# ਸ੍ਰੀ ਗੁਰੂ ਨਾਨਕ ਅਭਿਨੰਦਨ

ਕਬਿ ਕਲ ਸੁਜਸੁ ਨਾਨਕ ਗੁਰ
ਨਿਤ ਨਵਤਨੁ ਜਗਿ ਛਾਇਓ ॥

—ਗੁਰੂ ਗ੍ਰੰਥ, ੧੩੯੦.

# ਸ੍ਰੀ ਗੁਰੂ ਨਾਨਕ ਅਭਿਨੰਦਨ

ਸੰਪਾਦਕ

ਦੇਵਿੰਦਰ ਸਿੰਘ ਵਿਦਿਆਰਥੀ

ਗੁਰੂ ਨਾਨਕ ਅਧਿਐਨ ਵਿਭਾਗ
ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ

ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ

ਸ੍ਰੀ ਗੁਰੂ ਨਾਨਕ ਅਭਿਨੰਦਨ

ਮੁੱਖ ਸੰਪਾਦਕ
ਪ੍ਰੀਤਮ ਸਿੰਘ
ਪ੍ਰੋਫ਼ੈਸਰ ਤੇ ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ

ਸੰਪਾਦਕ
ਦੇਵਿੰਦਰ ਸਿੰਘ ਵਿਦਿਆਰਥੀ

ਪਹਿਲੀ ਵਾਰ : 1978
ਗਿਣਤੀ : 1100
ਮੁੱਲ : 29 ਰੁਪਏ

ਸ. ਮਹਿੰਦਰ ਸਿੰਘ ਰੰਧਾਵਾ, ਰਜਿਸਟਰਾਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, ਦੁਆਰਾ ਪ੍ਰਕਾਸ਼ਿਤ ਤੇ ਸ੍ਰੀ ਨਰਿੰਦਰ ਕੁਮਾਰ, ਪਾਰਟਨਰ, ਭੰਬੜੀ ਪ੍ਰਿੰਟਿੰਗ ਪ੍ਰੈਸ, ਮਿੱਠਾ ਬਾਜ਼ਾਰ, ਜਲੰਧਰ ਸ਼ਹਿਰ, ਦੁਆਰਾ ਮੁਦ੍ਰਿਤ ।

# ਮੁਖ ਸ਼ਬਦ

ਮੈਨੂੰ ਖ਼ੁਸ਼ੀ ਹੈ ਕਿ ਗੁਰੂ ਨਾਨਕ ਅਧਿਐਨ ਵਿਭਾਗ ਨੇ ਗੁਰੂ ਨਾਨਕ ਸਾਹਿਬ ਦੀ ਮਹਿਮਾ ਵਿਚ ਪੰਜਾਬ ਤੇ ਪੰਜਾਬ ਤੋਂ ਬਾਹਰ ਦੇ ਹਿੰਦੀ ਕਵੀਆਂ ਵੱਲੋਂ ਪੇਸ਼ ਕੀਤੇ ਮੰਗਲ, ਸਤੋਤਰ ਅਤੇ ਵਡਿਆਈ ਦੇ ਛੰਦ, ਸਰਕਾਰੀ ਤੇ ਗ਼ੈਰ-ਸਰਕਾਰੀ ਪੁਸਤਕਾਲਿਆਂ ਵਿਚ ਪਈਆਂ, ਛਪੀਆਂ ਤੇ ਅਣਛਪੀਆਂ ਲਿਖਤਾਂ ਤੋਂ ਇਕੱਤਰ ਕਰਵਾ ਕੇ, ਸੰਪਾਦਿਤ ਕਰਵਾ ਦਿੱਤੇ ਹਨ।

ਪੰਜਾਬ ਵਿਚ ਗੁਰੂ ਨਾਨਕ ਸਾਹਿਬ ਦੇ ਸਿੰਘ-ਨਾਦ ਦੇ ਉੱਚਾ ਹੁੰਦੇ ਸਾਰ ਭਾਰਤ ਦੇ ਜਿਲ੍ਹਣ ਵਿਚ ਫਸੇ ਲੋਕਾਂ ਨੂੰ ਇਉਂ ਲੱਗਿਆ ਜਿਵੇਂ ਕੋਈ ਬਾਹੁੜੀ ਕਰਨ ਵਾਲਾ ਪੱਕਰ ਪਿਆ ਹੋਵੇ, ਇਸ ਲਈ ਹਰ ਉਸ ਸਾਹਿੱਤਕਾਰ ਦੀ ਰਚਨਾ ਵਿਚ, ਜਿਸ ਨੇ ਗੁਰੂ ਸਾਹਿਬ ਬਾਰੇ ਕਲਮ ਚੁੱਕੀ ਹੈ, ਆਪ ਵੱਲ ਭਾਰੇ ਰਿਣ ਦੀ ਪ੍ਰਤੀਤੀ ਪ੍ਰਾਪਤ ਹੈ ਤੇ ਆਪ ਦੇ ਉੱਧਾਰਕ, ਨਿਸਤਾਰਕ ਤੇ ਰਾਹ-ਦਰਸਾਊ ਗੁਣਾਂ ਦਾ ਵੱਧ-ਚੜ੍ਹ ਕੇ ਜ਼ਿਕਰ ਮਿਲਦਾ ਹੈ। ਇਸ ਰੰਗ ਦੀਆਂ ਸ਼ਰਧਾਂਜਲੀਆਂ ਪੰਜਾਬ ਦੀ ਹਰ ਪ੍ਰਚੱਲਿਤ ਭਾਸ਼ਾ ਵਿਚ ਮਿਲਦੀਆਂ ਹਨ, ਪਰ ਹਿੰਦੀ ਭਾਸ਼ਾ, ਖ਼ਾਸ ਕਰਕੇ ਇਸ ਦੇ ਬ੍ਰਜ ਵਾਲੇ ਰੂਪ ਵਿਚ, ਇਨ੍ਹਾਂ ਦੀ ਭਰਮਾਰ ਹੈ, ਕਿਉਂਕਿ ਬ੍ਰਜ ਨੂੰ ਮੱਧ-ਕਾਲ ਦੇ ਉੱਤਰੀ ਭਾਰਤ ਦੇ ਸਾਂਝੇ ਸਾਹਿਤਿਕ ਮਾਧਿਅਮ ਹੋਣ ਦਾ ਮਾਣ ਪ੍ਰਾਪਤ ਸੀ। ਗੁਰੂ ਨਾਨਕ ਅਧਿਐਨ ਵਿਭਾਗ ਨੇ 'ਸ੍ਰੀ ਗੁਰੂ ਨਾਨਕ ਅਭਿਨੰਦਨ' ਵਿਚ ਇਸ ਮਾਧਿਅਮ ਵਾਲੇ ਸੌ ਤੋਂ ਵੱਧ ਕਵੀਆਂ ਦੀ ਰਚਨਾ ਦੇ ਨਮੂਨੇ ਸਾਂਭ ਕੇ ਜੋ ਸ਼ਰਧਾਂਜਲੀ ਗੁਰੂ ਨਾਨਕ ਸਾਹਿਬ ਨੂੰ ਭੇਟ ਕੀਤੀ ਹੈ, ਉਸ ਲਈ ਉਹ ਵਧਾਈ ਦਾ ਹੱਕਦਾਰ ਹੈ। ਇਸ ਸੰਚੇ ਨਾਲ, ਪੰਜਾਬ ਵਿਚ ਪੁਰਾਣੀ ਹਿੰਦੀ ਦੇ ਅਭਿਆਸ ਦੇ ਘਟ ਜਾਣ ਦੇ ਕਾਰਣ, ਇਨ੍ਹਾਂ ਜਾਣੇ-ਅਣਜਾਣੇ ਕਵੀਆਂ ਦੀਆਂ ਕਾਵਿ-ਟੁਕੜੀਆਂ ਦੇ ਨਸ਼ਟ ਹੋ ਜਾਣ ਦਾ ਤੌਖਲਾ ਨਹੀਂ ਰਹੇਗਾ।

'ਸ੍ਰੀ ਗੁਰੂ ਨਾਨਕ ਅਭਿਨੰਦਨ' ਦੇ ਸੰਪਾਦਕ ਡਾਕਟਰ ਵਿਦਿਆਰਥੀ ਹਿੰਦੀ ਦੇ ਨਾਲ ਪੰਜਾਬੀ ਦੇ ਵੀ ਵਿਦਵਾਨ ਹਨ, ਇਸ ਲਈ ਉਨ੍ਹਾਂ ਨੇ ਪਾਠਕਾਂ ਦੀ ਸਹੂਲਤ ਲਈ ਹਰ ਸ਼ਰਧਾਂਜਲੀ ਨੂੰ ਸਰਲ ਪੰਜਾਬੀ ਵਿਚ ਪਰਤਾਉਣ ਦੀ ਕਿਰਪਾ ਕਰ ਦਿੱਤੀ ਹੈ। ਉਨ੍ਹਾਂ ਨੇ ਹਰ ਕਵੀ ਬਾਰੇ ਵੱਖ-ਵੱਖ ਸੋਮਿਆਂ ਤੋਂ ਸਾਮਗ੍ਰੀ ਇਕੱਠੀ ਕਰਨ ਦਾ ਜਤਨ ਕੀਤਾ ਹੈ, ਜਿਸ ਨਾਲ ਬਹੁਤ ਸਾਰੇ ਕਵੀਆਂ ਉੱਤੇ ਨਵਾਂ ਚਾਨਣ ਪਿਆ ਦਿੱਸਦਾ ਹੈ।

ਇਸ ਕਿਤਾਬ ਦੀ ਤਿਆਰੀ ਉੱਤੇ ਇਸ ਦੇ ਸੰਪਾਦਕ ਡਾਕਟਰ ਵਿਦਿਆਰਥੀ, ਤੇ ਮੁੱਖ ਸੰਪਾਦਕ ਪ੍ਰੋਫ਼ੈਸਰ ਪ੍ਰੀਤਮ ਸਿੰਘ ਨੇ ਜੋ ਘਾਲ ਘਾਲੀ ਹੈ, ਉਸ ਉੱਤੇ ਦੋਹਾਂ ਨੂੰ ਵਧਾਈ ਪੇਸ਼ ਕਰਦਿਆਂ ਮੈਂ ਇਹ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਇਸ ਸੰਗ੍ਰਹਿ ਦਾ ਹਿੰਦੀ ਐਡੀਸ਼ਨ ਵੀ ਤਿਆਰ ਹੋ ਜਾਣਾ ਚਾਹੀਦਾ ਹੈ, ਤਾਂ ਜੋ ਗੁਰੂ ਨਾਨਕ ਦਾ ਅਭਿਨੰਦਨ ਜਿਸ ਭਾਸ਼ਾ ਵਿਚ ਕੀਤਾ ਗਿਆ ਹੈ, ਉਸ ਦੀ ਮੂਲ ਧੁਨੀ ਉਸ ਦੇ ਅਸਲ ਬੁਲਾਰਿਆਂ ਦੇ ਕੰਨਾਂ ਤਕ ਪਹੁੰਚ ਜਾਵੇ।

(ਬਿਸ਼ਨ ਸਿੰਘ ਸਮੁੰਦ੍ਰੀ)
ਵਾਈਸ ਚਾਨਸਲਰ,
ਗੁਰੂ ਨਾਨਕ ਦੇਵ ਯੂਨੀਵਰਸਿਟੀ।

ਅਮ੍ਰਿਤਸਰ
1 ਦਸੰਬਰ, 1976

# ਵਿਸ਼ੇ-ਸੂਚੀ

# ਭੂਮਿਕਾ

ਸਿੱਖ-ਮਤ ਕਹੀਏ ਜਾਂ ਗੁਰੂ-ਮਤ, ਜੋ ਮਤ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ਵਿਗਸਿਤ ਹੋਇਆ, ਉਸ ਦਾ ਇਕ ਕੇਂਦਰੀ ਧੁਰਾ 'ਗੁਰੂ' ਦਾ ਸੰਕਲਪ ਸੀ। ਇਸੇ ਲਈ ਸਰੀਰ-ਸਥਿਤ ਗੁਰਿਆਈ ਦੀ ਪ੍ਰਥਾ ਦਾ ਅੰਤ ਹੋਇਆ ਤਾਂ 'ਗ੍ਰੰਥ' ਦੀ ਅਟਲ ਗੁਰਿਆਈ ਦੀ ਪ੍ਰਥਾ ਦਾ ਆਰੰਭ ਹੋ ਗਿਆ। ਗੁਰਿਆਈ, ਸਿੱਖ-ਮਤ ਦੀ ਨਿਰੰਤਰ ਸੰਸਥਾ ਹੈ। ਜੇ 'ਗੁਰੂ' ਹੈ ਤਾਂ 'ਸਿੱਖ' ਹੈ, ਜੇ ਗੁਰੂ ਨਹੀਂ ਤਾਂ ਸਿੱਖ ਵੀ ਨਹੀਂ। ਗੁਰੂ ਦੇ ਮਹਤ੍ਵ ਤੇ ਉਸ ਦੇ ਗੁਣਾਂ-ਲੱਛਣਾਂ ਬਾਰੇ ਹਰ ਗੁਰੂ ਸਾਹਿਬ ਦੀ ਬਾਣੀ ਵਿਚ ਕਾਫ਼ੀ ਕੁੱਝ ਪ੍ਰਾਪਤ ਹੈ। ਮਿਸਾਲ ਵਜੋਂ, ਗੁਰੂ ਨਾਨਕ ਸਾਹਿਬ ਦਾ ਫ਼ਰਮਾਨ ਹੈ ਕਿ ਮਨੁੱਖ-ਆਤਮਾ ਨੂੰ ਜਿੰਨੀਆਂ ਚਿੰਦੀਆਂ ਦਾਤਾਂ ਸਤਿਗੁਰੂ ਪਾਸੋਂ ਪ੍ਰਾਪਤ ਹੋ ਸਕਦੀਆਂ ਹਨ, ਓਨੀਆਂ ਹੋਰ ਕਿਸੇ ਪਾਸੋਂ ਪ੍ਰਾਪਤ ਨਹੀਂ ਹੁੰਦੀਆਂ। ਗੁਰੂ ਦੇ ਸ਼੍ਰੋਮਣੀ ਦਾਤਾਰ ਹੋਣ ਬਾਰੇ ਆਪ ਦਾ ਰਾਗ ਆਸਾ ਵਿਚ ਕਥਨ ਹੈ :

> ਸਤਿਗੁਰ ਜੇਵਡੁ ਦਾਤਾ ਕੋ ਨਹੀ
> ਸਭ ਸੁਣਿਅਹੁ ਲੋਕ ਸਬਾਇਆ ॥ (ਗੁ. ਗ੍ਰੰ., ੪੬੫)

ਗੁਰੂ ਅੰਗਦ ਸਾਹਿਬ ਨੂੰ, ਗੁਰੂ-ਪਦਵੀ ਦੀ ਪ੍ਰਾਪਤੀ ਤੋਂ ਪਹਿਲਾਂ, ਗੁਰੂ ਨਾਨਕ ਸਾਹਿਬ ਵਰਗੇ ਸੰਪੂਰਣ ਗੁਰੂ ਦੀ ਸੁਸੰਗਤ ਵਿਚ ਬੈਠਣ ਦਾ ਕਾਫ਼ੀ ਸੁਭ ਅਵਸਰ ਮਿਲਿਆ ਸੀ। ਗੁਰੂ ਸਾਹਿਬ ਦੀ ਗੁਰਿਆਈ ਤੇ ਉਨ੍ਹਾਂ ਪਾਸੋਂ ਪ੍ਰਾਪਤ ਹੋਈ ਵਸਤ ਦੇ ਨਿੱਜੀ ਅਨੁਭਵ ਦੇ ਆਧਾਰ ਉੱਤੇ, ਆਪ ਨੇ ਤਸਦੀਕ ਕੀਤਾ ਹੈ ਕਿ :

> ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ
> ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ ॥ (ਉਕਤ, ੪੬੩)

ਇਹ ਚਾਨਣ ਦੀ ਦਾਤ, ਦਾਤਾਂ ਸਿਰ ਦਾਤ ਹੈ। ਹਰ ਧਾਰਮਿਕ ਸਾਹਿੱਤ ਵਿਚ ਅਗਿਆਨ ਦੀ ਤੁਲਨਾ ਹਨੇਰੇ ਨਾਲ ਕੀਤੀ ਜਾਂਦੀ ਹੈ। ਜਿਸ ਤਰ੍ਹਾਂ ਧਰਤੀ ਦੇ ਕਿਸੇ ਰੁਸ਼ਨਾਏ ਰਾਹ ਉੱਤੇ ਤੁਰਦਿਆਂ ਠੇਡੇ ਲੱਗਣ ਦੀ ਸੰਭਾਵਨਾ ਨਹੀਂ ਹੁੰਦੀ, ਉਸੇ ਤਰ੍ਹਾਂ ਮਤ, ਮਨ ਤੇ ਬੁੱਧ ਦੇ ਰਾਹ ਵੀ ਰੁਸ਼ਨਾਏ ਹੋਏ ਹੋਣ ਤਾਂ ਇਨ੍ਹਾਂ ਦਾ ਠੇਡਿਆਂ ਤੋਂ ਬਚਣਾ ਸੌਖਾ ਹੋ ਜਾਂਦਾ ਹੈ। ਕੇਵਲ ਉਹੀ ਮਨੁੱਖ ਸੁਖੀ ਹੈ, ਜਿਸ ਨੇ ਆਪਣਾ ਅੰਦਰਲਾ ਸਾਧਿਆ ਹੋਇਆ ਹੈ, ਜਿਸ ਦੇ ਅੰਦਰ ਪੀਚਵੀਆਂ ਗੰਢਾਂ ਬਹੁਤ ਘੱਟ ਰਹਿ ਗਈਆਂ ਹਨ ਤੇ ਜਿਸ ਦੇ ਸੰਕਲਪਾਂ ਤੇ ਕਰਤੱਵਾਂ ਵਿਚ ਟਿਕਾਉ ਵਾਲਾ ਸਹਿਜ-ਸੰਬੰਧ ਉਤਪੰਨ ਹੋ ਚੁੱਕਾ ਹੈ। ਚਾਨਣ ਬਿਨਾਂ ਭਟਕਣ ਨਹੀਂ ਮੁੱਕਦੀ ਤੇ ਸਹਿਜ ਤੋਰ ਸੰਭਵ ਨਹੀਂ ਹੁੰਦੀ। ਗੁਰਮਤਿ ਅਨੁਸਾਰ ਸਹਿਜ-ਸੁਖ ਦੀ ਭਾਲ, ਗੁਰ ਦੀ ਸ਼ਰਨ ਵਿਚ ਗਿਆਂ ਹੀ ਮੁੱਕਦੀ ਹੈ, ਇਸ ਲਈ ਜੋ ਕੋਈ ਵੀ

ਅਗਿਆਨ-ਆਧਾਰਿਤ ਤਣਾਉ-ਖਿਚਾਉ ਤੋਂ ਰਹਿਤ ਸਹਿਜ-ਜੀਵਨ ਬਿਤਾਉਣਾ ਚਾਹੁੰਦਾ ਹੈ, ਉਸ ਨੂੰ ਗੁਰੂ ਅਮਰਦਾਸ ਜੀ ਦੀ ਸਲਾਹ ਹੈ :

ਗੁਰੁ ਬਿਨੁ ਸਹਜੁ ਨ ਊਪਜੈ ਭਾਈ
ਪੂਛਹੁ ਗਿਆਨੀਆ ਜਾਇ ॥ (ਉਕਤ, ੬੩੮)

ਆਪ ਇਹ ਭੁਲੇਖਾ ਦੂਰ ਕਰਨਾ ਲੋਚਦੇ ਹਨ ਕਿ ਗੁਰੂ-ਬਾਝ ਭਗਤੀ ਸੰਭਵ ਹੈ :

ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ
ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥ (ਉਕਤ, ੭੬੮)

ਗੁਰੂ ਰਾਮਦਾਸ ਜੀ ਗੁਰੂ ਨੂੰ ਅਸਥੂਲ ਬ੍ਰਹਮ ਦੀ ਸਥੂਲ ਮੂਰਤ ਦੱਸ ਕੇ, ਗੁਰੂ-ਪਦਵੀ ਦੀ ਉੱਚਤਾ ਸਿੱਧ ਕਰਦੇ ਹਨ, ਜਾਂ, ਦੂਜੇ ਸ਼ਬਦਾਂ ਵਿਚ, ਗੁਰੂ ਦੀ ਸਥੂਲ ਦੇਹ ਰਾਹੀਂ ਅਸਥੂਲ ਈਸ਼ਵਰੀ ਗੁਣਾਂ ਦੇ ਪ੍ਰਗਟਾਉ ਵੱਲ ਸਾਡਾ ਧਿਆਨ ਕੇਂਦ੍ਰਿਤ ਕਰਦੇ ਹਨ :

ਸਤਿਗੁਰੂ ਦੇਉ ਪਰਤਖਿ ਹਰਿ ਮੂਰਤਿ
ਜੋ ਅੰਮ੍ਰਿਤ ਬਚਨ ਸੁਣਾਵੈ ॥ (ਉਕਤ, ੧੨੬੪)

ਏਸੇ ਲਈ ਗੁਰੂ ਅਰਜਨ ਸਾਹਿਬ ਏਲਾਨੀਆ ਦਾਅਵਾ ਕਰਦੇ ਹਨ ਕਿ ਬੰਦੇ ਨੂੰ ਜਿਸ ਆਤਮਿਕ, ਮਾਨਸਿਕ ਤੇ ਐਂਦ੍ਰਿਕ ਅਨੁਸ਼ਾਸਨ ਦੀ ਲੋੜ ਹੁੰਦੀ ਹੈ, ਉਸ ਦੀ ਯੋਗ ਅਗਵਾਈ ਨਾ ਮਿਲਣ ਦੇ ਕਾਰਨ ਨਿਗੁਰੇ ਦੀ ਗਤਿ ਸੰਭਵ ਨਹੀਂ :

ਮਤਿ ਕੋ ਭਰਮਿ ਭੂਲੈ ਸੰਸਾਰ
ਗੁਰ ਬਿਨੁ ਕੋਇ ਨ ਉਤਰਸਿ ਪਾਰ ॥ (ਉਕਤ, ੮੬੪)

ਗੁਰੂ ਬਾਰੇ, ਗੁਰੂ ਗ੍ਰੰਥ ਸਾਹਿਬ ਵਿਚ ਬੜੀ ਥਾਂ ਸਪਸ਼ਟ ਕੀਤਾ ਹੋਇਆ ਹੈ ਕਿ ਬਾਣੀ ਜਾਂ ਸ਼ਬਦ ਹੀ ਅਸਲ ਗੁਰੂ ਹੈ । ਇਸ ਤਰ੍ਹਾਂ ਗੁਰੂ-ਸਰੀਰ ਜਾਂ ਗੁਰੂ-ਵਿਅਕਤੀ ਨਾਲੋਂ ਗੁਰੂਤਾ, ਗੁਰੂ-ਮਤ ਜਾਂ ਸਿੱਧਾਂਤ-ਆਦਰਸ਼ ਦੀ ਪ੍ਰਥਮਤਾ ਦ੍ਰਿੜਾਈ ਗਈ ਹੈ, ਤੇ ਇਹ ਖ਼ਿਆਲ ਸਿੱਖ ਧਰਮ ਦੀਆਂ ਤਾਤਵਿਕ ਬੁਨਿਆਦਾਂ ਵਿੱਚੋਂ ਇਕ ਹੈ, ਪਰ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਦੇ ਮਹਤੂ, ਉਸ ਦੀ ਮਾਨਤਾ ਤੇ ਮਹਿਮਾ ਬਾਰੇ ਜਿਸ ਤਰ੍ਹਾਂ ਦੇ ਅਨੇਕ ਪਦ ਪ੍ਰਾਪਤ ਹਨ, ਉਨ੍ਹਾਂ ਤੋਂ ਗੁਰੂ-ਸੰਕਲਪ ਤੇ ਗੁਰੂ-ਮਤ ਬਾਰੇ ਹੀ ਨਹੀਂ, ਇਤਿਹਾਸਿਕ ਗੁਰੂ-ਵਿਅਕਤੀਆਂ ਬਾਰੇ ਵੀ ਭਰਪੂਰ ਸਤਿਕਾਰ ਪੈਦਾ ਹੁੰਦਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਸੱਤੇ ਤੇ ਬਲਵੰਡ ਅਤੇ ਭੱਟਾਂ ਦੀ ਰਚਨਾ ਇਸ ਦੇ ਉਦਾਹਰਣ ਹਨ । ਇਸ ਪ੍ਰਸੰਗ ਵਿਚ, ਗੁਰੂ ਦੀ ਸਿਫ਼ਤ-ਸਲਾਹ, ਸਿੱਖੀ ਦਾ ਇਕ ਪਰਵਾਨ ਤੇ ਪਸੰਦੀਦਾ ਕਰਮ ਹੈ ।

ਉਂਜ ਤਾਂ ਦੁਨੀਆਂ ਦਾ ਸ਼ਾਇਦ ਹੀ ਕੋਈ ਵੱਡਾ ਸਾਹਿੱਤ ਹੋਵੇਗਾ ਜਿਸ ਵਿਚ ਗੁਰੂ-ਮਹਿਮਾ ਅਲੱਭ ਹੋਵੇ, ਪਰ ਭਾਰਤੀ ਸਾਹਿੱਤ ਵਿਚ ਇਸ ਦੇ ਬੜੇ ਭਰਪੂਰ ਹਵਾਲੇ ਮਿਲਦੇ ਹਨ । 'ਬ੍ਰਹਮ ਵਿਦਯੋਪਨਿਸ਼ਦ੍ ਅਨੁਸਾਰ :

ਗੁਰੁਦੇਵ ਹਰਿ : ਸਾਕ੍ਸ਼ਾਨ੍ਨਾਨ੍ਯ ਇਯਬ੍ਰਵੀਚ੍ਛ੍ਰੁਤਿ : ( 31 )[1]

ਅਰਥਾਤ, 'ਗੁਰੂ ਸ਼ਾਖਿਆਤ ਹਰੀ ਹੈ. ਉਸ ਤੋਂ ਭਿੰਨ ਨਹੀਂ ।'

1. गुरु हरिः साक्षान्नान्य इत्यब्रवीच्छ्रुति ।

ਅਦਵਯਤਾਰਕੋਪਨਿਸ਼ਦ੍ ਨੇ ਇਸ ਤੋਂ ਵੀ ਕੁੱਝ ਅੱਗੇ ਜਾ ਕੇ ਦੱਸਿਆ ਹੈ :

ਗੁਰੁਦੇਵ ਪਰੰਬ੍ਰਹਮ ਗੁਰੁਦੇਵ ਪਰਾਗਤਿ : ਗੁਰੁਦੇਵ ਪਰਾਯਣਮ੍ ( 17 )[2]

ਜਿਸ ਦੇ ਅਰਥ ਹਨ : ਗੁਰਦੇਵ ਪਾਰਬ੍ਰਹਮ ਹੈ, ਗੁਰਦੇਵ ਹੀ ਪਰਾ-ਗਤੀ ਤੇ ਪਰਾ-ਵਿਦਿਆ ਹੈ, (ਇਸ ਲਈ) ਉਸੇ ਦਾ ਸਹਾਰਾ ਲਓ ।

ਸੰਸਕ੍ਰਿਤ ਦਾ ਇਕ ਹੋਰ ਪ੍ਰਸਿੱਧ ਪਾਠ ਹੈ :

ਗੁਰੁਰ੍ ਬ੍ਰਹਮਾ ਗੁਰੁਰ੍ ਵਿਸ਼ਣੁ ਗੁਰੁਰ੍ ਦੇਵੋ ਮਹੇਸ਼੍ਵਰ :
ਗੁਰੁ: ਸਾਕ੍ਸ਼ਾਤ੍ ਪਰਬ੍ਰਹਮ ਤਸ੍ਮੈ ਸ਼੍ਰੀ ਗੁਰਵੇਨਮ ।।[3]

**ਅਰਥ:** ਗੁਰੂਦੇਵ ਬ੍ਰਹਮਾ ਹੈ, ਗੁਰੂ ਵਿਸ਼ਣੂ ਹੈ, ਗੁਰੂ ਸ਼ਿਵ ਹੈ, ਗੁਰੂ ਹੀ ਸਾਖਿਆਤ ਪਾਰਬ੍ਰਹਮ ਹੈ; ਐਸੇ ਗੁਰੂ ਨੂੰ ਨਮਸਕਾਰ ਹੈ ।

ਦੱਖਣੀ ਭਾਰਤ ਦੇ ਸਾਰੇ ਅਦਯਾਰ (ਸ਼ੈਵ) ਤੇ ਆਲਵਾਰ (ਵੈਸ਼ਣਵ) ਸੰਤਾਂ ਦੀ ਬਾਣੀ ਗੁਰੂ ਦੀ ਲੋੜ ਤੇ ਉਸ ਦੀ ਮਹਿਮਾ ਵਾਲੇ ਪਦਿਆਂ ਨਾਲ ਭਰੀ ਪਈ ਹੈ । ਨਾਥ-ਸੰਪ੍ਰਦਾਇ ਦੇ ਮੋਢੀ ਗੁਰੂ ਗੋਰਖ ਨਾਥ ਦਾ ਬਚਨ ਹੈ :

ਸੁਗੁਰਾ ਹੋਇ ਸੁ ਭਰਿ ਭਰਿ ਪੀਵੈ ਨਿਗੁਰਾ ਜਾਏ ਪਿਆਸਾ ।।

ਰਾਮਾਨੁਜ, ਬਾਸਵੀਸ਼੍ਵਰ, ਨਿੰਬਾਰਕ, ਮਾਧਵਾਚਾਰੀਆ, ਵੱਲਭਾਚਾਰੀਆ ਅਤੇ ਇਨ੍ਹਾਂ ਤੋਂ ਛੁੱਟ ਸਰਗੁਣ ਤੇ ਨਿਰਗੁਣ ਧਾਰਾਵਾਂ ਨਾਲ ਸੰਬੰਧਿਤ ਸਾਰੇ ਮੱਧਕਾਲੀਨ ਸੰਤ ਤੇ ਭਗਤ, ਮੁਕਤ ਕੰਠ ਨਾਲ ਗੁਰੂ-ਮਹਿਮਾ ਵਿਚ ਜੁਟੇ ਦਿੱਸਦੇ ਹਨ ।

ਭਾਰਤੀ ਧਰਮਾਂ ਵਿਚ ਹੀ ਨਹੀਂ, ਹਰ ਦੇਸ ਦਿਆਂ ਧਰਮਾਂ ਵਿਚ, ਕਿਸੇ ਨਾ ਕਿਸੇ ਰੂਪ ਵਿਚ, ਗੁਰੂ ਜਾਂ ਕਿਸੇ ਗੁਰੂ-ਤੁਲ ਵਿਅਕਤੀ ਦੀ ਵਿਵਸਥਾ ਮੌਜੂਦ ਹੈ । ਹਜ਼ਰਤ ਈਸਾ ਮਸੀਹ ਤੇ ਹਜ਼ਰਤ ਮੁਹੰਮਦ ਦੇ ਅਨੁਯਾਈਆਂ ਨੇ ਇਨ੍ਹਾਂ ਨੂੰ ਬ੍ਰਹਮ-ਰੂਪ ਅਵਤਾਰਾਂ ਤੇ ਗੁਰੂਆਂ ਵਾਲੇ ਸਮੂਹ ਗੁਣਾਂ-ਲੱਛਣਾਂ ਨਾਲ ਸਜਾ ਕੇ ਪੇਸ਼ ਕੀਤਾ ਹੈ । ਸ਼ੀਆ ਮੁਸਲਮਾਨਾਂ ਵਿਚ 'ਇਮਾਮ' ਤੇ ਸੂਫ਼ੀਆਂ ਵਿਚ 'ਪੀਰ' ਜਾਂ 'ਮੁਰਸ਼ਦ' ਨੂੰ ਗੁਰੂ ਵਰਗੀ ਪਦਵੀ ਪ੍ਰਾਪਤ ਹੈ । ਪ੍ਰਸਿੱਧ ਸੂਫ਼ੀ ਜ਼ੁੱਨ-ਨੂਨ ਮਿਸਰੀ ਤਾਂ ਏਥੋਂ ਤਕ ਕਹਿ ਗਿਆ ਦੱਸੀਦਾ ਹੈ ਕਿ "ਅੱਲਾਹ ਨਾਲੋਂ ਵੀ ਵੱਧ ਮੁਰਸ਼ਦ ਦੇ ਕਹੇ ਵਿਚ ਰਹਿਣ ਦੀ ਲੋੜ ਹੈ" । ਜਿੱਥੇ ਮੁਰਸ਼ਦ ਪ੍ਰਤਿ ਇਸ ਤਰ੍ਹਾਂ ਦੀ ਵਿਆਪਕ ਸ਼ਰਧਾ ਹੋਵੇ, ਓਥੇ ਕਵੀ ਲੋਕ ਮਹਿਮਾ ਬਿਨਾਂ ਕਿਵੇਂ ਰਹਿ ਸਕਦੇ ਸਨ ? ਮੁਸਲਮਾਨ ਕਵੀਆਂ ਨੇ ਮਹਿਮਾ ਵਾਲੇ ਕਾਰਜ ਨੂੰ ਕਾਫ਼ੀ ਵਿਵਸਥਿਤ ਸ਼ਕਲ ਦੇ ਲਈ ਸੀ; ਮਸਲਨ, ਅੱਲਾਹ ਸਭ ਤੋਂ ਉੱਤਮ ਹੈ, ਇਸ ਲਈ ਸਭ ਤੋਂ ਉੱਪਰ ਉਸ ਦੀ ਮਹਿਮਾ ਹੈ । ਇਸ ਨੂੰ 'ਹਮ੍ਦ' ਕਿਹਾ ਜਾਂਦਾ ਹੈ । ਉਸ ਤੋਂ ਪਿੱਛੋਂ ਵਾਰੀ ਆਉਂਦੀ ਹੈ ਹਜ਼ਰਤ ਮੁਹੰਮਦ ਦੀ ਮਹਿਮਾ ਦੀ, ਜਿਸ ਲਈ ਵੱਖਰਾ ਸ਼ਬਦ 'ਨਅਤ' ਨਿਸਚਿਤ ਹੈ । ਹਜ਼ਰਤ ਮੁਹੰਮਦ ਸਾਹਿਬ ਦੇ ਖ਼ਲੀਫ਼ਿਆਂ ਤੇ ਉਨ੍ਹਾਂ ਦੀ ਸੰਤਾਨ ਦੀ ਮਹਿਮਾ ਨੂੰ 'ਮਨਕਬਤ' ਆਖਿਆ ਜਾਂਦਾ ਹੈ ਤੇ ਪੀਰਾਂ-ਫ਼ਕੀਰਾਂ,

---

2. गुरुदेव परँब्रह्म गुरुदेव परागतिः गुरुदेव परायणम् ।
3. गुरुब्रह्म गुरुर्विष्णु गुरुर्देवो महेश्वरः
   गुरुः साक्षात् परब्रह्म तस्मै श्री गुरवेनमः ।

ਬਾਦਸ਼ਾਹਾਂ, ਅਮੀਰਾਂ-ਵਜ਼ੀਰਾਂ ਤੇ ਵਿਦਵਾਨਾਂ ਦੀ ਮਹਿਮਾ 'ਮਦਹ' ਅਖਵਾਉਂਦੀ ਹੈ। ਜਿਸ ਤਰ੍ਹਾਂ ਹਜ਼ਰਤ ਮੁਹੰਮਦ ਦੀ ਰਸਾਲਤ, ਭੌਤਿਕ ਸ਼ਖ਼ਸੀਅਤ ਤੇ ਆਪ ਦੇ ਇਤਿਹਾਸਿਕ ਮਹਤ੍ਵ ਦੀ ਉਸਤਤ ਵਿਚ ਅਨੇਕਾਂ 'ਨਅਤਾਂ' ਲਿਖੀਆਂ ਗਈਆਂ, ਉਸੇ ਤਰ੍ਹਾਂ ਅਮੂਰਤ ਗੁਰੂ-ਸੰਕਲਪ ਦੀ ਮਹਿਮਾ ਵਿਚ ਵੀ ਤੇ ਇਕ ਇਕ ਗੁਰੂ ਜਾਂ ਗੁਰੂ-ਸਮੂਹ ਦੀ ਉਸਤਤ ਵਿਚ ਵੀ ਅਨੇਕਾਂ 'ਸਤੋਤਰ' ਸੰਸਕ੍ਰਿਤ ਤੇ ਹੋਰ ਭਾਰਤੀ ਬੋਲੀਆਂ ਵਿਚ ਪ੍ਰਾਪਤ ਹਨ।

ਇਤਿਹਾਸ ਗਵਾਹ ਹੈ ਕਿ ਪੰਜਾਬ ਦੇ ਅਧਿਆਤਮਿਕ, ਬੌਧਿਕ, ਸਾਹਿਤਿਕ ਤੇ ਭਾਈਚਾਰਕ ਜੀਵਨ ਵਿਚ ਗੁਰੂ ਨਾਨਕ ਸਾਹਿਬ ਦਾ ਆਗਮਨ ਇਕ ਵੱਡੀ ਘਟਨਾ ਸਿੱਧ ਹੋਇਆ ਹੈ। ਪੰਜਾਬ ਵਿਚ ਹੀ ਨਹੀਂ, ਸਾਰੇ ਉੱਤਰੀ ਭਾਰਤ ਵਿਚ, ਬੜੀ ਤੇਜ਼ੀ ਨਾਲ, ਆਪ ਦੀ ਗੁਰਿਆਈ ਦੀ ਮਹਾਨਤਾ ਪਰਵਾਨ ਕਰ ਲਈ ਗਈ ਤੇ ਆਪ ਦੇ ਉੱਤਰ-ਅਧਿਕਾਰੀ ਗੁਰੂ ਸਾਹਿਬਾਨ, ਪਰਿਵਾਰਿਕ ਇਤਿਹਾਸਕਾਰਾਂ ਅਰਥਾਤ ਭੱਟਾਂ, ਸਿੱਖਾਂ-ਸੇਵਕਾਂ ਤੇ ਕਵੀ-ਲੋਕਾਂ ਵੱਲੋਂ ਆਪ ਨੂੰ ਭਰਪੂਰ ਸ਼ਰਧਾਂਜਲੀਆਂ ਭੇਟ ਹੋਣੀਆਂ ਸ਼ੁਰੂ ਹੋ ਗਈਆਂ। ਕੁਸ਼ਲ ਦਾਸ, ਦੇਵਾ ਸਿੰਘ, ਗਣੇਸ਼ ਸਿੰਘ ਬੇਦੀ ਤੇ ਨਰਾਇਣ ਸਿੰਘ ਨਿਰਮਲਾ ਆਦਿ ਨੇ ਗੁਰੂ ਨਾਨਕ ਦੀ ਉਸਤਤ ਵਿਚ ਸੰਪੂਰਣ ਪੁਸਤਕਾਂ ਰਚ ਦਿੱਤੀਆਂ ਸਨ। ਪੰਜਾਬ ਦੇ ਪਰੰਪਰਾ ਨਾਲ ਬੱਝੇ ਕਵੀਆਂ ਵਿਚ ਅਜੇ ਥੋੜਾ ਸਮਾਂ ਪਹਿਲਾਂ ਤਕ, ਹਰ ਪੁਸਤਕ ਦੇ ਆਰੰਭਿਕ ਛੰਦਾਂ ਵਿਚ ਗੁਰੂ-ਮੰਗਲ ਰਚਣ ਦੀ ਪਿਰਤ ਜੀਉਂਦੀ ਸੀ। ਇਸ ਪਿਰਤ ਦੇ ਅਧੀਨ ਵੀ, ਸਭ ਤੋਂ ਵੱਧ ਅਭਿਨੰਦਨ ਗੁਰੂ ਨਾਨਕ ਸਾਹਿਬ ਦਾ ਹੀ ਹੋਇਆ ਹੈ। ਇਨ੍ਹਾਂ ਸਤਰਾਂ ਦੇ ਲੇਖਕ ਨੂੰ ਗੁਰਮਖੀ ਹੱਥ-ਲਿਖਤਾਂ ਵਿਚਲੇ ਗੁਰੂ-ਮੰਗਲ ਵਾਚਦਿਆਂ ਫੁਰਨਾ ਫੁਰਿਆ ਕਿ ਗੁਰੂ ਨਾਨਕ ਦੀ ਕੀਰਤੀ ਵਿਚ ਰਚੇ ਇਨ੍ਹਾਂ ਅਨੇਕਾਂ ਮੰਗਲਾਂ ਦਾ ਸੰਗ੍ਰਹਿ ਤੇ ਸੰਪਾਦਨ ਪੁਸਤਕ-ਰੂਪ ਵਿਚ ਹੋਣਾ ਚਾਹੀਦਾ ਹੈ। ਖ਼ਿਆਲ ਇਹ ਸੀ ਕਿ ਇਕ ਤਾਂ ਇਸ ਉੱਦਮ ਰਾਹੀਂ ਸਿੱਖ-ਸਾਹਿੱਤ ਵਿਚ ਗੁਰੂ ਨਾਨਕ-ਬਿੰਬ ਦੇ ਬਹੁ-ਪੱਖੀ ਵਿਕਾਸ ਦਾ ਨਿਸਚਾ ਸੌਖਾ ਹੋ ਜਾਵੇਗਾ, ਦੂਜੇ, ਪੰਜਾਬ ਵਿਚ ਉਪਜੀਆਂ ਹਿੰਦੀ ਭਾਸ਼ਾ ਦੀਆਂ ਭਿੰਨ ਭਿੰਨ ਪ੍ਰਚਲਿਤ ਸ਼ੈਲੀਆਂ ਤੇ ਉਨ੍ਹਾਂ ਦੇ ਖੇਤਰ-ਖਿਲਾਰ ਦਾ ਨਿਰਣਾ ਵੀ ਸੰਭਵ ਹੋ ਜਾਵੇਗਾ। ਇਹ ਵੀ ਸਪਸ਼ਟ ਹੀ ਸੀ ਕਿ ਇਸ ਸੰਗ੍ਰਹਿ ਰਾਹੀਂ ਕਈ ਅਲਪ-ਗਿਆਤ ਜਾਂ ਅਗਿਆਤ ਕਵੀਆਂ ਦੀ ਸੇਵਾ ਵੀ ਸਭ ਦੇ ਸਾਹਮਣੇ ਆ ਸਕੇਗੀ।

ਗੁਰੂ ਨਾਨਕ ਅਧਿਐਨ ਵਿਭਾਗ ਵਿਚ, 1972 ਵਿਚ, ਲੇਖਕ ਦੇ ਪਹਿਲੇ ਸਾਥੀ ਡਾ. ਵਿਦਿਆਰਥੀ ਬਣੇ। ਉਨ੍ਹਾਂ ਨਾਲ ਇਸ ਯੋਜਨਾ ਬਾਰੇ ਗੱਲ ਹੋਈ ਤਾਂ ਉਨ੍ਹਾਂ ਨੇ ਇਸ ਵਿਚ ਉਤਸਾਹ-ਭਰੀ ਰੁਚੀ ਵਿਖਾਈ। ਕੰਮ ਔਖਾ ਸੀ ਕਿਉਂਕਿ ਸੈਂਕੜੇ ਖਰੜਿਆਂ ਤੇ ਛਪੀਆਂ ਹੋਈਆਂ ਕਿਤਾਬਾਂ ਨੂੰ ਫਰੋਲ-ਫਰੋਲ ਕੇ ਉਨ੍ਹਾਂ ਵਿੱਚੋਂ ਲੋੜੀਂਦੀ ਸਾਮਗ੍ਰੀ ਦੀ ਭਾਲ ਤੇ ਚੋਣ ਕਰਨੀ ਪੈਣੀ ਸੀ, ਪਰ ਪੁਰਾਤਨ ਹੱਥ-ਲਿਖਤਾਂ ਦੇ ਪਾਠ ਦੇ ਅਭਿਆਸ ਤੇ ਹਿੰਦੀ ਭਾਸ਼ਾ ਨਾਲ ਜਾਣਕਾਰੀ ਨੇ ਉਨ੍ਹਾਂ ਦੇ ਭਾਰ ਨੂੰ ਸਹਿਣਯੋਗ ਬਣਾਉਣ ਵਿਚ ਉਨ੍ਹਾਂ ਦੀ ਮਦਦ ਕੀਤੀ ਹੈ। ਖ਼ੁਸ਼ੀ ਦੀ ਗੱਲ ਹੈ ਕਿ ਇਹ ਕਾਰਜ ਸਿਰੇ ਚੜ੍ਹ ਗਿਆ ਹੈ ਤੇ ਸਾਡੇ ਕਵੀਆਂ ਨੇ ਜਿਸ ਜਿਸ ਤਰ੍ਹਾਂ ਦੇ ਮੰਗਲਾਚਰਣ ਗੁਰੂ ਨਾਨਕ ਦੇ ਸੰਬੰਧ ਵਿਚ ਰਚੇ ਹਨ, ਉਨ੍ਹਾਂ ਦੀਆਂ ਤਕਰੀਬਨ ਸਾਰੀਆਂ ਵੰਨਗੀਆਂ ਸਾਂਭੀਆਂ ਗਈਆਂ ਹਨ।

ਜਿਵੇਂ ਇਸ ਸੰਗ੍ਰਹਿ ਤੋਂ ਪਾਠਕ ਆਪ ਹੀ ਵੇਖ ਲੈਣਗੇ, ਗੁਰੂ ਨਾਨਕ ਸਾਹਿਬ ਨੂੰ ਆਪ ਪਾਰਬ੍ਰਹਮ ਜਾਂ ਉਸ ਦਾ ਰੂਪ ਮੰਨਣ ਦਾ ਖ਼ਿਆਲ ਆਪ ਦੇ ਝੱਟ ਹੀ ਪਿੱਛੋਂ ਪ੍ਰਚਲਿਤ ਹੋ ਗਿਆ ਸੀ। ਧਾਰਮਿਕ ਨੇਤਾ, ਜੇ ਅਸਲੀ ਅਰਥਾਂ ਵਿਚ ਨੇਤਾ ਹੋਵੇ, ਤਾਂ ਕੇਵਲ ਧਰਮ ਦਾ ਹੀ ਨਹੀਂ, ਸਰਬੰਗੀ ਸਮਾਜ ਦਾ ਨੇਤਾ ਹੁੰਦਾ ਹੈ ਤੇ ਉਸ ਦੀ ਅਧਿਆਤਮਿਕ ਸਿੱਖਿਆ, ਸਮੇਂ ਦੇ ਅਨੇਕ ਰਾਜਨੀਤਿਕ, ਸਮਾਜਿਕ ਤੇ ਸਦਾਚਾਰਕ ਮਸਲਿਆਂ ਦਾ ਹੱਲ ਪੇਸ਼ ਕਰਦੀ ਹੈ। ਇਉਂ ਉਹ ਸਮਾਜ ਦੀਆਂ ਬਹੁਤ ਸਾਰੀਆਂ ਸ਼੍ਰੇਣੀਆਂ ਨੂੰ, ਵਿਸ਼ੇਸ਼ ਕਰ ਕੇ ਅਧਿਕਾਰ-ਹੀਣ ਤੇ ਪੀੜਿਤ ਪਰ ਉੱਥਾਨ-ਮੁਖੀ ਸ਼੍ਰੇਣੀਆਂ ਨੂੰ, ਸਾਂਝਾ ਨਿਸਤਾਰਕ ਪ੍ਰਤੀਤ ਹੁੰਦਾ ਹੈ ਤੇ ਉਨ੍ਹਾਂ ਲਈ ਆਸ ਦਾ ਪੁੰਜ ਬਣ ਜਾਂਦਾ ਹੈ। ਇਸ ਸੰਗ੍ਰਹਿ ਦੇ ਮੰਗਲਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਨੇ ਇਹ ਸੇਵਾ ਵੱਡੀ ਮਾਤਰਾ ਵਿਚ ਨਿਭਾਈ ਹੈ। ਪੜ੍ਹਦਿਆਂ ਪੜ੍ਹਦਿਆਂ ਇਉਂ ਲਗਦਾ ਹੈ ਜਿਵੇਂ ਪਰਮਾਤਮਾ ਨੇ ਤਰਲੇ ਲੈਂਦੀ ਲੋਕਾਈ ਦੀ ਪੁਕਾਰ ਸੁਣ ਕੇ ਉਨ੍ਹਾਂ ਦੀ ਬਾਹੁੜੀ ਕਰਨ ਲਈ ਗੁਰੂ ਨਾਨਕ ਨੂੰ ਉਚੇਚਾ ਭੇਜਿਆ ਸੀ ਤੇ ਗੁਰੂ ਸਾਹਿਬ ਨੇ ਲੋਕਾਂ ਦੀਆਂ ਪਰਮਾਰਥਕ ਤੇ ਸਦਾਚਾਰਕ ਹੀ ਨਹੀਂ, ਪਦਾਰਥਕ ਲੋੜਾਂ ਤੇ ਤਰੁੱਟੀਆਂ ਦੀ ਪੂਰਤੀ ਦੀ ਜ਼ਿੰਮੇਵਾਰੀ ਵੀ ਚੁੱਕੀ ਹੋਈ ਸੀ। ਕਵੀ, ਗੁਰੂ ਸਾਹਿਬ ਪ੍ਰਤਿ ਪੂਜਾ, ਭਗਤੀ, ਆਦਰ, ਦਾਸਤਾ, ਬਿਨੇ ਤੇ ਪ੍ਰੇਮ ਵਾਲੀ ਭਾਵਨਾ ਪ੍ਰਗਟਾਉਂਦੇ ਹਨ ਤੇ ਉਨ੍ਹਾਂ ਨੂੰ ਪੈਂਡਿਆਂ ਦਾ ਸੁਆਮੀ, ਇੱਛਾ-ਪੂਰਕ, ਸੁਖ-ਦਾਤਾ, ਬ੍ਰਹਮ-ਗਿਆਨੀ ਤੇ ਮੁਕਤੀ ਦਾ ਦੁਆਰ, ਬਲਕਿ ਆਪ ਪਰਮੇਸ਼ੂਰ ਦੱਸਦੇ ਹਨ। ਉਕਤੀ ਹਰ ਕਵੀ ਦੀ ਅਤਿ ਦੀ ਤੇ ਮੁਹਾਵਰਾ ਪਰੰਪਰਾਗਤ ਹੈ, ਇਸ ਲਈ, ਇਸ ਸੰਗ੍ਰਹਿ ਵਿੱਚੋਂ ਗੁਰੂ ਸਾਹਿਬ ਦੀ ਯਥਾਰਥ ਧਾਰਮਿਕ ਜਾਂ ਸਾਂਸਕ੍ਰਿਤਿਕ ਦੇਣ ਨੂੰ ਅੰਕਿਤ ਜਾਂ ਕ੍ਰਮਿਤ ਕਰਨ ਵਾਲੀ ਬਿਰਤੀ ਦੀ ਭਾਲ ਬਹੁਤੀ ਸੰਗਤ ਨਹੀਂ ਹੋਵੇਗੀ। ਫੇਰ ਵੀ, ਜਿਸ ਮੁਹਾਵਰੇ ਵਿਚ ਸਾਡੇ ਕਵੀ, ਮਹਾਨ ਵਿਅਕਤੀਆਂ ਦੇ ਉਪਕਾਰਾਂ ਨੂੰ ਮਾਨਤਾ ਦੇਂਦੇ ਆਏ ਹਨ, ਉਸ ਮੁਹਾਵਰੇ ਦੀ ਤੱਤ-ਬੂਝ ਤੋਂ ਗੁਰੂ ਨਾਨਕ ਸਾਹਿਬ ਦਾ ਜੋ ਬਿੰਬ ਉੱਘੜਦਾ ਹੈ, ਉਸ ਤੋਂ ਇਤਨਾ ਜ਼ਰੂਰ ਸਪਸ਼ਟ ਹੈ ਕਿ ਪੰਜਾਬ ਵਿਚ ਪੂਰਵ-ਗੁਰੂ ਨਾਨਕ ਕਾਲ ਦੇ ਧਾਰਮਿਕ ਮੰਚ ਉੱਤੇ ਜੋ ਕੋਈ ਵੀ ਮਹਾ-ਮਾਨਵ ਹੋਏ, ਉਨ੍ਹਾਂ ਦੀ ਛਬਿ, ਗੁਰੂ ਨਾਨਕ ਦੇਵ ਜੀ ਦੀ ਜੋਤ ਦੇ ਉਜਾਗਰ ਹੁੰਦੇ ਸਾਰ, ਅਸਲੋਂ ਮੱਧਮ ਪੈ ਗਈ ਸੀ ; ਸਮਕਾਲੀ, ਤਾਂ ਦਿੱਸਦੇ ਹੀ ਨਹੀਂ ਤੇ ਜਾਂ ਲਘੂ-ਮਾਨਵ ਦਿੱਸਦੇ ਹਨ ਅਤੇ ਨਾਨਕੋਤਰ ਕਾਲ ਵਿਚ ਅਜੇ ਗੁਰੂ ਸਾਹਿਬ ਦੇ ਮੁਕਾਬਲੇ ਵਿਚ ਖੜੇ ਹੋਣ ਜੋਗਾ ਹੋਰ ਕੋਈ ਹੋਇਆ ਨਹੀਂ।

ਸ੍ਰੀ ਗੁਰੂ ਨਾਨਕ ਅਭਿਨੰਦਨ, ਉੱਤਰੀ ਭਾਰਤ ਦੇ ਸੌ ਤੋਂ ਵੱਧ ਹਿੰਦੀ ਕਵੀਆਂ ਵੱਲੋਂ ਗੁਰੂ ਨਾਨਕ ਸਾਹਿਬ ਦੇ ਮੰਗਲ ਵਿਚ ਗਾਇਆ ਸਹਿ-ਗਾਨ ਹੈ, ਜੋ ਗੁਰੂ ਨਾਨਕ ਅਧਿਐਨ ਵਿਭਾਗ ਵੱਲੋਂ ਆਪ ਦੀ ਸ਼ੁਭ ਸਿਮਰਤੀ ਨੂੰ ਅਰਪਿਤ ਹੈ।

ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ
1 ਦਸੰਬਰ 1976

**ਪ੍ਰੀਤਮ ਸਿੰਘ**
ਪ੍ਰੋਫ਼ੈਸਰ ਤੇ ਮੁਖੀ,
ਗੁਰੂ ਨਾਨਕ ਅਧਿਐਨ ਵਿਭਾਗ।

# ਸੰਗ੍ਰਹਿ-ਸੂਤਰ

'ਗੁਰੂ ਨਾਨਕ ਅਭਿਨੰਦਨ', ਹਿੰਦੀ ਰਚਨਾਵਾਂ ਵਿਚ ਮਿਲਦੇ, ਗੁਰੂ ਨਾਨਕ ਦੀ ਮਹਿਮਾ ਨਾਲ ਸੰਬੰਧਿਤ ਚੋਣਵੇ ਛੰਦਾਂ ਦਾ ਸੰਗ੍ਰਹਿ ਹੈ।

ਗੁਰਮੁਖੀ ਹਿੰਦੀ, ਲਗ-ਪਗ ਪਿਛਲੇ ਤਿੰਨ ਸੌ ਸਾਲ, ਪੰਜਾਬੀ ਭਾਖਾ ਦੇ ਮੋਢੇ ਨਾਲ ਮੋਢਾ ਜੋੜ ਕੇ, ਪੰਜਾਬ ਦੀ ਸਾਹਿੱਤਿਕ, ਕਲਾਤਮਕ ਤੇ ਗਿਆਨ ਸੰਗ੍ਰਹਿ-ਪ੍ਰਧਾਨ ਰਚਨਾ ਪ੍ਰਵਿਰਤੀ ਦਾ ਸਹਿਜ-ਸੁਭਾਵੀ ਸਾਧਨ ਰਹੀ ਹੈ। ਇਸ ਭਾਖਾ ਦੇ ਅਨੇਕਾਂ ਗ੍ਰੰਥਾਂ ਦੇ ਆਰੰਭ ਵਿਚ, ਬਿਨਾਂ ਇਸ ਵਿਤਕਰੇ ਦੇ ਕਿ ਉਨ੍ਹਾਂ ਗ੍ਰੰਥਾਂ ਦਾ ਵਿਸ਼ਾ ਸਾਹਿੱਤ ਸੀ ਜਾਂ ਧਰਮ ਜਾਂ ਚਿਕਿਤਸਾ, ਇਕ ਦੋ ਛੰਦ ਮੰਗਲ-ਵਾਕ ਦੇ ਜ਼ਰੂਰ ਲਿਖੇ ਮਿਲਦੇ ਹਨ ਤੇ ਇਨ੍ਹਾਂ ਮੰਗਲ ਵਾਕਾਂ ਵਿਚ ਦੇਵੀ ਸ਼ਾਰਦਾ, ਸ਼ੰਕਰ, ਜਾਂ ਗਣੇਸ਼ ਦ ਨਾਲ ਗੁਰੂ ਨਾਨਕ ਜਾਂ ਦਸਾਂ ਗੁਰੂਆਂ ਦੀ ਬੰਦਨਾ ਵੀ ਕੀਤੀ ਹੁੰਦੀ ਹੈ। ਇਹ ਭੀ ਜ਼ਰੂਰੀ ਨਹੀਂ ਕਿ ਬੰਦਨਾ ਕਰਨ ਵਾਲਿਆਂ ਵਿਚ ਸਾਰੇ ਸਿੱਖ ਹੀ ਹੋਣ।

ਹਥਲੇ ਸੰਗ੍ਰਹਿ ਤੋਂ ਪਹਿਲਾਂ ਭੀ ਅਜਿਹੇ ਜਤਨ ਹੁੰਦੇ ਰਹੇ ਹਨ, ਜਿਨ੍ਹਾਂ ਵਿੱਚੋਂ ਤਿੰਨ ਜਤਨ ਖ਼ਾਸ ਤੌਰ ਤੇ ਵਰਣਨ ਯੋਗ ਹਨ। ਪਹਿਲਾ ਜਤਨ ਸ੍ਵਰਗਵਾਸੀ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਦੁਆਰਾ ਸੰਪਾਦਿਤ 'ਗੁਰੂ ਮਹਿਮਾ ਰਤਨਾਵਲੀ' ਨਾਮ ਹੇਠ ਤਿਆਰ ਕੀਤਾ ਸੰਗ੍ਰਹਿ ਹੈ। ਇਸ ਵਿਚ ਵਿਦਵਾਨ ਸੰਪਾਦਕ ਨੇ 99 ਕਵੀਆਂ ਦੀ ਰਚਨਾ ਵਿੱਚੋਂ ਦਸਾਂ ਹੀ ਸਿੱਖ ਗੁਰੂਆਂ ਅਤੇ ਖ਼ਾਲਸੇ ਦੀ ਮਹਿਮਾ ਨਾਲ ਸੰਬੰਧਿਤ ਛੰਦ ਇਕੱਤਰ ਕੀਤੇ ਸਨ। ਇਹ ਸੰਗ੍ਰਹਿ ਗੁਰੂ ਨਾਨਕ ਅਧਿਐਨ ਵਿਭਾਗ ਵੱਲੋਂ ਛੇਤੀ ਹੀ ਛਾਪਿਆ ਜਾ ਰਿਹਾ ਹੈ। ਦੂਜਾ ਸੰਗ੍ਰਹਿ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਗੁਰੂ ਗ੍ਰੰਥ ਅਧਿਐਨ ਵਿਭਾਗ ਦੇ ਖੋਜੀ ਸ੍ਰੀ ਪਿਆਰਾ ਸਿੰਘ 'ਪਦਮ' ਸੰਪਾਦਿਤ 'ਗੁਰੂ ਨਾਨਕ ਜਿਨ ਸੁਣਿਆ ਪੇਖਿਆ' ਦੇ ਨਾਮ ਹੇਠ ਛਪਿਆ ਹੋਇਆ ਹੈ। ਇਸ ਵਿਚ ਗੁਰੂ ਨਾਨਕ ਪ੍ਰਤਿ, ਸੱਤ ਭਾਸ਼ਾਵਾਂ ਦੇ ਲੇਖਕਾਂ ਦੀ ਗੱਦ-ਪਦ ਰਚਨਾ ਵਿੱਚੋਂ 132 ਸ਼ਰਧਾਂਜਲੀਆਂ ਦਰਜ ਕੀਤੀਆਂ ਗਈਆਂ ਹਨ। ਇਸ ਪੱਖੋਂ ਗੁਰੂ ਨਾਨਕ ਦੀ ਮਹਿਮਾ ਨਾਲ ਸੰਬੰਧਿਤ ਇਹ ਪਹਿਲਾ ਸੰਗ੍ਰਹਿ ਕਿਹਾ ਜਾ ਸਕਦਾ ਹੈ। ਇਹ ਗ੍ਰੰਥ ਗੁਰੂ ਨਾਨਕ ਦੀ ਪੰਜਵੀਂ ਸ਼ਤਾਬਦੀ ਸਮੇਂ ਪ੍ਰਕਾਸ਼ਿਤ ਹੋਇਆ ਸੀ। ਇਸ ਦੇ ਨਾਲ ਹੀ ਸਿਖ ਇਤਿਹਾਸ ਦੇ ਪ੍ਰਸਿੱਧ ਖੋਜੀ ਡਾ. ਗੰਡਾ ਸਿੰਘ ਜੀ ਦੇ ਉੱਦਮ ਨਾਲ ਚਲ ਰਹੇ ਅੰਗ੍ਰੇਜ਼ੀ ਪਰਚੇ 'ਦੀ ਪੰਜਾਬ ਪਾਸਟ ਐਂਡ ਪ੍ਰੈਜ਼ੈਂਟ' ਦੇ ਪੰਚਿਮ-ਸ਼ਤਾਬਦੀ ਅੰਕ ਵਿਚ 12 ਲੇਖਕਾਂ ਦੀ ਰਚਨਾ ਵਿੱਚੋਂ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ ਉਭਾਰਦੀਆਂ ਟੂਕਾਂ, ਕਾਲ-ਕ੍ਰਮ ਅਨੁਸਾਰ, ਪੇਸ਼ ਕੀਤੀਆਂ ਗਈਆਂ ਸਨ।

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਦੇ ਸੰਗ੍ਰਹਿ ਵਿਚ ਰਚਨਾ ਨੂੰ ਅੱਖਰ-ਕ੍ਰਮ

ਅਨੁਸਾਰ ਕਵੀਆਂ ਦੇ ਨਾਵਾਂ ਅਧੀਨ ਰੱਖਿਆ ਗਿਆ ਹੈ। 'ਪਦਮ' ਜੀ ਤੇ ਡਾ. ਗੰਡਾ ਸਿੰਘ ਜੀ ਨੇ ਰਚਨਾ-ਕਾਲ ਨੂੰ ਮੁੱਖ ਰੱਖਿਆ ਹੈ।

ਭਾਈ ਕਾਨ੍ਹ ਸਿੰਘ ਜੀ ਦੇ ਸੰਗ੍ਰਹਿ ਵਿਚ, ਕੁੱਲ 99 ਕਵੀਆਂ ਦੀ ਰਚਨਾ ਹੈ, ਜਿਸ ਵਿੱਚੋਂ, ਗੁਰੂ ਨਾਨਕ ਜੀ ਦੀ ਮਹਿਮਾ ਵਿਚ ਕੇਵਲ 36 ਕਵੀਆਂ ਦੇ ਛੰਦ[1] ਹਨ। 'ਪਦਮ' ਜੀ ਨੇ ਸੱਤ ਭਾਖਾਵਾਂ[2] ਅਤੇ 132 ਲੇਖਕਾਂ ਵਿੱਚੋਂ ਕੇਵਲ 27 ਹਿੰਦੀ ਕਵੀਆਂ[3] ਦੀਆਂ ਸ਼ਰਧਾਂਜਲੀਆਂ ਜੁਟਾਈਆਂ ਹਨ ਤੇ ਡਾ. ਗੰਡਾ ਸਿੰਘ ਜੀ ਨੇ ਆਪਣੇ ਸੰਗ੍ਰਹਿ ਵਿਚ ਕੇਵਲ 7 ਹਿੰਦੀ ਕਵੀਆਂ[4] ਨੂੰ ਹੀ ਥਾਂ ਦਿੱਤੀ ਹੈ। ਪਰ ਗੱਲ ਇਨ੍ਹਾਂ ਗੇਣਵੇ ਕਵੀਆਂ ਉੱਤੇ ਨਹੀਂ ਮੁੱਕਦੀ। ਅਨੁਮਾਨ ਕੀਤਾ ਗਿਆ ਕਿ ਅਜੇ ਬਹੁਤ ਸਾਰੀ ਸਾਮਗ੍ਰੀ ਅਣਘੋਖੀ ਪਈ ਹੈ, ਜਿਸ ਤੋਂ ਅਨੇਕਾਂ ਕਾਵਿ-ਰਤਨ ਅਤੇ ਗੁਰੂ ਜੀ ਦੀ ਸ਼ਖ਼ਸੀਅਤ ਦੇ ਬਹੁਰੰਗੇ ਚਿਤਰ ਹੱਥ ਆਉਣ ਦੀ ਆਸ ਹੈ। ਇਸ ਲਈ ਇਹ ਅਨੁਭਵ ਕੀਤਾ ਗਿਆ ਕਿ ਇਸ ਵਿਸ਼ੇ ਬਾਰੇ ਅਜੇ ਹੋਰ ਵਧੇਰੇ ਸਾਮਗ੍ਰੀ ਜੁਟਾਣ ਦੀ ਗੁੰਜਾਇਸ਼ ਭੀ ਹੈ ਤੇ ਲੋੜ ਭੀ, ਤਾਂ ਜੋ ਇਕ ਅਜਿਹੀ ਅਧਿਐਨ-ਰੀਤ ਵੱਲ ਖੋਜੀਆਂ ਦਾ ਧਿਆਨ ਪ੍ਰੇਰਿਆ ਜਾ ਸਕੇ, ਜਿਸ ਦੇ ਆਧਾਰ ਉੱਤੇ ਅਸੀਂ ਇਕ ਦਿਨ ਪੰਜਾਬ ਅਤੇ ਉਸਦੇ ਆਂਢ-ਗੁਆਂਢੀ ਦੇਸ਼ਾਂ ਦੇ ਸਾਹਿੱਤ ਵਿਚ ਗੁਰੂ ਨਾਨਕ ਦੀ ਸ਼ਖ਼ਸੀਅਤ ਦੇ ਉੱਭਰਦੇ ਬਿੰਬ ਨੂੰ, ਸੰਪ੍ਰਦਾਇਕ ਹੱਦਾਂ ਫਲਾਂਘ ਕੇ, ਇਕ ਲੋਕ-ਨਾਇਕ ਦੇ ਸਰੂਪ ਵਿਚ ਪਛਾਣ ਸਕੀਏ। ਗੁਰੂ ਨਾਨਕ ਦਾ ਇਹ ਸਰਬ-ਸਾਂਝਾ ਚਿਤਰ ਅੱਜ ਦੀ ਗਰਜ਼ਾਂ-ਵਲੂੰਧਰੀ ਸੱਭਿਅਤਾ ਦੇ ਇਤਿਹਾਸ ਵਿਚ ਮੁੜ ਇਕ ਵਾਰੀ ਮਾਨਵੀ-ਸਾਂਝ ਦੀ ਉਸ ਧੜਕਣ ਨੂੰ ਉਜਾਗਰ ਕਰਨ ਵਿਚ ਸਹਾਈ ਹੋ ਸਕੇਗਾ, ਜਿਸ ਨੇ ਸੋਲ੍ਹਵੀਂ ਸਦੀ ਵਿਚ, ਭਾਰਤ ਵਿਚ ਹੀ ਨਹੀਂ, ਲਾਗਲੇ ਦੇਸ਼ਾਂ ਵਿਚ ਭੀ ਨਵਾਂ-ਚਾਨਣ ਪਸਾਰਿਆ ਸੀ। ਅਜਿਹੀਆਂ ਰਚਨਾਵਾਂ ਦੀ ਅੱਜ ਦੇ, ਅੱਡੋ-ਖੇੜੇ ਦੇ ਸ਼ਿਕਾਰ ਸਮਾਜ ਨੂੰ ਬੇਹੱਦ ਲੋੜ ਹੈ। ਆਪਣੀ ਸਮਾਜਿਕ ਅਤੇ ਇਤਿਹਾਸਿਕ ਮਹੱਤਾ ਦੇ ਨਾਲ-ਨਾਲ ਅਜਿਹਾ ਸੰਗ੍ਰਹਿ ਇਕ ਚੰਗਾ ਸਾਹਿੱਤਕ-ਸੰਕਲਨ ਭੀ ਸਿੱਧ ਹੋ ਸਕੇਗਾ ਅਤੇ ਕਈ ਭੁੱਲੇ-ਵਿਸਰੇ ਕਵੀਆਂ ਨਾਲ ਜਾਣ-ਪਛਾਣ ਦਾ ਸਾਧਨ ਵੀ ਬਣੇਗਾ।

ਸਿੱਖ ਗੁਰੂਆਂ ਦੀ ਮਹਿਮਾ ਦਾ ਪਸਾਰਾ, ਵਿਸ਼ੇਸ਼ ਕਰਕੇ ਗੁਰੂ ਨਾਨਕ ਦੀ ਮਹਿਮਾ ਦਾ, ਬਹੁ-ਵਿਸਤਾਰੀ ਹੈ। ਜਿਸ ਜਿਸ ਭਿੰਨ ਭਾਸ਼ਾ-ਭਾਸ਼ੀ ਪ੍ਰਦੇਸ਼ ਵਿਚ ਵੀ ਗੁਰੂ ਸਾਹਿਬ ਦਾ ਪ੍ਰਭਾਵ ਪਿਆ ਹੈ, ਉਸੇ ਉਸੇ ਪ੍ਰਦੇਸ਼ ਦੀ ਭਾਸ਼ਾ ਵਿਚ ਸ਼ਰਧਾਲੂਆਂ ਨੇ ਆਪਣੇ ਮਨੋਭਾਵ ਪ੍ਰਗਟਾਏ ਹਨ। ਪਰ ਅਸੀਂ, ਜਿਵੇਂ ਕਿ ਉੱਪਰ ਦੱਸਿਆ ਜਾ ਚੁੱਕਾ ਹੈ, ਕੇਵਲ ਹਿੰਦੀ ਭਾਸ਼ਾ ਦੇ ਨਮੂਨਿਆਂ ਨੂੰ ਹੀ ਇਸ ਸੰਗ੍ਰਹਿ ਵਿਚ ਸਥਾਨ ਦਿੱਤਾ ਹੈ।

ਮੁੱਢ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਆਪਣੇ ਸੰਗ੍ਰਹਿ ਵਿਚ ਇਕੱਤਰ ਹੋਈਆਂ ਹੱਥ-ਲਿਖਤਾਂ ਅਤੇ ਦੁਰਲੱਭ ਛਪੀਆਂ ਪੁਸਤਕਾਂ ਦੀ ਛਾਣ-ਬੀਣ ਤੋਂ ਕੀਤਾ

---

1. ਸੂਚੀ ਲਈ ਦੇਖੋ ਅੰਤਿਕਾ 'ੳ'
2. ਪੰਜਾਬੀ, ਹਿੰਦੀ, ਉਰਦੂ, ਅੰਗ੍ਰੇਜ਼ੀ, ਫ਼ਾਰਸੀ, ਸੰਸਕ੍ਰਿਤ, ਤੁਰਕੀ।
3. ਅੰਤਿਕਾ 'ਅ'
4. ਅੰਤਿਕਾ 'ੲ'।

ਗਿਆ । ਪਿੱਛੋਂ, ਅਮ੍ਰਿਤਸਰ ਦੀਆਂ ਹੋਰ ਲਾਇਬ੍ਰੇਰੀਆਂ ਅਤੇ ਪਟਿਆਲੇ ਜਾ ਕੇ ਭਾਸ਼ਾ ਵਿਭਾਗ, ਪੁਰਾਤਤ੍ਵ ਵਿਭਾਗ, ਪੰਜਾਬੀ ਯੂਨੀਵਰਸਿਟੀ ਅਤੇ ਸੈਂਟਰਲ ਪਬਲਿਕ ਲਾਇਬ੍ਰੇਰੀ ਦੇ ਸੰਗ੍ਰਹਿ ਦਾ ਭੀ ਲਾਭ ਲਿਆ ਗਿਆ । ਪ੍ਰੋ: ਪ੍ਰੀਤਮ ਸਿੰਘ ਜੀ ਅਤੇ ਸੰਪਾਦਕ ਦੇ ਨਿਜੀ ਸੰਗ੍ਰਹਿ ਵਿੱਚੋਂ ਭੀ ਛੰਦ ਚੁਣੇ ਗਏ । ਹਰ ਥਾਵੇਂ ਜਿਸ ਸ੍ਰੋਤ ਤੋਂ ਕੋਈ ਲਾਭ ਲਿਆ ਹੈ, ਉਸਦਾ ਹਵਾਲਾ ਜ਼ਰੂਰ ਦੇ ਦਿੱਤਾ ਗਿਆ ਹੈ ।

ਛੰਦ ਇਕੱਤਰ ਕਰਦੇ ਸਮੇਂ ਇਸ ਗੱਲ ਦਾ ਧਿਆਨ ਰੱਖਿਆ ਗਿਆ ਕਿ ਉਹ ਛੰਦ ਮੁੜ ਨਾ ਲਏ ਜਾਣ, ਜੋ ਪਹਿਲਾਂ ਭਾਈ ਕਾਨ੍ਹ ਸਿੰਘ ਜੀ ਜਾਂ 'ਪਦਮ' ਜੀ ਦੇ ਸੰਗ੍ਰਹਿ ਵਿਚ ਸ਼ਾਮਿਲ ਕੀਤੇ ਜਾ ਚੁੱਕੇ ਹੋਣ । ਕੁੱਝ ਬਹੁਤ ਪ੍ਰਸਿੱਧ ਕਵੀਆਂ, ਜਿਹਾ ਕਿ ਭਾਈ ਸੰਤੋਖ ਸਿੰਘ, ਆਦਿ. ਦੀਆਂ ਰਚਨਾਵਾਂ ਵਿੱਚੋਂ ਭੀ ਵੰਨਗੀ ਜੋਗੇ ਛੰਦ ਹੀ ਚੁਣੇ ਗਏ । ਅਜਿਹੇ ਸਿਰ-ਕੱਢ ਕਵੀਆਂ ਦੀ ਰਚਨਾ ਵਿੱਚੋਂ ਗੁਰੂ-ਜਸ ਨਾਲ ਸੰਬੰਧਿਤ ਪ੍ਰਮਾਣ ਨਿੱਤ ਕਿਧਰੇ ਨਾ ਕਿਧਰੇ ਛਪਦੇ ਹੀ ਰਹਿੰਦੇ ਹਨ ।

ਕੁੱਝ ਰਚਨਾਵਾਂ ਇਸ ਕਰਕੇ ਸ਼ਾਮਿਲ ਨਹੀਂ ਕੀਤੀਆਂ ਗਈਆਂ, ਕਿਉਂਕਿ ਉਨ੍ਹਾਂ ਨੂੰ ਸਾਹਿੱਤਿਕ ਡੀਠ ਤੋਂ ਅਤਿ ਗੁੰਝਲਦਾਰ ਸਮਝਿਆ ਗਿਆ; ਜਿਵੇਂ :

> **ਸਤਾਈ ਸੌ ਸਾਤ ਤੇਰਾ ਤੀਨ ਤੇਤੀ ਸੌ**
> **ਨੌ ਦਸ ਅਸ਼ਟ ਅਠਾਰਾਂ ਬੀਹ ਬਾਵਨ ਬੱਤੀ ਸੌ**
> **ਚੌਸਠ ਚੌਦਾਂ ਚੱਕ ਪਾਂਚ ਪੰਦ੍ਰਾਂ ਛੱਤੀ ਸੌ**
> **ਸਹਸ ਅਠਾਸੀ ਛੀ ਛਿਆਨਵੇਂ ਇਕੋਤ੍ਰ ਸੌ**
> **ਕਰ ਬਿਚਾਰ ਬਰਨਨ ਕਰੀ ਅਦਭੁਤ ਕਥਾ ਅਪਾਰ**
> **ਇਹ ਤੇਰਾ ਜਸ ਕਰਤੇ ਨਾਨਕ ਤੂ ਆਪ ਰੂਪ ਕਰਤਾਰ ।**

ਇਸੇ ਤਰ੍ਹਾਂ ਜਿਨ੍ਹਾਂ ਛੰਦਾਂ ਵਿਚ ਇਕ ਤੋਂ ਵਧੇਰੇ ਜਾਂ ਦਸਾਂ ਹੀ ਗੁਰੂਆਂ ਦੀ ਉਪਮਾ ਇਕੱਠੀ ਕੀਤੀ ਮਿਲਦੀ ਹੈ, ਉਹ ਵੀ ਸ਼ਾਮਿਲ ਨਹੀਂ ਕੀਤੇ ਗਏ, ਜਿਵੇਂ :

> **ਸ੍ਰੀ ਗੁਰੂ ਨਾਨਕ ਜੂ ਬਾਨਕ ਬਨਾਵੈ ਸਭ**
> **ਅੰਗਦ ਜੂ ਅੰਗ ਸੰਗ ਔਘ ਅਘ ਦਾਹ ਕੇ ।**
> **ਅਮਰਦਾਸ ਰਾਮਦਾਸ ਘਟ ਮੈ ਨਿਵਾਸ ਕਰੈ**
> **ਅਰਿਜਨ ਬਿਦਾਰ ਸ੍ਰੀ ਅਰਜਨ ਪਨਾਹ ਕੇ ।**
> **ਮਦਨ ਮ੍ਰਿਗਿੰਦ ਇੰਦ ਆਨ ਨ ਗੁਬਿੰਦ ਹਰ**
> **ਗੁਰੂ ਹਰੀ ਰਾਇ ਹਰੀ ਕ੍ਰਿਸ਼ਨ ਵਾਹ ਵਾਹ ਕੇ ।**
> **ਤੇਗ ਜੂ ਬਹਾਦ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੂ ਲੌਂ**
> **ਬੰਦੌਂ ਅਰਬਿੰਦ ਪਦ ਦਸੌਂ ਪਾਤਸ਼ਾਹ ਕੇ ।**

ਪਰ ਅਜਿਹੀਆਂ ਰਚਨਾਵਾਂ ਵਿਚ ਵੀ ਜਿੱਥੇ ਕਿਧਰੇ ਇਕ ਤੋਂ ਵੱਧ ਪੂਰਾ ਚਰਨ ਗੁਰੂ ਨਾਨਕ ਸਾਹਿਬ ਦੀ ਮਹਿਮਾ ਨਾਲ ਸੰਬੰਧਿਤ ਸੀ, ਕੇਵਲ ਉਹੀ ਲੈ ਲਿਆ ਗਿਆ ਹੈ ਅਤੇ ਬਾਕੀ ਦੇ ਚਰਨ ਛੱਡ ਦਿੱਤੇ ਗਏ ਹਨ । ਵੰਸਾਵਲੀ ਨਾਮੇ, ਗੁਰ ਪ੍ਰਣਾਲੀਆਂ,

ਪੱਧਤੀਆਂ, ਕਲਿਆਣਾਂ ਜਾਂ ਬੋਲਾਂ ਦੇ ਢੰਗ ਦੀਆਂ ਉਹ ਰਚਨਾਵਾਂ, ਜਿਨ੍ਹਾਂ ਵਿਚ ਨਾਮਾਵਲੀਆਂ ਜਾਂ ਘਟਨਾਵਲੀਆਂ ਦੇ ਸਿੱਧੇ ਵਰਣਨ ਸਨ ਜਾਂ ਉਹ ਸਭ ਰਚਨਾਵਾਂ, ਜਿਨ੍ਹਾਂ ਵਿਚ ਕੇਵਲ ਪ੍ਰਸਿੱਧ ਸਾਖੀਆਂ ਆਦਿ ਨੂੰ ਹੀ ਛੰਦਾਂ ਦਾ ਜਾਮਾ ਪਹਿਨਾਇਆ ਗਿਆ ਸੀ, ਭੀ ਛੱਡ ਦਿੱਤੀਆਂ ਗਈਆਂ ਹਨ।

ਜਿਨ੍ਹਾਂ ਰਚਨਾਵਾਂ ਦੀ ਪ੍ਰਮਾਣਿਕਤਾ ਵਿਚ ਸੰਦੇਹ ਹੋ ਸਕਦਾ ਸੀ, ਉਨ੍ਹਾਂ ਨੂੰ ਭੀ ਇਸ ਸੰਗ੍ਰਹਿ ਵਿਚ ਸ਼ਾਮਿਲ ਨਹੀਂ ਕੀਤਾ ਗਿਆ, ਜਿਵੇਂ ਕਿ ਬਾਬਾ ਸ੍ਰੀ ਚੰਦ ਜੀ ਦੀ ਛਾਪ ਹੇਠ ਪ੍ਰਚਲਿਤ ਛੰਦ, ਆਦਿ।

ਸ੍ਰੀ ਨਾਭਾ ਜੀ ਦੀ 'ਭਗਤ ਮਾਲਾ' ਦੇ ਗੁਰਮੁਖੀ ਸੰਸਕਰਣਾਂ ਵਿਚ ਗੁਰੂ ਨਾਨਕ ਦੀ ਮਹਿਮਾ ਵਾਲਾ ਇਕ 'ਛਪੈ' ਭਗਤ ਜੀ ਦੇ ਨਾਮ ਹੇਠ ਦਰਜ ਹੈ[5], ਜੋ, ਮੁੱਢਲੇ ਦੇਵਨਾਗਰੀ ਉਤਾਰਿਆਂ ਵਿਚ ਨਹੀਂ ਮਿਲਦਾ, ਅਸੀਂ ਉਸ ਨੂੰ ਆਪਣੇ ਸੰਗ੍ਰਹਿ ਵਿਚ ਸ਼ਾਮਿਲ ਨਹੀਂ ਕੀਤਾ; ਨਾ ਹੀ ਉਸ 'ਛਪੈ' ਦੇ ਟੀਕੇ ਵਜੋਂ ਰਚੇ ਕਵੀ ਕੀਰਤ ਸਿੰਘ ਦੇ 'ਭਗਤੀ ਪ੍ਰੇਮਾਕਰ' ਨਾਉਂ ਦੇ ਟੀਕੇ ਵਿਚ ਦਿੱਤੇ ਛੰਦ ਹੀ ਲਏ ਹਨ।

ਇਕ ਹੋਰ ਰਚਨਾ, ਰਾਘੋਦਾਸ ਕ੍ਰਿਤ 'ਭਗਤ ਮਾਲ' (1660 ਈ.) ਵਿਚ ਭੀ ਗੁਰੂ ਨਾਨਕ ਦੀ ਮਹਿਮਾ ਦੇ ਛੰਦਾਂ ਦਾ ਪਤਾ ਡਾ. ਰਾਮ ਚੰਦਰ ਮਿਸ਼ਰ ਨੇ ਨਾਗਪੁਰੋਂ ਦਿੱਤਾ ਸੀ, ਪਰ ਉਹ ਪੁਸਤਕ ਸਾਨੂੰ ਨਹੀਂ ਮਿਲ ਸਕੀ, ਜਿਸ ਕਾਰਨ ਉਸ ਦੀ ਵਰਤੋਂ ਇਸ ਸੰਗ੍ਰਹਿ ਵਿਚ ਨਹੀਂ ਹੋ ਸਕੀ। ਉਨ੍ਹਾਂ ਦਾ ਦੱਸਿਆ ਇਕ ਨਮੂਨੇ ਦਾ ਛੰਦ ਇਸ ਪ੍ਰਕਾਰ ਹੈ :

**ਚਿੱਤ ਕੀ ਬ੍ਰਿੱਤਿ ਜੀਤਿ ਕਰਿ ਪ੍ਰੀਤ ਸੂੰ**
**ਨਾਂਵ ਸੂੰ ਰੱਤ ਭਯੋ ਐਸੇ ਨਾਨਕ।**
**ਗਿਆਨ ਕਰੈ ਮੁਖ ਆਨਨ ਉਚਰੈ**
**ਰਾਮ ਭਜੈ ਰਸ ਪ੍ਰੇਮ ਕੌ ਪਾਨਕ।**
**ਕੇਵਲ ਯੇਕ ਅਦ੍ਵਿਤੀਯ ਅਦੰਮਤ**
**ਉੱਤਰ ਦੇਸ ਮੇ ਉਪਜੇ ਮਾਨਕ।**
**ਰਾਘੋ ਕਰਾਰੇ ਮਹਾਕਰਣੀ ਜਿਤ**
**ਕਾਲ ਕਰੰਮ ਕੇ ਦੈ ਗਯੋ ਚਾਨਕ ॥੩੪੬॥**

ਕਿਸੇ ਮਹਾਂ ਪੁਰਖ ਦੀ ਲੋਕ-ਪਰਵਾਨਗੀ ਦੀ ਸਿਖਰ ਓਦੋਂ ਅਪੜਦੀ ਹੈ, ਜਦੋਂ ਉਸ ਦੇ ਨਾਮ ਨੂੰ ਆਧਾਰ ਬਣਾ ਕੇ ਟੂਣੇ-ਟਾਮਣ ਤੇ ਜੰਤਰ-ਮੰਤਰ ਰਚੇ ਜਾਣੇ ਸ਼ੁਰੂ ਹੋ ਜਾਣ।

---

5. ਤ੍ਰੇਤਾ ਜੁਗ ਸ੍ਰੀ ਜਨਕ ਜੀਵ ਬਹੁ ਲੀਏ ਉਬਾਰੀ।
ਸੋਈ ਦਯਾ ਚਿੱਤ ਰਾਖ ਲੀਨ ਕਲਿ ਮੈਂ ਅਵਤਾਰੀ।
ਸ੍ਰੀ ਗੁਰੂ ਨਾਨਕ ਰੂਪ ਪ੍ਰਗਟ ਬੇਦੀ ਕੁਲ ਮਾਹੀ।
ਬਾਨੀ ਬਿਮਲ ਉਚਾਰ ਸਿੱਖਯ ਉਪਦੇਸੇ ਤਾਹੀ।
ਜਪਿ ਨਾਮ ਪਤਿਤ ਗਏ ਨਾਕ ਕੋ ਨਰਕ ਪੁਕਾਰਯੋ ਧਰਮ ਪਹਿ।
ਜੋ ਕਲਿ ਜੁਗ ਹੋ ਰੀਤੋ ਅਵਰ ਜੁਗਨ ਕੀ ਆਸ ਕਹਿੱ ॥੧੦੨॥
(ਨਾਭਾ ਦਾਸ : ਭਗਤਮਾਲਾ)

ਜੰਤਰਾਂ-ਮੰਤਰਾਂ ਦੀਆਂ ਅਨੇਕਾਂ ਪੋਥੀਆਂ ਵਿਚ ਗੁਰੂ ਨਾਨਕ ਜੀ ਦਾ ਨਾਮ ਪਾ ਕੇ ਅਨੇਕਾਂ ਮੰਤਰ ਭੀ ਰਚੇ ਮਿਲਦੇ ਹਨ ।[6] ਪਰ, ਅਜਿਹੀ ਸ਼ਰਧਾ ਗੁਰੂ ਨਾਨਕ ਦੇ ਆਪਣੇ ਆਸ਼ੇ ਦੇ ਵਿਰੁੱਧ ਹੋਣ ਕਾਰਨ ਐਸੇ ਮੰਤਰ ਸ਼ਾਮਿਲ ਨਹੀਂ ਕੀਤੇ ਗਏ ।

ਜਿਨ੍ਹਾਂ ਗ੍ਰੰਥਾਂ ਵਿੱਚੋਂ ਛੰਦਾਂ ਦੀ ਚੋਣ ਕੀਤੀ ਗਈ ਹੈ, ਉਹ ਸਾਰੇ ਸਾਹਿੱਤਿਕ ਜਾਂ ਧਾਰਮਿਕ ਵਿਸ਼ਿਆਂ ਨਾਲ ਹੀ ਸੰਬੰਧਿਤ ਨਹੀਂ ਹਨ, ਨਾ ਸਭਨਾਂ ਦਾ ਮਨਸ਼ਾ ਗੁਰ-ਮਹਿਮਾ ਦਾ ਵਰਣਨ ਹੀ ਸੀ, ਸਗੋਂ ਬਹੁਤੇ ਗ੍ਰੰਥਾਂ ਵਿਚ ਤਾਂ ਮੰਗਲਾਚਰਣ ਦੇ ਛੰਦਾਂ ਤੋਂ ਅੱਗੇ ਗੁਰ ਮਹਿਮਾ ਦਾ ਕੋਈ ਜ਼ਿਕਰ ਭੀ ਨਹੀਂ ।

ਇਹ ਜਾਣਦਿਆਂ ਹੋਇਆਂ, ਕਿ ਵਡੇਰਿਆਂ ਨੂੰ ਕੋਈ ਸ਼ੁਭ ਕਾਰਜ ਆਰੰਭ ਕਰਦਿਆਂ ਸਤਿਕਾਰ ਨਾਲ ਨਮਸਕਾਰ ਕਰ ਲੈਣਾ ਮੱਧ-ਯੁਗ ਦੇ ਕਵੀਆਂ ਦੀ ਰੀਤ ਸੀ ; ਅਤੇ ਇਹ ਮਾਨਸਿਕ ਪ੍ਰਵਿਰਤੀ ਦੀ ਦੇਣ ਉਤਨੀ ਨਹੀਂ ਸੀ, ਜਿਤਨੀ ਕਿ ਪਰੰਪਰਾ-ਪਾਲਣ ਜਾਂ ਅਪਣੇ ਆਪ ਨੂੰ ਸੁਘੜ, ਸਾਊ ਤੇ ਸ਼ਰਧਾਵਾਨ ਸਿੱਧ ਕਰਨ ਦੀ ਭਾਵਨਾ । ਜਾਂ, ਗ੍ਰੰਥ ਦੀ ਸਫਲਤਾ ਅਤੇ ਆਦਰ-ਮਾਨ ਪ੍ਰਾਪਤੀ ਦੀ ਆਸ ਵਿਚ ਭੀ ਇਕ ਅੱਧ ਨਮਸਕਾਰਾਤਮਕ ਛੰਦ ਰਚ ਲੈਣਾ ਜ਼ਰੂਰੀ ਫ਼ਰਜ਼ ਸਮਝਿਆ ਜਾਂਦਾ ਸੀ । ਇਹ ਰੀਤ ਵੀਹਵੀਂ ਸਦੀ ਦੇ ਅੱਧ ਤੀਕ ਨਿਭਦੀ ਆਈ ਹੈ । ਕੇਵਲ ਇਨ੍ਹਾਂ ਗੇਣਵੇਂ-ਚੋਣਵੇਂ ਛੰਦਾਂ ਦੇ ਆਧਾਰ ਉੱਤੇ ਉਨ੍ਹਾਂ ਦੇ ਕਵੀਆਂ ਦੀ ਧਾਰਮਿਕ ਚੇਤਨਾ, ਕਾਵਿ-ਪ੍ਰਤਿਭਾ, ਜਾਂ ਭਾਖਾਈ-ਦਕਸ਼ਤਾ ਬਾਰੇ ਕੋਈ ਨਿਰਣੇ ਵਾਲੀ ਰਾਇ ਕਾਇਮ ਕਰਨਾ, ਅਜਿਹੇ ਸੰਗ੍ਰਹਿ ਦੀ ਵਿਉਹਾਰਿਕ ਸੀਮਾ ਵਿਚ ਨਹੀਂ ਆਉਂਦਾ ; ਫੇਰ ਭੀ ਇਹ ਤਾਂ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਕਵੀਆਂ ਅਨੁਸਾਰ ਗੁਰੂ ਨਾਨਕ ਜੀ ਦਾ ਦਰਜਾ 'ਇਸ਼ਟ ਦੇਵਤਾ' ਵਾਲਾ ਸੀ । ਉਹ ਭਾਵੇਂ ਸਰਸਵਤੀ ਜਾਂ ਗਣੇਸ਼ ਜਾਂ ਵਿਸ਼ਨੂੰ ਦਾ ਮੰਗਲ ਭੀ ਨਮਸਕਾਰਾਤਮਕ ਢੰਗ ਨਾਲ ਕਰਦੇ ਹਨ ਪਰ ਆਪਣੀਆਂ ਸਾਰੀਆਂ ਕਾਮਨਾਵਾਂ ਦੀ ਪੂਰਤੀ ਲਈ ਪੱਲਾ ਗੁਰੂ ਨਾਨਕ ਦੇ ਦਰ ਉੱਤੇ ਹੀ ਫੈਲਾਉਂਦੇ ਹਨ । ਸਾਰੇ ਦੇਵੀ ਦੇਵਤਿਆਂ ਦੀਆਂ ਸ਼ਕਤੀਆਂ ਅੱਗੇ ਵੱਖਰਾ-ਵੱਖਰਾ ਹੱਥ ਪਸਾਰਣ ਨਾਲੋਂ ਗੁਰੂ ਨਾਨਕ ਦਾ ਦਰ ਉਨ੍ਹਾਂ ਨੂੰ ਵਧੇਰੇ ਮੋਕਲਾ ਅਤੇ ਵਰਦਾਈ ਜਾਪਦਾ ਹੈ ।

ਕਵੀਆਂ ਦੀ ਵਿਸਤਾਰ-ਸਹਿਤ ਸਾਹਿੱਤਿਕ ਆਲੋਚਨਾ ਛੋਹਣ ਤੋਂ ਸੰਕੋਚ ਕਰਦੇ ਹੋਏ, ਸੂਝਵਾਨ ਪਾਠਕਾਂ ਲਈ ਸੰਖੇਪ ਇਸ਼ਾਰਿਆਂ ਤੋਂ ਕੰਮ ਲਿਆ ਗਿਆ ਹੈ । ਲੋੜ ਅਨੁਸਾਰ ਮਾਰਗ-ਦਰਸ਼ਕ ਗ੍ਰੰਥਾਂ ਦੇ ਹਵਾਲੇ ਫੁਟ-ਨੋਟਾਂ ਵਿਚ ਦੇ ਦਿੱਤੇ ਗਏ ਹਨ ।

ਇਸ ਸੰਗ੍ਰਹਿ ਵਿਚ ਆਏ ਕਵੀਆਂ ਦਾ ਸੰਕਲਨ ਕੇਵਲ ਕਾਲ-ਕ੍ਰਮ ਦੇ ਆਧਾਰ ਉੱਤੇ ਦੇਣ ਦਾ ਜਤਨ ਕੀਤਾ ਗਿਆ ਹੈ । ਭਾਵੇਂ, ਸਮੇਂ ਦੇ ਬਦਲਦੇ ਗੇੜਾਂ ਨੇ ਅਨੇਕਾਂ

6. ਮੰਤ੍ਰ ਰਛਿਆ ਕਾ ਗੁਰੂ ਬਾਬੇ ਨਾਨਕ ਜੀ ਨਿਰੰਕਾਰੀ ਕਾ ॥
ਜਗ ਪਹਿਰੋ ਜਿਜਾਗ ਪਹਿਰੋ ਲੋਹਾ ਸਾਰ । ਅਪਨੇ ਜੀ ਤੇ ਦੂਤ ਬਿਦਾਰੋ ਗੁਰੂ ਨਾਨਕ ਰਾਖਨ ਹਾਰ ।
ਦਿਨ ਰਾਖੈ ਰਾਤ ਰਾਖੈ ਪਉਣ ਰਾਖੈ ਪਾਣੀ ਰਾਖੈ । ਚੰਦ ਸੂਰਜ ਧਰਤੀ ਮਾਤਾ ਸਦਾ ਰਾਖੈ ।
ਕਾਲਿ ਕੰਟਕ ਦੂਰਿ ਲੋਹੇ ਕਾ ਕੋਟਿ ਤਾਂਬੇ ਕੀ ਖਾਈ । ਜਹਾਂ ਪੜ੍ਹੇ ਤਹਾਂ ਗੁਰੂ ਨਾਨਕ ਜੀ ਕੀ ਦੁਹਾਈ ।
ਉਹਾਂ ਲਗ ਲਾਗੇ ਜਹਾਂ ਲਗ ਬੈਰੀ ਦੁਸ਼ਮਨ ਕੋ ਬਜਰ ਕੀ ਵਾਣੀ ॥੧॥

ਕਵੀਆਂ ਬਾਰੇ ਜਾਣਕਾਰੀ ਨੂੰ ਦੁਰਲੱਭ ਬਣਾ ਦਿੱਤਾ ਹੈ ਅਤੇ ਬਹੁਤ ਘੱਟ ਕਵੀਆਂ ਨੇ ਆਪਣੇ ਬਾਰੇ ਅਪਣੇ ਗ੍ਰੰਥਾਂ ਵਿਚ ਸੂਚਨਾਵਾਂ ਦਰਜ ਕੀਤੀਆਂ ਹਨ । ਕਿਤਨੇ ਹੀ ਕਵੀਆਂ ਨੇ ਤਾਂ ਆਪਣੇ ਗ੍ਰੰਥਾਂ ਵਿਚ ਰਚਨਾ-ਸੰਮਤ ਦਰਜ ਕਰਨ ਦੀ ਖੇਚਲ ਹੀ ਨਹੀਂ ਕੀਤੀ, ਉਨ੍ਹਾਂ ਬਾਰੇ ਗ੍ਰੰਥ ਵਿੱਚੋਂ ਲੱਭਦੀਆਂ ਜਾਂ ਹੋਰ ਗਵਾਹੀਆਂ ਦੇ ਆਧਾਰ ਉੱਤੇ ਅਨੁਮਾਨ ਭੀ ਲਾਉਣੇ ਪਏ ਹਨ। ਪਰ, ਕੁੱਝ ਇਕ ਛੰਦ ਫੁਟਕਲ ਹੱਥ-ਲਿਖਤਾਂ, ਕਾਵਿ-ਕੋਸ਼ਾਂ ਤੇ ਖਿੰਡੇ ਪੁੰਡੇ ਪੱਤਰਿਆਂ ਵਿੱਚੋਂ ਭੀ ਚੁਣੇ ਗਏ ਹਨ, ਜਿਨ੍ਹਾਂ ਦੇ ਰਚਣ ਵਾਲਿਆਂ ਨੇ ਆਪਣੇ ਨਾਮ ਦੀ 'ਛਾਪ' ਭੀ ਨਹੀਂ ਦਿੱਤੀ, ਜਿਸ ਕਾਰਨ ਉਨ੍ਹਾਂ ਦਾ ਰਚਨਾ-ਸੰਮਤ ਲੱਭਣਾ ਸੰਭਵ ਨਹੀਂ ਸੀ ਹੋ ਸਕਦਾ। ਇਸ ਲਈ ਮਜਬੂਰਨ ਸੰਗ੍ਰਹਿ ਵਿਚ ਸ਼ਾਮਿਲ ਕੀਤੀ ਗਈ ਸਾਮਗ੍ਰੀ ਨੂੰ ਦੋ ਨਿੱਖੜਵੇਂ ਭਾਗਾਂ ਵਿਚ (ਇਕ ਉਹ, ਜਿਨ੍ਹਾਂ ਦਾ ਰਚਨਾ-ਕਾਲ ਅੰਦਰਲੀਆਂ ਬਾਹਰਲੀਆਂ ਗਵਾਹੀਆਂ ਦੇ ਆਧਾਰ ਉੱਤੇ ਨਿਸਚਿਤ ਹੈ, ਦੂਜੇ, ਜਿਨ੍ਹਾਂ ਦੀਆਂ ਰਚਨਾ-ਤਿਥਾਂ ਬਾਰੇ ਸੂਚਨਾ ਨਹੀਂ ਮਿਲ ਸਕੀ) ਵੰਡਿਆ ਗਿਆ ਹੈ। ਕੁੱਝ ਇੱਕੇ ਦੁੱਕੇ ਦੋਹਰੇ ਜੋ ਹੱਥ ਆਏ, ਉਨ੍ਹਾਂ ਨੂੰ ਵੱਖਰਾ ਤਰਤੀਬ ਦੇਣਾ ਪਿਆ ਹੈ, ਕਿਉਂਕਿ ਵਿਚਕਾਰ ਦੇਣ ਨਾਲ ਇਨ੍ਹਾਂ ਦਾ 'ਸੂਚਕ ਅੰਸ਼', 'ਵਸਤੂ ਅੰਸ਼' ਤੋਂ ਭਾਰਾ ਹੋ ਜਾਂਦਾ ਸੀ। ਇਨ੍ਹਾਂ ਨੂੰ ਅੰਤ ਉੱਤੇ, ਇਕ ਵਾਧੇ (addendum) ਦੇ ਰੂਪ ਵਿਚ ਜੋੜ ਦਿੱਤਾ ਗਿਆ ਹੈ ਅਤੇ ਸਿਰਲੇਖ ਦਿੱਤਾ ਗਿਆ ਹੈ 'ਦੋਹੇ, ਛੰਦਾਂ ਤੋਂ ਵਧੀਕ' ।ਇਨ੍ਹਾਂ ਦੋਹਿਆਂ ਦੀ ਤਰਤੀਬ ਭੀ ਜਿੱਥੇ ਕਾਲ-ਕ੍ਰਮ ਅਨੁਸਾਰ ਸੰਭਵ ਸੀ, ਉਸ ਥਾਵੇਂ ਉਨ੍ਹਾਂ ਨੂੰ ਕਾਲ-ਕ੍ਰਮ ਅਨੁਸਾਰ ਰੱਖ ਕੇ ਬਾਕੀ ਦੇ ਦੋਹੇ ਪਿੱਛੋਂ ਦੇ ਦਿੱਤੇ ਹਨ।

ਜਿਹੜੇ ਛੰਦ ਇਸ ਸੰਗ੍ਰਹਿ ਵਿਚ ਸ਼ਾਮਿਲ ਕੀਤੇ ਗਏ ਹਨ, ਉਨ੍ਹਾਂ ਦਾ ਸਰਲ ਭਾਵਾਰਥ ਵਾਰਤਕ ਵਿਚ ਦਿੱਤਾ ਗਿਆ ਹੈ। ਜਿੱਥੋਂ ਤਕ ਹੋ ਸਕਿਆ ਹੈ, ਹਰ ਕਵੀ ਬਾਰੇ ਆਧਾਰ-ਸਹਿਤ ਸੰਖੇਪ ਜਿਹੀ ਜਾਣਕਾਰੀ ਦੇਣ ਦਾ ਭੀ ਜਤਨ ਕੀਤਾ ਗਿਆ ਹੈ।

ਅੰਤਿਕਾ ਦੇ ਰੂਪ ਵਿਚ ਸੰਗ੍ਰਹਿ ਵਿਚ ਸ਼ਾਮਿਲ ਕੀਤੇ ਗਏ ਕਵੀਆਂ ਦੇ ਨਾਵਾਂ ਦੀ ਅੱਖਰ-ਵਾਰ ਸੂਚੀ ਵੀ ਸ਼ਾਮਿਲ ਕਰ ਦਿੱਤੀ ਹੈ, ਤਾਂ ਜੋ ਪਾਠਕਾਂ ਨੂੰ ਆਪਣੀ ਪਸੰਦ ਦੇ ਕਵੀ ਦੀ ਰਚਨਾ ਲੱਭਣ ਵਿਚ ਕਠਿਨਾਈ ਨਾ ਆਵੇ। ਸੰਗ੍ਰਹਿ ਵਿਚ ਜਿਨ੍ਹਾਂ ਆਧਾਰ ਗ੍ਰੰਥਾਂ ਦੇ ਨਾਂ ਆਏ ਹਨ, ਉਨ੍ਹਾਂ ਦੀ ਭੀ ਅੱਖਰ-ਵਾਰ ਸੂਚੀ ਅੰਤਿਕਾ ਵਿਚ ਦਰਜ ਕਰ ਦਿੱਤੀ ਗਈ ਹੈ। ਇਕ ਸੰਕੇਤਿਕਾ ਵਿਚ ਪਾਠਕਾਂ ਦੀ ਸਹੂਲਤ ਲਈ ਪੌਰਾਣਿਕ ਅਤੇ ਹੋਰ ਕਠਿਨ ਸੰਦਰਭਾਂ ਦੀ ਵਿਆਖਿਆ ਭੀ ਜੋੜ ਦਿੱਤੀ ਗਈ ਹੈ।

ਆਸ ਹੈ ਇਹ ਸੰਗ੍ਰਹਿ ਨਿੱਠ ਕੇ ਖੋਜ ਕਰਨ ਵਾਲਿਆਂ ਲਈ ਇਕ ਦਿਸ਼ਾ-ਸੰਕੇਤ ਹੋਵੇਗਾ। ਖੋਜੀਆਂ ਤੇ ਪਾਠਕਾਂ ਦੀ ਸਹੂਲਤ ਲਈ ਜਤਨ ਕੀਤਾ ਗਿਆ ਹੈ ਕਿ ਵਿਸ਼ੇ ਨਾਲ ਸੰਬੰਧਿਤ ਵੱਧ ਤੋਂ ਵੱਧ ਰਚਨਾ-ਗੀਤਾਂ ਅਤੇ ਪ੍ਰਕਾਰਾਂ ਦੇ ਨਮੂਨੇ ਇਸ ਸੰਗ੍ਰਹਿ ਵਿਚ ਆ ਜਾਣ।

ਇਸ ਸੰਪਾਦਨ ਦੀ ਉਪਯੋਗਿਤਾ, ਪ੍ਰਵਿਰਤੀ ਅਤੇ ਸੀਮਾ ਨੂੰ ਧਿਆਨ ਵਿਚ ਰੱਖਦੇ ਹੋਏ ਵਧੇਰੇ ਉਚਿਤ ਜਾਪਿਆ ਹੈ ਕਿ ਇਕ ਕਵੀ ਦੀ ਰਚਨਾ ਵਿੱਚੋਂ ਜਾਂ ਇਕ ਇਕ ਗ੍ਰੰਥ ਵਿੱਚੋਂ

ਇੱਕੋ ਪ੍ਰਕਾਰ ਦੇ ਬਹੁਤੇ ਛੰਦ ਇਕੱਠੇ ਕਰਨ ਨਾਲੋਂ ਨਵੇਂ ਨਵੇਕਲੇ ਅਤੇ ਬਹੁ-ਰੂਪੀ ਜਾਂ ਬਹੁ-ਪੱਖੀ ਤੱਤਾਂ ਨੂੰ ਪ੍ਰਗਟਾਉਣ ਵਾਲੇ ਛੰਦਾਂ ਨੂੰ ਇਕੱਤਰ ਕਰਨ ਵੱਲ ਵਧੇਰੇ ਧਿਆਨ ਦਿੱਤਾ ਜਾਵੇ; ਦੂਜੇ ਨਿੱਖੜਵੀਆਂ ਸੰਪ੍ਰਦਾਵਾਂ ਦੇ ਕਵੀਆਂ ਨੂੰ ਚੁਣਨ ਵੱਲ ਵਧੇਰੇ ਰੁਚੀ ਰਹੀ ਹੈ ।

ਗੁਰੂ ਨਾਨਕ ਦੇ ਨਾਮ ਦੀ ਮਹਿਮਾ ਦਾ ਝੰਡਾ ਝੁਲਾਉਣ ਵਾਲਿਆਂ ਵਿਚ ਦੇਸ਼ਾਂ ਵਿਦੇਸ਼ਾਂ ਦੇ ਉਦਾਸੀ ਸੰਤ ਮੋਹਰੀ ਰਹੇ ਹਨ । ਇਸ ਸੰਗ੍ਰਹਿ ਵਿਚ ਭੀ ਉਦਾਸੀ ਸੰਤਾਂ ਦੀਆਂ ਕਈ ਸ਼ਾਖਾਵਾਂ ਦੇ ਵਿਦਵਾਨਾਂ ਦੀਆਂ ਸ਼ਰਧਾਂਜਲੀਆਂ ਸੰਕਲਿਤ ਹਨ । ਉਦਾਸੀ ਸੰਤਾਂ ਤੋਂ ਬਿਨਾਂ ਅੱਡਣ ਸ਼ਾਹੀ, ਨਿਰਮਲੇ, ਵਿਰਕਤ, ਆਦਿ ਕਈ ਹੋਰ ਸ਼ਾਖਾਵਾਂ ਦੇ ਸਾਧੂਆਂ ਦੀ ਬਾਣੀ ਭੀ ਇਸ ਸੰਗ੍ਰਹਿ ਵਿਚ ਸ਼ਾਮਿਲ ਹੈ । ਗੁਰੂ ਨਾਨਕ ਦੇ ਮਹਿਮਾਕਾਰਾਂ ਵਿਚ ਸਾਧੂ ਹੀ ਨਹੀਂ, ਰਾਜੇ-ਮਹਾਰਾਜੇ, ਗੁਰੂ ਪਰਿਵਾਰਾਂ ਦੀ ਅੰਸ-ਬੰਸ ਸਦਾਉਣ ਵਾਲੇ ਭੱਲੇ, ਤ੍ਰੇਹਣ, ਬੇਦੀ, ਸੋਢੀ, ਆਦਿ ਅਤੇ ਗੁਰੂ ਘਰ ਦੇ ਸ਼ਰਧਾਲੂ (ਭਾਈ ਕੇ) ਪਰਿਵਾਰ, ਵਿਦਵਾਨ, ਪੰਡਿਤ, ਰਾਜ-ਦਰਬਾਰੀ ਕਵੀ, ਕਾਰੋਬਾਰੀ ਲੋਕ, ਹਿੰਦੂ ਅਤੇ ਸਿੱਖ ਸਭ ਹੀ ਸ਼ਾਮਿਲ ਹਨ । ਸੰਪਾਦਕ ਨੂੰ ਅਫ਼ਸੋਸ ਹੈ ਕਿ ਉਹ ਕਿਸੇ ਮੁਸਲਮਾਨ ਤੇ ਈਸਾਈ ਕਵੀ ਦੀ ਰਚਨਾ-ਵੰਨਗੀ ਇਸ ਸੰਗ੍ਰਹਿ ਵਿਚ ਇਕੱਤਰ ਨਹੀਂ ਕਰ ਸਕਿਆ । ਇਕ ਦੋ ਨਮੂਨੇ ਜੋ ਹੱਥ ਆਏ[7], ਉਹ ਭਾਸ਼ਾਈ ਤੇ ਸਾਹਿੱਤਿਕ ਮਾਪ ਤੋਂ ਆਪਣੇ ਰਸਮੀ ਪ੍ਰਗਟਾਵੇ ਦੇ ਢੰਗ ਅਤੇ ਸਿੱਖ ਵਿਚਾਰਧਾਰਾ ਦੀ ਗੂਹੜੀ ਵਾਕਫ਼ੀ ਦੀ ਅਣਹੋਂਦ ਕਾਰਨ ਮੇਚ ਨਹੀਂ ਆ ਸਕੇ ।

ਇਲਾਕਾਈ ਤੌਰ ਉੱਤੇ ਇਸ ਸੰਗ੍ਰਹਿ ਵਿਚ, ਪੰਜਾਬੀ, ਸਿੰਧੀ, ਹਰਿਆਣਵੀ, ਉੱਤਰ ਪ੍ਰਦੇਸ਼-ਨਿਵਾਸੀ, ਮੱਧ ਪ੍ਰਦੇਸ਼-ਵਾਸੀ ਤੇ ਬਿਹਾਰੀ ਕਵੀ ਸ਼ਾਮਿਲ ਕੀਤੇ ਗਏ ਹਨ । ਸ਼ਹਿਰਾਂ ਦੀ ਪ੍ਰਤੀਨਿਧਤਾ ਭੀ ਕਿਸੇ ਪੱਖੋਂ ਨਿਗੂਣੀ ਨਹੀਂ । ਪਟਨਾ, ਆਜ਼ਮਗੜ੍ਹ, ਘੋਸੀ, ਝਾਂਸੀ, ਕੈਥਲ, ਕੁਰੁਖੇਤਰ, ਅੰਬਾਲਾ ਪਟਿਆਲਾ, ਨਾਭਾ, ਸੰਗਰੂਰ, ਫਗਵਾੜਾ, ਜਲੰਧਰ, ਅੰਮ੍ਰਿਤਸਰ, ਲਾਹੌਰ, ਤਰਨਤਾਰਨ, ਮੁਕਤਸਰ, ਫਾਜ਼ਿਲਕਾ ਬੰਗਲਾ, ਬਿਲਾਸਪੁਰ, ਗੁਜਰਾਂਵਾਲਾ, ਮੁਲਤਾਨ, ਸੱਖਰ, ਸ਼ਿਕਾਰਪੁਰ, ਹੈਦਰਾਬਾਦ, ਆਦਿ ਅਨੇਕ ਥਾਵਾਂ ਦੇ ਕਵੀ ਸ਼ਾਮਿਲ ਕੀਤੇ ਗਏ ਹਨ, ਲਗਪਗ ਸਾਰਾ ਹਿੰਦੀ ਬੋਲਦਾ ਜਾਂ ਸਮਝਦਾ ਇਲਾਕਾ ਇਸ ਸੰਗ੍ਰਹਿ ਦੇ ਖੇਤਰ ਵਿਚ ਆ ਗਿਆ ਹੈ ।

ਭਾਖਾ ਦੀ ਦ੍ਰਿਸ਼ਟੀ ਤੋਂ ਭਾਵੇਂ ਪ੍ਰਭੁਤਾ ਬ੍ਰਿਜਭਾਖਾ ਦੀਆਂ ਰਚਨਾਵਾਂ ਦੀ ਹੈ ਤਾਂ ਭੀ ਅਵਧੀ, ਖੜੀ ਤੇ ਗੁਰਮੁਖੀ ਦੇ ਅੰਸ਼ਾਂ ਦੀ ਘਾਟ ਨਹੀਂ ਪਰ ਇਸ ਸੰਗ੍ਰਹਿ ਵਿਚ ਉਪ-ਭਾਖਾਈ ਨਿਖੇੜ ਦੇ ਅਸਲੇ ਨੂੰ ਬਹਿਸ ਵਿਚ ਨਹੀਂ ਲਿਆਂਦਾ ਗਿਆ ਤਾਂ ਜੋ ਕਾਲ-ਕ੍ਰਮ ਦੇ ਆਧਾਰ ਉੱਤੇ ਉਲੀਕਿਆ ਸਿਲਸਿਲਾ ਅਕਾਰਣ ਭੰਗ ਨਾ ਹੋਵੇ ਅਤੇ ਹਰ ਉਪ-ਭਾਖਾ ਦੇ ਵੱਖ-ਵੱਖ ਅਧਿਆਇ ਨਾ ਬਣਾਉਣੇ ਪੈਣ ਜਾਂ ਭਾਖਾ-ਵਿਗਿਆਨੀਆਂ ਨੂੰ ਧਿਆਨ ਵਿਚ ਰੱਖ ਕੇ ਕੀਤੀ ਵੰਡ ਸਾਧਾਰਣ ਪਾਠਕ ਲਈ ਗੁੰਝਲ ਨਾ ਬਣ ਜਾਏ ਅਤੇ ਇਕਰੰਗੀ ਦੇ ਕਾਰਨ ਥਕਾਊ ਵੀ ਨਾ ਹੋ ਜਾਵੇ ।

---

7. ਉਦਾਹਰਣ ਲਈ ਜਿਵੇਂ ਲਾਹੌਰ ਨਿਵਾਸੀ ਹਕੀਮ ਰਹੀਮ ਬਖ਼ਸ਼ ਲਾਹੌਰੀ ਦੇ ਰਚੇ ਗੁਰ ਨਾਨਕ ਮਹਿਮਾ ਦੇ ਉਰਦੂ ਅੱਖਰਾਂ ਵਿਚ ਛਪੇ ਬੈਂਤ ।

ਗੁਰਮੁਖੀ ਭਾਸ਼ਾ ਤੋਂ ਮੇਰਾ ਭਾਵ ਉਸ ਭਾਸ਼ਾ ਤੋਂ ਹੈ ਜੋ ਰਾਮਾਨੰਦੀ-ਨਿਰਗੁਣੀਏ ਸੰਤਾਂ ਦੀ "ਸਧੁਕੜੀ" ਵਾਂਗ ਤਤਕਾਲੀਨ ਸਿੱਖ ਪ੍ਰਭਾਵ ਹੇਠ ਪ੍ਰਚਲਿਤ ਭਾਖਾਵਾਂ ਦੀ ਖਿਚੜੀ ਦੇ ਰੂਪ ਵਿਚ ਉੱਭਰਦੀ ਹੈ । ਇਸ ਵਿਚ ਪੰਜਾਬੀ ਵਾਕੰਸ਼ ਬੇ-ਝਿਜਕ ਵਰਤ ਲਏ ਜਾਂਦੇ ਹਨ। ਜਦੋਂ ਇਹ ਰਲ-ਗੱਡ ਪ੍ਰਕਾਰ ਦੀ ਭਾਖਾ ਅਧਿਆਤਮ ਤੇ ਧਾਰਮਿਕ-ਚਿੰਤਨ ਦੇ ਮਸਲਿਆਂ ਲਈ ਵਰਤੀ ਜਾਂਦੀ ਹੈ ਤਾਂ ਇਸ ਦਾ ਨਾਮ 'ਗੁਰਮੁਖੀ ਭਾਖਾ' ਪੈ ਜਾਂਦਾ ਹੈ ਅਤੇ ਜਦੋਂ ਖ਼ਾਲਿਸ ਸਾਹਿੱਤਿਕ ਵਿਸ਼ਿਆਂ ਲਈ ਵਰਤੀ ਜਾਂਦੀ ਹੈ, ਜਿਵੇਂ ਪੰਜਾਬ ਦੇ ਦਰਬਾਰੀ ਕਵੀਆਂ ਵੱਲੋਂ ਨੀਤੀ, ਅਨੁਵਾਦ, ਰਾਜਿਆਂ-ਮਹਾਰਾਜਿਆਂ ਦੀ ਵਡਿਆਈ, ਵੈਦਿਕ, ਜੋਤਿਸ਼ ਤੇ ਹੋਰਨਾਂ ਵਿਦਿਆਵਾਂ ਜਾਂ ਪ੍ਰੇਮ-ਕਥਾਵਾਂ, ਵੀਰ ਕਥਾਵਾਂ ਆਦਿ ਵਿਚ, ਤਾਂ ਇਸ ਨੂੰ ਅਕਸਰ 'ਬ੍ਰਿਜੀ' ਨਾਮ ਦਿੱਤਾ ਜਾਂਦਾ ਹੈ। 'ਬ੍ਰਿਜੀ' ਦੀ ਪੰਜਾਬ ਦੇ ਹਿੰਦੀ ਸਾਹਿੱਤ ਵਿਚ ਉਹੀ ਥਾਂ ਹੋ ਸਕਦੀ ਹੈ, ਜੋ ਬੰਗਾਲ ਦੇ ਵੈਸ਼ਣਵ (ਸ੍ਰੀ ਕ੍ਰਿਸ਼ਨ ਸੇਵੀ) ਸਾਹਿੱਤ ਵਿਚ 'ਬ੍ਰਿਜਬੁਲੀ' ਦੀ ਹੈ। ਬ੍ਰਿਜਬੁਲੀ ਵਾਂਗ ਹੀ ਪੰਜਾਬ ਦੀ 'ਬ੍ਰਿਜੀ ਜਾਂ ਗੁਰਮੁਖੀ' ਦਾ ਕੋਈ ਨਿੱਖੜਵਾਂ ਵਿਆਕਰਣ ਕਲਪਣਾ ਕਾਫ਼ੀ ਕਠਿਨ ਹੈ। ਅੱਜ ਇਨ੍ਹਾਂ ਦੋਹਾਂ ਦੀ ਹਸਤੀ ਬੀਤੇ ਦੇ ਇਤਿਹਾਸ ਦਾ ਵਿਸ਼ਾ ਬਣ ਕੇ ਰਹਿ ਗਈ ਹੈ। ਹੁਣ ਇਨ੍ਹਾਂ ਦੀ ਥਾਂ ਆਧੁਨਿਕ ਹਿੰਦੀ ਜਾਂ ਪੰਜਾਬੀ ਨੇ ਸੰਭਾਲ ਲਈ ਹੈ। ਉਂਝ ਵੀ ਬ੍ਰਿਜਬੁਲੀ, ਸਧੁਕੜੀ ਤੇ ਗੁਰਮੁਖੀ ਦਾ ਵਿਕਾਸ, ਤਿੰਨ ਵੱਖ-ਵੱਖ ਸਮਿਆਂ ਵਿਚ, ਤਿੰਨ ਵੱਖਰੇ-ਵੱਖਰੇ ਧਾਰਮਿਕ ਅੰਦੋਲਨਾਂ ਦੇ ਪ੍ਰਭਾਵ ਹੇਠ ਹੋਇਆ ਸੀ। ਅੱਜ ਉਸ ਪ੍ਰਕਾਰ ਦੇ ਪ੍ਰਭਾਵਾਂ ਦਾ ਯੁਗ ਹੀ ਬੀਤ ਚੁੱਕਾ ਹੈ।

ਸੰਗ੍ਰਹਿ ਲਈ ਛੰਦਾਂ ਦੇ ਅਨੇਕ ਨਮੂਨੇ ਇਕੱਤਰ ਕਰਨ ਦਾ ਜਤਨ ਕੀਤਾ ਗਿਆ। ਸਭ ਤੋਂ ਵਧੇਰੇ ਵਰਤੇ ਜਾਣ ਵਾਲੇ ਛੰਦਾਂ ਵਿਚ ਕਬਿੱਤ, ਸਵੱਈਆ, ਚੌਪਈ ਤੇ ਦੋਹਾ ਹਨ। ਛਪੈ, ਅੜਿਲ, ਭੁਜੰਗ-ਪ੍ਰਯਾਤ ਤੇ ਅਨੂਪ-ਨਰਾਚ ਜਿਹੇ ਘਟ ਵਰਤੇ ਜਾਣ ਵਾਲੇ ਛੰਦ ਭੀ ਮੌਜੂਦ ਹਨ। ਰਾਗ-ਰਾਗਣੀਆਂ ਵਿਚ ਬੱਝੇ ਗੀਤਾਂ ਦੇ ਨਮੂਨੇ ਭੀ ਸ਼ਾਮਿਲ ਕਰ ਲਏ ਗਏ ਹਨ। ਮਹਿਮਾ ਦੀ ਦ੍ਰਿਸ਼ਟੀ ਤੋਂ ਸੰਪਾਦਕ ਦਾ ਵਿਸ਼ਵਾਸ ਇਹ ਹੈ ਕਿ ਬਿਰੁਦਾਵਲੀਆਂ ਦੀ ਪਰੰਪਰਾ ਰਾਜ-ਦਰਬਾਰੀ ਵਾਤਾਵਰਨ ਦੀ ਪੈਦਾਵਾਰ ਹੈ। ਸ਼ਾਹਾਂ-ਪਾਤਸ਼ਾਹਾਂ ਦੀਆਂ ਬਿਰੁਦਾਵਲੀਆਂ ਆਮ ਹੁੰਦੀਆਂ ਸਨ, ਫੇਰ ਸ਼ਾਹਾਂ ਦੇ ਸ਼ਹਿਨਸ਼ਾਹ ਤੇ ਸੱਚੇ-ਪਾਤਸ਼ਾਹ ਦੇ ਰੂਪ ਵਿਚ ਯਾਦ ਕੀਤੇ ਜਾਂਦੇ ਗੁਰੂ ਨਾਨਕ ਦੀਆਂ ਬਿਰੁਦਾਵਲੀਆਂ ਕਿਉਂ ਨਾ ਹੁੰਦੀਆਂ ? ਉਸ ਸਮੇਂ, ਦੇਵ-ਤੁੱਲ ਮੰਨੀਆਂ ਜਾਂਦੀਆਂ ਸ਼ਖ਼ਸੀਅਤਾਂ ਦੀ ਬਿਰੁਦਾਵਲੀ ਕਹਿਣ ਦੀ ਰੀਤ ਵੈਸ਼ਣਵਾਂ ਵਿਚ ਚਲ ਪਈ ਸੀ। ਛੰਦਾਂ ਦੇ ਸੰਬੰਧ ਵਿਚ ਖ਼ਾਸ ਤੌਰ ਉੱਤੇ ਧਿਆਨ ਦੇਣ ਯੋਗ ਗੱਲ ਇਹ ਹੈ ਕਿ ਸੰਤ ਕੁਸ਼ਲ ਦਾਸ ਨੇ 'ਸਵਈਏ' ਦੇ ਸਿਰਲੇਖ ਹੇਠਾਂ 'ਸਵਈਏ' ਦੇ ਛੰਦ ਹੀ ਨਹੀਂ, ਛਪੈ ਤੇ ਕਬਿੱਤ ਭੀ ਦਰਜ ਕੀਤੇ ਹਨ। ਇਹ ਰੀਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਭੱਟਾਂ ਦੇ ਸਵੱਈਆਂ ਵਿਚਲੀ ਪਰੰਪਰਾ ਨੂੰ ਅੱਗੇ ਚਲਾਉਂਦੀ ਹੈ। ਪੰਜਾਬ ਵਿਚ ਰਚੇ ਗਏ ਹਿੰਦੀ ਸਾਹਿੱਤ ਦੇ ਲੰਮੇ ਅਧਿਐਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਿੱਛੋਂ ਅਜੇਹੀ ਇਹ ਦੂਜੀ ਰਚਨਾ ਹੀ ਸੰਪਾਦਕ ਦੀ ਨਜ਼ਰ ਚੜ੍ਹੀ ਹੈ ; ਪਰੰਤੂ, ਖੋਜ ਨਾਲ ਅਜਿਹੀਆਂ ਕੁੱਝ ਹੋਰ ਰਚਨਾਵਾਂ ਦਾ ਲੱਭ ਪੈਣਾ

ਸੰਭਵ ਹੈ । ਇਸ ਕੁਸ਼ਲ ਦਾਸ ਦੇ ਸਮਾਚਾਰ ਭੀ ਕਿਧਰੋਂ ਨਹੀਂ ਮਿਲੇ । ਇਸ ਦੀ ਬਾਣੀ, ਬਾਬਾ ਪ੍ਰਿਥੀ ਚੰਦ ਦੇ ਪਰਿਵਾਰ ਦੀ ਉਪਮਾ ਤੇ ਬੰਸਾਵਲੀ ਆਦਿ ਦੀਆਂ ਕੁੱਝ ਰਚਨਾਵਾਂ ਨਾਲ ਰਲਾ ਕੇ ਲਿਖੀ ਹੈ ।

ਜਿਨ੍ਹਾਂ ਰਚਨਾਵਾਂ ਦੀ ਚੋਣ ਕੀਤੀ ਗਈ ਹੈ, ਉਨ੍ਹਾਂ ਵਿਚਲੀ ਰਸ-ਪ੍ਰਕ੍ਰਿਆ ਨੂੰ ਬਹੁਤੇ ਪਾਠਕ ਸ਼ਾਂਤ-ਰਸ ਵਿਚ ਗਿਣਨਾ ਚਾਹੁਣਗੇ, ਕਿਉਂਕਿ ਸ਼ਾਂਤ-ਰਸ ਦਾ ਸੰਚਾਰੀ ਭਾਵ, ਨਿਰਵੇਦ, ਹੀ ਇਨ੍ਹਾਂ ਰਚਨਾਵਾਂ ਵਿੱਚੋਂ ਵਧੇਰੇ ਮਿਲਣ ਦੀ ਸੰਭਾਵਨਾ ਹੈ । ਜਿੱਥੇ-ਜਿਥੇ ਕਰਾਮਾਤਾਂ ਦਾ ਜ਼ਿਕਰ ਆਇਆ ਹੈ, ਉੱਥੇ ਅਦਭੁਤ ਰਸ ਮੰਨਿਆ ਜਾ ਸਕਦਾ ਹੈ । ਉਦਾਸੀਆਂ ਸਮੇਂ ਪ੍ਰਦੇਸ਼ਾਂ ਵਿਚ ਵਾਪਰੀਆਂ ਕਰਾਮਾਤਾਂ ਜਿਹਾ ਕਿ ਮੱਕਾ ਫੇਰਨਾ, ਤੇ ਪੰਜੇ ਨਾਲ ਵਲੀ ਕੰਧਾਰੀ ਦੀ ਰੇੜ੍ਹੀ ਚਟਾਨ ਨੂੰ ਥੰਮ੍ਹਣਾ, ਸੂਖਮ ਦ੍ਰਿਸ਼ਟੀ ਨਾਲ ਵੇਖਿਆਂ ਵੀਰ ਰਸ ਦੇ ਦਾਇਰੇ ਵਿਚ ਆਉਂਦੀਆਂ ਕਹੀਆਂ ਜਾ ਸਕਦੀਆਂ ਹਨ, ਕਿਉਂਕਿ ਉਨ੍ਹਾਂ ਦੀ ਤਹਿ ਵਿਚ ਪ੍ਰਮੁੱਖ ਸੰਚਾਰੀ ਭਾਵ ਸਾਹਸ ਹੈ । ਬਾਕੀ ਦੀਆਂ ਰਚਨਾਵਾਂ ਜਿਨ੍ਹਾਂ ਵਿਚ ਗੁਣ-ਕਥਨ, ਸਤੋਤ੍ਰ-ਕਥਨ ਅਤੇ ਆਰਤੀ, ਆਦਿ ਦੀ ਭਾਵਨਾ ਹੈ, ਸ਼ਿੰਗਾਰ ਰਸ ਵਿਚ ਹੀ ਗਿਣੀਆਂ ਜਾਣਗੀਆਂ, ਕਿਉਂਕਿ ਉਹ ਭਗਤੀ ਦੀ ਉਸ ਕੋਟੀ ਵਿਚ ਸ਼ਾਮਿਲ ਕੀਤੀਆਂ ਜਾ ਸਕਦੀਆਂ ਹਨ, ਜਿਸ ਨੂੰ 'ਦੇਵ-ਰਤੀ' ਨਾਉਂ ਦੇ ਸਕੀਦਾ ਹੈ । ਆਚਾਰੀਆਂ ਦਾ ਮਤ ਹੈ ਕਿ ਜੋ ਲੌਕਿਕ ਦ੍ਰਿਸ਼ਟੀ ਤੋਂ ਸ਼ਿੰਗਾਰ ਰਸ ਹੈ, ਉਹ ਪੂਜਯ ਵਿਅਕਤੀ ਜਾਂ ਦੇਵਤਾ ਦੇ ਸੰਬੰਧ ਵਿਚ ਭਗਤੀ ਰਸ ਸਦਾਉਂਦਾ ਹੈ ।

ਕਵੀ ਕੇਸ਼ਵ ਦਾਸ ਨੇ ਠੀਕ ਹੀ ਕਿਹਾ ਸੀ : "ਭੂਸ਼ਨ ਬਿਨ ਨ ਬਿਰਾਜਹੀ ਕਵਿਤਾ, ਬਨਿਤਾ, ਮਿੱਤ !" ਜਿੱਥੇ ਕਵਿਤਾ ਹੈ ਉਸ ਥਾਂ ਅਲੰਕਾਰ ਦੀ ਹੋਂਦ ਸੁਭਾਵਿਕ ਹੈ । ਇਨ੍ਹਾਂ ਕਵਿਤਾਵਾਂ ਵਿਚ ਤਿੰਨੇ ਪ੍ਰਕਾਰ ਦੇ ਅਲੰਕਾਰ, ਅਰਥਾਤ ਸ਼ਬਦਾਲੰਕਾਰ, ਅਰਥਾਲੰਕਾਰ ਤੇ ਉਭਯ ਜਾਂ ਮਿਸ਼੍ਰ-ਅਲੰਕਾਰ, ਮਿਲ ਜਾਂਦੇ ਹਨ । ਚੌਥੇ ਪ੍ਰਕਾਰ (ਚਿਤਾਲੰਕਾਰ) ਦੇ ਨਮੂਨੇ ਸ਼ਾਮਿਲ ਨਹੀਂ ਕੀਤੇ ਗਏ । ਸ਼ਬਦਾਲੰਕਾਰਾਂ ਵਿੱਚੋਂ ਅਨੁਪ੍ਰਾਸ, ਯਮਕ ਤੇ ਵੀਪਸਾ ਦੀ ਵਰਤੋਂ ਹੋਈ ਹੈ ਤੇ ਅਰਥਾਲੰਕਾਰਾਂ ਵਿੱਚੋਂ ਉਪਮਾ ਤੇ ਰੂਪਕ ਪ੍ਰਧਾਨ ਹਨ । ਸਲੇਸ਼, ਤੇ ਗੂਢੋਕਤੀ ਦੇ ਨਮੂਨੇ ਭੀ ਮਿਲ ਜਾਂਦੇ ਹਨ ।

ਕਾਵਿ-ਰੂਪਾਂ ਦੇ ਪੱਖ ਤੋਂ ਇਨ੍ਹਾਂ ਰਚਨਾਵਾਂ ਵਿਚ ਕੇਵਲ ਮੁਕਤਕਾਂ ਦੀ ਹੀ ਥਾਂ ਹੋ ਸਕਦੀ ਸੀ, ਭਾਵੇਂ ਇਹ ਮੁਕਤਕ ਅਨੇਕ ਥਾਈਂ ਪ੍ਰਬੰਧ-ਗ੍ਰੰਥਾਂ ਦਾ ਅੰਸ਼ ਹੀ ਹਨ, ਪਰ ਇਸ ਸੰਗ੍ਰਿਹ ਵਿਚ ਇਨ੍ਹਾਂ ਦੀ ਹਸਤੀ ਕੇਵਲ ਮੁਕਤਕ ਦੇ ਰੂਪ ਵਿਚ ਹੀ ਸ੍ਵੀਕਾਰੀ ਗਈ ਹੈ । ਜਿਨ੍ਹਾਂ ਪ੍ਰਬੰਧਾਂ ਵਿੱਚੋਂ ਇਨ੍ਹਾਂ ਦੀ ਚੋਣ ਕੀਤੀ ਗਈ ਹੈ, ਉਨ੍ਹਾਂ ਵਿੱਚੋਂ ਕਈ ਪੂਰੇ ਦੇ ਪੂਰੇ ਪ੍ਰਬੰਧ ਹੀ ਗੁਰੂ-ਜਸ ਦੇ ਨਮਿੱਤ ਰਚੇ ਗਏ ਹਨ, ਜਿਹਾ ਕਿ ਬਾਬਾ ਸਰੂਪ ਦਾਸ ਭੱਲਾ ਕ੍ਰਿਤ ਮਹਿਮਾ ਪ੍ਰਕਾਸ਼ । ਬਾਬਾ ਤੋਲਾ ਸਿੰਘ ਭੱਲਾ, ਬਾਬਾ ਸੁਖਵਾਸੀ ਰਾਇ, ਸੰਤ ਰੇਣ ਅਲੂਣੀਆ ਅਤੇ ਭਾਈ ਸੰਤੋਖ ਸਿੰਘ ਆਦਿ ਦੀਆਂ ਰਚਨਾਵਾਂ ਵੀ ਇਸੇ ਕੋਟੀ ਵਿਚ ਆਉਂਦੀਆਂ ਹਨ । ਕੇਵਲ ਇਕ ਪੂਰੀ ਰਚਨਾ, ਕੁਸ਼ਲ ਦਾਸ ਦੀ 'ਮੁਕਤਕ ਪ੍ਰਬੰਧ' ਦੀ ਕੋਟੀ ਵਿਚ ਆਉਂਦੀ ਹੈ ।

ਸਾਹਿੱਤਕਾਰਾਂ ਨੇ ਮਹਿਮਾ ਦੇ ਅਨੇਕ ਰੂਪ ਕਲਪੇ ਹਨ । ਹਿੰਦੀ ਸਾਹਿੱਤ ਵਿਚ ਕੋਈ ਇਕ ਸੌ ਦੇ ਕਰੀਬ ਵੱਖ-ਵੱਖ ਵਿਧੀਆਂ ਮਹਿਮਾ ਦੀਆਂ ਮਿਲ ਜਾਂਦੀਆਂ ਹਨ । ਗੁਰੂ ਨਾਨਕ ਦੀ ਮਹਿਮਾ ਨਾਲ ਸੰਬੰਧਿਤ ਇਨ੍ਹਾਂ ਸੰਦਰਭਾਂ ਵਿਚ ਮੁਖ-ਰੂਪ ਮੰਗਲਾਚਰਣਾਂ ਦਾ ਹੈ । ਅਸਤੋਤ੍ਰਾਂ ਦੀ ਦੂਜੀ ਥਾਂ ਆਉਂਦੀ ਹੈ । ਇਕ ਆਰਤਾ ਹੈ; ਇਕ ਛੰਦ 'ਪੱਧਤਿ' ਦਾ ਹੈ; ਰਾਗਾਂ ਵਿਚ ਬੱਝੇ ਗੀਤ ਚਾਰ ਕਵੀਆਂ ਦੀ ਰਚਨਾ ਵਿੱਚੋਂ ਲਏ ਗਏ ਹਨ । ਨਖ-ਸ਼ਿਖ ਦੇ ਛੰਦ ਭੀ ਹਨ, ਜਿਨ੍ਹਾਂ ਵਿਚ ਗੁਰੂ ਜੀ ਦੇ ਨੈਣਾਂ ਤੇ ਚਰਨਾਂ ਦਾ ਵਰਣਨ ਹੈ । ਇਕ ਛੰਦ ਗੂਢੋਕਤੀ ਦਾ ਭੀ ਲਿਆ ਗਿਆ ਹੈ । ਇਕ ਹੋਰ ਛੰਦ ਵਿਚ ਸੰਖਿਆ ਰਾਹੀਂ ਚਿਤਰਾਤਮਕ ਅਲੰਕਾਰਿਕ ਵਰਣਨ ਹੈ । ਇੰਜ, ਕਾਫ਼ੀ ਨਿੱਖੜਵੀਆਂ ਵੰਨਗੀਆਂ ਸਾਮ੍ਹਣੇ ਲਿਆਂਦੀਆਂ ਜਾ ਸਕੀਆਂ ਹਨ ।

ਸਭ ਤੋਂ ਵੱਡੀ ਗੱਲ ਜੋ ਇਸ ਸੰਗ੍ਰਹਿ ਵਿਚ ਉੱਭਰ ਕੇ ਸਾਮ੍ਹਣੇ ਆਈ ਹੈ, ਉਹ ਇਹ ਹੈ ਕਿ ਅਰੰਭ ਤੋਂ ਹੀ ਗੁਰੂ ਨਾਨਕ ਦੇ ਚਰਿੱਤਰ ਨਾਲ ਅਵਤਾਰੀ ਹੋਣ ਦੀ ਕਲਪਣਾ ਜੁੜੀ ਚਲੀ ਆਈ ਹੈ । ਪਹਿਲਾਂ ਆਪ ਨੂੰ ਰਾਜਾ ਜਨਕ ਦਾ ਅਵਤਾਰ ਮਿੱਥਿਆ ਗਿਆ, ਜਿਸ ਦਾ ਉੱਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੇ ਭੱਟਾਂ ਦੇ ਸਵੱਈਆਂ ਵਿਚ ਹੀ ਮਿਲ ਜਾਂਦਾ ਹੈ, ਜਨਮ-ਸਾਖੀਆਂ ਤੇ ਭਗਤ-ਮਾਲਾ ਲੇਖਕਾਂ ਨੇ ਇਸ ਨੂੰ ਖ਼ੂਬ ਹੀ ਪ੍ਰਚਾਰਿਆ ਪ੍ਰਤੀਤ ਹੁੰਦਾ ਹੈ । ਇਹ ਗੱਲ ਅਜੇ ਖੋਜਣੀ ਬਾਕੀ ਹੈ ਕਿ ਸਭ ਤੋਂ ਪਹਿਲਾਂ ਇਸ ਧਾਰਨਾ ਦਾ ਮੁੱਢ ਕਿੱਥੋਂ ਹੋਇਆ ? ਗੁਰੂ ਘਰ ਨਾਲ ਸੰਬੰਧਿਤ ਭੱਟਾਂ ਵੱਲੋਂ ਜਾਂ ਵੈਸ਼ਣਵ ਸੰਤਾਂ ਵੱਲੋਂ ? ਇਸ ਵਿਚ ਇਕ ਬਾਰੀਕ ਨੁਕਤਾ ਇਹ ਹੈ ਕਿ ਆਰੰਭ ਵਿਚ ਕਿਸੇ ਤਰ੍ਹਾਂ ਗੁਰੂ ਨਾਨਕ ਜੀ ਦੀ ਸ਼ਖ਼ਸੀਅਤ ਦੀ ਰੰਗਣ ਅਵਤਾਰ-ਭਾਵਨਾ ਉੱਤੇ ਹਾਵੀ ਸੀ । ਜਨਕ ਦਾ ਅਵਤਾਰ ਕਹਿਣ ਵਿਚ ਆਪ ਦੀ 'ਭਗਤ ਵਾਲੀ ਮਾਨਤਾ ਤਾਂ ਹੈ, ਭਗਵਾਨ ਵਾਲੀ ਨਹੀਂ ।' ਜਨਕ ਨੂੰ ਜੀਵਨ ਵਿਚ ਰਾਜਾ-ਜੋਗੀ ਤੇ ਬ੍ਰਹਮ ਗਿਆਨੀ ਦੀ ਪਦਵੀ ਤਾਂ ਪ੍ਰਾਪਤ ਹੋ ਗਈ ਸੀ, ਪਰ ਪਾਰਬ੍ਰਹਮ ਨਾਲ ਅਭੇਦਤਾ ਜੀਵਨ ਦੇ ਅੰਤ ਪਿੱਛੋਂ ਹੀ ਮਿਲੀ । ਗੁਰੂ ਨਾਨਕ ਦੀ ਮਹਿਮਾ ਉਨ੍ਹਾਂ ਦੇ ਜੀਵਨ-ਕਾਲ ਵਿਚ ਹੀ ਕਵਿਤਾ ਦਾ ਵਿਸ਼ਾ ਬਣ ਚੁੱਕੀ ਸੀ ।

ਭਾਵੇਂ ਰਚਨਾ ਸਮੇਂ ਦੀਆਂ ਕਾਫ਼ੀ ਹੱਥ-ਲਿਖਤਾਂ ਨਾ ਮਿਲਦੀਆਂ ਹੋਣ ਕਾਰਨ, ਵਿਸ਼ਵਾਸ ਨਾਲ ਇਹ ਕਹਿ ਸਕਣਾ ਕਠਿਨ ਹੈ ਕਿ ਜੋ ਰਚਨਾਵਾਂ ਪਿੱਛੋਂ ਦੇ ਉਤਾਰੇ ਕੀਤੇ ਗ੍ਰੰਥਾਂ ਵਿੱਚੋਂ ਲਈਆਂ ਗਈਆਂ ਹਨ, ਉਨ੍ਹਾਂ ਦੇ ਪਾਠ ਵਿਚ ਕੋਈ ਫ਼ਰਕ ਨਹੀਂ ਆਇਆ ਹੋਵੇਗਾ, ਤਾਂ ਭੀ ਲਗਦੀ-ਵਾਹ ਮਿਲਦੇ ਪਾਠ ਦਾ ਸਾਰਥਕ ਰੂਪ ਹੀ ਸੰਗ੍ਰਹਿ ਕੀਤਾ ਗਿਆ ਹੈ ।

ਸਿੱਖਾਂ ਦੇ ਗੁਰੂ ਸਾਹਿਬਾਨ ਦਾ ਜੀਵਨ ਤੇ ਉਨ੍ਹਾਂ ਦੀ ਵਿਚਾਰ-ਧਾਰਾ ਪੰਜਾਬ ਦੇ ਇਤਿਹਾਸ ਦਾ ਅਖੁੱਟ ਅੰਗ ਬਣ ਚੁੱਕੇ ਹਨ । ਸੁਰਗਵਾਸੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਸਿੱਖ ਧਰਮ ਵਿਚ ਇਤਿਹਾਸ ਦੇ ਪ੍ਰਸੰਗ ਤੇ ਵਿਚਾਰ ਕਰਦਿਆਂ ਫ਼ਰਮਾਇਆ ਸੀ :

"...ਇਸ ਦੇ ਦਾਤੇ ਸਤਿਗੁਰੂ ਜੀ ਜਗਤ ਵਿਚ ਆਏ, ਵਿਚਰੇ ਤੇ ਉਨ੍ਹਾਂ ਨੇ

ਜੀਅ ਦਾਨ, ਨਾਮ ਦਾਨ ਤੇ ਉਪਦੇਸ਼ ਦਾਨ ਦਿੱਤਾ, ਸੋ ਇਨ੍ਹਾਂ ਗੱਲਾਂ ਦਾ ਹੋਣਾ ਵਾਕਯਾਤ ਦਾ ਸਿਲਸਿਲਾ ਹੋ ਗਿਆ, ਇਸ ਦੀ ਯਾਦ ਲਿਖੀ ਚਾਹੇ ਕੰਠਾਗਰ ਰਹਿ ਗਈ, ਇਹ ਇਤਿਹਾਸ ਹੋ ਗਿਆ। ਆਪ ਨੇ ਉਪਦੇਸ਼ ਦਿੱਤੇ, ਲੋਕਾਂ ਨਾਲ ਵਾਹ ਪਏ, ਮਿਹਰਾਂ ਕੀਤੀਆਂ, ਮੁਸ਼ਕਲਾਂ ਆਈਆਂ, ਖੇਦ ਝੱਲੇ, ਅਸੂਲ ਪਾਲੇ, ਆਪੇ ਵਾਰੇ, ਲੋਕੀਂ ਹਨੇਰੇ ਵਿੱਚੋਂ ਕੱਢੇ, ਜੀਵਤ ਭਾਵ ਵਿਚ ਆਂਦੇ, ਇਹਨਾਂ ਜੀ ਉਠਿਆਂ ਨੇ ਆਪਾ ਵਾਰ ਕਰਨੀਆਂ ਦੇ ਕਮਾਲ ਵਿਖਾਏ। ਇਹ ਸਾਰਾ ਕੁਛ ਇਤਿਹਾਸ ਦਾ ਬ੍ਰਿਤਾਂਤਕ ਹਿੱਸਾ ਬਣ ਗਿਆ। ਇਸ ਨੇ ਸਾਹਿਤਕ ਰੂਪ ਬੀ ਲਿਆ ...”[8]

ਇਸੇ ਇਤਿਹਾਸਿਕ ਤੇ ਸਾਹਿੱਤਿਕ ਜ਼ਖ਼ੀਰੇ ਨੂੰ ਆਪ ਨੇ ਅੱਗੇ ਫੇਰ ਦੋ ਹਿੱਸਿਆਂ ਵਿਚ ਵੰਡਿਆ ਹੈ :

“...ਇਸ ਭਾਲ ਵਿਚ ਅਸੀਂ ਸੌਖਾ ਸਮਝਣ ਲਈ ਏਥੇ ਇਤਿਹਾਸ ਦੇ ਦੋ ਰੂਪ ਨਿਯਤ ਕਰਦੇ ਹਾਂ। ਇਕ ਰੂਪ ਤਾਂ ਇਤਿਹਾਸ ਦਾ ਹੈ 'ਸਾਰ ਅੰਸ਼' ਤੇ ਦੂਸਰਾ ਹੈ 'ਸਵਿਸਥਾਰ'। 'ਸਾਰੰਸ਼' ਦਾ ਭਾਵ ਹੈ ਕਿ ਸੰਖੇਪ ਵਿਚ ਪਤਾ ਲਗ ਜਾਏ ਕਿ ਬਾਣੀ ਤੇ ਹੁਕਮਾਂ ਵਿਚ ਜੋ ਗੁਣ ਕਿਸੇ ਅਵਤਾਰ, ਗੁਰੂ ਤੇ ਮਹਾਂ ਪੁਰਖ ਦੇ ਆਏ ਹਨ ਉਹ ਗੁਣ ਅਮਲ ਵਿਚ ਸਨ। ਇਨ੍ਹਾਂ ਮੂਲਕ ਗੱਲਾਂ ਦੀ ਉਗਾਹੀ ਅੱਖੀਂ ਦੇਖਣ ਵਾਲਿਆਂ ਤੋਂ ਅਥਵਾ ਰਚਨਾ ਦੇ ਅੰਦਰਲੇ ਸਬੂਤਾਂ ਤੋਂ ਮਿਲ ਜਾਵੇ। 'ਸਵਿਸਥਾਰ ਇਤਿਹਾਸ' ਉਹ ਹੈ ਕਿ ਜਿਸ ਵਿਚ ਤ੍ਰੀਕਾਂ ਸੰਮਤਾਂ ਦੇ ਸਾਰੇ ਹਾਲਾਤ ਯਾ ਜਿੰਨੇ ਕੁ ਹੋ ਸਕਣ, ਜੀਵਨ, ਹੋਣੀਆਂ ਤੇ ਵਾਕਜਾਤ ਦੇ ਕੁਝ ਵਿਸਥਾਰ ਵਿਚ ਮਿਲ ਜਾਣ। ..”[9]

ਆਪ ਦਾ ਵਿਸ਼ਵਾਸ ਹੈ ਕਿ ਸਾਰੰਸ਼ ਵਿਚ ਜੇ ਸਾਨੂੰ ਸਤਿਗੁਰਾਂ ਦਾ ਇਤਿਹਾਸ ਮਿਲ ਜਾਵੇ ਤਾਂ ਮੁਹਰਲੀ ਲੋੜ ਪੂਰੀ ਹੋ ਜਾਂਦੀ ਹੈ। ਜੇ ਗਹੁ ਨਾਲ ਦੇਖੀਏ ਤਾਂ ਅਜਿਹੀ ਆਰੰਭਿਕ ਗਵਾਹੀ ਦਾ ਸੰਗ੍ਰਹਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਉਨ੍ਹਾਂ ਭੱਟਾਂ ਦੀ ਜ਼ਬਾਨੀ ਵਰਣਿਆ ਮਿਲ ਜਾਂਦਾ ਹੈ, ਜਿਨ੍ਹਾਂ ਗੁਰੂ ਸਾਹਿਬਾਨ ਨੂੰ ਅੱਖੀਂ ਡਿੱਠਾ ਸੀ ਤੇ ਉਨ੍ਹਾਂ ਦੇ ਦਰੋਂ-ਘਰੋਂ ਵਰੋਸਾਏ ਸਨ। ਸ੍ਰੀ ਗੁਰੂ ਨਾਨਕ ਜੀ ਸਾਹਿਬ ਬਾਰੇ ਅਜਿਹੇ ਕੁੱਝ ਉਦਾਹਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਹੀ ਮਿਲ ਜਾਂਦੇ ਹਨ। ਜਿਵੇਂ ਕਿ :

ਗੁਰੂ ਨਾਨਕ ਦੇਵ ਜੀ ਅਪਰੰਪਰ (ਪਰੇ ਤੋਂ ਪਰੇ ਜੋ ਹੈ, ਅਕਾਲ ਪੁਰਖ, ਉਸਦਾ) ਸ੍ਰੇਸ਼ਟ ਅਵਤਾਰ, ਅਰਥਾਤ 'ਗੁਰ ਅਵਤਾਰ' ਹਨ।[10]

ਜਜੋਤਿ ਸਰੂਪ ਹਰੀ ਨੇ ਆਪ ਹੀ ਗੁਰੂ ਨਾਨਕ ਨਾਮ ਕਹਾ ਕੇ ਦਰਸ਼ਨ ਦਿੱਤੇ ਹਨ।[11]

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਮਨੁੱਖ-ਮਾਤਰ ਦੇ ਤਾਰਨ ਲਈ

---

8. ਸੂ. ਪ੍ਰ., ਪੰਨਾ 34.
9. ਓਹੀ, ਪੰਨਾ 35-36.
10. ਸਵ: ਮ: 1 ਕੇ, 4
11. ਸਵ: ਮ: 5 ਕੇ, 13-1

ਹੋਇਆ ਹੈ ।[12]

ਗੁਰੂ ਨਾਨਕ ਨਿਰਵੈਰ ਸਨ ।[13]
ਸੱਚ ਵਿਚ ਸਮਾਏ ਹੋਏ ਸਨ ।[14]
ਹਰਿ ਨਾਮ ਦੇ ਰਸਿਕ ਸਨ ।[15]
ਰਾਜ ਜੋਗ ਵਾਲੇ ਸਨ ।[16]
ਸਹਜ ਜੋਗ ਵਾਲੇ ਸਨ ।[17]
ਅਕਾਲ ਪੁਰਖ ਦੀ ਅਨਿੰਨ ਭਗਤੀ ਕਰਨ ਵਾਲੇ ਸਨ ।[18]
ਆਪ 'ਪਰਮ ਗੁਰੂ' ਸਨ ।[19]
ਨਾਮ ਦੇ ਦਾਤੇ ਸਨ ।[20]
ਆਪ ਦਾ ਜਸ ਤਦੋਂ ਹੀ ਜਗਤ ਵਿਚ ਫੈਲ ਗਿਆ ਸੀ ।[21]

ਵਰਨਾਂ ਤੇ ਭੇਖਾਂ ਵਾਲੇ ਉਨ੍ਹਾਂ ਨੂੰ ਇਸ਼ਟ ਜਾਣ ਕੇ ਧਿਆਉਂਦੇ ਤੇ ਉਨ੍ਹਾਂ ਦੇ ਗੁਣ ਗਾਉਂਦੇ ਹਨ ।[22]

ਭਾਈ ਗੁਰਦਾਸ ਦੇ ਇਸ ਸੰਕਲਨ ਵਿਚ ਚੁਣੇ ਗਏ ਛੰਦ ਅੰਦਰ ਗੁਰੂ ਜੀ ਦੀਆਂ ਸਿਫ਼ਤਾਂ ਹੇਠ-ਲਿਖੇ ਅਨੁਸਾਰ ਗਿਣਾਈਆਂ ਗਈਆਂ ਹਨ :

ਉਹ ਅਬਿਗਤ ਹਨ ।
ਉਹ ਅਲਖ ਹਨ ।
ਉਹ ਅਭੇਵ ਹਨ ।
ਉਹ ਅਗਮ ਹਨ ।
ਉਹ ਅਪਾਰ ਹਨ ।
ਉਹ ਅਨੰਤ ਹਨ ।
ਉਹ ਗੁਰ ਹਨ ।
ਉਹ ਸਤਿਗੁਰ ਹਨ ।

---

12. ਸਵ: ਮ: ੫ ਕੇ, ੪-੧੭
13. ਸਵ: ਮ: ੧ ਕੇ, ੬
14. ਸਵ: ਮ: ੧ ਕੇ, ੧੦
15. ਸਵ: ਮ: ੧ ਕੇ, ੬; ਸਵ: ਮ: ੩ ਕੇ, ੧-੧੫.
16. ਸਵ: ਮ: ੧ ਕੇ, ੨
17. ਸਵ: ਮ: ੧ ਕੇ, ੯.
18. ਸਵ: ਮ: ੪ ਕੇ, ੨-੫੧.
    ਸਵ: ਮ: ੪ ਕੇ, ੩-੫੭.
19. ਸਵ: ਮ: ੧ ਕੇ, ੧
20. ਸਵ: ਮ: ੧ ਕੇ, ੬.
21. ਸਵ: ਮ: ੧ ਕੇ, ੧੦.
22. ਸਵ: ਮ: ੧ ਕੇ, ੨, ਸਵ: ਮ: ੧ ਕੇ, ੫.

ਉਹ ਪਾਰਬ੍ਰਹਮ ਹਨ।
ਉਹ ਪੂਰਨ ਬ੍ਰਹਮ ਹਨ।
ਉਹ ਅਗਾਧਿ ਹਨ।
ਉਹ ਸੁੰਨ ਸਮਾਧਿ ਹਨ।
ਉਹ ਅਪਰਿਮਿਤ ਹਨ।
ਉਹ ਅਪਰੰਪਰ ਹਨ।

ਇਹ ਸਾਰੀਆਂ ਸਿਫ਼ਤਾਂ-ਸਤਿਗੁਰ, ਪਾਰਬ੍ਰਹਮ, ਪੂਰਨ ਬ੍ਰਹਮ ਤੇ ਸੁੰਨ ਸਮਾਧੀ ਨੂੰ ਛੱਡ ਕੇ, ਬਾਕੀ ਸਭ ਮਾਨਵੀ ਬੁੱਧੀ ਤੋਂ ਪਾਰਤਾ ਦੀਆਂ ਸੂਚਕ ਹਨ। ਇਵੇਂ ਹੀ ਭਾਈ ਗੁਰਦਾਸ ਦੂਜਾ ਉੱਪਰਲੇ ਸਾਰੇ ਮਹਿਮਾ-ਵਾਚਕ ਨਾਉਂ ਵਰਤਦਾ ਹੋਇਆ, ਪਰਮਹੰਸ, ਤਾਰਨ ਤਰਨ, ਗੁਰਦੇਵਨ ਗੁਰਦੇਵ, ਕ੍ਰਿਪਾਲੂ, ਸਰਬ ਦੁਖ ਬਿਨਾਸਨ ਤੇ ਦੀਨ ਬੰਧੂ, ਆਦਿ ਦੀਆਂ ਉਪਮਾਵਾਂ ਨਾਲ ਯਾਦ ਕਰਦਾ ਹੈ।

ਖੁਸ਼ਾਲ ਰਾਏ ਦੀ ਰਚਨਾ ਵਿਚ ਪਰੰਪਰਾਗਤ ਵਿਸ਼ੇਸ਼ਣਾਂ ਦੇ ਨਾਲ ਹੇਠ ਲਿਖੇ ਵਿਸ਼ੇਸ਼ਣ ਹੋਰ ਮਿਲਦੇ ਹਨ :

ਪ੍ਰੇਮ ਮਾਰਗ ਨੂੰ ਦ੍ਰਿੜ ਕਰਨ ਵਾਲਾ।
ਬਿਰਦ ਦਾ ਨਿਰਬਾਹ।
'ਹਾਲ ਦਾ' ਮਹਰਮ।
ਬਖਸ਼ਿੰਦ।
ਦਿਆਲ।
ਸੰਤ ਸਹਾਈ।
ਤੇ 'ਜਾਂ ਕੀ ਸਰਨ ਸਗਲ ਸੁਖ ਪਾਈਏ', ਅਤੇ
ਤਿਹੁੰ ਲੋਕਾਂ ਦਾ ਸਾਹਿਬ ਹੋਇ ਕੈ ਦਾਸਨ ਦਾਸ ਕਹਾਇਆ।

ਸਾਧੂ ਜਨ, ਕੀਮਤਾਂ ਦੇ ਸਾਰੇ ਪੁਰਾਣੇ ਉਪਮਾਨ ਵਰਤਦੇ ਹੋਏ, ਗੁਰੂ ਜੀ ਦੇ ਲੋਕ ਜੀਵਨ ਉੱਤੇ ਪਏ ਪ੍ਰਭਾਵ ਨੂੰ ਇਨ੍ਹਾਂ ਸ਼ਬਦਾਂ ਵਿਚ ਚਿਤਾਰਦੇ ਹਨ :

**ਜਿਨ ਜਿਨ ਬਚਨ ਸੁਣੇ ਸਤਿਗੁਰ ਕੇ**
**ਤਿਨ ਤਿਨ ਸੁਨ ਕਿਛੁ ਸੁਰਤਿ ਸਮ੍ਹਾਰੀ।**

ਤੇ, ਸੰਤ ਸੁਰਤ ਰਾਮ ਜੀ ਇਕ ਲੰਮੀ ਸੂਚੀ ਸ੍ਰਿਸ਼ਟੀ ਦੇ ਉਨ੍ਹਾਂ ਤੱਤਾਂ ਤੇ ਸ਼ਕਤੀਆਂ ਦੀ ਗਿਣਾਉਂਦੇ ਹਨ, ਜੋ ਗੁਰੂ ਨਾਨਕ ਦੇ ਜਸ ਨੂੰ ਜਪਦੇ ਹੋਏ ਸਦਾ ਜੈ ਜੈ ਕਾਰ ਕਰਦੇ ਰਹਿੰਦੇ ਹਨ।

ਗੁਰੂ ਅਮਰਦਾਸ ਦੀ ਸੰਤਾਨ, ਬਾਬਾ ਤੋਲਾ ਸਿੰਘ ਭੱਲਾ ਇਕ ਪੂਰੀ ਅਠੋਤਰੀ ਨਾਮ ਮਾਲਾ, ਪੌਰਾਣਿਕ ਢੰਗ ਉੱਤੇ, ਪੁਰਾਣੇ ਦੇਵਤਿਆਂ ਦੇ ਨਾਵਾਂ ਦੀ, ਗੁਰੂ ਨਾਨਕ ਨਾਲ ਜੋੜ ਲੈਂਦੇ ਹਨ ਤੇ ਇਹ ਵੀ ਕਹਿੰਦੇ ਹਨ ਕਿ ਗੁਰੂ ਨਾਨਕ ਦੀ ਸ਼ਖ਼ਸੀਅਤ ਨੂੰ, "ਦੂਖ ਅਠਾਰਹ ਰਹਿਤ ਤੇ ਕਰੈ ਨ ਕਾਹੂ ਕਾਨੰ" ਦੁਆਰਾ ਪ੍ਰਗਟ ਕਰਦੇ ਹੋਏ ਗੁਰੂ ਜੀ ਦੇ ਜੀਵਨ

ਦੀਆਂ ਦੋ ਘਟਨਾਵਾਂ ਨੂੰ ਮਹਤ੍ਵ ਦੇ ਦੇ ਹਨ ਜਿਵੇਂ ਕਿ 'ਤਲੈ ਵਿਛਾਵੈ ਰੋੜ ਕੋ ਅੱਕ ਰੇਤ ਕੋ ਖਾਹਿ' ਅਤੇ ਮੱਕਾ ਫੇਰਨ ਤੇ ਸਿੱਧਾਂ ਨੂੰ ਜਿਤਣ ਦੀ ਸਾਖੀ ਭਰਦੇ ਹਨ। ਉਹ ਗੁਰੂ ਜੀ ਦੀ ਤਬੀਅਤ ਵਿਚ ਸੰਤੋਖ ਤੇ ਦ੍ਰਿੜ੍ਹਤਾ ਨੂੰ 'ਤਿਆਗ ਕਰੈ ਉਰ ਸੰਜੋ ਪਰਾਈ' ਕਹਿ ਕੇ ਬਖਾਨਦੇ ਹਨ।

ਆਨੰਦਘਨ ਉਦਾਸੀ ਜੋ ਗੁਰੂ ਜੀ ਦੇ ਸ਼ਰਧਕਾਂ ਵਿਚ ਕਈ ਪ੍ਰਕਾਰ ਦੇ ਉਲ੍ਹਾਮਿਆਂ ਦਾ ਕਾਰਨ ਰਿਹਾ ਹੈ, ਉਹ ਵੀ ਗੁਰੂ ਨਾਨਕ ਜੀ ਨੂੰ 'ਭ੍ਰਮ ਅੰਧਕੂਪ' ਅਤੇ 'ਵਾਦ ਜ਼ਾਲ' ਦੇ ਕੱਟਣ ਵਾਲਾ ਕਹਿੰਦੇ ਹਨ। ਜਗਨ ਨਾਥ ਸਰਸਵਤੀ ਜੀ ਆਪਣੀ ਸ਼ਰਧਾਂਜਲੀ ਵਿਚ ਗੁਰੂ ਨਾਨਕ ਨੂੰ 'ਬਿਖਮ ਦੇ ਸੁਗਮ ਕਰਨ ਵਾਲਾ', ਦਯਾ ਦਾ ਭੰਡਾਰ ਤੇ ਅੰਮ੍ਰਿਤ ਵਰਗੀ ਬਾਣੀ ਵਾਲਾ ਮੰਨਦੇ ਹਨ। ਸੰਤ ਗੁਲਾਬ ਸਿੰਘ ਜੀ ਨੇ ਆਪ ਨੂੰ ਸੰਸਾਰ ਵਿਚ ਰਾਮ ਚੰਦ੍ਰ ਜੀ ਦਾ ਪ੍ਰਤੱਖ ਤੇਜ-ਰੂਪ ਜਾਣਿਆ ਹੈ ਤਾਂ ਸੁਖਵਾਸੀ ਰਾਇ ਆਪ ਨੂੰ 'ਗੁਣ-ਕਰਨ ਵਾਲਾ' ਤੇ 'ਗਿਆਨ-ਵਿਗਿਆਨ ਸਹਿਤ', ਅਵਧੂਤ ਮੰਨਦੇ ਹਨ। ਬਿਧਿ ਦਾਸ ਉਦਾਸੀ 'ਉੱਤਮ ਪਦ ਬਾਨੀ ਤਹਿ ਕੇਰੀ' ਅਤੇ 'ਦੇਸ ਦੇਸ ਰਟ ਤੀਰਥ ਸਾਜਣ ਵਾਲਾ' ਕਹਿ ਕੇ ਆਪਣੀ ਸ਼ਰਧਾਂਜਲੀ ਅਰਪਿਤ ਕਰਦੇ ਹਨ। ਸੰਤ ਰਾਮਦਾਸ ਜੀ ਆਪ ਨੂੰ "ਰੰਕ ਨਿਵਾਜ', 'ਸੰਤ ਸੂਰ', 'ਦੰਭ ਕਪਟ ਛਲ ਛਿਦ੍ਰ ਨ ਜਾਨੇ', 'ਮ੍ਰਿਖਾ ਬਚਨ ਸੁਪਨੇ ਨ ਬਖਾਨੇ' ਆਖ ਕੇ 'ਮਨ ਦੇ ਕਰਮ ਜਾਲ ਕੱਟ ਕੇ', 'ਅਪਨੇ ਸਮਾਨ ਬਣਾ ਲੈਣ ਵਾਲਾ' ਵਰਣਨ ਕਰਦੇ ਹਨ।

ਸੰਤ-ਰੇਣ ਦੀਆਂ ਨਜ਼ਰਾਂ ਵਿਚ ਗੁਰੂ ਜੀ 'ਉਦਾਰ, ਪੈਜ ਸਵਾਰ ਤੇ ਸੰਗਤ ਪਾਰ ਉਤਾਰਨ ਹਾਰ' ਹੋਣ ਦੇ ਨਾਲ ਨਾਲ ਉਦਾਸੀ ਪੰਥ ਦੇ ਮੋਢੀ ਭੀ (ਪੰਥ ਉਦਾਸੀ ਤਿਨ ਕੀਓ) ਹਨ। ਭਾਈ ਸੰਤੋਖ ਸਿੰਘ ਦੀ ਰਚਨਾ ਵਿੱਚੋਂ ਚੁਣੇ ਗਏ ਛੰਦਾਂ ਵਿਚ ਗੁਰੂ ਨਾਨਕ ਜੀ ਨੂੰ 'ਭੁਜ ਭਾਰੀ', 'ਜਗ ਧੂਰੂ', 'ਕਲੂ ਕੁਮਾਰ' ਆਦਿ ਵੱਖਰੇ ਵਿਸ਼ੇਸ਼ਣਾਂ ਨਾਲ ਸਿਮਰਣ ਕੀਤਾ ਮਿਲ ਜਾਂਦਾ ਹੈ। ਭਾਈ ਦਿੱਤ ਸਿੰਘ ਜੀ ਦੀਆਂ ਨਜ਼ਰਾਂ ਵਿਚ ਗੁਰੂ ਜੀ ਦੇ ਹੋਰ ਗੁਣਾਂ ਨਾਲ ਵਿਸ਼ੇਸ਼ ਗੁਣ 'ਨਹਿ ਪਾਪ ਕਭੀ ਪਰਸੋ ਮਨ ਕੋ' ਅਤੇ 'ਤਪਤ ਸਗਲ ਕੋ ਦੂਰ ਕਰ, ਦਈ ਸਾਂਤ ਵਰਤਾਇ' ਵਰਣਨ ਹੋਏ ਹਨ। ਸੰਤ ਦਲ ਸਿੰਘ ਜੀ ਆਪ ਨੂੰ 'ਅਲਿੰਗ ਲਿੰਗ ਧਾਰੀ' ਰੂਪ ਵਿਚ ਸਿਮਰਦੇ ਹਨ ਤੇ 'ਅਸ਼ੁੱਧ ਦੇ ਪਰਕਾਸ਼ਕ' ਥਾਪਦੇ ਹਨ। ਪੰਡਿਤ ਗੰਗਾ ਰਾਮ, ਜੋ ਆਪਣੇ ਸਮੇਂ ਦੇ ਦਰਬਾਰੀ-ਜੀਵਨ ਵਿਚ ਵਿਚਰਦੇ ਰਹੇ ਹਨ, ਆਪ ਦੇ 'ਸਭ ਦੁੰਦ ਅਤੀਤ' ਸਰੂਪ ਨੂੰ ਆਪਣੀ ਸ਼ਰਧਾ ਸਮਰਪਿਤ ਕਰਦੇ ਹਨ। ਬਾਬਾ ਦਲ ਸਿੰਘ ਜੀ ਆਪ ਨੂੰ 'ਅਪਰ ਹਿਤ' ਤੇ 'ਸਾਹਿਬ ਸਵਾਰੇ' ਨਾਮ ਨਾਲ ਯਾਦ ਕਰਦੇ ਹਨ।

ਸਾਰੇ ਕਵੀਆਂ ਦੀ ਰਚਨਾ ਵਿੱਚੋਂ ਉਪਮਾਵਾਂ ਤੇ ਸਿਫ਼ਤਾਂ ਦਾ ਨਿਖੇੜ ਕਰਨਾ ਕੇਵਲ ਗ੍ਰੰਥ-ਵਿਸਤਾਰ ਨੂੰ ਵਧਾਉਣਾ ਹੋਵੇਗਾ। ਦਰਅਸਲ, ਜਿਵੇਂ ਉੱਪਰ ਦਿੱਤੇ ਉਦਾਹਰਣਾਂ ਤੋਂ ਪ੍ਰਤੱਖ ਹੋ ਜਾਂਦਾ ਹੈ, ਹਰ ਕਵੀ ਦੀ ਕਲਪਣਾ ਦਾ ਦਾਇਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਗੁਣਾਂ ਦਾ ਹੀ ਵਿਸਤਾਰ-ਉਸਾਰ ਹੈ। ਪਰੰਤੂ, ਇਸ ਸਾਰੇ ਅਧਿਐਨ ਵਿਚ ਇਕ ਗੱਲ ਨਿਖੱੜ ਕੇ ਸਾਹਮਣੇ ਆਉਂਦੀ ਹੈ ਕਿ ਮੰਗਲ-ਰਚਨਾ ਕਰਨ ਵਾਲੇ ਕਵੀਆਂ ਦੀ ਨਜ਼ਰ

ਸ਼ਰਧਾਵਾਨ ਤੇ ਪਰੰਪਰਾਗਤ ਵਧੇਰੇ ਰਹੀ ਹੈ, ਉਸ ਵਿਚ ਕਿਸੇ ਇਤਿਹਾਸਿਕ ਚਰਿੱਤਰ ਚਿਤਰਨ ਦੀ ਖਪਤ ਨੂੰ ਖੋਜਣਾ ਸੰਭਵ ਨਹੀਂ ਜਾਪਦਾ। ਇਹ ਕਵੀ ਜਸ ਕਰਦੇ ਸਮੇਂ ਜਾਂ ਤਾਂ ਕੇਵਲ ਭਗਤ ਸਨ ਜਾਂ ਰਸਮੀ ਤੌਰ ਉੱਤੇ ਗੀਤ-ਪੂਰਣ ਵਾਲੇ। ਉਹ ਇਤਿਹਾਸਕ ਦ੍ਰਿਸ਼ਟੀ ਵਾਲੇ ਖੋਜੀ ਵਿਦਵਾਨ ਨਹੀਂ ਸਨ। ਇਨ੍ਹਾਂ ਕਵੀਆਂ ਨੂੰ ਗੁਰੂ ਨਾਨਕ ਦੇ ਸਰੂਪ ਤੇ ਪਾਰਬ੍ਰਹਮ ਦੇ ਚਿੰਤਨ ਵਿਚ ਕੋਈ ਭੇਦ ਨਜ਼ਰ ਨਹੀਂ ਆਇਆ, ਸਗੋਂ ਪਾਰਬ੍ਰਹਮ ਦੇ ਅਵਤਾਰਾਂ ਦੀ ਲੜੀ (ਜੋ ਮੱਛ, ਕੱਛ ਆਦਿ ਨਾਲ ਆਰੰਭ ਹੁੰਦੀ ਹੈ) ਵਿਚ ਭੀ ਕੋਈ ਭੇਦ ਨਜ਼ਰ ਨਹੀਂ ਆਇਆ। ਨਜ਼ਰ ਆਉਣਾ ਭੀ ਨਹੀਂ ਸੀ ਚਾਹੀਦਾ।

ਰਸਮੀ ਕਵੀਆਂ ਦੀ ਤਾਂ ਗੱਲ ਫ਼ੈਸ਼ਨ ਵਾਂਗ ਹੁੰਦੀ ਹੈ, ਪਰ ਸਚਮੁੱਚ ਦੀ ਸ਼ਰਧਾ ਵਾਲੇ ਕਵੀਆਂ ਦੀ ਰਚਨਾ ਬਾਰੇ ਓਦੋਂ ਹੈਰਾਨੀ ਹੁੰਦੀ ਹੈ ਜਦੋਂ ਇਹ ਵਿਚਾਰੀ ਦਾ ਹੈ ਕਿ ਸ੍ਰੀ ਗੁਰੂ ਨਾਨਕ ਜੀ ਦੀ ਸਮੁੱਚੀ ਵਿਚਾਰ-ਧਾਰਾ ਅਵਤਾਰਵਾਦ ਤੋਂ ਇਕ-ਈਸ਼ਵਰ ਵਾਦ ਵੱਲ ਮੋੜਦੀ ਹੈ, ਪਰ ਖ਼ੁਦ ਗੁਰੂ ਨਾਨਕ ਦੇ ਮਹਿਮਾਕਾਰ ਉਸ ਦੀ ਉਪਮਾ ਅਵਤਾਰਾਂ ਨਾਲ ਦਿੰਦੇ ਨਹੀਂ ਰੱਜਦੇ। ਹੋ ਸਕਦਾ ਹੈ, ਇਹ ਕੇਵਲ ਲੋਕ-ਪ੍ਰਚਲਿਤ ਮੁਹਾਵਰੇ ਦਾ ਹੀ ਮਸਲਾ ਹੋਵੇ, ਠੀਕ ਉਸੇ ਤਰ੍ਹਾਂ ਦਾ ਜਿਸ ਬਾਰੇ ਕਦੇ ਉਰਦੂ ਦੇ ਪ੍ਰਸਿੱਧ ਵਿਚਾਰਵਾਨ ਕਵੀ 'ਗ਼ਾਲਿਬ' ਨੇ ਕਿਹਾ ਸੀ :

> "ਹਰ ਚੰਦ ਹੋ ਮੁਸ਼ਾਹਿਦਾਇ ਹੱਕ ਕੀ ਗ਼ੁਫ਼ਤਗੂ
> ਬਨਤੀ ਨਹੀਂ ਹੈ ਸਾਗ਼ਰੋ ਬਾਦਹ ਕਹੇ ਬਗ਼ੈਰ"

ਡਾ. ਬਲਬੀਰ ਸਿੰਘ ਜੀ ਨੇ ਇਕ ਥਾਵੇਂ ਅਜਿਹੇ ਹੀ ਮਸਲੇ ਦਾ ਨਿਤਾਰਾ ਕਰਦਿਆਂ ਲਿਖਿਆ ਸੀ :

> "ਵਿਸ਼ਨੂੰ ਪੁਰਾਣ ਵਿਚ ਤੇ ਸ੍ਰੀ ਮਦ ਭਾਗਵਤ ਵਿਚ ਭਗਤੀ ਦੇ ਨੌਂ ਪ੍ਰਕਾਰ ਇਸ ਤਰ੍ਹਾਂ ਗਿਣੇ ਹਨ :
>
> ਸ੍ਰਵਣ ਕਰਨਾ, ਕੀਰਤਨ, ਸਿਮਰਨ, ਚਰਨ ਸੇਵਾ, ਅਰਚਾ, ਬੰਦਨਾ, ਦਾਸ ਭਾਵ, ਸਖਾ ਭਾਵ, ਅਤੇ ਆਤਮ ਨਿਵੇਦਨ। ਇਨ੍ਹਾਂ ਨੌਂ ਵਿਧੀਆਂ ਵਿੱਚੋਂ ਭਗਤੀ ਰੁਚੀ ਵਾਲੇ ਆਪਣੇ ਸੁਭਾਵਾਂ ਦੇ ਮੁਤਾਬਿਕ ਕੋਈ ਨਾ ਕੋਈ ਵਿਧੀ ਚੁਣ ਲੈਂਦੇ ਹਨ। ਫੇਰ ਉਸ ਦੀ ਲਗਨ ਵਿਚ ਆਪਣੀ ਸਫਲਤਾ ਸਮਝਦੇ ਹਨ ਤੇ ਉਹ ਵਿਧੀ ਉਨ੍ਹਾਂ ਦਾ ਧਰਮ ਮਾਰਗ ਬਣ ਜਾਂਦੀ ਹੈ। ...ਇਹ ਨੌਂ ਵਿਧੀਆਂ ਭਗਤੀ ਦੀਆਂ ਨੌਂ ਪੌੜੀਆਂ ਹਨ। ਹਰ ਇਕ ਪੌੜੀ ਉੱਤੇ ਰਸ ਹੈ ਤੇ ਜਿਸ ਵਿਧੀ ਵਿਚ ਜੋ ਭੀ ਭਗਤ ਲੱਗਾ ਹੈ, ਉਹ ਉਸੇ ਪੌੜੀ ਤੇ ਮਜ਼ਬੂਤ ਬੈਠਾ ਹੈ।
>
> ਅਗਲਾ ਕਦਮ ਉਸਨੂੰ ਚੁੱਕਣ ਦੀ ਕੋਈ ਹਵਸ ਨਹੀਂ। ਉਸ ਲਈ ਉਹ ਪੌੜੀ ਹੀ ਮੁਤਬੱਰਕ ਹੈ। ਉਹ ਹੀ ਉਸਦੀ ਮੰਜ਼ਿਲ ਹੈ। ਉਹੋ ਹੀ ਉਸ ਦਾ ਕਾਅਬਾ ਹੈ ...
>
> ਨਵਧਾ ਭਗਤੀ ਨੂੰ ਜ਼ਿਆਦਾ ਪੜਚੋਲਣ ਨਾਲ ਇਹ ਮਲੂਮ ਹੁੰਦਾ ਹੈ ਕਿ ਭਗਤੀ ਦੇ ਚਾਰ ਦਰਜੇ ਹਨ, ਜੋ ਨੌਂ ਪੌੜੀਆਂ ਵਿਚ ਵੰਡੇ ਹੋਏ ਹਨ। ਪਹਿਲੇ ਦਰਜੇ ਵਿਚ ਤ੍ਰੈ ਪੌੜੀਆਂ ਹਨ : ਸ੍ਰਵਣ, ਕੀਰਤਨ, ਸਿਮਰਨ। ਦੂਜੇ ਦਰਜੇ

ਵਿਚ ਤ੍ਰੈ ਪੌੜੀਆਂ ਹਨ ਚਰਨ-ਸੇਵਾ, ਅਰਚਾ ਅਰ ਬੰਦਨਾ। ਤੀਜੇ ਦਰਜੇ ਵਿਚ ਇਕ ਪੌੜੀ ਹੈ, 'ਦਾਸ-ਭਾਵ'। ਚੋਥੇ ਦਰਜੇ ਵਿਚ ਫੇਰ ਦੋ ਪੌੜੀਆਂ ਹਨ ਸਖਾ-ਭਾਵ ਅਰ ਆਤਮ ਨਿਵੇਦਨ (ਆਤਮਾ ਅਰਪਨਾ)।

ਪਹਿਲੇ ਦਰਜੇ ਉੱਤੇ (ਸ੍ਰਵਣ, ਕੀਰਤਨ ਤੇ ਸਿਮਰਨ ਨਾਲ) ਉਪਾਸ਼ਨਾ ਤਾਂ ਨਿਰਾਕਾਰ ਦੀ ਹੈ ਪਰ ਉਪਾਸਨਾ ਦਾ ਆਪਣਾ ਰੂਪ ਸਾਕਾਰ ਹੋ ਗਿਆ ਹੈ। ਨਤੀਜਾ ਇਹ ਹੁੰਦਾ ਹੈ ਕਿ ਨਿਰਗੁਣ ਏਸ ਆਕਾਰ ਵਾਲੀ ਭਗਤੀ ਵਿਚ ਸਰਗੁਣ ਦੀ ਝਲਕ ਮਾਰਨ ਲਗਦਾ ਹੈ। ਜਦ ਨਿਰਗੁਣ ਦੇ ਗੁਣ ਗਾਇਨ ਹੋਣ ਲਗੇ ਤਾਂ ਭਗਤ ਲਈ ਆਪੇ ਸਰਗੁਣ ਹੋ ਗਿਆ। ਜੋ ਨਿਰਾਕਾਰ ਸੀ ਉਹ ਇਸੇ ਤਰ੍ਹਾਂ ਗੁਣਾਕਾਰ ਹੋ ਜਾਂਦਾ ਹੈ।

ਭਗਤੀ ਦੇ ਦੂਸਰੇ ਦਰਜੇ ਵਿਚ ਫੇਰ ਸਾਕਾਰ ਰੂਪ ਦੀ ਬੰਦਗੀ ਹੈ। ਇਸ ਦੀਆਂ ਤ੍ਰੈ ਪੌੜੀਆਂ ਹਨ: ਚਰਨ ਸੇਵਾ, ਅਰਚਾ ਤੇ ਬੰਦਨਾ। ਇਹ ਦਰਜਾ ਉਹ ਟਿਕਾਣਾ ਹੈ, ਜਿੱਥੇ ਨਿਰਾਕਾਰ ਤਾਂ ਸਾਕਾਰ ਬਣਿਆ ਹੋਇਆ ਹੈ, ਪਰ ਪੂਜਾ ਉਸ ਦੀ ਉਪਾਸ਼ਕ ਨੂੰ ਨਿਰਗੁਣ ਭਾਵ ਵਿਚ ਲੀਨ ਕਰ ਰਹੀ ਹੈ।

ਪਹਿਲੇ ਦਰਜੇ ਉੱਤੇ ਤਾਂ ਭਗਤ ਨੇ ਨਿਰਗੁਣ ਨੂੰ ਸਰਗੁਣ ਕਰ ਲਿਆ ਸੀ; ਪਰ ਦੂਜੇ ਦਰਜੇ ਉੱਪਰ ਸਰਗੁਣ ਭਗਤ ਨੂੰ ਨਿਰਗੁਣਤਾ ਦੇ ਆਸ਼ੇ ਵਿਚ ਜਜ਼ਬ ਕਰ ਰਿਹਾ ਹੈ।

ਤੀਸਰਾ ਦਰਜਾ ਦਾਸ-ਭਾਵ ਦਾ ਹੈ। ਇਹ ਫ਼ਨਾਹ ਦੀ ਪੌੜੀ ਹੈ। ਹੰਕਾਰ ਦੀ ਕੰਧ ਟੁੱਟ ਜਾਂਦੀ ਹੈ। ਖ਼ੁਦੀ ਬੇਖ਼ੁਦ ਹੋ ਜਾਂਦੀ ਹੈ। ਦਾਸ-ਭਾਵ ਵਿਚ ਜਜ਼ਬ ਹੋਏ ਭਗਤ ਨੂੰ ਸ੍ਵਾਮੀ ਪ੍ਰਤੱਖ ਹੋ ਜਾਂਦਾ ਹੈ। ਦਾਸ-ਭਾਵ ਵਿਚ ਫ਼ਨਾਹ ਹੋਣਾ ਇਹ ਭਗਤੀ ਦਾ ਨਿਰਵਾਣ ਪਦ ਹੈ ਤੇ ਇਸ ਤੋਂ ਅੱਗੇ ਜੋ ਕੁੱਝ ਹੈ ਉਸ ਵੱਲ ਭਗਤ ਦੀ ਰੁਚੀ ਨਹੀਂ।"[23]

ਡਾਕਟਰ ਬਲਬੀਰ ਸਿੰਘ ਜੀ ਦੇ ਵਿਚਾਰ ਮਸਲੇ ਦੀ ਡੂੰਘਾਈ ਤਕ ਲੈ ਜਾਂਦੇ ਹਨ, ਤੇ ਅਸੀਂ ਅਨੁਭਵ ਕਰਦੇ ਹਾਂ ਕਿ ਗੁਰੂ ਨਾਨਕ ਜੀ ਦੀ ਮਹਿਮਾ ਕਰਨ ਵਾਲੇ ਕਵੀਆਂ ਦੀ ਦਸ਼ਾ ਭੀ ਉੱਪਰ ਦੱਸੇ ਭਗਤਾਂ ਵਾਲੀ ਹੈ। ਗੁਰੂ ਉਨ੍ਹਾਂ ਦੀਆਂ ਅੱਖਾਂ ਅੱਗੇ ਪ੍ਰਤੱਖ ਪੁਰਸ਼-ਰੂਪ ਭੀ ਹੈ ਤੇ ਪਾਰਬ੍ਰਹਮ ਰੂਪ ਭੀ। ਇਸ ਦ੍ਵੰਦ ਵਿਚ ਏਕਤਾ ਦੇ ਦਰਸ਼ਨ ਮਨ ਨੂੰ ਵਿਸਮਾਦ ਦੀ ਲੋਰ ਵਿਚ ਮਗਨ ਕਰ ਦਿੰਦੇ ਹਨ ਤੇ ਜ਼ਬਾਨ ਨੂੰ ਗੁੰਗੀ। ਇਹ ਕਬੀਰ ਦੇ "ਕਹੁ ਕਬੀਰ ਗੂੰਗੇ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ"[24] ਵਾਲੀ ਦਸ਼ਾ ਹੈ। ਕਾਵਿ-ਸ਼ਾਸਤਰ ਦੇ ਸਿਆਣੇ ਇਸ ਗੂੰਗੀ ਅਵਸਥਾ ਦੇ ਵਰਣਨ ਨੂੰ ਕਵਿਤਾ ਦੀ ਸਿਖਰ ਮੰਨਦੇ ਆਏ ਹਨ, ਕਿਉਂਕਿ ਅਜਿਹਾ ਵਰਣਨ 'ਇਲਹਾਮ' ਦੀਆਂ ਸਰਹੱਦਾਂ ਨੂੰ ਛੂਹ ਲੈਂਦਾ ਹੈ, ਉਸ ਵਿਚਲਾ ਦਾਸ-ਭਾਵ ਉੱਨਤੀ ਕਰਕੇ ਸਖਾ-ਭਾਵ ਤਕ ਅਪੱੜ ਜਾਂਦਾ ਹੈ ਤੇ ਉਹ ਜੋ ਕੁੱਝ

---

23. ਬਲਬੀਰ ਸਿੰਘ, (ਡਾ.), 'ਕਲਮ ਦੀ ਕਰਾਮਾਤ', ਪੰਨਾ ੧੦੪-੧੦੬.
24. ਗਉੜੀ ਕਬੀਰ, (੪/੭/੫੧)

ਭੀ ਮੂੰਹੋਂ ਕੱਢਦਾ ਹੈ, ਸੱਚ ਹੁੰਦਾ ਹੈ ।[25]

ਜਿਵੇਂ ਮੈਂ ਉੱਪਰ ਕਹਿ ਆਇਆ ਹਾਂ ਕਿ ਇਨ੍ਹਾਂ ਕਵੀਆਂ ਵਿਚ ਕੁੱਝ ਕੇਵਲ ਰਸਮੀ ਤੌਰ ਦੀ ਬੰਦਨਾ ਕਰਨ ਵਾਲੇ ਭੀ ਹੋਣਗੇ, ਉਵੇਂ ਹੀ ਕਿਹਾ ਜਾ ਸਕਦਾ ਹੈ ਕਿ ਕੁੱਝ ਸੱਚੀ ਨਿਸ਼ਠਾ ਵਾਲੇ ਭਗਤ ਭੀ ਹੋਣਗੇ, ਜਿਨ੍ਹਾਂ ਦੀ ਬਾਣੀ ਵਿੱਚੋਂ ਉਸ 'ਤੂੰ ਹੀ ਤੂੰ' ਦੀ ਧੁਨ ਵਿਚ ਸੁਰ ਹੋਈਆਂ ਆਤਮਾਵਾਂ ਨੂੰ ਇਲਾਹੀ ਨਾਦ ਦਾ ਸੁਆਦ ਆਵੇਗਾ ਤੇ ਸਾਹਿੱਤ ਦੇ ਪਾਰਖੂਆਂ ਨੂੰ ਉੱਤਮ-ਸਾਹਿਤ ਦਾ ਰਸ ਮਿਲ ਜਾਵੇਗਾ । ਬਾਕੀ ਦੀਆਂ ਰਚਨਾਵਾਂ ਚੰਗੀ ਛੰਦਾ-ਬੰਦੀ ਦੇ ਨਮੂਨੇ ਹੀ ਸਹੀ । ਤੇ ਕੁੱਝ ਨਮੂਨੇ ਆਪਣੇ ਖ਼ਾਸ ਸ਼ਬਦ-ਪ੍ਰਯੋਗਾਂ ਜਾਂ ਭਾਸ਼ਾ ਦੇ ਵਿਚਿੱਤਰ ਰੂਪਾਂ ਲਈ ਮਹਤ੍ਵ ਵਾਲੇ ਸਿੱਧ ਹੋ ਸਕਦੇ ਹਨ ।

ਇਸ ਸੰਗ੍ਰਹਿ ਨਾਲ ਜਿੱਥੇ ਇਕ ਬੰਨੇ ਗੁਰੂ ਨਾਨਕ ਦੇ ਜਸ ਦਾ ਬਹੁ-ਭਾਂਤੀ ਸਰੂਪ ਹਿੰਦੀ ਕਵਿਤਾ ਦੇ ਤਿੰਨ-ਸੌ-ਸਾਲਾ-ਵਿਕਾਸ ਵਿਚ ਸਾਹਮਣੇ ਆਇਆ ਹੈ, ਉੱਥੇ ਅਨੇਕਾਂ ਹਿੰਦੀ ਕਵੀਆਂ ਦੀ ਹੋਂਦ ਭੀ ਪੰਜਾਬੀ ਪਾਠਕਾਂ ਦੇ ਸਾਹਮਣੇ ਆਈ ਹੈ । ਇਨ੍ਹਾਂ ਸੌ ਤੋਂ ਉੱਪਰ ਕਵੀਆਂ ਵਿੱਚੋਂ ਕਿੰਨੇ ਹੀ ਅਜਿਹੇ ਹਨ, ਜਿਨ੍ਹਾਂ ਦੇ ਨਾਮ ਤਕ ਤੋਂ ਪੰਜਾਬ ਦੇ ਸਾਹਿਤ ਦਾ ਇਤਿਹਾਸ ਵਾਕਿਫ਼ ਨਹੀਂ ਹੈ । ਸੰਭਵ ਹੈ, ਕਈਆਂ ਬਾਰੇ ਕੁੱਝ ਭੁਲੇਖੇ ਭੀ ਦੂਰ ਹੋਣ । ਇਹ ਭੀ ਹੋ ਸਕਦਾ ਹੈ ਕਿ ਸੰਪਾਦਕ ਦੀ ਸੀਮਿਤ ਜਾਣਕਾਰੀ ਕਾਰਨ ਕੁੱਝ ਨਵੇਂ ਭੁਲੇਖੇ ਪੈ ਭੀ ਗਏ ਹੋਣਗੇ । ਭੁੱਲਾਂ ਤੇ ਭੁਲੇਖਿਆਂ ਦੇ ਸੁਧਾਰ ਲਈ ਦਿੱਤੇ ਸੁਝਾਵਾਂ ਦਾ ਸੰਪਾਦਕ ਸਦਾ ਲਈ ਸ਼ੁਕਰ-ਗੁਜ਼ਾਰ ਰਹੇਗਾ, ਕਿਉਂਕਿ ਉਸ ਦਾ ਦ੍ਰਿੜ੍ਹ ਨਿਸ਼ਚਾ ਹੈ ਕਿ 'ਕੋਈ ਲਿਖਾਰੀ ਸਾਰੇ ਹੀ ਦਰੁਸਤ ਖ਼ਿਆਲ ਲੈ ਕੇ ਨਹੀਂ ਜੰਮਿਆ, ਕੋਈ ਗ੍ਰੰਥ ਐਸਾ ਨਹੀਂ ਜਿਸ ਦੇ ਛਿਦ੍ਰ ਤੁਸੀਂ ਲੱਭ ਨਾ ਸਕੋ ।'[26]

---

25. ਨਾਨਕ ਦਾਸ ਮੁਖ ਤੇ ਜੋ ਬੋਲੈ ਈਹਾਂ ਊਹਾਂ ਸਚੁ ਹੋਵੈ ॥ ਧਨਾਸਰੀ, ੫ ਗੁ. ਗ੍ਰ. ਪੰਨਾ ੬੮੨
26. ਬਲਬੀਰ ਸਿੰਘ, (ਡਾ.) 'ਰਾਗ ਮਾਲਾ ਦਾ ਮਸਲਾ', ਅੰਮ੍ਰਿਤਸਰ 1919, ਪੰਨਾ ੭੮.

# ਆਭਾਰ

ਜਿਨ੍ਹਾਂ ਲਾਇਬ੍ਰੇਰੀਆਂ ਅਤੇ ਵਿਅਕਤੀਆਂ ਦੇ ਨਿੱਜੀ ਸੰਗ੍ਰਿਹ ਵਿਚ ਸਾਂਭੇ ਹੱਥ ਲਿਖਤ ਜਾਂ ਪ੍ਰਕਾਸ਼ਿਤ ਗ੍ਰੰਥਾਂ ਵਿੱਚੋਂ ਇਸ ਸੰਗ੍ਰਿਹ ਲਈ ਸਾਮਗ੍ਰੀ ਇਕੱਤਰ ਕੀਤੀ ਗਈ ਹੈ ; ਉਨ੍ਹਾਂ ਦੀ ਖੁਲ੍ਹ-ਦਿਲੀ ਤੇ ਮਿਲਵਰਤੋਂ ਲਈ ਸੰਪਾਦਕ ਸਿਰ ਧੰਨਵਾਦ ਦੀ ਦੇਣਦਾਰੀ ਹੈ ।

ਇਕੱਤਰ ਕੀਤੀਆਂ ਰੱਚਨਾਵਾਂ ਨੂੰ ਵਰਤਣ ਦੀ ਆਗਿਆ ਦੇਣ ਲਈ ਵਿਭਾਗ ਸਿੱਖ ਰੈਫਰੈਨਸ ਲਾਇਬ੍ਰੇਰੀ, ਅਮ੍ਰਿਤਸਰ, ਖ਼ਾਲਸਾ ਕਾਲਜ ਲਾਇਬ੍ਰੇਰੀ, (ਸਿੱਖ-ਇਤਿਹਾਸਕ-ਖੋਜ ਸ਼ਾਖਾ) ਅਮ੍ਰਿਤਸਰ, ਪੰਜਾਬ ਸਰਕਾਰ ਦਾ ਪੁਰਾਤਤ੍ਵ ਵਿਭਾਗ, ਪਟਿਆਲਾ, ਪੰਜਾਬ ਸਰਕਾਰ ਦਾ ਭਾਸ਼ਾ ਵਿਭਾਗ, ਪਟਿਆਲਾ ਤੇ ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ, ਦਾ ਵਿਸ਼ੇਸ਼ ਰੂਪ ਵਿਚ ਰਿਣੀ ਹੈ ।

ਵਰਤੀ ਗਈ ਸਾਮਗ੍ਰੀ ਦੇ ਨਾਲ ਹਰ ਥਾਂ ਉਸਦਾ ਸ੍ਰੋਤ ਦੱਸਣ ਦਾ ਜਤਨ ਕੀਤਾ ਗਿਆ ਹੈ, ਫੇਰ ਭੀ ਜੇ ਕਿਧਰੇ ਕੋਈ ਨਾਮ ਦਰਜ ਹੋਣੋਂ ਰਹਿ ਗਿਆ ਹੋਵੇ ਜਾਂ ਕੋਈ ਉਕਾਈ ਹੋ ਗਈ ਹੋਵੇ ਜਾਂ ਕੋਈ ਹਵਾਲਾ ਕਿਸੇ ਭੁਲੇਖੇ ਕਾਰਨ ਗ਼ਲਤ ਦਰਜ ਹੋ ਗਿਆ ਹੋਵੇ ਤਾਂ ਉਸ ਲਈ ਸੰਪਾਦਕ ਖ਼ਿਮਾ ਦਾ ਜਾਚਕ ਹੈ ।

# ਸੰਕੇਤਾਵਲੀ

| | |
|---|---|
| ਆ.ਇ. | ਹਿੰਦੀ ਸਾਹਿੱਤਯ ਕਾ ਆਲੋਚਨਾਤਮਕ ਇਤਿਹਾਸ । |
| ਔਕ. ਪਰਿ. | ਔਕਸਫੋਰਡ ਹਿੰਦੀ ਸਾਹਿੱਤਯ ਪਰਿਚਾਯਕ । |
| ਸਾ. ਕੋ. | ਸਾਹਿਤਯ ਕੋਸ਼ (ਹਿੰਦੀ)। |
| ਸਿ.ਰੈ.ਲਾ. | ਸਿੱਖ ਰੈਫ਼ਰੈਨਸ ਲਾਇਬ੍ਰੇਰੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅਮ੍ਰਿਤਸਰ। |
| ਸੂ ਪ੍ਰ. | ਗੁਰ ਪ੍ਰਤਾਪ ਸੂਰਯ । |
| ਸੈ.ਪ.ਲਾ. | ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ । |
| ਸੰ.ਸ਼.ਸਾ. | ਸੰਕਸ਼ਿਪਤ ਹਿੰਦੀ ਸ਼ਬਦ ਸਾਗਰ । |
| ਹਰਿ. ਪੁ. | ਹਰਿਵੰਸ਼ ਪੁਰਾਣ । |
| ਹਿੰ.ਸ਼.ਸਾ. | ਹਿੰਦੀ ਸ਼ਬਦ ਸਾਗਰ । |
| ਹਿੰ.ਵ. | ਹਿੰਦੂ ਵਰਲਡ । |
| ਹਿੰ.ਵਿ.ਕੋ. | ਹਿੰਦੀ ਵਿਸ਼ਵ ਕੋਸ਼ । |
| ਕ.ਡਿਕ. | ਏ ਕਲਾਸੀਕਲ ਡਿਕਸ਼ਨਰੀ ਆਫ਼ ਇੰਡੀਆ । |
| ਕੋਹਲੀ | ਪੰਜਾਬ ਯੂਨੀਵਰਸਿਟੀ, ਪੰਜਾਬੀ ਸਾਹਿੱਤ ਦਾ ਇਤਿਹਾਸ । |
| ਖਾ.ਕਾ. | ਸਿੱਖ ਹਿਸਟਰੀ ਰੀਸਰਚ ਵਿਭਾਗ, ਖ਼ਾਲਸਾ ਕਾਲਜ, ਅਮ੍ਰਿਤਸਰ । |
| ਗੁ.ਗ੍ਰੰ. | ਸ੍ਰੀ ਗੁਰੂ ਗ੍ਰੰਥ ਸਾਹਿਬ ਜੀ । |
| ਗੁ.ਨਾ.ਯੂ. | ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ (ਹੱਥ ਲਿਖਤਾਂ ਤੇ ਦੁਰਲੱਭ ਪੁਸਤਕਾਂ), ਅਮ੍ਰਿਤਸਰ । |
| ਗੁ.ਬਿ.੬. | ਗੁਰ ਬਿਲਾਸ ਪਾਤਸ਼ਾਹੀ ੬. |
| ਗਿ.ਕੋ. | ਗਿਆਨ ਸ਼ਬਦ ਕੋਸ਼ । |
| ਚ.ਵਿ. | ਚਰਨ ਹਰਿ ਵਿਸਥਾਰ । |
| ਚੰ.ਬਾ. | ਚੰਦ੍ਰ ਕਾਂਤ ਬਾਲੀ, ਪੰਜਾਬ ਪ੍ਰਾਂਤੀਯ ਹਿੰਦੀ ਸਾਹਿੱਤਯ ਕਾ ਇਤਿਹਾਸ । |
| ਡਿਕ.ਹਿੰ.ਮਾ. | ਏ ਕਲਾਸੀਕਲ ਡਿਕਸ਼ਨਰੀ ਆਫ ਹਿੰਦੂ ਮਾਈਥੋਲੋਜੀ । |
| ਤੁ.ਸ਼.ਸਾ. | ਤੁਲਸੀ ਸ਼ਬਦ ਸਾਗਰ । |
| ਦ.ਗ੍ਰੰ. | ਦਸਮ ਗ੍ਰੰਥ । |

| | |
|---|---|
| ਦੋ.ਕੋ. | ਦੋਹਾ ਕੋਸ਼ । |
| ਪੁਰਾ.ਲੇ. | ਪੰਜਾਬ ਸਰਕਾਰ ਪੁਰਾਲੇਖ ਵਿਭਾਗ, ਪਟਿਆਲਾ । |
| ਪੰ.ਹ.ਲਿ. | ਪੰਜਾਬੀ ਹੱਥ ਲਿਖਤਾਂ ਦੀ ਸੂਚੀ, ਦੋ ਭਾਗ । |
| ਪੰ.ਯੂ. | ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ (ਹੱਥ-ਲਿਖਤਾਂ ਸੈਕਸ਼ਨ) । ਚੰਡੀਗੜ੍ਹ |
| ਪੰ.ਯੂ.ਪ. | ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ । |
| ਬ੍ਰਿ.ਕੋ. | ਬ੍ਰਿਹਤ ਹਿੰਦੀ ਕੋਸ਼ । |
| ਭਾ.ਕੋ. | ਭਾਸ਼ਾ ਸ਼ਬਦ ਕੋਸ਼ । |
| ਭਾਗਵ. | ਸ੍ਰੀ ਮਦ ਭਾਗਵਤ । |
| ਭਾ.ਵਿ. | ਭਾਸ਼ਾ ਵਿਭਾਗ, ਪੰਜਾਬ ਸਰਕਾਰ, ਰੈਫ਼ਰੈਨਸ ਲਾਇਬ੍ਰੇਰੀ । ਪਟਿਆਲਾ । |
| ਮਹਾ.ਕੋ. | ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ । |
| ਮ.ਪ੍ਰ. | ਮਹਿਮਾ ਪ੍ਰਕਾਸ਼ (ਸੰਪਾ.) ਗੋਬਿੰਦ ਸਿੰਘ ਲਾਂਬਾ । |
| ਮਾ.ਹਿੰ.ਕੋ. | ਮਾਨਕ ਹਿੰਦੀ ਕੋਸ਼ । |
| ਮੋ.ਵਿ. | ਮੋਨੀਅਰ ਵਿਲੀਅਮਜ਼, ਸੰਸਕ੍ਰਿਤ ਇੰਗਲਿਸ਼ ਡਿਕਸ਼ਨਰੀ । |
| ਰਾ.ਕੋ. | ਰਾਜਸਥਾਨੀ ਕੋਸ਼ । |

# ੧. ਭਾਈ ਗੁਰਦਾਸ ਭੱਲਾ
## (ਰਚਨਾ 1581-1604 ਈ.)

ਭਾਈ ਗੁਰਦਾਸ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜਿਆਂ ਵਿੱਚੋਂ ਸਨ ; 1579 ਈ. ਵਿਚ ਗੁਰੂ ਰਾਮਦਾਸ ਜੀ ਦੇ ਸਿੱਖ ਹੋਏ ਅਤੇ ਗੁਰੂ ਹਰਗੋਬਿੰਦ ਜੀ ਦੇ ਸਮੇਂ, ਲੰਮੀ ਉਮਰ ਭੋਗ ਕੇ ਗੋਇੰਦਵਾਲ ਵਿਚ ਸਰੀਰ ਤਿਆਗਿਆ ।[1]

ਭਾਈ ਸਾਹਿਬ ਦੇ ਜਨਮ ਤੇ ਸ੍ਵਰਗਵਾਸ ਦੀਆਂ ਤਾਰੀਖ਼ਾਂ ਬਾਰੇ ਵਿਦਵਾਨ ਇਕ ਮਤਿ ਨਹੀਂ । ਸ੍ਵਰਗਵਾਸੀ ਸ. ਰਣਧੀਰ ਸਿੰਘ ਨੇ ਇਨ੍ਹਾਂ ਦਾ ਜਨਮ ਦਾ ਸਾਲ 1551 ਈ. ਅਤੇ ਸ੍ਵਰਗਵਾਸ 1635 ਈ. ਵਿਚ ਹੋਇਆ ਮੰਨਿਆ ਹੈ ।[2] ਗੁਰਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ ਦੇਹਾਂਤ ਦਾ ਸਾਲ 1629 ਈ. ਬਣਦਾ ਹੈ ।[3] ਭਾਈ ਕਾਨ੍ਹ ਸਿੰਘ ਨੇ ਸਨ 1936 ਦਿੱਤਾ ਹੈ ।[4] ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਇਨ੍ਹਾਂ ਦੀ ਜੀਵਨ-ਸੀਮਾ ਬਾਰੇ ਨਿਸ਼ਚਿਤ ਮਤਿ ਸਥਾਪਿਤ ਨਾ ਕਰਕੇ 1545-1637 ਈ. ਦੇ ਵਿਚਕਾਰ ਆਪ ਦੀ ਹੋਂਦ ਅਨੁਮਾਨੀ ਹੈ ।[5] ਡਾ. ਰਤਨ ਸਿੰਘ ਜੱਗੀ ਨੇ ਪਹਿਲਾਂ ਇਨ੍ਹਾਂ ਦੀ ਜੀਵਨ ਅਵਧੀ 1558-1637 ਮੰਨੀ ਸੀ[6] ਪਰ ਹੁਣ 1551-1629 ਈ. ਦੇ ਪੱਖ ਵਿਚ ਹਨ ।[7]

ਭਾਈ ਸਾਹਿਬ ਗੁਰਮਤਿ ਦੇ ਪ੍ਰਚਾਰਕ ਦੀ ਹੈਸੀਅਤ ਵਿਚ ਚੋਖਾ ਸਮਾਂ ਆਗਰੇ ਅਤੇ ਬਨਾਰਸ ਆਦਿ ਭੀ ਰਹੇ ਸਨ ।[8] ਸੰਭਵ ਹੈ ਕਿ ਇਸੇ ਕਾਲ ਵਿਚ ਆਪ ਨੇ ਕਬਿੱਤ ਸਵੱਈਏ ਰਚੇ ਸਨ, ਜਿਨ੍ਹਾਂ ਵਿੱਚੋਂ 675 ਕਬਿੱਤ-ਸਵੱਈਏ ਹੁਣ ਤਕ ਪ੍ਰਕਾਸ਼ਿਤ ਹੋ ਚੁੱਕੇ ਹਨ[9], ਪਰ

---

1. ਮਹਾ. ਕੋ. ਪੰਨਾ 311.
2. ਰਣਧੀਰ ਸਿੰਘ, 'ਜੀਵਨ ਭਾਈ ਗੁਰਦਾਸ', (ਟਾਈਪ ਕਾਪੀ),
3. ਗੁ. ਬਿ. ੬., 1968 ਪੰਨਾ 396.
4. ਮਹਾਂ. ਕੋ., ਪੂਰਬ ਲਿਖਤ
5. ਕਬਿੱਤ ਭਾਈ ਗੁਰਦਾਸ : ਦੂਸਰਾ ਸਕੰਧ, (ਸੰਪਾ.) ਭਾਈ ਵੀਰ ਸਿੰਘ ਅਮ੍ਰਿਤਸਰ, 1940, ਪੰਨਾ 25 ਤੇ 83, ਮੁਖਬੰਧ
6. ਰਤਨ ਸਿੰਘ ਜੱਗੀ, (ਡਾ.), 'ਵਾਰਾਂ ਭਾਈ ਗੁਰਦਾਸ : ਸ਼ਬਦ ਅਨੁਕ੍ਰਮਣਿਕਾ ਤੇ ਕੋਸ਼,' ਪਟਿਆਲਾ, 1966, ਨਿਵੇਦਨ ਪੰਨਾ 'ਖ'
7. ਓਹੀ, ਭਾਈ ਗੁਰਦਾਸ: ਜੀਵਨ ਤੇ ਰਚਨਾ, ਪਟਿਆਲਾ, 1975 ਪੰਨਾ 10 ਤੇ 25.
8. ਚੰ. ਬਾ. ਪੰਨਾ 247.
9. ਪਹਿਲਾਂ ਕੇਵਲ 556 ਛੰਦ ਮਿਲਦੇ ਸਨ, ਫੇਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਇਕ ਹੋਰ ਪੁਰਾਣੀ ਸੈਂਚੀ ਵਿੱਚੋਂ ਲੱਭ ਕੇ 119 ਕਬਿੱਤ, 'ਕਬਿੱਤ ਭਾਈ ਗੁਰਦਾਸ,' ਦੂਸਰਾ ਸਕੰਧ ਨਾਉਂ ਹੇਠ, 1940 ਵਿਚ ਖ਼ਾਲਸਾ ਸਮਾਚਾਰ ਪ੍ਰੈਸ, ਅਮ੍ਰਿਤਸਰ ਤੋਂ ਛਪਵਾਏ ।

ਇਨ੍ਹਾਂ ਵਿਚ ਗੁਰੂ ਨਾਨਕ ਤੋਂ ਗੁਰੂ ਅਮਰਦਾਸ ਜੀ ਤਕ ਦੀ ਵਿਚਾਰਧਾਰਾ ਦਾ ਹੀ ਕਾਵਿ-ਵਿਸ਼ਲੇਸ਼ਣ ਦੇਖ ਕੇ ਅਨੁਮਾਨ ਹੁੰਦਾ ਹੈ ਕਿ ਅਜੇ ਕੁੱਝ ਹੋਰ ਛੰਦ ਮਿਲਣੇ ਬਾਕੀ ਹਨ। ਡਾ. ਤਾਰਨ ਸਿੰਘ ਜੀ ਨੇ ਕਬਿੱਤ-ਸਵੱਈਆਂ ਦਾ ਰਚਨਾ ਕਾਲ 1574-1581 ਈ. ਅਨੁਮਾਨਿਆ ਹੈ। 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਦੇ ਕਰਤਾ ਅਨੁਸਾਰ ਕਬੱਤਿ ਸਵੱਈਆਂ ਦੀ ਰੱਚਨਾ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਕਾਲ ਵਿਚ ਹੀ ਹੋਈ ਸੀ।[10]

ਕਬਿੱਤ ਸਵੱਈਏ ਬ੍ਰਿਜ ਭਾਖਾ ਵਿਚ ਹਨ, ਇਨ੍ਹਾਂ ਤੋਂ ਬਿਨਾਂ ਪੰਜਾਬੀ ਵਿਚ ਭੀ ਆਪ ਦੀਆਂ ਰਚੀਆਂ 40 ਵਾਰਾਂ ਮਿਲਦੀਆਂ ਹਨ, ਜਿਨ੍ਹਾਂ ਵਿਚ ਪਹਿਲੀ ਤੋਂ ਛੇਵੀਂ ਪਾਤਸ਼ਾਹੀ ਤਕ ਦਾ ਵਰਣਨ ਤੇ ਗੁਰੂ ਅਰਜਨ ਤਕ ਦੀ ਬਾਣੀ ਦਾ ਭਾਵ ਪ੍ਰਤੱਖ ਹੈ।[11] ਪੰਜਾਬੀ ਸਾਹਿੱਤ ਦੇ ਇਤਿਹਾਸ ਵਿਚ ਇਨ੍ਹਾਂ ਵਾਰਾਂ ਦੀ ਥਾਂ ਬੇਜੋੜ ਹੈ। ਆਪ ਦੀ ਗੁਰੂ-ਭਗਤੀ, ਸ਼ਰਧਾ, ਤੇ ਗੁਰਬਾਣੀ ਦੀ ਸੂਝ ਬੇਮਿਸਾਲ ਸੀ। ਆਪ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਲਿਖਾਰੀ ਸਨ। ਆਪ ਨੂੰ "ਗੁਰੂਬਾਣੀ ਦਾ ਵਿਆਸ" ਕਿਹਾ ਜਾਂਦਾ ਹੈ। ਆਪ ਦੀ ਬਾਣੀ "ਗੁਰੂ ਬਾਣੀ ਦੀ ਕੁੰਜੀ"[12] ਸਦਾਉਂਦੀ ਤੇ ਗੁਰੂ ਦਰਬਾਰ ਵਿਚ ਗਾਈ ਜਾ ਸਕਦੀ ਹੈ। ਆਪ ਤੋਂ ਬਿਨਾਂ ਇਹ ਸਤਿਕਾਰ ਭਾਈ ਨੰਦ ਲਾਲ ਦੀ ਬਾਣੀ ਨੂੰ ਹੀ ਹਾਸਿਲ ਹੈ।

ਭਾਈ ਗੁਰਦਾਸ ਦੀ ਹਿੰਦੀ ਰੱਚਨਾ ਦਾ ਵਿਸ਼ਾ ਗੁਰੂ ਭਗਤੀ, ਗੁਰ-ਸਿੱਖ ਮਹਿਮਾ, ਗੁਰ-ਉਪਦੇਸ਼ ਮਹਿਮਾ ਅਤੇ ਗੁਰੂ-ਚਰਨਾਂ ਵਿਚ ਆਤਮ-ਸਮਰਪਣ ਦੀ ਮਹਿਮਾ ਹੈ। ਮਧੁਰਾ-ਭਗਤੀ ਅਤੇ ਸਮਕਾਲੀ ਰੀਤਿ-ਕਾਵਿ ਦੀ ਛਾਇਆ, ਨਾਇਕ-ਨਾਇਕਾ ਭੇਦ, ਦੂਤੀ, ਮਾਨ ਆਦਿ ਦੇ ਸੁਘੜ ਵਰਣਨ ਵਿੱਚੋਂ ਝਲਕਦੀ ਹੈ। ਆਪ ਨੇ ਮੁਕਤਕ ਕਬਿੱਤ-ਸਵੱਈਆ ਸ਼ੈਲੀ ਨੂੰ ਪੰਜਾਬ ਦੇ ਹਿੰਦੀ-ਸਾਹਿਤ ਦੀ ਪ੍ਰਮੁਖ ਸ਼ੈਲੀ ਬਣਾਉਣ ਵਿਚ ਬਹੁਤ ਕੁੱਝ ਸ਼ਹਿ ਦਿੱਤੀ।

ਆਪ ਦੀ ਭਾਸ਼ਾ ਆਗਰੇ ਦੇ ਆਸ ਪਾਸ ਦੀ ਬ੍ਰਿਜ-ਭਾਸ਼ਾ ਹੈ ਜਿਸ ਵਿਚ ਸਰਲ ਪੰਜਾਬੀ ਪ੍ਰਯੋਗ ਘੁਲੇ ਮਿਲੇ ਹਨ।

ਆਪ ਦੀ ਰਚਨਾ ਵਿਚ ਭਗਤੀ ਭਾਵ ਦੀ ਪ੍ਰਧਾਨਤਾ ਦੇਖ ਕੇ ਆਪ ਦੀ ਰਚਨਾ ਦਾ ਪ੍ਰਮੁਖ ਰਸ "ਸ਼ਾਂਤ" ਮੰਨਿਆ ਗਿਆ ਹੈ।[13] ਨਾਇਕਾ-ਨਾਇਕ ਦਾ, ਜਿੱਥੇ ਕਿਧਰੇ ਚਿਤ੍ਰਣ ਹੈ, ਉਸ ਵਿਚ ਪੂਰਣ ਸੰਜਮ ਹੈ ਜਿਸ ਕਾਰਨ ਆਪ ਦਾ ਸ਼ਿੰਗਾਰ ਵਰਣਨ, ਉੱਜਲ ਰਸ ਦਾ ਉੱਤਮ ਨਮੂਨਾ ਹੈ।

ਗੁਰੂ ਨਾਨਕ ਦੀ ਮਹਿਮਾ ਦਾ ਛੰਦ ਆਪ ਦੇ ਕਬਿੱਤ ਸਵੱਈਆ ਦੇ ਮੰਗਲ-ਖੰਡ ਵਿੱਚੋਂ ਲਿਆ ਗਿਆ ਹੈ ਜਿਸ ਵਿਚ ਆਪ ਨੇ ਗੁਰੂ ਨਾਨਕ ਨੂੰ ਪਾਰਬ੍ਰਹਮ ਦਾ ਸ੍ਵਰੂਪ ਮੰਨਿਆ ਹੈ।

---

10. ਕੋਹਲੀ, ਪੰਨਾ 342; ਗੁ: ਬਿ: ੬ ਪੂਰਬੋਕਤ,
11. ਉਹੀ
12. ਸੂ.ਪ੍ਰ. 1963, ਪੰਨਾ 2046.
13. ਮਨਮੋਹਨ ਸਹਿਗਲ (ਡਾ.), "ਭਾਈ ਗੁਰਦਾਸ ਔਰ ਉਨ ਕੀ ਹਿੰਦੀ ਰਚਨਾ," (ਹਿੰਦੀ), ਸਪਤ ਸਿੰਧੂ, ਪਟਿਆਲਾ, ਸਤੰਬਰ ਅੰਕ, 1965, ਪੰਨਾ 66.

## ਪਾਰਬ੍ਰਹਮ ਪੂਰਨਬ੍ਰਹਮ

ਅਬਿਗਤਿ ਅਲਖ ਅਭੇਵ, ਅਗਮ ਅਪਾਰ ਅਨੰਤ ਗੁਰੂ ।
ਸਤਿਗੁਰ ਨਾਨਕ ਦੇਵ, ਪਾਰਬ੍ਰਹਮ ਪੂਰਨ ਬ੍ਰਹਮ ॥੪॥
ਅਗਮ ਅਪਾਰ ਅਨੰਤ ਗੁਰ, ਅਬਿਗਤ ਅਲਖ ਅਭੇਵ ।
ਪਾਰਬ੍ਰਹਮ ਪੂਰਨ ਬ੍ਰਹਮ, ਸਤਿਗੁਰੂ ਨਾਨਕ ਦੇਵ ॥੫॥
ਸਤਿਗੁਰੁ ਨਾਨਕ ਦੇਵ, ਦੇਵ ਦੇਵੀ ਸਭ ਧਿਆਵਹਿ ।
ਨਾਦ ਬਾਦ ਬਿਸਮਾਦ, ਰਾਗ-ਰਾਗਨਿ ਗੁਨ ਗਾਵਹਿ ॥
ਸੁੰਨ ਸਮਾਧਿ ਅਗਾਧਿ, ਸਾਧ ਸੰਗਤਿ ਸਪਰੰਪਰ ॥
ਅਬਿਗਤ ਅਲਖ ਅਭੇਵ, ਅਗਮ ਅਪਰਮਿਤ ਅਪਰੰਪਰ ॥੬॥

[ਅਰਥ : ਜੋ ਸੂਝ ਦੀ ਪਕੜ ਤੋਂ ਪਰੇ ਹੈ, ਜੋ ਲਖਿਆ ਨਹੀਂ ਜਾਂਦਾ, ਜਿਸ ਦੀ ਨਿਖੇੜ ਨਹੀਂ ਹੁੰਦੀ, ਜਿਸ ਤਕ ਪਹੁੰਚ ਨਹੀਂ, ਜਿਸ ਦਾ ਪਾਰ ਕੋਈ ਨਹੀਂ, ਜਿਸ ਦਾ ਅੰਤ ਨਹੀਂ ਹੈ, ਤੇ ਜੋ ਗੌਰਵ ਵਾਲਾ ਹੈ,

ਉਹ ਸਤਿਗੁਰੂ ਨਾਨਕ ਦੇਵ ਪਾਰਬ੍ਰਹਮ ਪੂਰਨ ਬ੍ਰਹਮ ਹੈ ॥੪॥

ਜੋ ਅਪਹੁੰਚ ਹੈ, ਜਿਸ ਦਾ ਪਾਰਾਵਾਰ ਕੋਈ ਨਹੀਂ, ਜੋ ਬੇਅੰਤ ਹੈ, ਜੋ ਗੌਰਵ ਵਾਲਾ ਹੈ, ਤੇ ਜਾਣਿਆ ਨਹੀਂ ਜਾ ਸਕਦਾ, ਨਿਖੇੜਿਆ ਨਹੀਂ ਜਾਂਦਾ,

(ਉਹ) ਪਾਰਬ੍ਰਹਮ ਪੂਰਨ ਬ੍ਰਹਮ (ਹੀ) ਸਤਿਗੁਰੂ ਨਾਨਕ ਦੇਵ ਹੈ ॥੫॥

ਸਤਿਗੁਰ ਨਾਨਕ ਦੇਵ ਨੂੰ ਦੇਵੀਆਂ ਦੇਵਤੇ ਸਭ ਧਿਆਉਂਦੇ ਹਨ ।

(ਸਾਰੇ) ਨਾਦ (ਦੇ ਪ੍ਰਕਾਰ), (ਸਾਰੇ) ਮਤਿ-ਮਤਾਂਤਰ; ਬਿਸਮਾਦ (ਦੇ ਸਭ ਰੂਪ), ਰਾਗ ਰਾਗਣੀਆਂ, ਆਦਿ ਉਸ ਦੇ ਗੁਣ ਗਾਉਂਦੇ ਹਨ ।

ਉਹ ਸੁੰਨ ਸਮਾਧਿ (ਵਿਚ ਵੀ ਹੈ) ਤੇ ਪਰੰਪਰਾ ਤੋਂ ਅਗਾਧਿ ਸਾਧ ਸੰਗਤਿ ਵਿਚ ਵੀ ਹੈ ॥

ਉਹ ਸੂਝ ਤੋਂ ਪਰੇ, ਲਖਣ-ਸ਼ਕਤੀ ਤੋਂ ਦੂਰ, ਭੇਦ-ਵੰਡ ਤੋਂ ਆਜ਼ਾਦ, ਅਪਹੁੰਚ ਤੇ ਗਿਣਤੀ ਮਿਣਤੀ ਦੀ ਪਹੁੰਚ ਤੋਂ ਪਰੇ ਹੈ ॥੬॥]

# ੨. ਸਾਧੂ ਜਨ
## (ਜਨਮ 1571 ਈ.)

ਸਾਧੂ ਜਨ ਦੇ ਜੀਵਨ ਬਾਰੇ ਭਰੋਸੇ-ਯੋਗ ਨਿਖਰਵੇਂ ਸਮਾਚਾਰ ਨਹੀਂ ਮਿਲਦੇ।[1] ਉਸਦੀ ਆਪਣੀ ਰਚਨਾ ਵਿਚ ਕੇਵਲ ਇਹੋ ਉੱਲੇਖ ਮਿਲਦਾ ਹੈ ਕਿ ਉਹ ਸਾਧੂ ਹੋਣ ਤੋਂ ਪਹਿਲਾਂ ਬਾਣੀਆ ਸੀ[2] ਤੇ ਗੁਰੂ ਦੀ ਕਿਰਪਾ ਨਾਲ ਉਸ ਦਾ ਨਾਉਂ "ਸਾਧੂ ਜਨ" ਪਿਆ। ਉਸ ਸਮੇਂ (ਜਦੋਂ ਉਸ ਦਾ ਨਾਉਂ ਸਾਧੂ ਜਨ ਹੋਇਆ) ਉਸ ਦੀ ਉਮਰ ਤੇਤੀਆਂ ਵਰ੍ਹਿਆਂ ਦੀ ਸੀ।[3]

ਸਾਧੂ ਜਨ ਦੇ ਚੇਲੇ ਧਰਮਦਾਸ ਦੀ ਬਾਣੀ ਤੋਂ ਇਹ ਪਤਾ ਚਲਦਾ ਹੈ ਕਿ ਅੰਤ ਸਮੇਂ ਮਹਾਤਮਾ ਸਾਧੂ ਜਨ ਪਿੰਡ ਕਰਬਾਠ ਤੋਂ (ਜਿਹੜਾ ਡਾ. ਧਰਮਬੀਰ ਸਿੰਘ ਜੌਲੀ ਨੇ ਮੁਲਤਾਨ ਡਿਵੀਜ਼ਨ ਵਿਚ ਮੰਨਿਆ ਹੈ) ਸਿਆਲਕੋਟ ਚਲਿਆ ਆਇਆ ਸੀ।[4] ਡਾ. ਜੌਲੀ ਅਨੁਮਾਨ ਕਰਦੇ ਹਨ ਕਿ ਸਿਆਲਕੋਟ, ਸ਼ਾਇਦ, ਸਾਧੂ-ਜਨ ਦੀ ਜਨਮ-ਭੂਮੀ ਹੋਵੇ ਕਿਉਂਕਿ ਅੰਤ ਸਮੇਂ ਸਾਧੂ ਲੋਕ ਵੀ ਕਈ ਵਾਰੀ ਜਨਮ-ਭੂਮੀ ਦੇ ਮੋਹ ਵਿਚ ਪੈ ਕੇ ਘਰ ਵੱਲ ਪਰਤ ਆਉਂਦੇ ਹਨ, ਪਰ ਸਿਆਲਕੋਟ ਸਾਧੂ ਜਨ ਦੇ ਕਿਸੇ ਗੁਰੂ ਦਾ ਟਿਕਾਣਾ ਵੀ ਹੋ ਸਕਦਾ ਹੈ ?

ਡਾ. ਜੌਲੀ ਦਾ ਇਹ ਅਨੁਮਾਨ ਕਿ ਸਾਧੂ ਜਨ ਸਾਰੀ ਉਮਰ ਕੁਆਰਾ ਰਿਹਾ, ਠੀਕ ਨਹੀਂ ਜਾਪਦਾ ਕਿਉਂਕਿ ਜਿਨ੍ਹਾਂ ਅੰਸ਼ਾਂ ਤੇ ਦਿੱਤੀ ਬਾਣੀ ਦੇ ਆਧਾਰ ਤੇ ਉਨ੍ਹਾਂ ਅਪਣਾ ਮਤਿ ਬਣਾਇਆ ਹੈ ਉਨ੍ਹਾਂ ਦਾ ਸੰਬੰਧ ਪਰਾਈ ਇਸਤਰੀ ਦੀ ਸੰਗਤ ਨਾਲ ਹੈ। "ਕਾਗਦ ਸੰਦੀ ਪੁਤਰੀ"[5] ਵਾਲਾ ਭਾਵ ਪੁਰਾਣਾ ਹੈ ਤੇ ਕੇਵਲ ਰਸਮੀ ਜਾਪਦਾ ਹੈ। ਆਪ ਨੂੰ ਲਛਮਨ ਜੇਹੇ ਜਤੀ ਭੀ ਕਿਹਾ ਗਿਆ ਹੈ।[6] ਲਛਮਨ ਵਿਆਹਿਆ ਹੋਇਆ ਸੀ, ਕੁਆਰਾ ਨਹੀਂ ਸੀ। ਇਸ ਲਈ "ਏਕਾ ਨਾਰੀ ਸਦਾ ਜਤੀ" ਵਾਲੀ ਗੱਲ ਵਧੇਰੇ ਢੁਕਦੀ ਜਾਪਦੀ ਹੈ। ਸਾਧੂ ਜਨ ਦੇ ਚੇਲੇ ਰੂਪ ਰਾਇ ਦੇ ਇਕ ਛੰਦ ਤੋਂ ਭੀ ਇਹੋ ਇਸ਼ਾਰਾ ਮਿਲਦਾ ਹੈ।[7]

---

1. ਧਰਮਬੀਰ ਸਿੰਘ ਜੌਲੀ, 'ਦੀ ਕੰਪਲੀਟ ਪੋਇਟੀਕਲ ਵਰਕਸ ਆਫ਼ ਬਾਬਾ ਸਾਧੂ ਜਨ' (ਅੰਗਰੇਜ਼ੀ), ਟਾਈਪ ਕੀਤਾ ਥੀਸਿਸ, ਚੰਡੀਗੜ੍ਹ, 1962, ਪੰਨਾ 39.
2. ਉਹੀ, ਪੰਨਾ 125 ਅਤੇ ਸਾਧੂ ਜਨ ਦੀ ਕਵਿਤਾ (ਪੰਜਾਬੀ), (ਸੰਪਾ.) ਧਰਮਬੀਰ ਸਿੰਘ ਜੌਲੀ, ਭਾਗ 2, ਪੰਨਾ 71,125
3. ਸਾਧੂ ਜਨ ਦੀ ਕਵਿਤਾ, ਪੂਰਬ ਕਥਿਤ, ਪੰਨਾ 90.
4. ਧਰਮਬੀਰ ਸਿੰਘ ਜੌਲੀ, ਪੂਰਬ ਕਥਿਤ (ਟਾਈਪ ਕੀਤਾ ਥੀਸਿਸ), ਪੰਨਾ 33-34.
5. ਸਾਧੂ ਧਨ ਦੀ ਕਵਿਤਾ, ਪੂਰਬ ਕਥਿਤ, ਪੰਨਾ 178.
6. ਓਹੀ, ਪੰਨਾ 125.
7. ਓਹੀ, ਪੰਨਾ 160.

ਆਪਣੇ ਗੁਰੂ ਬਾਰੇ ਉਪਮਾ ਕਰਦਿਆਂ ਸਾਧੂ ਜਨ ਨੇ ਗੁਰੂ ਦੀ ਪਾਤਸ਼ਾਹੀ ਤੋਂ ਸਦਕੇ ਜਾਣ ਦੀ ਗੱਲ ਕਹੀ ਹੈ ਪਰ ਗੁਰੂ ਦਾ ਨਾਉਂ ਕਿਧਰੇ ਨਹੀਂ ਲਿਖਿਆ। ਕਿਸੇ ਧਰਮ-ਗੁਰੂ ਲਈ "ਪਾਤਸ਼ਾਹ" ਦਾ ਸ਼ਬਦ ਉਨ੍ਹੀਂ ਦਿਨੀਂ ਸਿੱਖ ਗੁਰੂਆਂ ਨਾਲ ਹੀ ਜੁੜਿਆ ਮਿਲਦਾ ਹੈ। ਕੀ ਭਾਸ਼ਾ, ਕੀ ਭਾਵ ਅਤੇ ਕੀ ਬਣਤਰ, ਹਰ ਪੱਖ ਤੋਂ ਗੁਰੂਬਾਣੀ ਦਾ ਪ੍ਰਭਾਵ, ਸਾਧੂ ਜਨ ਦੀ ਰੱਚਨਾ ਵਿਚ ਬੇ-ਓੜਕ ਹੈ। ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ, ਸਾਧੂ ਜਨ ਨੂੰ ਗੁਰੂ ਹਰਗੋਬਿੰਦ ਜੀ ਦੀ ਪੁੱਤਰੀ ਬੀਬੀ ਵੀਰੋ ਦੇ ਘਰ-ਵਾਲਾ, ਮੱਲਾ ਪਿੰਡ ਵਾਸੀ, ਧਰਮੇ ਦਾ ਪੁੱਤ, ਖੋਸਲਾ ਖੱਤਰੀ, ਮੰਨਿਆ ਹੈ[8] ਪਰ ਮਹਿਮਾ ਪ੍ਰਕਾਸ਼ ਦਾ ਕਰਤਾ ਸਰੂਪ ਦਾਸ ਭੱਲਾ, 1604 ਵਿਚ, ਗੰਗਾ-ਸਨਾਨ ਲਈ ਜਾਂਦੇ, ਨੌਜਵਾਨ ਯਾਤ੍ਰੀ, ਸਾਧੂ ਜਨ ਨੂੰ ਸ੍ਰੀ ਗੁਰੂ ਅਰਜਨ ਦੇਵ ਦੇ ਹਜ਼ੂਰ ਇਕ ਬਿਸ਼ਨਪਦਾ ਉੱਚਾਰਦਾ ਦਸਦਾ ਹੈ।[9] ਇਹ ਬਿਸ਼ਨ-ਪਦਾ ਸਾਧੂ ਜਨ ਦੀ ਬਾਣੀ ਵਿਚ ਮੌਜੂਦ ਹੈ। ਜੇਕਰ ਇਹ ਸਾਧੂ ਜਨ ਉਸ ਸਮੇਂ 33 ਸਾਲ ਦਾ ਸੀ ਤਾਂ ਉਸ ਦਾ ਜਨਮ ਦਾ ਸਾਲ 1571 ਈ. ਬੈਠਦਾ ਹੈ। ਗੁਰੂ ਹਰਗੋਬਿੰਦ ਦਾ ਜਨਮ 1595 ਈ. ਦਾ ਹੋਣ ਕਾਰਨ, ਇਸ ਸਾਧੂ ਜਨ ਦਾ ਬੀਬੀ ਵੀਰੋ ਨਾਲ ਵਿਆਹ ਉਚਿਤ ਨਹੀਂ। ਪਰ, ਗੁਰੂ ਬਿਲਾਸ ਪਾਤਸ਼ਾਹੀ ੬ ਦੇ ਕਰਤਾ ਨੇ ਵੀ, ਗੁਰੂ ਹਰਗੋਬਿੰਦ ਜੀ ਦੀ ਸੁਪੁੱਤਰੀ ਬੀਬੀ ਭਾਨੀ ਦੇ ਪਤੀ ਸਾਧੂ ਜੀ ਦਾ ਰਚਿਆ ਇਕ ਛੰਦ[10] ਦਿੱਤਾ ਹੈ। ਇਹ ਛੰਦ ਭੀ ਡਾ. ਧਰਮਬੀਰ ਸਿੰਘ ਜੌਲੀ ਸੰਪਾਦਿੱਤ "ਸਾਧੂ ਜਨ ਦੀ ਬਾਣੀ" ਵਿਚ[11] ਤੇ ਭਾਸ਼ਾ ਵਿਭਾਗ ਦਵਾਰਾ ਪ੍ਰਕਾਸ਼ਿਤ ਪਸਤਕ "ਸ਼ਬਦ ਸ਼ਲੋਕ[12]" ਵਿਚ ਮਿਲ ਜਾਂਦਾ ਹੈ। ਤਾਂ ਭੀ ਦੋ ਸਾਧੂ ਜਨ ਹੋਣ ਦਾ ਅਤੇ, ਉਨ੍ਹਾਂ ਦੀ ਬਾਣੀ ਦੇ ਆਪੋ ਵਿਚ ਰਲ-ਗੱਡ ਹੋਣ ਕਾਰਨ, ਨਿਰਣਾ ਸੰਭਵ ਨਾ ਹੋ ਸਕਣ ਦਾ ਅਨੁਮਾਨ ਖੰਡਿਆ ਨਹੀਂ ਜਾਂਦਾ ਸਗੋਂ ਇਹ ਮਸਲੇ ਨੂੰ ਵਧੇਰੇ ਡੂੰਘੀ ਖੋਜ ਦੇ ਲਾਇਕ ਸਿੱਧ ਕਰ ਦਿੰਦਾ ਹੈ। ਡਾ. ਧਰਮਬੀਰ ਸਿੰਘ ਜੌਲੀ ਦਵਾਰਾ ਪ੍ਰਕਾਸ਼ਿਤ ਬਾਣੀ ਦੀਆਂ ਅੰਦਰਲੀਆਂ ਗਵਾਹੀਆਂ ਭੀ ਸਾਧੂ ਜਨ ਨੂੰ ਖੱਤਰੀ ਨਹੀਂ ਬਾਣੀਆ ਸਿੱਧ ਕਰਦੀਆਂ ਹਨ ਜਿਸ ਤੋਂ ਅਨੁਮਾਨ ਹੁੰਦਾ ਹੈ ਕਿ 'ਸਾਧੂ ਜਨ' ਉਪਨਾਮ ਵਾਲੇ ਠੀਕ ਹੀ ਦੋ ਮਹਾਤਮਾ ਹੋਏ ਹਨ; ਇਕ ਖੱਤਰੀ ਤੇ ਇਕ ਬਾਣੀਆ। ਭੁਲੇਖੇ ਕਾਰਨ ਦੋਹਾਂ ਦੀ ਬਾਣੀ ਰਲ ਗੱਡ ਹੋ ਗਈ ਲਗਦੀ ਹੈ।

ਸਾਧੂ ਜਨ ਕ੍ਰਿਤ 'ਮਹਾਭਾਰਤ' ਤੇ 'ਸੁਦਾਮਾ ਚਰਿਤਰ,' ਦੋ ਹੋਰ ਗ੍ਰੰਥ ਭੀ ਮਿਲਦੇ ਹਨ[13] ਅਤੇ ਆਪ ਦੀ ਇਕ ਰਚਨਾ 'ਧ੍ਰੂਵ ਚਰਿਤਰ' ਵੀ ਦੱਸੀਦੀ ਹੈ[14] ਜਿਨ੍ਹਾਂ ਦੀ ਪਰਖ

---

8. ਸਾਡਾ ਹੱਥ ਲਿਖਤ ਪੰਜਾਬੀ ਸਾਹਿੱਤ (ਸੰਪਾ.) ਸ਼ਮਸ਼ੇਰ ਸਿੰਘ ਅਸ਼ੋਕ, ਅਮ੍ਰਿਤਸਰ, ਪੰਨਾ 61/9.
9. ਸਰੂਪ ਦਾਸ ਭੱਲਾ "ਗੁਰ ਮਹਿਮਾ ਪ੍ਰਕਾਸ਼", ਸਾਖੀਆਂ ਪਾਤਸ਼ਾਹੀ ਪੰਜਵੀਂ, ਸਾਖੀ 15, ਹ. ਲਿ. ਨਿੱਜੀ ਸੰਗ੍ਰਹਿ, ਪੱਤਰਾ 177
10. ਗੁ. ਬਿ. ੬. ਅਧਿਆਇ 11, ਛੰਦ 128, ਪੰਨਾ 287.
11. ਡਾ: ਧਰਮਬੀਰ ਸਿੰਘ ਜੌਲੀ, (ਟਾਈਪ ਕੀਤਾ ਥੀਸਿਸ) ਪੰਨਾ 78-79, 276
12. ਸ਼ਬਦ ਸ਼ਲੋਕ, ਸੰਪਾ. ਪ੍ਰੋ. ਸੰਤ ਸਿੰਘ ਸੇਖੋਂ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ 1969, ਪੰਨਾ 39-40.
13. ਪੰ. ਹ. ਲ., ਦੂਜਾ ਭਾਗ, ਪੰਨਾ 78, 79, 276.
14. ਸਰਸਵਤੀ ਭੰਡਾਰ, ਕਾਂਕਰੋਲੀ, ਮੇਰੀ ਨਿਜੀ ਯਾਦਦਾਸ਼ਤ, ਹ. ਲਿ.,

ਪੜਚੋਲ ਅਜੇ ਕਿਸੇ ਨੇ ਨਹੀਂ ਕੀਤੀ। ਅਨੁਮਾਨ ਬੱਝਦਾ ਹੈ ਕਿ ਸਾਧੂ ਜਨ ਜੀ ਨੇ ਚੋਖੀ ਲੰਮੀ ਉਮਰ ਭੋਗੀ ਸੀ। ਉਨ੍ਹਾਂ ਦੀ ਰਚਨਾ ਵਿਚ ਬਾਲ-ਮਨ ਜਿਹੀ ਸਰਲ ਸੁਗਮਤਾ ਤੇ ਅਧਿਆਤਮ ਚਿੰਤਨ ਦੀ ਡੂੰਘੀ ਸੂਝਦਾਰੀ ਇਕ ਜਾਨ ਹੋਏ ਮਿਲਦੇ ਹਨ। ਇਨ੍ਹਾਂ ਦੀ ਬਾਣੀ ਦੀ ਬਹੁ-ਰੂਪਤਾ ਜਿਸ ਵਿਚ ਗੁਰੂ ਗ੍ਰੰਥ ਦੀਆਂ ਸਾਰੀਆਂ ਲੋਕ-ਵੰਨਗੀਆਂ ਦੇ ਨਾਲ ਨਾਲ ਲੀਲ੍ਹਾ, ਲੋਰੀ, ਡੋਰੀ ਆਦਿ ਕੁਝ ਨਵੀਆਂ ਵੰਨਗੀਆਂ ਭੀ ਮਿਲਦੀਆਂ ਹਨ। ਰਾਗਾਂ ਵਿਚ ਭੀ ਪੰਚਮ, ਮਾਲਕੌਂਸ ਤੇ ਹਿੰਡੋਲ ਵੱਖਰੇ ਵਰਤੇ ਹਨ।

ਜਿਸ ਸੰਗ੍ਰਹਿ 'ਚੋਂ ਅਸੀਂ ਅੱਗੇ ਦਿੱਤੀ ਟੂਕ ਸੰਕਲਿਤ ਕੀਤੀ ਹੈ ਉਸ ਸੰਗ੍ਰਹਿ ਵਿਚਲੀ ਬਾਣੀ ਵਿਚ, ਸਾਧੂ ਜਨ ਨੇ ਗੁਰੂ ਨਾਨਕ ਨੂੰ "ਰਾਮ-ਭਗਤ" ਮੰਨ ਕੇ ਮਹਿਮਾ ਕੀਤੀ ਹੈ ਅਤੇ ਇਹੋ ਪ੍ਰਕਾਸ਼ਿਆ ਹੈ ਕਿ ਰਾਮ ਭਜਨ ਦੁਆਰਾ ਸਤਿਗੁਰੂ ਪਦਵੀ ਪ੍ਰਾਪਤ ਕਰਕੇ ਗੁਰੂ ਨਾਨਕ ਨੇ ਪਰਮੇਸ਼ਰ ਨੂੰ ਪ੍ਰਾਪਤ ਕਰ ਲਿਆ ਸੀ।

## ਸਿਮਰਿ ਤਰਿਓ ਸ੍ਰੀ ਰਾਮ

...ਨਾਨਕ ਵੇਦੀ ਕੁਲ ਕਾ ਊਚਾ ਨੀਚੋ ਨੀਚ ਕਹਾਇਆ ਹੈ।
ਜਗਤ ਗੁਰੂ ਸਭ ਹੂੰ ਕੇ ਊਪਰਿ ਤਿਨ ਪਰਮੇਸੁਰ ਪਾਇਆ ਹੈ ॥੧੦॥[15]
ਸਿਮਰਿ ਤਰਿਓ ਸ੍ਰੀ ਰਾਮ ਨਾਨਕ ਬੇਦੀ।
ਨਿਰੰਕਾਰ ਕਰਤਾਰ ਕੋ ਭਇਓ ਭੇਦੀ ॥੩੬॥
ਸਕਲ ਜਗਤ ਕੇ ਬੀਚ ਸਤਿਗੁਰੁ ਕਹੀਜੈ।
ਧੰਨ ਧੰਨ ਤਾ ਕੋ ਜਸ ਸਦਾ ਲੀਜੈ ॥੩੭॥[16]
ਖੱਤਰੀ ਜਨਮੁ ਜਾਤਿ ਕਾ ਬੇਦੀ ਨਾਨਕ ਸਤਿਗੁਰ ਸੰਗਤਿ ਤਾਰੀ।
ਜਿਨ ਜਿਨ ਬਚਨ ਸੁਣੇ ਸਤਿਗੁਰ ਕੇ
ਤਿਨ ਤਿਨ ਸੁਨ ਕਿਛ ਸੁਰਤਿ ਸੰਮਾਰੀ ॥[17]

[ਅਰਥ : (ਗੁਰੂ) ਨਾਨਕ (ਨੇ) ਬੇਦੀਆਂ ਦੀ ਉੱਚੀ ਕੁਲ ਦਾ ਹੋ ਕੇ ਵੀ (ਆਪਣੇ ਆਪ ਨੂੰ) ਨੀਚਾਂ ਤੋਂ ਨੀਚ ਕਹਾਇਆ ਸੀ, ਓ ਭਾਈ!

(ਇਸੇ ਲਈ) ਸਭਨਾਂ ਤੋਂ ਉੱਪਰ ਜਗਤ ਗੁਰੂ ਹੋ ਕੇ (ਪੂਜਿਆ ਗਿਆ ਹੈ) ਉਸਨੇ ਪਰਮੇਸ੍ਵਰ ਨੂੰ ਪ੍ਰਾਪਤ ਕੀਤਾ ਹੈ ॥੧੦॥

ਸ੍ਰੀ ਰਾਮ (ਸ੍ਰਿਸ਼ਟੀ ਵਿਚ ਰਮੇ ਕਰਤਾਰ) ਦਾ ਸਿਮਰਨ ਕਰ ਕੇ ਨਾਨਕ ਬੇਦੀ ਤਰ ਗਿਆ;

ਨਿਰੰਕਾਰ ਕਰਤਾਰ ਦੇ ਸਾਰੇ ਭੇਦਾਂ ਦਾ ਜਾਣੂ ਹੋ ਗਿਆ ॥੩੬॥
ਸਾਰੇ ਸੰਸਾਰ ਵਿਚ ਉਹ ਸਤਿਗੁਰੂ ਸਦਾਉਂਦਾ ਹੈ,
ਧੰਨ ਧੰਨ ਕਹਾਉਣ ਦਾ ਜਸ ਉਸਨੇ ਸਦਾ ਲਈ ਖੱਟ ਲਿਆ ॥੩੭॥

ਖੱਤਰੀ ਕੁਲ, ਬੇਦੀ ਜਾਤਿ ਵਿਚ ਜਨਮ ਲੈਣ ਵਾਲੇ ਸਤਿਗੁਰ ਨਾਨਕ ਨੇ ਸੰਗਤ ਨੂੰ ਤਾਰਿਆ ਹੈ,

ਜਿਨ੍ਹਾਂ ਜਿਨ੍ਹਾਂ ਨੇ ਸਤਿਗੁਰੂ ਦੇ ਬਚਨ ਸੁਣੇ ਉਨ੍ਹਾਂ ਉਨ੍ਹਾਂ ਨੇ (ਇਨ੍ਹਾਂ ਬਚਨਾਂ ਨੂੰ) ਸੁਣ ਕੇ ਕੁਛ ਸੁਰਤ ਸੰਭਾਲੀ ਹੈ।]

---

15. ਰਾਗ ਆਸਾ, ਪੰਨਾ 14-42.
16. ਰਾਗ ਗਉੜੀ, ਰਸਨਾ ਪਿਆਰੀ ਸਾਧੂ ਜਨ ਕਾ ਬੋਲਣਾ, ਪੰਨਾ 105.
17. ਰਾਗ ਧਨਾਸਿਰੀ, ਪੰਨਾ 154.

# ੩. ਮਨੋਹਰ ਦਾਸ ਮਿਹਰਬਾਨ

## (1573-1639 ਈ.)

ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ (ਪ੍ਰਿਥੀ ਚੰਦ ਜੀ) ਦਾ ਜੇਠਾ ਪੁੱਤਰ ਮਨੋਹਰ ਦਾਸ ਮਿਹਰਬਾਨ ਸੀ। ਮਿਹਰਬਾਨ, ਉਸ ਦੇ ਪੁੱਤਰ ਹਰਿ ਜੀ ਦੇ ਇਕ ਕਥਨ ਅਨੁਸਾਰ, 9 ਜਨਵਰੀ, 1581 ਈ. ਨੂੰ ਜਨਮਿਆ, ਪਰੰਤੂ ਇਸ ਬਾਰੇ ਭੀ ਵੱਖ-ਵੱਖ ਰਾਵਾਂ ਹਨ। ਛਿੱਬਰ ਅਨੁਸਾਰ ਮਿਹਰਬਾਨ ਦਾ ਜਨਮ 1569 ਵਿਚ ਹੋਇਆ। ਹਰਿ ਜੀ ਦੁਆਰਾ ਹੀ ਮਿਹਰਬਾਨ ਦੇ ਚਲਾਣੇ ਨਾਲ ਸੰਬੰਧਿਤ ਸਾਖੀਆਂ ਵਿਚ ਮਿਹਰਬਾਨ ਦੇ ਮੂੰਹੋਂ ਅਖਵਾਇਆ ਗਿਆ ਹੈ ਕਿ ਜਦੋਂ ਗੁਰੂ ਰਾਮਦਾਸ ਦਾ ਦੇਹਾਂਤ ਹੋਇਆ ਉਦੋਂ ਉਹ ਸੱਤਾਂ ਮਹੀਨਿਆਂ ਦਾ ਸੀ। ਇਸ ਹਿਸਾਬ ਮਿਹਰਬਾਨ ਦਾ ਜਨਮ ਸਾਲ 1573 ਈ. ਬੈਠਦਾ ਹੈ, ਜੋ ਵਧੇਰੇ ਮੰਨਣਯੋਗ ਹੋ ਸਕਦਾ ਹੈ।[1] ਬਚਪਨ ਤੋਂ ਹੀ ਮਨੋਹਰ ਦਾਸ ਨੂੰ ਗੁਰੂ ਅਰਜਨ ਸਾਹਿਬ ਪੁੱਤਰਾਂ ਵਾਂਗ ਪਾਲਦੇ ਰਹੇ।[2] ਇਸ ਲਈ, ਉਸ ਦੀ ਵਿਦਿਆ-ਪ੍ਰਾਪਤੀ, ਖ਼ਿਆਲਾਂ ਦੀ ਉਸਾਰੀ, ਪੌਰਾਣਿਕ ਸਾਹਿੱਤ ਦਾ ਅਧਿਐਨ (ਜਿਹੜਾ ਕਿ ਉਸ ਦੀਆਂ ਲਿਖਤਾਂ ਤੋਂ ਪ੍ਰਗਟ ਹੈ) ਤੇ ਕਵਿਤਾ ਲਿਖਣ ਦੀ ਵਿਧੀ ਵਿਚ ਆਪ ਦਾ ਕਾਫ਼ੀ ਹੱਥ ਤੇ ਪ੍ਰਭਾਵ ਸੀ।[3] ਮਿਹਰਬਾਨ ਨੇ ਪਿਤਾ-ਪੁਰਖੀ ਅਨੁਸਾਰ ਬਾਣੀ ਦੀ ਰਚਨਾ ਭੀ ਕੀਤੀ। ਗੁਰ-ਬਾਣੀ ਦੇ ਪਰਮਾਰਥ ਲਿਖਣ ਦੀ ਪਰੰਪਰਾ ਦਾ ਮੁੱਢ ਇਸ ਦੀਆਂ ਰਚਨਾਵਾਂ ਤੋਂ ਹੁੰਦਾ ਹੈ। ਮਿਹਰਬਾਨ ਦੀ ਰਚਨਾ ਵਿਚ 'ਪੋਥੀ ਸਚ ਖੰਡ' ਤੋਂ ਬਿਨਾਂ 'ਸੁਖਮਨੀ ਸਹੰਸਰਨਾਮ' ਅਤੇ 'ਜਨਮ ਸਾਖੀ ਭਗਤ ਕਬੀਰ ਕੀ' ਆਦਿ ਕਈ ਹੋਰ ਰਚਨਾਵਾਂ ਵੀ ਗਿਣੀਆਂ ਜਾਂਦੀਆਂ ਹਨ। ਡਾ. ਗੋਬਿੰਦ ਰਾਜਗੁਰੂ (ਜਿਨ੍ਹਾਂ ਨੇ ਦਸ ਵਰ੍ਹੇ ਬੜੀ ਖੋਜ ਤੇ ਗਹਿਰਾਈ ਨਾਲ ਇਸ ਪਰਿ-ਵਾਰ ਦੇ ਸਾਹਿੱਤ ਦਾ ਅਧਿਐਨ ਕੀਤਾ ਹੈ), ਇਨ੍ਹਾਂ ਰਚਨਾਵਾਂ ਦੇ ਮਿਹਰਬਾਨ ਦੀ ਕਿਰਤ ਹੋਣ ਵਿਚ ਸ਼ੱਕ ਕਰਦੇ ਅਤੇ ਕਹਿੰਦੇ ਹਨ ਕਿ "ਇਨ੍ਹਾਂ ਉੱਤੇ ਵਿਚਾਰ ਕਰਨ ਦੀ ਲੋੜ ਨਹੀਂ"।[4] ਪੋਥੀ 'ਸੱਚ-ਖੰਡ' ਬਾਰੇ ਵਿਦਵਾਨਾਂ ਦਾ ਮਤਿ ਇਹ ਹੈ ਕਿ ਗੁਰੂ ਨਾਨਕ ਦੀ ਇਹ ਜੀਵਨੀ, ਪਰਮਾਰਥ ਤਥਾ ਗੋਸਟਿ-ਸਾਹਿੱਤ ਵਿਚ ਇਕ ਮਹੱਤ੍ਵਪੂਰਣ ਲੱਭਤ ਕਹੀ ਜਾ ਸਕਦੀ

---

1. ਮਿਹਰਬਾਨ, ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਸੰਪਾ.) ਕਿਰਪਾਲ ਸਿੰਘ (ਡਾ.) ਅਤੇ ਸ਼ਮਸ਼ੇਰ ਸਿੰਘ ਅਸ਼ੋਕ, ਅਮ੍ਰਿਤਸਰ, 1962, ਪੰਨਾ 1 ਅਤੇ ਸ਼ਮਸ਼ੇਰ ਸਿੰਘ ਅਸ਼ੋਕ, ਸੋਢੀ ਮਿਹਰਬਾਨ : ਜੀਵਨ ਤੇ ਸਾਹਿੱਤ, ਅਮ੍ਰਿਤਸਰ, 1968, ਪੰਨਾ 87.
2. ਖ਼ੁਸ਼ਵਕਤ ਰਾਇ, "ਤਾਰੀਖ ਸਿਖਾਂ", (ਫਾਰਸੀ), ਖਾ. ਕਾ. ਹੱਥ ਲਿਖਤ ਨੰ: 1274, ਪੱਤਰਾ 17.
3. ਕਿਰਪਾਲ ਸਿੰਘ (ਡਾ.) ਤੇ ਸ਼ਮਸ਼ੇਰ ਸਿੰਘ ਅਸ਼ੋਕ, ਪੂਰਬ ਕਥਿੱਤ.
4. ਗੋਬਿੰਦ ਨਾਥ, ਰਾਜਗੁਰੂ, ਗੋਸਟਿ ਗੁਰੂ ਮਿਹਰਬਾਨ (ਹਿੰਦੀ), ਚੰਡੀਗੜ੍ਹ, 1974, ਪੰਨਾ 57.

ਹੈ[5] ਅਤੇ ਇਸ ਨੂੰ ਅਨੇਕਾਂ ਅੰਸ਼ਾਂ ਵਿਚ ਹੋਰਨਾਂ ਜਨਮ-ਸਾਖੀਆਂ ਤੋਂ ਵੱਖਰੀ ਤੇ ਨਿੱਖੜਵੀਂ ਹੁੰਦਿਆਂ ਹੋਇਆਂ ਭੀ, ਵਧੇਰੇ ਪ੍ਰਮਾਣਿਕ ਤੇ ਸੁਚੱਜੇ ਢੰਗ ਨਾਲ ਲਿਖੀ ਮੰਨੀਦਾ ਹੈ[6] ਭਾਵੇਂ ਇਸ ਵਿਚ ਕੁੱਝ ਅੰਸ਼ ਗੁਰਮਤਿ-ਵਿਰੁੱਧ ਭੀ ਮੰਨੇ ਜਾਂਦੇ ਹਨ ।[7] ਸ਼ਮਸ਼ੇਰ ਸਿੰਘ ਅਸ਼ੋਕ ਨੇ ਇਨ੍ਹਾਂ ਦੀਆਂ ਰਚਨਾਵਾਂ ਦੀ ਇਕ ਲੰਮੀ ਸੂਚੀ ਦਿੱਤੀ ਹੈ, ਪਰ ਸਾਰੀਆਂ ਦੀਆਂ ਸਾਰੀਆਂ ਰਚਨਾਵਾਂ ਕਿਧਰੇ ਇਕ ਥਾਂ ਇਕੱਤਰ ਨਹੀਂ ਲੱਭਦੀਆਂ ।[8]

ਮਿਹਰਬਾਨ (ਪੰਜਾਬ ਵਿਚ ਖਾਸ ਕਰ ਕੇ ਤੇ ਬਾਹਰ ਵੀ) ਹਿੰਦੀ ਦੇ ਮੁੱਢਲੇ, ਗੱਦ ਲੇਖਕਾਂ ਵਿੱਚੋਂ ਸੀ ਜਿਸ ਕਾਰਨ ਉਸ ਦੀ ਭਾਸ਼ਾ ਵਿਚ "ਸ਼ਬਦ-ਰੂਪਾਂ, ਵਿਭਕਤੀਆਂ ਤੇ ਅਪਭ੍ਰੰਸ਼ ਪਿੱਛੋਂ ਦੀਆਂ ਪਰਸਰਗਾਂ ਦਾ ਸਭ ਤੋਂ ਪੁਰਾਣਾ ਰੂਪ ਲੱਭਦਾ ਹੈ । ਘੱਟੋ ਘੱਟ ਹਿੰਦੀ ਵਾਰਤਿਕ (ਗੱਦ) ਦੇ ਖੇਤਰ ਵਿਚ ਏਨੀ ਪੁਰਾਣੀ ਸਾਮਗ੍ਰੀ ਅਜੇ ਤੋੜੀ ਹੋਰ ਕਿਧਰੇ ਨਹੀਂ ਮਿਲੀ । ਇਸ ਵਿਚ ਸ਼ੱਕ ਨਹੀਂ ਕਿ ਉਨ੍ਹਾਂ ਦੀ ਹਿੰਦੀ ਉੱਤੇ ਉਨ੍ਹਾਂ ਦੀ ਮਾਤ੍ਰੀ ਭਾਸ਼ਾ ਪੰਜਾਬੀ ਦਾ ਪ੍ਰਭਾਵ ਬਹੁਤ ਗੰਭੀਰ ਹੈ...।"[9]

ਮਿਹਰਬਾਨ ਦੀ ਰਚਨਾ ਵਿਚ ਬੜੀ ਮਿਠਾਸ ਸੀ । ਜਦੋਂ ਆਪ ਗੁਰਬਾਣੀ ਗਾਇਨ ਕਰਦੇ ਜਾਂ ਗੁਰਬਾਣੀ ਦੀ ਵਿਆਖਿਆ ਕਰਦੇ ਤਾਂ ਸੰਗਤਿ ਨੂੰ ਬਹੁਤ ਪ੍ਰਭਾਵਿਤ ਕਰ ਲੈਂਦੇ ਸਨ । ਸੋ ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿਚ ਸਨ ਤਾਂ ਉਸ ਵੇਲੇ ਸੰਗਤਾਂ ਦਾ ਝੁਕਾਉ ਮਿਹਰਬਾਨ ਜੀ ਵੱਲ ਵਧਿਆ ਤੇ ਇਹ ਗੱਲ ਆਮ ਪ੍ਰਸਿੱਧ ਹੋ ਗਈ ਕਿ ਮਿਹਰਬਾਨ ਹੀ ਗੁਰੂ ਹਨ. ਪਰ ਮਿਹਰਬਾਨ ਜੀ ਜਿੰਨਾ ਚਿਰ ਜਿਉਂਦੇ ਰਹੇ ਸਦਾ ਅਪਣੇ ਆਪ ਨੂੰ "ਭਗਤ" ਅਖਵਾਉਂਦੇ ਰਹੇ, ਗੁਰੂ ਨਹੀਂ[10] । ਆਪਣੀਆਂ ਰਚਨਾਵਾਂ ਵਿਚ ਮਿਹਰਬਾਨ ਵੱਲੋਂ "ਨਾਨਕ" ਛਾਪ ਦਾ ਵਰਤਿਆ ਜਾਣਾ ਭਾਵੇਂ ਉਸ ਵਿਚ "ਦਾਸ ਨਾਨਕ" ਜਾਂ "ਜਨ ਨਾਨਕ" ਦਾ ਓਹਲਾ ਹੀ ਕਿਉਂ ਨਾ ਹੋਵੇ, ਇਸ ਦੇ ਉਲਟ ਸਿੱਧ ਕਰਦਾ ਹੈ ।

ਮਿਹਰਬਾਨ ਦਾ ਦੇਹਾਂਤ 18 ਜਨਵਰੀ 1639 ਈ. ਨੂੰ ਹੋਇਆ ।[11]

ਗੁਰੂ ਨਾਨਕ ਦੀ ਮਹਿਮਾ ਵਿੱਚ ਆਪ ਦਾ ਰਚਿਆ ਮੰਗਲ-ਸੂਚਕ ਛੰਦ ਸ਼ਰਧਾ-ਭਰਪੂਰ ਹੈ । ਇਸ ਵਿਚ ਗੁਰੂ ਨਾਨਕ ਨੂੰ ਅਵਤਾਰ ਦੀ ਥਾਂ "ਗੁਰੂਆਂ ਦੇ ਗੁਰੂ" ਰਪ ਵਿਚ ਨਮਸਕਾਰ ਕੀਤਾ ਗਿਆ ਹੈ ।

---

5. ਗੋਬਿੰਦ ਰਾਜਗੁਰੂ, ਪੂਰਬ ਲਿਖਤ
6. ਡਬਲਿਯੂ.ਐਚ.ਮੈਕਲਿਓਡ, ਗੁਰੂ ਨਾਨਕ ਐਂਡ ਦੀ ਸਿੱਖ ਰਿਲੀਜਨ, ਆਕਸਫੋਰਡ, 1968, ਪੰਨਾ 19.
7. ਮਹਾ. ਕੋ. ਪੰਨਾ 726.
8. ਸ਼ਮਸ਼ੇਰ ਸਿੰਘ ਅਸ਼ੋਕ, ਸੋਢੀ ਮਿਹਰਬਾਨ : ਜੀਵਨ ਤੇ ਸਾਹਿੱਤ, ਉਪ੍ਰੋਕਤ, ਪੰਨਾ 73-79.
9. ਗੋਬਿੰਦ ਰਾਜਗੁਰੂ (ਡਾ ), ਪੂਰਬ ਲਿਖਤ, ਪੰਨਾ 62.
10. ਵੇਖੋ ਕਿਰਪਾਲ ਸਿੰਘ ਤੇ ਸ਼ਮਸ਼ੇਰ ਸਿੰਘ ਅਸ਼ੋਕ, ਪੂਰਬ ਲਿਖਤ, ਪੰਨਾ 10-11.
11. ਉਹੀ.

## ਨਾਨਕ ਤੁਮ ਗੁਰਦੇਵ

ਕਰ ਜੋਰੇ ਪ੍ਰਣਾਮ ਕਰਿ ਧਰੋਂ ਚਰਨ ਪਰ ਸੀਸ ।
ਨਾਨਕ ਤੁਮ ਗੁਰਦੇਵ ਜੀ ਪੂਰਨ ਬਿਸੁਏ-ਬੀਸ ॥
ਪਰਮ ਹੰਸ ਤਾਰਨ ਤਰਨ ਗੁਰਦੇਵਨ ਗੁਰਦੇਵ ।
ਅਨਭੈ ਬਾਨੀ ਦੀਜੀਐ ਨਾਨਕ ਪਾਵੈ ਭੇਵ ॥
ਗੁਰੂ ਬਾਬਾ ਨਾਨਕ ਕਰਣਹਾਰੁ ਸਚਾ ਪਰਵਦਿਗਾਰੁ ।
ਕਰਿ ਕਰਿ ਕੁਦਰਤ ਦੇਖਦਾ ਅੰਤ ਨ ਪਾਰਾਵਾਰ ॥

[**ਅਰਥ** : ਹੱਥ ਜੋੜੀ ਪ੍ਰਣਾਮ ਕਰਦਾ ਹੋਇਆ ਚਰਨਾਂ ਉੱਤੇ ਸੀਸ ਧਰਦਾ ਹਾਂ ।
ਨਾਨਕ ਜੀ ਤੁਸੀਂ ਵੀਹ ਵਿਸਵੇ ਪੂਰਨ ਗੁਰਦੇਵ ਹੋ ॥
(ਆਪ) ਤਰਨ ਅਤੇ ਦੂਜਿਆਂ ਨੂੰ ਤਾਰਨ ਵਿਚ ਸਮਰੱਥ (ਤੁਸੀਂ) ਗੁਰਦੇਵਾਂ ਸਿਰ ਗੁਰਦੇਵ ਹੋ ।
ਅਨੁਭਵੀ ਬਾਣੀ ਬਖ਼ਸ਼ੋ (ਤਾਂ ਜੋ ਇਹ) ਨਾਨਕ ਭੀ ਨਿਤਾਰਾ ਪਾ ਸਕੇ ॥
ਬਾਬਾ ਗੁਰੂ ਨਾਨਕ (ਸਭ ਕੁਝ ਦਾ) ਕਰਨਹਾਰ ਸੱਚਾ ਪਾਲਣਹਾਰ ਹੈ ।
(ਉਹ) ਅਪਣੀ ਕੁਦਰਤਿ ਦੀ ਰਚਨਾ ਕਰ ਕਰ ਵੇਖਦਾ ਹੈ ਉਸ ਦਾ ਕੋਈ ਅੰਤ ਅਤੇ ਆਰਪਾਰ ਨਹੀਂ ॥]

# ੪. ਕੇਸ਼ੋ ਦਾਸ

## (ਰਚਨਾ 1642 ਈ.)

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਹੱਥ ਲਿਖਤ ਗ੍ਰੰਥਾਂ ਦੇ ਸੰਗ੍ਰਹਿ ਵਿਚ ਇਕ ਪੁਰਾਣੀ ਪੋਥੀ ਗੁਰੂ ਅਰਜਨ ਦੇਵ ਦੇ ਵੱਡੇ ਭਰਾ ਪ੍ਰਿਥੀ ਚੰਦ ਜੀ ਦੇ ਬੰਸ 'ਚੋਂ ਗੁਰੂ ਸਦਾਉਣ ਵਾਲੇ ਵਿਅਕਤੀਆਂ ਦੇ ਜਸ ਵਿਚ ਰਚੀਆਂ ਵਾਰਾਂ ਤੇ ਸਤੋਤ੍ਰਾਂ ਆਦਿ ਦੀ ਹੈ ।[1] ਇਸ ਪੋਥੀ ਦੇ ਆਰੰਭ ਵਿਚ ਕੇਸ਼ੋ ਦਾਸ ਨਾਉਂ ਦੇ ਇਕ ਕਵੀ ਦੇ ਰਚੇ ਹੋਏ ਸਵੱਈਏ ਦਰਜ ਹਨ । ਅੰਤਿਮ ਸਵੱਈਆ ਹਰਿ ਜੀ ਦੇ ਗੰਗਾ-ਸਨਾਨ ਸਮੇਂ ਹਰਦੁਆਰ ਵਿਚ 1642 ਈ. ਨੂੰ ਰਚਿਆ ਗਿਆ ਸੀ ।[2] ਗੁਰੂ ਨਾਨਕ ਦੀ ਮਹਿਮਾ ਨਾਲ ਸੰਬੰਧਿਤ ਦੋ ਛੰਦ ਅਸੀਂ ਉਨ੍ਹਾਂ ਸਵੱਈਆਂ ਵਿੱਚੋਂ ਛਾਂਟੇ ਹਨ ਜਿਨ੍ਹਾਂ ਬਾਰੇ ਕਵੀ ਨੇ ਇਹ ਸੂਚਨਾ ਦਿੱਤੀ ਹੋਈ ਹੈ :

"ਇਤਨੇ ਏਹਿ ਸਵੈਯੇ ਸਤਿਗੁਰ ਮਿਹਰਵਾਨ ਜੀ ਦੇ ਬਿਦਮਾਨ ਹੋਂਦੇ ਹਜੂਰ ਪੜ੍ਹੀਦੇ"[3]

ਗੁਰੂ ਮਿਹਰਬਾਨ ਜੀ ਦਾ ਸੁਰਗਵਾਸ ਇਸੇ ਕਵੀ ਦੀ ਸੂਚਨਾ ਅਨੁਸਾਰ 1649 ਈ. ਨੂੰ ਹੋਇਆ ।[4] ਇਸ ਆਧਾਰ ਉੱਤੇ ਅਸੀਂ ਇਸ ਕਵੀ ਦੀ ਰਚਨਾ ਦਾ ਕਾਲ 1618-1649 ਈ. ਵਿਚਕਾਰ ਮਿਥ ਸਕਦੇ ਹਾਂ ਕਿਉਂਕਿ ਮਿਹਰਬਾਨ ਜੀ ਦੇ ਪਿਤਾ ਪ੍ਰਿਥੀ ਚੰਦ ਜੀ ਦਾ ਦੇਹਾਂਤ 1618 ਵਿਚ ਹੋਇਆ ਸੀ ।[5]

ਕਵੀ ਕੇਸ਼ੋ ਦਾਸ ਦੀ ਰਚਨਾ ਵਿਚ ਸ਼ਬਦਾਂ ਤੇ ਕਾਵਿ ਸ਼ਾਸਤ੍ਰ ਦੀ ਸੂਝ ਅਤੇ ਰੀਤੀ ਕਾਲੀਨ ਕਵੀਆਂ ਦੀ ਉਸਤਤਿ ਕਰਨ ਦੀ ਪਰੰਪਰਾ ਦਾ ਪੂਰਾ ਪ੍ਰਭਾਵ ਉੱਭਰਦਾ ਹੈ। ਇਸ ਕਵੀ ਦੀ, ਉੱਪਰ ਦੱਸੇ ਗ੍ਰੰਥ ਵਿਚ ਮਿਲੇ ਸਵੱਈਆਂ ਤੋਂ ਬਿਨਾਂ, ਹੋਰ ਕੋਈ ਰਚਨਾ ਨਹੀਂ ਮਿਲਦੀ । ਇਹ ਮਿਹਰਬਾਨ ਤੇ ਉਨ੍ਹਾਂ ਦੇ ਸੁਪੁੱਤਰ ਹਰਿ ਜੀ ਦਾ ਸਮਕਾਲੀ ਸੀ । ਇਸ ਬਾਰੇ ਹੋਰ ਜਾਣਕਾਰੀ ਨਹੀਂ ਮਿਲੀ ।

---

1. ਕੇਸ਼ੋਦਾਸ, 'ਮੀਣਿਆਂ ਦੀ ਬਾਣੀ', ਗੁ.ਨਾ.ਯੂ. ਹੱਥ-ਲਿਖਤ, ਨੰ: 598.
2. ਉਹੀ, ਪੱਤਰਾ 11.
3. ਉਹੀ, ਪੱਤਰਾ 8.
4. ਉਹੀ, ਪੱਤਰਾ 8. ਛੰਦ-30 ਅਤੇ ਮਿਹਰਬਾਨ, ਜਨਮਸਾਖੀ ਗੁਰੂ ਨਾਨਕ ਦੇਵ ਜੀ, (ਸੰਪਾ.) ਕਿਰਪਾਲ ਸਿਘ (ਡਾ.) ਤੇ ਸ਼ਮਸ਼ੇਰ ਸਿੰਘ ਅਸ਼ੋਕ, ਅਮ੍ਰਿਤਸਰ 1962, ਪੰਨਾ 12.
5. ਮਹਾਂ ਕੋ. ਪੰਨਾ 603.

## ਨਾਨਕ ਨਾਨਕ ਗਾਯੈ

ਜਮ ਕੰਕਰ ਜਾਇ ਕਹੈਂ ਜਮ ਪੈ ਹਮ ਜਾਇਂ ਕਹਾਂ ਕਹੂੰ ਠੌਰ ਨ ਪਾਯੈ ।
ਤੀਨਹਿ ਲੋਗ ਚਤੁਰਦਸ ਭਵਨ ਸੁ ਬਾਬਾ ਹੀ ਨਾਨਕ ਨਾਨਕ ਗਾਯੈ ।
ਤਾ ਹੂੰ ਕੀ ਓਟ ਗਹੀ ਮਨਿ ਲੋਗਨਿ ਕੇਲ ਕਰੈ ਹਰਿ ਨਾਮ ਧਿਆਯੈ ।
ਰੈਨਿ ਦਿਨੰਤ ਮਿਲੇ ਸਭ ਸੰਤ ਜਪੈ ਗੁਰਮੰਤ ਤ ਭਗਤਿ ਕਮਾਯੈ ॥੯॥
ਮੈਂ ਤੁਮ ਸੋਂ ਕਬ ਜਾਨ ਕਹਿਓ ਜਹਂ ਬਾਬੈ ਨਾਨਕ ਕੇ ਲੋਗ ਰਹੈਂ ।
ਤਿਨ ਤੇ ਡਰ ਕੰਪਤ ਹੌਂ ਹੀ ਰਹੌਂ ਤਿਨ ਸੌਂ ਤੁਮ ਜਾਇ ਬਿਬਾਦ ਕਹੈਂ ।
ਨਿਸ ਬਾਸਰ ਕੇਵਲ ਨਾਮੁ ਜਪੈ ਲਿਵ ਲਾਇ ਚਰੰਨ ਕੰਵਲ ਗਹੈਂ ।
ਛਾਡਿ ਕਥਾ ਗੁਰ ਨਾਨਕ ਕੀ ਜਨ ਕੇਸ਼ੋ ਨ ਦੂਸਰੀ ਬਾਤ ਚਹੈਂ ॥੧੦॥

[**ਅਰਥ** : ਜਮ ਦੇ ਸੇਵਕਾਂ ਨੇ ਜਮ ਕੋਲ ਜਾ ਕੇ ਕਿਹਾ "ਅਸੀਂ ਕਿੱਥੇ ਜਾਈਏ ਸਾਨੂੰ ਕੋਈ ਟਿਕਾਣਾ ਨਹੀਂ ਲੱਭਦਾ" ।

ਤਿੰਨਾਂ ਲੋਕਾਂ ਤੇ ਚੌਦਾਂ ਹੀ ਭਵਨਾਂ ਵਿਚ ਬਾਬਾ ਨਾਨਕ ਹੀ ਨਾਨਕ ਗਾਵੀਦਾ ਹੈ । ਲੋਕਾਂ ਨੇ ਉਸੇ (ਗੁਰੂ ਨਾਨਕ) ਦੀ ਓਟ ਲੈ ਲਈ ਹੈ ਤੇ ਹਰੀ ਨਾਮ ਧਿਆਉਂਦੇ ਹੋਏ ਮੌਜਾਂ ਕਰ ਰਹੇ ਹਨ ।

ਰਾਤ ਦਿਨ ਗੁਰੂ ਮੰਤਰ ਜਪਦੇ, ਭਗਤੀ ਕਮਾਉਂਦੇ ਹੋਏ ਸੰਤਾਂ ਨਾਲ ਮੇਲ ਹੁੰਦਾ ਹੈ । (ਭਾਵ ਇਹ ਹੈ ਕਿ ਗੁਰੂ ਦਾ ਨਾਮ ਜਪਣ ਵਾਲਿਆਂ ਤੇ ਸ਼ਰਧਾ ਰੱਖਣ ਵਾਲਿਆਂ ਭਗਤਾਂ ਨੂੰ ਜਮ ਦੇ ਸੇਵਕ ਕੁੱਝ ਨਹੀਂ ਕਹਿ ਸਕਦੇ) । ੯ ।

(ਜਮ ਨੇ ਜਵਾਬ ਦਿੱਤਾ) ਜਿੱਥੇ ਬਾਬੇ ਨਾਨਕ ਦੇ ਲੋਕ ਰਹਿੰਦੇ ਹਨ, ਉੱਥੇ ਜਾਣ ਲਈ ਮੈਂ ਤੁਹਾਨੂੰ ਕਦੋਂ ਕਿਹਾ ਹੈ ?

ਉਨ੍ਹਾਂ (ਗੁਰੂ ਜੀ) ਦੇ ਡਰ ਤੋਂ ਤਾਂ ਮੈਂ ਆਪ ਥਰ ਥਰ ਕੰਬਦਾ ਰਹਿੰਦਾ ਹਾਂ ਜਿਨ੍ਹਾਂ ਨਾਲ ਤੁਸੀਂ ਜਾ ਕੇ ਝਗੜੇ ਖੜੇ ਕਰਦੇ ਹੋ ।

(ਬਸ ਤੱਦ ਤੋਂ ਹੀ) ਦਿਨ ਰਾਤ ਕੇਵਲ ਨਾਮ ਜਪਦਾ ਹਾਂ ਤੇ ਲਿਵ ਲਾ ਕੇ ਚਰਨ-ਕੰਵਲ ਫੜੀ ਰੱਖਦਾ ਹਾਂ ।

(ਤੇ) ਸੇਵਕ ਕੇਸ਼ੋ ਗੁਰੂ ਨਾਨਕ ਦੀ ਕਥਾ ਨੂੰ ਛੱਡ ਕੇ ਹੋਰ ਕੋਈ ਗੱਲ ਨਹੀਂ ਲੋਚਦਾ ॥੧੦॥]

---

6. ਮੀਣਿਆਂ ਦੀ ਬਾਣੀ, ਪੂਰਬ ਲਿਖਤ

# ੫. ਭਾਈ ਗੁਰਦਾਸ (ਦੂਜਾ)

## (ਰਚਨਾ ਕਾਲ 1688 ਈ.)

ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਇਕ ਭਾਈ ਗੁਰਦਾਸ ਜੀ ਜੋ ਰਾਮ-ਰਾਈਆਂ ਦਾ ਮਸੰਦ ਹੁੰਦਾ ਸੀ।[1] ਗੁਰੂ ਰਾਮ-ਰਾਇ ਜੀ ਦੇ ਚੜ੍ਹਾਈ ਕਰ ਜਾਣ ਮਗਰੋਂ ਇਹ ਕੁਝ ਸਮਾਂ ਮਾਤਾ ਪੰਜਾਬ ਕੌਰ ਜੀ ਦੀ ਆਗਿਆ ਵਿਚ ਸੇਵਾ ਕਰਦਾ ਰਿਹਾ, ਫੇਰ ਦਸ਼ਮੇਸ਼ ਜੀ ਦੇ ਦਰਬਾਰ ਵਿਚ ਆ ਗਿਆ। ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀਆਂ ਦੀ ਸੂਚੀ ਵਿਚ ਭੀ ਗੁਰਦਾਸ ਨਾਉਂ ਦੇ ਇਕ ਕਵੀ ਦੀ ਹੋਂਦ ਇਸੇ ਤੱਥ ਵੱਲ ਇਸ਼ਾਰਾ ਕਰਦੀ ਹੈ। ਡਾਕਟਰ ਬਲਬੀਰ ਸਿੰਘ ਜੀ ਅਨੁਸਾਰ ਦਸਮ ਗੁਰੂ ਦਾ ਕਾਵਿ ਦਰਬਾਰ 1688-1698 ਤਕ ਦਾ ਹੈ ਤੇ ਰਾਮ ਰਾਇ ਜੀ ਦਾ ਦਹਾਂਤ 1687-88 ਈ. ਵਿਚ ਹੋਇਆ ਸੀ। ਇਸ ਆਧਾਰ ਤੇ ਇਸ ਆਰਤੇ ਦਾ ਰਚਨਾ-ਕਾਲ 1690 ਮਿੱਥ ਲਿਆ ਹੈ ਕਿਉਂਕਿ ਅਜਿਹੀਆਂ ਉਸਤਤਿ ਵਾਲੀਆਂ ਰਚਨਾਵਾਂ ਕਵੀ ਲੋਕ ਕਿਸੇ ਦਰਬਾਰ ਵਿਚ ਜਾਂਦੇ ਸਮੇਂ ਵਧੇਰੇ ਕਰਦੇ ਹਨ।

ਇਸ ਕਵੀ ਦੀਆਂ ਰਚਨਾਵਾਂ ਦਾ ਪੂਰਾ ਵੇਰਵਾ ਨਹੀਂ ਮਿਲਦਾ। "ਆਰਤਾ" ਸਿਰਲੇਖ ਵਾਲੀ ਇਕ ਰਚਨਾ ਭਾਸ਼ਾ ਵਿਭਾਗ, ਪੰਜਾਬ ਸਰਕਾਰ ਦੇ ਸੰਗ੍ਰਹਿ[3] ਤੇ ਸੈਂਟਰਲ ਪਬਲਿਕ ਲਾਇਬ੍ਰੇਰੀ ਵਿਚ ਸੰਭਾਲੇ ਇਕ ਹੱਥ-ਲਿਖਤੀ ਗ੍ਰੰਥ[4] ਵਿਚ ਮਿਲਦੀ ਹੈ। ਭਾਸ਼ਾ ਵਿਭਾਗ ਵਾਲੇ ਹੱਥ-ਲਿਖਤੀ ਗ੍ਰੰਥ ਦਾ ਰਚਨਾ ਕਾਲ ਨਹੀਂ ਦਿੱਤਾ, ਪਰ ਉਸ ਵਿਚ ਸਾਫ਼ ਉੱਲੇਖ ਹੈ "੧ਓ ਸਤਿਗੁਰ ਪ੍ਰਸਾਦਿ। ਹਜ਼ੂਰ ਗੁਰੂ ਗੋਬਿੰਦ ਜੀ ਕੇ ਦਸਾਂ ਗੁਰਾਂ ਦਾ ਆਰਤਾ ਭਾਈ ਗੁਰਦਾਸ ਜੀ ਕਹਾ"। ਕਾਗਜ਼, ਸਿਆਹੀ ਤੇ ਲਿਖਤ ਆਦਿ ਨੂੰ ਧਿਆਨ ਵਿਚ ਰਖਦਿਆਂ ਇਹ ਕੋਈ ਡੇਢ ਸੌ ਸਾਲ ਤੋਂ ਘਟ ਪੁਰਾਣਾ ਨਹੀਂ ਜਾਪਦਾ, ਪਰ "ਭਾਰਤੀ ਭੰਡਾਰ" ਦੇ ਸੰਪਾਦਕ ਨੇ ਸੰਪਾਦਨ ਦੇ ਸੰਮਤ (1858 ਈ.)ਦਾ ਜ਼ਿਕਰ ਸਪਸ਼ਟ ਸ਼ਬਦਾਂ

1. ਮਹਾ. ਕੋ., ਪੰਨਾ 311.
2. ਡਾ. ਬਲਬੀਰ ਸਿੰਘ, ਰਾਗ ਮਾਲਾ ਦਾ ਸਵਾਲ, ਅੰਮ੍ਰਿਤਸਰ, 1969, ਪੰਨਾ 134.
3. ਭਾਸ਼ਾ ਵਿਭਾਗ ਲਾਇਬ੍ਰੇਰੀ, ਪਟਿਆਲਾ, (ਹ.ਲਿ.), ਨੰ: 347, ਲਿਪੀ ਕਾਲ 1766, (ਪੱਤਰਿਆਂ ਦੇ ਅੰਕ ਨਹੀਂ ਦਿੱਤੇ)।
4. 'ਭਾਰਤੀ ਭੰਡਾਰ', (ਸੰਪਾ.) ਬਿਸ਼ਨ ਸਿੰਘ ਬਨੂੜੀ; ਭਾਗ 1, ਸੈ. ਪ. ਲ., (ਹ.ਲਿ.) ਨੰ: 580.

ਵਿਚ ਕੀਤਾ ਹੈ । ਇਹ ਗ੍ਰੰਥ ਮਹਾਰਾਜਾ ਨਰਿੰਦਰ ਸਿੰਘ, ਪਟਿਆਲਾ ਦੀ ਆਗਿਆ ਨਾਲ ਤਿਆਰ ਕੀਤਾ ਗਿਆ ਸੀ ।

ਗੁਰੂ ਨਾਨਕ ਦਾ ਇਹੋ ਆਰਤਾ ਇਸ ਤੋਂ ਇਲਾਵਾ ਸੰਤ ਸ਼ੰਕਰਾ ਨੰਦ ਭਾਰਤੀ[5] ਨਾਉਂ ਦੇ ਉਦਾਸੀਨ ਵਿਦਵਾਨ, ਡਾ. ਮੋਹਨ ਸਿੰਘ 'ਦੀਵਾਨਾ'[6] ਤੇ ਡਾ. ਪਿਆਰ ਸਿੰਘ[7] ਜੀ ਆਦਿ ਵਿਦਵਾਨਾਂ ਨੇ ਸ੍ਰੀ ਚੰਦ ਜੀ ਦੀ ਰਚਨਾ ਮੰਨ ਕੇ ਦਰਜ ਕੀਤਾ ਹੈ; ਪਰ, ਆਰਤੇ ਵਿਚਲੀਆਂ ਸ਼ਾਹਦੀਆਂ, ਜਿਹਾ ਕਿ 'ਗ੍ਰੰਥ ਜੀ' ਤੇ 'ਵਾਹਿਗੁਰੂ' ਸ਼ਬਦਾਂ ਦੀ ਵਰਤੋਂ ਤੋਂ, ਉਕਤ ਰਚਨਾ ਨੂੰ ਸ੍ਰੀ ਚੰਦ ਜੀ ਦੀ ਕਿਰਤ ਮੰਨਣਾ ਉਚਿਤ ਨਹੀਂ ਜਾਪਦਾ ।

ਇਸ ਆਰਤੇ ਵਿਚ ਗੁਰੂ ਨਾਨਕ ਦੀ ਪੂਰੀ ਪੱਧਤਿ (ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ) ਦਾ ਜਸ ਕੀਤਾ ਗਿਆ ਹੈ ਤੇ ਗੁਰੂ ਨਾਨਕ ਨੂੰ ਸਾਖਿਆਤ ਪਰਮੇਸ਼੍ਵਰ ਦਾ ਸਰੂਪ ਮੰਨਿਆ ਗਿਆ ਹੈ । ਆਰਤੇ ਦੇ ਪੂਰੇ ਬੰਦ ਅੱਠ ਹਨ । ਅਸੀਂ ਕੇਵਲ ਗੁਰੂ ਨਾਨਕ ਨਾਲ ਸੰਬੰਧਿਤ ਤਿੰਨ ਬੰਦ ਚੁਣੇ ਹਨ ।

## ਨਾਨਕ ਵਿਸ਼ਵਨਾਥ ਵਿਸ਼੍ਵੇਸ਼ਵਰੰ

"ਗੁਰੂ ਨਾਨਕ ਕ੍ਰਿਪਾਲੁ ਭਜ ਮਨ ਸਰਬ ਦੂਖ ਬਿਨਾਸਨੰ
ਸ੍ਰੀ ਗੁਰੂ ਚਰਨਕੰਜ ਬਲਿਹਾਰ ਨਾਨਕ ਸਰਬ ਸੂਖ ਨਿਵਾਸਨੰ
ਜਹ ਜਪਤ ਸਿੱਧ-ਚੌਰਾਸੀ ਖਟ ਜਹਿ ਧਯਾਨ ਧਾਰ ਮਹੇਸ਼ਵਰੰ
ਭਜ ਦੀਨ ਬੰਧੂ ਗੁਰਦੇਵ ਨਾਨਕ ਵਿਸ਼ਵਨਾਥ ਵਿਸ਼੍ਵੇਸ਼ਵਰੰ ॥੧॥
ਜਹ ਜਪਤ ਜਛ ਅਰੁ ਦੇਵ ਗੰਧਰਵ ਵਿਸ਼ਨੁ ਵਿਧਿ ਤਪ ਤਾਪਤੰ
ਜਹ ਜਪਤ ਮੁਨਿ ਜਨ ਤੁਰਕ ਹਿੰਦੂਨ ਭਵਣ-ਚੌਦਹ ਜਾਪਤੰ
ਜਹ ਜਪਤ ਨਵਖੰਡ ਦੀਪ ਸਾਤੋਂ ਜਪਤ ਸਾਤੋਂ ਸਾਗਰੰ
ਭਜ ਦੀਨ ਬੰਧੂ ਗੁਰਦੇਵ ਨਾਨਕ ਵਿਸ਼੍ਵਨਾਥ ਵਿਸ਼੍ਵੇਸ਼ਵਰੰ ॥੨॥
ਜਹ ਕੋਟਿ ਇੰਦ੍ਰ ਕੋਟਿ ਗੰਧਰਬ ਕੋਟਿ ਜਪਤੇ ਦੇਵਤੰ
ਕੋਟਿ ਸ਼ੇਸ਼ ਗਣੇਸ਼ ਬੇਤਾ ਨੇਤਿ-ਨੇਤਿ ਕਥੇਰਨੰ...
ਭਜ ਦੀਨ ਬੰਧੂ ਗੁਰਦੇਵ ਨਾਨਕ ਵਿਸ਼੍ਵਨਾਥ ਵਿਸ਼੍ਵਵੇਸ਼ਵਰੰ ॥੩॥

[ਅਰਥ : ਹੇ ਮਨ ! ਕ੍ਰਿਪਾਲੂ ਗੁਰੂ ਨਾਨਕ ਦਾ ਭਜਨ ਕਰ, ਉਹ ਸਭ ਦੁਖ ਮੇਟਣ ਵਾਲਾ ਹੈ । ਗੁਰੂ ਦੇ ਚਰਨ ਕੰਵਲਾਂ ਤੋਂ ਬਲਿਹਾਰ ਜਾਵਾਂ (ਜੋ) ਸਾਰੇ ਸੁਖਾਂ ਦਾ ਘਰ ਹਨ ।

ਚੌਰਾਸੀ ਸਿੱਧ, ਛੇ (ਜਤੀ) ਜਿਸਨੂੰ ਜਪਦੇ ਹਨ, ਮਹੇਸ਼ਵਰ (ਸ਼ਿਵ) ਜਿਸ ਦਾ ਧਿਆਨ ਧਾਰਦਾ ਹੈ । ਉਸ ਨਿਮਾਣਿਆਂ ਦੇ ਮਿੱਤਰ ਗੁਰੂਦੇਵ ਨਾਨਕ ਦਾ ਭਜਨ ਕਰ ਜੋ ਬ੍ਰਹਮੰਡ ਦਾ ਨਾਥ ਤੇ ਵਿਸ਼ਵ ਦਾ ਈਸ਼ਵਰ ਹੈ ॥੧॥

---

5. ਸ਼ੰਕਰਾ ਨੰਦ, ਜਪੁਜੀ ਟੀਕਾ, ਸੱਖਰ (ਛਪਣ ਦਾ ਸੰਮਤ ਦਰਜ ਨਹੀਂ), ਪੰਨਾ 3-4.
6. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼ (ਗੁਰਮੁਖੀ), ਅਮ੍ਰਿਤਸਰ, 1948, ਪੰਨਾ 69-70.
7. ਕੋਹਲੀ, ਪੰਨਾ 274.

ਜਿਸ ਨੂੰ ਜੱਛ, ਦੇਵਤਾ, ਗੰਧਰਬ, ਵਿਸ਼ਨੂੰ, ਬ੍ਰਹਮਾ ਤੇ ਤਪੀਸਰ ਜਪਦੇ ਹਨ। ਮੁਨੀ, ਤੁਰਕ ਤੇ ਹਿੰਦੂ ਜਿਸਨੂੰ ਜਪਦੇ ਹਨ, ਜਿਸ ਨੂੰ ਚੌਦਾਂ ਦੇ ਚੌਦਾਂ ਭਵਨ ਜਪਦੇ ਹਨ।

ਜਿਸ ਧਰਤੀ ਦੇ ਨੌਂ ਖੰਡ, ਸਤ ਦੀਪ ਤੇ ਸੱਤੇ ਸਾਗਰ ਜਾਪਦੇ ਹਨ।

ਉਸ ਨਿਮਾਣਿਆਂ ਦੇ ਮਿੱਤਰ ਗੁਰੂਦੇਵ ਨਾਨਕ ਦਾ ਭਜਨ ਕਰ ਜੋ ਬ੍ਰਹਮੰਡ ਦਾ ਨਾਥ ਤੇ ਵਿਸ਼ਵ ਦਾ ਈਸ਼ਵਰ ਹੈ ॥ ੨ ॥

ਜਿਸ ਨੂੰ ਕ੍ਰੋੜਾਂ ਹੀ ਇੰਦ੍ਰ, ਕ੍ਰੋੜਾਂ ਗੰਧਰਬ ਤੇ ਕ੍ਰੋੜਾਂ ਦੇਵਤੇ ਜਪਦੇ ਹਨ।

ਕ੍ਰੋੜਾਂ ਸ਼ੇਸ਼ਨਾਗ, ਗਣੇਸ਼ ਤੇ ਗਿਆਨੀ ਜਿਸ ਦਾ ਕਥਨ ਕਰਦੇ ਹੋਏ (ਹਾਰ ਕੇ) ਨੇਤਿ ਨੇਤਿ ਕਹਿੰਦੇ ਹਨ।

ਉਸ ਨਿਮਾਣਿਆਂ ਦੇ ਮਿੱਤਰ ਗੁਰੂਦੇਵ ਨਾਨਕ ਦਾ ਭਜਨ ਕਰ ਜੋ ਬ੍ਰਹਮੰਡ ਦਾ ਨਾਥ ਤੇ ਵਿਸ਼ਵ ਦਾ ਈਸ਼ਵਰ ਹੈ। ]

# ੬. ਦੀਵਾਨ ਸੂਰਤ ਸਿੰਘ

## (ਅਨੁਮਾਨਿਤ ਸਮਾਂ 1740)

ਇਹ ਉਰਦੂ, ਹਿੰਦੀ, ਪੰਜਾਬੀ, ਤੇ ਸਿੰਧੀ ਦਾ ਚੰਗਾ ਕਵੀ ਸੀ। ਉਰਦੂ ਵਿਚ ਇਸ ਦੀਆਂ ਰਚੀਆਂ ਗਜ਼ਲਾਂ ਦਾ ਇਕ ਸੰਗ੍ਰਿਹ 'ਦੀਵਾਨ ਸੂਰਤ ਸਿੰਘ' ਦੇ ਨਾਉਂ ਹੇਠ ਪ੍ਰਕਾਸ਼ਿਤ ਵੀ ਹੋਇਆ ਸੀ। ਸੂਰਤ ਸਿੰਘ ਦੇ ਇਸ ਦੀਵਾਨ ਦੇ ਪ੍ਰਕਾਸ਼ਨ ਦਾ ਸੰਮਤ ਦਰਜ ਨਹੀਂ।

ਇਸ ਦੀ ਰਚਨਾ ਵਿਚ ਸ਼ਰਧਾ ਤੇ ਸਹਿਜ ਪ੍ਰੇਮ-ਭਾਵਨਾ ਦੀ ਝਲਕ ਸਪਸ਼ਟ ਮਿਲਦੀ ਹੈ। ਗੀਤ-ਮਈ ਰਚਨਾ ਹੋਣ ਕਾਰਨ ਸਰੋਦੀ ਕੈਫ਼ੀਅਤ ਪ੍ਰਬਲ ਹੈ ਤੇ ਚਿੰਤਨ ਦੀ ਕਿਰਿਆ ਧੀਮੀ ਹੈ। ਰਚਨਾ ਵਿਚ ਰਾਗ ਸੰਕੇਤਾਂ ਤੋਂ ਕਵੀ ਦੀ ਸੰਗੀਤ ਦੀ ਜਾਣਕਾਰੀ ਦਾ ਪਤਾ ਚਲਦਾ ਹੈ।

ਇਸ ਕਵੀ ਦੇ ਵਧੇਰੇ ਸਮਾਚਾਰ ਪ੍ਰਾਪਤ ਨਹੀਂ ਹੋਏ। ਜਿਸ ਹੱਥ ਲਿਖਤ[1] ਵਿੱਚੋਂ ਇਸ ਦੀ ਰਚਨਾ ਦੀ ਵੰਨਗੀ ਚੁਣੀ ਗਈ ਹੈ ਉਸ ਵਿਚ ਇਸ ਦੇ ਨਾਉਂ ਨਾਲ 'ਹੈਦਰਾਬਾਦ ਸਿੰਧ ਨਿਵਾਸੀ' ਦਰਜ ਹੈ।'

ਇਕ ਪੁਰਾਣੀ ਛਪੀ ਪੋਥੀ 'ਗੁਰ ਨਾਨਕ ਸਤੋਤਰ[2] ਵਿਚ ਆਪ ਦੇ ਰਚੇ ਗੁਰ ਮਹਿਮਾ ਦੇ ਅਨੇਕ ਗੀਤ ਹਨ। ਸਾਰੇ ਗੀਤਾਂ ਉਤੇ ਉਨ੍ਹਾਂ ਰਾਗਾਂ ਦੇ ਨਾਂਵਾਂ ਦੀ ਸੂਚਨਾ ਦਰਜ ਹੈ ਜਿਨ੍ਹਾਂ ਰਾਗਾਂ ਵਿਚ ਇਨ੍ਹਾਂ ਗੀਤਾਂ ਨੂੰ ਗਾਉਣਾ ਹੈ।

ਗਣੇਸ਼ ਦਾਸ ਵਡੇਹਰਾ,[3] ਅਤੇ ਡਾ. ਬਲਬੀਰ ਸਿੰਘ ਨੇ[4] ਇਕ ਲਾਹੌਰ ਦੇ ਸਨਮਾਨਿਤ ਸੱਜਣ ਦੀਵਾਨ ਸੂਰਤ ਸਿੰਘ ਦਾ ਜ਼ਿਕਰ ਕੀਤਾ ਹੈ। ਦੀਵਾਨ ਜੀ ਉਸ ਪ੍ਰਤੀਨਿਧਿ ਮੰਡਲ ਵਿਚ ਭੀ ਸ਼ਾਮਲ ਸਨ ਜੋ ਦੀਵਾਨ ਲਖਪਤ ਰਾਇ ਨੂੰ ਸਿੱਖਾਂ ਦੀ ਕਤਲ-ਆਮ ਤੋਂ ਵਰਜਣ ਗਿਆ ਸੀ।

ਜਾਪਦਾ ਹੈ ਬਦਲਦੇ ਹਾਲਾਤ ਤੋਂ ਨਿਰਾਸ਼ ਹੋ ਕੇ ਆਪ ਲਾਹੌਰ ਦਾ ਵਸਣਾ ਤਿਆਗ ਕੇ ਸਿੰਧ ਵਿਚ ਜਾ ਵਸੇ ਸਨ।

---

1. ਗਣੇਸ਼ ਸਿੰਘ, ਪਟਣਾ ਦੀ ਹੱਥ ਲਿਖਤ ਨੋਟ ਬੁਕ, ਗੁ. ਨਾ. ਯੂ. ਹ. ਲਿ. ਨੰ: 293.
2. "ਗੁਰਨਾਨਕ ਸਤੋਤਰ" ਗੁ. ਨਾ. ਯੂ. ਦੁਰਲੱਭ ਨੰ: 550.
3. ਮੁੱਢਲੀ ਉੱਨੀਵੀਂ ਸਦੀ ਦਾ ਪੰਜਾਬ, (ਸੰਪਾ.) ਜੇ. ਐਸ. ਗਰੇਵਾਲ (ਡਾ.) ਤੇ ਇੰਦੂ ਬਾਂਗਾ, ਗੁਰੂ ਨਾਨਕ ਦੇਵ ਯੂਨੀਵਰਸਿਟੀ, 1974 ਪੰ., 118.
4. ਚ. ਵਿ. ਜਿਲਦ ਪਹਿਲੀ, ਸੈਂਚੀ ਪਹਿਲੀ, ਪੰਨਾ 12.

ਇਨ੍ਹਾਂ ਦੀ ਰਚਨਾ ਵਿਚ ਵਾਹਗੁਰੂ ਸ਼ਬਦ ਦੀ ਵਰਤੋਂ ਭੀ ਇਨ੍ਹਾਂ ਨੂੰ ਖਾਲਸੇ ਦੀ ਸਿਰਜਣਾ ਤੋਂ ਪਿਛੋਂ ਦਾ ਸਿਧ ਕਰਨ ਵਿਚ ਸਹਾਈ ਹੈ।

ਅਸੀਂ ਉਪਰੋਕਤ ਆਧਾਰਾਂ ਤੇ ਇਨ੍ਹਾਂ ਦਾ ਸਮਾਂ 1740 ਈ. ਮਿਥਿਆ ਹੈ।

### ਭੈਰਵੀ

ਜਿਸ ਕਾ ਹੈ ਨਾਨਕ ਸ਼ਾਹ ਜੀ। ਤਿਸ ਕੋ ਕੈਸੀ ਪਰਵਾਹ ਜੀ।
ਜਿਸ ਕਾ ਗੁਰੂ ਹਮਰਾਹੁ ਜੀ। ਕਬਹੂੰ ਨਹੀਂ ਗੁਮਰਾਹ ਜੀ। ਰਹਾਉ॥
ਬਖਸ਼ਿੰਦ ਹੈ ਬਦਕਾਰ ਕਾ। ਦਾਤਾਰ ਹੈ ਨਾਦਾਰ ਕਾ।
ਸ਼ਾਫ਼ੀ ਹੈ ਹਰ ਬੀਮਾਰ ਕਾ। ਆਪੇ ਦਿਖਾਵੈ ਰਾਹ ਜੀ॥ ੧॥
ਸ੍ਰੀ ਵਾਹਗੁਰੂ ਵਹ ਵਹ ਕਹੈ। ਤਸਕਰ ਕੋ ਬੈਰੀ ਨਾ ਰਹੈ
ਭਉਜਲ ਮੇਂ ਨਹੀਂ ਡੂਬੇ ਕਭੀ। ਉਸਿ ਨਹੀਂ ਜਲਾਵੈ ਭਾਹ ਜੀ॥ ੨॥

### ਰਾਗ ਦੇਵਗਰੀ ਬਿਲਾਵਲ

### ਚੌਤਾਲਾ

ਬੇਦੀ ਸ਼ਾਹ ਸ਼ਾਹਨ ਸ਼ਾਹ ਨਾਨਕ ਸ਼ਾਹ
ਤੇਰੋ ਈ ਨਾਮ ਲੇਤ ਕੋਟ ਪਤਤ ਉਧਰੇ॥ ੧॥
ਰਾਮ ਤੂੰ ਰਹੀਮ ਤੂ ਪੁਰਾਨ ਤੂੰ ਕੁਰਾਨ ਤੂੰ
ਹਿੰਦੂ ਮੁਸਲਮਾਨ ਸਭ ਤੁਮ ਕੋ ਸਿਮਰੇ॥ ੨॥
ਇੰਦ੍ਰ ਲੋਕ ਬ੍ਰਹਮ ਲੋਕ ਕੈਲਾਸ਼ ਮੇ ਧਾਂਕ ਤੇਰੀ
ਬੈਕੁੰਠ ਕੇ ਵਾਸੀ ਕਾਲੂ ਨੰਦਨ ਰੇ॥ ੩॥
ਆਦਿ ਤੂੰ ਅਨੀਲ ਤੂੰ ਅਲਖ ਤੂੰ ਅਗਮ ਤੂੰ
ਹਰ ਹਰ ਦਮ ਤੁਝ ਕੋ ਪ੍ਰਨਾਮ ਵੰਦਨ ਰੇ॥ ੪॥

[ਅਰਥ : ਜਿਸ ਦਾ ਸ਼ਾਹ ਗੁਰੂ ਨਾਨਕ ਹੈ। ਉਸਨੂੰ ਕਿਸ ਗੱਲ ਦੀ ਪਰਵਾਹ ਹੈ।
ਜਿਸ ਦਾ ਗੁਰੂ ਸਾਥੀ ਹੈ। ਉਹ ਰਾਹ ਤੋਂ ਕੁਰਾਹ ਕਦੇ ਨਹੀਂ ਹੋ ਸਕਦਾ॥
ਉਹ ਬਦਕਾਰ ਨੂੰ ਬਖਸ਼ਣ ਵਾਲਾ ਹੈ। ਅਤੇ, ਨੰਗੇ ਭੁਖੇ ਲਈ ਦਾਤਾ ਹੈ।

ਹਰ ਬੀਮਾਰ ਨੂੰ ਰਾਜ਼ੀ ਕਰਨ ਵਾਲਾ ਹੈ। ਅਤੇ (ਭੁਲਿਆਂ ਨੂੰ) ਆਪ ਰਾਹ ਦਿਖਾਉਂਦਾ ਹੈ।

ਸ੍ਰੀ ਵਾਹਿਗੁਰੂ ਦਾ ਜਾਪ ਓਹੀ ਓਹੀ ਕਰਦੇ ਹਨ, (ਜਿਨ੍ਹਾਂ ਜਿਨ੍ਹਾਂ ਉੱਤੇ ਉਸ ਦੀ ਮਿਹਰ ਹੁੰਦੀ ਹੈ)।

(ਇਸ ਜਾਪ ਨਾਲ) ਚੋਰ ਦੀਆਂ ਬੇੜੀਆਂ ਨਹੀਂ ਰਹਿੰਦੀਆਂ (ਕੱਟੀਆਂ ਜਾਂਦੀਆਂ ਹਨ)।

ਭਵਜਲ ਵਿਚ ਕਦੀ ਡੁੱਬਦਾ ਨਹੀਂ। ਅਤੇ, ਉਸ ਨੂੰ ਅੱਗ ਕਦੇ ਸਾੜਦੀ ਨਹੀਂ ॥੨ ..॥

ਬੇਦੀਆਂ ਦੇ ਰਾਜੇ ਸ਼ਾਹਾਂ ਦੇ ਬਾਦਸ਼ਾਹ, ਹੇ ਨਾਨਕ ਸ਼ਾਹ ! ਤੇਰਾ ਹੀ ਨਾਮ ਜਪ ਕੇ ਕ੍ਰੋੜਾਂ ਤਰ ਗਏ ।

ਰਾਮ ਤੂੰ ਹੈਂ ਰਹੀਮ ਭੀ ਤੂ ਹੈਂ ਪੁਰਾਨ ਭੀ ਤੂੰ ਹੈਂ ਅਤੇ ਕੁਰਾਨ ਭੀ ਤੂ ਹੀ ਹੈਂ ਸਭ ਹਿੰਦੂ ਮੁਸਲਮਾਨ ਤੈਨੂੰ ਸਿਮਰਦੇ ਹਨ ।

ਇੰਦ੍ਰ ਦੇ ਦੇਸ਼, ਬ੍ਰਹਮਾ ਦੇ ਦੇਸ਼ ਕੈਲਾਸ਼ (ਸ਼ਿਵ ਦੇ ਦੇਸ਼) ਵਿਚ ਤੇਰੀ ਧਾਕ ਪਈ ਹੋਈ ਹੈ, ਹੇ ਬੈਕੁੰਠਵਾਸੀ ਕਾਲੂ ਦੇ ਸਪੁਤਰ (ਗੁਰੂ ਨਾਨਕ ਜੀ) ।

ਤੂ ਆਦਿ, ਅਨੀਲ, ਅਲਖ, ਅਗਮ ਹੈਂ ਅਤੇ ਮੈਂ ਸੁਾਸ ਸੁਾਵ ਨਾਲ ਤੈਨੂੰ ਪ੍ਰਣਾਮ ਅਤੇ ਤੇਰੀ ਵੰਦਨਾ ਕਰਦਾ ਹਾਂ ।]

ਰਾਗ ਭੈਰਉ ॥੧॥

**ਵਾਹ ਵਾਹ ਗੁਰੂ ਨਾਨਕ ਸ਼ਾਹ ਨਿਜ ਨਿਰੰਕਾਰ ਨਿਰਬਾਨੀ ਵਾਹ ।**
**ਆਤਮਦੇਵ ਪਰਮਾਤਮ ਪ੍ਰਭ ਜੀ ਪਾਰਬ੍ਰਹਮ ਪ੍ਰਧਾਨੀ ਵਾਹ ॥ਟੇਕ॥**
**ਵੱਵਾ ਵਾਸਦੇਵ ਵਿਸੁਪਾਲਕ ਸਭ ਸਰੂਪ ਸੁਬਹਾਨੀ ਵਾਹ ॥**
**ਅਲਫ਼ ਅਲਫ਼ ਅਲਾਹ ਭਯਾ ਤੂੰ ਅਲਖ ਰੂਪ ਲਾਸਾਨੀ ਵਾਹ ॥੧॥**
**ਹਰਿ ਹਰ ਦੀ ਹਰਿ ਮਾਹਿ ਸਮਰਥਾ ਜ਼ਾਹਿਰ ਦੇਖ ਨਿਹਾਨੀ ਵਾਹ ।**
**ਗੁਰੁ ਗੁਫਾਰ ਗੋਬਿੰਦ ਭਯਾ ਤੂੰ ਤੂੰ ਦਾਤਾਰ ਅਯਾਨੀ ਵਾਹ ॥੨॥**
**ਰਾਮ ਰਾਮ ਰਹਮਾਨ ਹੋਯਾ ਤੂੰ ਤੂੰ ਰਹੀਮੁ ਰੱਬਾਨੀ ਵਾਹ ॥**
**ਵਾਹਗੁਰੂ ਵਹ ਵਾਹਗੁਰੂ ਵਹ ਵਾਹਗੁਰੂ ਕੀ ਬਾਨੀ ਵਾਹ ॥੩॥**
**ਕਿਯਾ ਕਿਯਾ ਅਰਜ਼ ਕਰੂੰ ਮੈਂ ਸ਼ਾਹਾ ਸਭੁ ਕਛੁ ਦਿਲਿ ਕੀ ਜਾਨੀ ਵਾਹ ।**
**ਸੂਰਤ ਗਯਰ ਨ ਬਹਾਰ ਸ਼ਹਨਸ਼ਾਹ ਬਾਰ ਬਾਰ ਕੁਰਬਾਨੀ ਵਾਹ ॥੪॥**

[**ਅਰਥ** : ਹੇ ਨਿਰੰਕਾਰੀ, ਹੇ ਨਿਰਬਾਣ, ਬਖਸ਼ਣ ਵਾਲੇ ਨਾਨਕ ਸ਼ਾਹ ਜੀ ਵਾਹ ਵਾਹ (ਤੁਸੀਂ ਧੰਨ ਹੋ) ।

ਹੇ ਆਤਮਦੇਵ, ਪ੍ਰਮਾਤਮਾ, ਹੇ ਸੁਆਮੀ ਜੀ, ਹੇ ਪਾਰਬ੍ਰਹਮ ਪ੍ਰਧਾਨੀ ਜੀ ਵਾਹ (ਤੁਸੀਂ ਧੰਨ ਹੋ) ।

ਹੇ ਸਭ ਪ੍ਰਕਾਰ ਸੁਬਹਾਨ ਦੇ ਸਰੂਪ ਵਾਲੇ, ਸੰਸਾਰ ਨੂੰ ਪਾਲਣ ਵਾਲੇ, ਵੱਵਾ ਅੱਖਰ ਵਾਲੇ, ਵਾਸਦੇਵ ਜੀ ਵਾਹ (ਤੁਸੀਂ ਧੰਨ ਹੋ) ।

ਅਲਫ ਨਾਲ ਜਿਸ ਦੇ ਨਾਉਂ ਦਾ ਆਰੰਭ ਜਾਣੀਦਾ ਹੈ, ਉਹ ਨਾ ਲੱਭਣ ਵਾਲੇ (ਅਲਾਹ), ਨਾ ਲਖੇ ਜਾਣ ਵਾਲੇ ਰੂਪ ਦੇ ਮਾਲਿਕ, ਜਿਨ੍ਹਾਂ ਜੇਹਾ ਹੋਰ ਕੋਈ ਨਹੀਂ, ਵਾਹ (ਤੁਸੀਂ ਧੰਨ ਹੋ) ॥੧॥

ਹੇ ਸੁਆਮੀ ਜੀ ! ਆਪ ਵਿਚ ਵਿਸ਼ਨੂੰ ਅਤੇ ਸ਼ਿਵ ਦੋਹਾਂ ਦੀ ਸਮਰੱਥਾ ਹੈ, ਤੁਸੀਂ ਜ਼ਾਹਰ ਦਿਸਦੇ ਭੀ ਹੋ ਤੇ ਅੰਦਰਲੇ ਵਿਚ ਅਦਿਖ ਹੋ ਕੇ ਭੀ ਬਿਰਾਜਮਾਨ ਹੋ, ਵਾਹ (ਤੁਸੀਂ ਧੰਨ ਹੋ) ।

ਤੁਸੀਂ ਹੀ ਗੁਰੂ ਹੋ, ਬਖ਼ਸ਼ਿੰਦ ਹੋ, ਤੁਸੀਂ ਦਾਤਾਰ ਹੋ, ਹੇ ਜ਼ਾਹਰ ਵਿਚ ਪ੍ਰਤੱਖ ਦਿਸਣ ਵਾਲੇ (ਤੁਸੀਂ ਧੰਨ ਹੋ) ॥੨॥

ਤੁਸੀਂ ਹੀ ਰਾਮ ਅਤੇ ਰਹਮਾਨ ਹੋ, ਤੁਸੀਂ ਹੀ ਰਹੀਮ ਅਤੇ ਰੱਬਾਨੀ ਹੋ, ਵਾਹ ! (ਤੁਸੀਂ ਧੰਨ ਹੋ) ।

ਵਾਹਗੁਰੂ, ਉਹ ਵਾਹਗੁਰੂ ਵਾਹ ਵਾਹ (ਧੰਨ ਹੈ) ਉਸਦੀ ਬਾਣੀ ਵਾਹ ਵਾਹ (ਧੰਨ ਹੈ) ॥੩॥

ਹੇ ਪਾਤਸ਼ਾਹ ! ਮੈਂ ਕੀ ਕੀ ਬੇਨਤੀ ਕਰਾਂ, ਤੁਸੀਂ ਸਭ ਕੁਝ ਮੇਰੇ ਮਨ ਦੀ ਗੱਲ ਜਾਣ ਲਈ ਹੈ ।

ਸੂਰਤ ਗ਼ੈਰ ਨਹੀਂ, ਹੇ ਬਹਾਰਾਂ ਦੇ ਸਹਨਸ਼ਾਹ ਜੀ ਆਪ ਤੋਂ ਬਾਰ ਬਾਰ ਸਦਕੜੇ ਹਾਂ ਵਾਹ (ਤੁਸੀਂ ਧੰਨ ਹੋ ॥੪॥)]

## ਭੈਰਵੀ ॥੩॥

**ਹੈ ਮੇਰਾ ਹਮਰਾਹ ਸਤਿਗੁਰ ਦੇਵ ਨਾਣਕ ਸਾਹੁ ਜੀ**
**ਕਿਆ ਕਰੇਗਾ ਕੇਤੁ ਮੁਝ ਕੋ ਕਿਆ ਕਰੇਗਾ ਰਾਹ ਜੀ ॥ ਰਹਾਉ ॥**[1]

[**ਅਰਥ** : ਮੇਰਾ ਸੰਗੀ, ਮੇਰੇ ਨਾਲ ਟੁਰਨ ਵਾਲਾ, ਸਤਿਗੁਰੂ ਨਾਨਕ ਦੇਵ ਪਾਤਸ਼ਾਹ ਹੈ
ਮੇਰਾ ਕੇਤੂ ਕੀ (ਵਿਗਾੜ) ਕਰ ਸਕੇਗਾ ਅਤੇ ਰਾਹੂ ਕੀ (ਵਿਗਾੜ) ਕਰ ਸਕੇਗਾ ।]

1. ਭਜਨ (ਹ.ਲਿ.) ਗੁ. ਨਾ. ਯੂ. ਸੰਗ੍ਰਿਹ, ਨੰ: 273.

# ੭. ਰਾਜਾ ਖੁਸ਼ਾਲ ਰਾਇ
## (ਅਨੁਮਾਨਿਤ ਦੇਹਾਂਤ 1752 ਈ.)

ਰਾਜਾ ਖੁਸ਼ਾਲ ਰਾਇ ਜਾਂ ਖੁਸ਼ਾਲਚੰਦ ਬਾਰੇ ਹਿੰਦੀ ਜਾਂ ਪੰਜਾਬੀ ਸਾਹਿਤ ਦੇ ਕਿਸੇ ਇਤਿਹਾਸ ਗ੍ਰੰਥ ਵਿਚ ਕਿਧਰੇ ਕੋਈ ਅਤਾ-ਪਤਾ ਨਹੀਂ ਚਲਦਾ।

ਪਿਛਲੇ ਦਿਨੀਂ, ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਲਈ 'ਬਿਸ਼ਨਪਦੇ ਖੁਸ਼ਾਲ ਰਾਏ ਕੇ' ਦਾ ਸੰਪਾਦਨ ਕਰਦੇ ਹੋਏ, ਐਸ. ਐਸ. ਅਮੋਲ ਨੇ ਪੁਸਤਕ ਵਿਚ ਅਨੇਕ ਪਦ ਪੰਜਾਬੀ ਵਿਚ ਰਚੇ ਹੋਣ ਤੋਂ, ਅਨੁਮਾਨ ਕੀਤਾ ਹੈ ਕਿ ਇਹ ਕਵੀ ਪੰਜਾਬ ਦਾ ਜੰਮਪਲ ਹੋਵੇਗਾ। ਸਿੱਖ ਗੁਰੂਆਂ ਦੀ ਉਪਮਾ ਦੇ ਅਨੇਕ ਛੰਦ ਉਸ ਪੁਸਤਕ ਵਿਚ ਹੋਣ ਨੇ ਇਸ ਧਾਰਨਾ ਨੂੰ ਹੋਰ ਭੀ ਪਕੇਰਾ ਕੀਤਾ ਹੈ। ਭਾਵੇਂ, ਇਸ ਕਵੀ ਦੀ ਰਚਨਾ ਵਿਚ ਇਸ ਦੇਸ਼ ਦੀਆਂ ਕਈ ਹੋਰ ਬੋਲੀਆਂ ਤੇ ਫਾਰਸੀ-ਤੁਰਕੀ ਆਦਿ ਬਿਦੇਸ਼ੀ ਭਾਸ਼ਾਵਾਂ ਦੇ ਪਦ ਵੀ ਮਿਲ ਜਾਂਦੇ ਹਨ ਜੋ ਕਵੀ ਦੇ ਗਿਆਨ ਤੇ ਜੀਵਨ ਘੇਰੇ ਦੀ ਵਿਸ਼ਾਲਤਾ ਦੇ ਸੂਚਕ ਹਨ।

ਹੱਥ ਲਿਖਤ ਵਿਚ ਇਕ ਥਾਂ ਖੁਸ਼ਾਲ ਰਾਇ ਦੇ ਨਾਉਂ ਨਾਲ ਰਾਜਾ ਪਦਵੀ ਵੀ ਦਰਜ਼ ਹੈ ਤੇ ਇਕ ਪਦ ਵਿਚ ਉਸਦੀ ਕਿਸੇ ਚੜ੍ਹਾਈ ਦਾ ਜ਼ਿਕਰ ਭੀ ਹੈ। ਇਨ੍ਹਾਂ ਸੰਕੇਤਾਂ ਦੇ ਆਧਾਰ ਤੇ ਖੁਸ਼ਾਲ ਰਾਇ ਦੀ ਖੋਜ ਮੁਹੰਮਦ ਸ਼ਾਹ ਦੇ ਅਹਿਲਕਾਰਾਂ ਦੀਆਂ ਸੂਚੀਆਂ ਵਿੱਚੋਂ ਕਰਦਿਆਂ ਅਮੋਲ ਜੀ ਨੇ ਉਸਨੂੰ 'ਤਾਰੀਖ਼ ਮੁਹੰਮਦ ਸ਼ਾਹੀ' 'ਨਾਦਰੁੱਜਮਾਨੀ' ਦਾ ਕਰਤਾ ਅਨੁਮਾਨ ਕੀਤਾ ਹੈ; ਸ਼ਾਇਦ ਜਲੰਧਰ ਦੇ ਆਸ ਪਾਸ ਉਸ ਨੂੰ ਕੋਈ ਜਾਗੀਰ ਭੀ ਮਿਲੀ ਹੋਈ ਸੀ।[1] ਪਰ ਇਸ ਤੋਂ ਵਿਰੁੱਧ, ਸਿੱਖ ਰੈਫ਼ਰੈਂਨਸ਼ ਲਾਇਬ੍ਰੇਰੀ ਦੀ ਇਕ ਪੁਰਾਣੀ ਹੱਥ ਲਿਖਤ ਵਿੱਚੋਂ, 'ਛੰਦ ਖੁਸ਼ਾਲ ਰਾਇ ਕੇ' ਸਿਰਲੇਖ ਹੇਠ ਜੋ ਸੂਚਨਾ ਮਿਲੀ ਹੈ, ਉਹ ਇਸ ਪ੍ਰਕਾਰ ਹੈ :—

> ਕਰ ਜਾਨੋਂ ਬੈਦਕ, ਪੁਰਾਨ ਬਾਚਿ ਪੰਡਿਤ ਹੌਂ, ਜੋਰ ਜੋਰ ਅਛਰ ਕਬਿੱਤ ਕੋ ਹੋ ਉਚਰੂੰ।
> ਧਰ ਗਾਵੋਂ ਰਾਗ, ਘੋਰਾ ਦੁਰਾਵੋਂ ਵਾਗ ਧਰ, ਨਦੀ ਨਾਓ ਬਾਂਧੋਂ, ਰਸ ਬੋਹੁ ਹੋਂ ਤਰੂੰ।
> ਬੈਠ ਜਾਨੋ ਸਭਾ ਮੋ, ਰਿਝਾਯ ਜਾਨੋ ਰਾਜ ਨੋ, ਸ਼ਸਤ੍ਰ ਬਾਂਧ ਖੇਤ ਸਤ੍ਰੁ ਸੁ ਹੋ ਲਰੂੰ।
> ਕਹਿਤ ਕਵਿ ਕੁਸ਼ਾਲ ਰਾਇ ਦੇਸ ਬਿਦੇਸ ਫਿਰ ਰਹਿਓ।
> ਜੋ ਕਰਮ ਯਾਰੀ ਨ ਦੇਨਿ ਤੌ ਮੈ ਕਿਆ ਕਰੂੰ।[2]

ਜੋ ਅਮੋਲ ਜੀ ਦੀ ਥਾਪਨਾ ਨਾਲ ਮੇਲ ਨਹੀਂ ਖਾਂਦੀ ਅਤੇ ਕਵੀ ਖ਼ੁਸ਼ਾਲ ਰਾਇ ਦੇ ਜੀਵਨ ਬਾਰੇ ਜਾਣਕਾਰੀ ਦਾ ਮਸਲਾ ਮੁੜ ਖੋਜਣ ਜੋਗ ਹੋ ਗਿਆ ਹੈ।

---

1. ਬਿਸ਼ਨ ਪਦੇ ਖੁਸ਼ਾਲ ਰਾਇ (ਸੰਪਾ.) ਐਸ. ਐਸ. ਅਮੋਲ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1959 ਭੂਮਿਕਾ, ਪੰਨਾ., 10—20.
2. ਹ.ਲਿ. ਨ: 6128

ਪ੍ਰਤੀਤ ਹੁੰਦਾ ਹੈ, ਖੁਸ਼ਾਲ ਰਾਇ ਜ਼ਾਤਿ ਦਾ ਬ੍ਰਾਹਮਣ ਅਤੇ ਪੰਜਾਬੀ ਸੀ। ਬਾਕੀ ਗੱਲਾਂ ਦੀ, ਜੋ ਉਸਨੇ ਅਪਣੇ ਬਾਰੇ ਕਹੀਆਂ ਹਨ, ਪੁਸ਼ਟੀ ਕਵੀ ਦੀ ਰਚਨਾ ਵਿੱਚੋਂ ਹੀ ਹੋ ਜਾਂਦੀ ਹੈ। ਕੇਵਲ ਉਸ ਦੀ ਜ਼ਾਤ, ਪਿਤਾ ਦਾ ਨਾਮ, ਰੁਤਬਾ ਅਤੇ ਅਨੁਮਾਨਿਤ ਇਤਿਹਾਸ ਗ੍ਰੰਥ 'ਨਾਦਿਰੁੱਜ਼ਮਾਨੀ' ਦਾ ਕਰਤਾ ਹੋਣਾ ਸ਼ੱਕ ਵਿਚ ਪੈ ਜਾਂਦਾ ਹੈ। ਸਿੱਖ ਰੈਫਰੈਨਸ ਲਾਇਬ੍ਰੇਰੀ ਦੀ ਇਕ ਹੋਰ ਹਥ ਲਿਖਤ[3] ਵਿਚ ਹੀ ਸੂਚਨਾ ਮਿਲਦੀ ਹੈ ਕਿ ''ਖੁਸ਼ਾਲ ਕਵਿ ਦਿੱਲੀ ਮੈ ਹੂਆ, ਮਜਲਸ ਰਾਇ ਕਾ ਬੇਟਾ ਹੂਆ।[4] ਬਹਾਦਰ ਸ਼ਾਹ ਕੇ ਵਕਤ ਮੈ ਗੁਰੂ ਜੀ ਕਾ ਸੇਵਕ ਥਾ'', ਜਿਸ ਤੋਂ ਇਸਦਾ ਜਨਮ-ਕਾਲ ਕਿਧਰੇ 1675 ਈ. ਦੇ ਆਸ ਪਾਸ ਅਨੁਮਾਨਿਆ ਜਾ ਸਕਦਾ ਹੈ।[5]

ਕਵਿਤਾ ਦੀਆਂ ਅੰਦਰਲੀਆਂ ਗਵਾਹੀਆਂ ਤੋਂ ਉਸ ਦੇ ਰਾਗ-ਬੋਧ, ਭਾਖਾ-ਬੋਧ, ਰਾਜ ਸਭਾ ਵਿਚ ਮਾਨ-ਸਨਮਾਨ, ਅਨੁਮਾਨਿਤ ਜੀਵਨ-ਕਾਲ ਆਦਿ ਵਿਚ ਬਹੁਤਾ ਫ਼ਰਕ ਨਹੀਂ ਆਉਂਦਾ। ਖੁਸ਼ਾਲ ਰਾਇ ਦੇ ਦੇਹਾਂਤ ਦਾ ਸਮਾਂ 1752 ਈ. ਦੇ ਨੇੜੇ ਤੇੜੇ ਦਾ ਮੰਨਿਆ ਗਿਆ ਹੈ।[6] ਜਿਸ ਵਿਚ ਬਹੁਤਾ ਫਰਕ ਨਿਕਲਣ ਦੀ ਗੁੰਜ਼ਾਇਸ ਨਹੀਂ ਭਾਸਦੀ, ਇਸੇ ਆਧਾਰ ਉੱਤੇ ਕਵੀ ਦੇ ਰਚਨਾ ਕਾਲ ਦਾ ਅੰਤਲਾ ਸਿਰਾ 1750 ਈ. ਅਨੁਮਾਨਿਆ ਹੈ। ਗਾਰਸ਼ਿਨ ਦਿ ਤਾਸੀ ਦੇ "ਇਸਤ੍ਵਾਰ ਦ ਲ ਲਿਤਰੇਤਯੂਰ ਏਂਦੂਈ ਏਂ ਏਂਦੁਸਤਾਨੀ" ਵਿਚ ਇਸ ਕਵੀ ਬਾਰੇ ਸੰਖਿਪਤ ਜਿਹੀ ਸੂਚਨਾ ਸ਼ਾਮਲ ਹੈ। ਇਸ ਸੂਚਨਾ ਅਨੁਸਾਰ ਇਸ ਕਵੀ ਦੀ ਉਪਾਧੀ ਰਾਜਾ ਸੀ। ਇਹ ਮੁਹੰਮਦ ਸ਼ਾਹੀ ਕਾਲ (1719—1748) ਵਿਚ ਅਪਣੀ ਵਿਦਵਤਾ ਤੇ ਧਨਵਾਨਤਾ ਕਾਰਨ ਪ੍ਰਸਿੱਧ ਸੀ। ਇਸ ਦੀਆਂ ਰਚਨਾਵਾਂ ਦਾ ਇਕ ਸੰਗ੍ਰਹਿ ਕਲਕੱਤੇ ਦੀ ਏਸ਼ੀਆਟਿਕ ਸੁਸਾਇਟੀ ਦੇ ਪੁਸਤਕਾਲੇ ਵਿਚ ਹੈ। ਜੋ ਪਹਿਲਾਂ ਫੋਰਟ ਵਿਲੀਅਮ ਵਿਚ ਸੀ। ਇਸ ਦਾ ਪੁੱਤਰ 'ਦਿਲਖੁਸ਼' ਭੀ ਕਵੀ ਸੀ। ਕ੍ਰਿਸ਼ਨਾਨੰਦ ਦੇ ਰਾਗ ਸਾਗਰ ਵਿਚ ਭੀ ਇਸ ਦਾ ਜ਼ਿਕਰ ਆਇਆ ਦੱਸਿਆ ਗਿਆ ਹੈ।

3. ਸਿ. ਰੈ. ਲਾ., ਨੰ: 6508, ਪੱਤ੍ਰਾ 205.
4. ਮਜਲਿਸ ਰਾਇ ਦੇ ਸੰਬੰਧ ਵਿਚ ਭੀ ਕੋਈ ਸਮਾਚਾਰ ਨਹੀਂ ਮਿਲਦਾ, ਪਰ ਕਵਿ ਰੂਪ ਚੰਦ ਵਲੋਂ ਆਪਣੀ ਵੰਸ਼-ਪਰੰਪਰਾ ਦੀ ਜਾਣਕਾਰੀ ਦੇਣ ਵਾਲੇ ਇਕ ਛੰਦ ਵਿਚ ਮਿਲਦਾ ਹੈ :

   ਪ੍ਰਥਮ ਪ੍ਰਗਟ ਧਰ ਪਰ ਭਏ ਕੰਹ ਰਾਇ ਅਤਿਧੀਰ
   ਸ੍ਰੀ ਗੁਰੁ ਨਾਨਕ ਸੋਂ ਮਿਲੇ ਪਾਵਨ ਭਏ ਸਰੀਰ...
   ਕਵਿ ਮਜਲਸ ਤਿਨ ਕੇ ਭਏ ਸਭ ਮਜਲਸ ਸਰ ਗਯਾਨ
   ਨਾਦਰ ਸ਼ਾਹ ਮਹਾਂਬਲੀ ਜਿਨ ਕੋ ਰਾਖਤ ਮਾਨ...

   ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਇਹ ਮਜਲਿਸ ਰਾਇ (ਕਵਿ ਮਜਲਸ) ਕੰਹ ਰਾਇ (ਜਾਂ ਕਾਨ੍ਹ ਰਾਇ) ਦੇ ਵੰਸ ਵਿਚੋਂ ਸੀ, ਦੂਜੇ ਉਹ ਮੁਹਮਦ ਸ਼ਾਹ ਰੰਗੀਲੇ ਦੇ ਸਮੇਂ, ਦਿੱਲੀ ਵਿਚ ਸੀ, ਅਤੇ 1739 ਵਿਚ ਜਿਉਂਦਾ ਸੀ। ਉਸਦਾ ਪੁੱਤ ਖੁਸ਼ਾਲ ਰਾਇ ਹੋਵੇ, ਅਸੰਭਵ ਭੀ ਨਹੀਂ ਜਾਪਦਾ। ਹੋ ਸਕਦਾ ਹੈ ਮਜਲਸ ਰਾਇ ਉਨ੍ਹੀਂ ਦਿਨੀ ਬਹੁਤ ਬੁੱਢਾ ਹੋਵੇ ਅਤੇ ਨਾਦਰ ਸ਼ਾਹ ਤੋਂ ਮਾਨ ਸਨਮਾਨ, ਦਰਬਾਰ ਨਾਲ ਸੰਬੰਧਿਤ ਅਤੇ ਉਮਰ ਦਾ ਸਿਆਣਾ ਹੋਣ ਕਾਰਨ ਮਿਲਿਆ ਹੋਵੇ।
5. ਬਿਸ਼ਨ ਪਦੇ, ਪੂਰਬ ਲਿਖਤ, ਭੂਮਿਕਾ, ਓਹੀ।
6. ਗਾਰਸਾਂ ਦਿ ਤਾਸੀ, ਹਿੰਦੁਈ ਸਾਹਿਤਯ ਕਾ ਇਤਿਹਾਸ, (ਹਿੰਦੀ, ਅਨੁ) ਲਕਸ਼ਮੀ ਸਾਗਰ ਵਾਰਸ਼ਣੇਯ, ਇਲਾਹਾਬਾਦ, 1953, ਪੰਨਾ 48—49.

## ਨਾਨਕ ਦਾ ਊਚਾ ਪੰਥ ਹੈ

ਗੁਰਪੀਰ ਜੀਤੈ ਜਗਤ ਕੇ, ਨਾਨਕ ਦਾ ਊਚਾ ਪੰਥ ਹੈ ।
ਜਿਨ ਪ੍ਰੇਮ-ਮਾਰਗ ਦ੍ਰਿੜ ਕੀਆ,
ਸਿਮਰਨ ਬਤਾਇਆ ਨਾਮ ਕਾ ॥੫॥...

× × × ×

ਸਿਰ ਊਪਰ ਨਾਨਕ ਸ਼ਾਹ ਹੈ ।
ਜਿਸ ਬਿਰਦ ਕਾ ਨਿਰਬਾਹ ਹੈ ।
ਮੋਹਿ ਔਰ ਕਿਆ ਪਰਵਾਹ ਹੈ ।੧੧।
ਮੋਹਿ ਤਾਣ ਤੁਝ ਕਿਰਪਾਲ ਕਾ ।
ਤੂੰ ਆਪ ਮਹਰਮ ਹਾਲ ਕਾ ।
ਰਖ ਮਾਣ ਦਾਸ ਖੁਸ਼ਾਲ ਕਾ ॥੧੨॥੧॥

[ **ਅਰਥ** :...ਜਗਤ ਦੇ (ਸਭ) ਗੁਰੂ, ਪੀਰ ਜਿੱਤ ਲਏ, ਨਾਨਕ ਦਾ ਪੰਥ ਉੱਚਾ ਹੈ
ਜਿਸ ਨੇ ਪ੍ਰੇਮ ਦਾ ਮਾਰਗ ਪੱਕਾ ਕੀਤਾ ਅਤੇ ਨਾਮ ਸਿਮਰਨਾ ਦੱਸਿਆ ਹੈ...॥5॥
ਮੇਰੇ ਸਿਰ ਉੱਤੇ (ਉਸੇ) ਨਾਨਕ ਸ਼ਾਹ (ਦਾ ਹੱਥ) ਹੈ ।
ਜੋ ਆਪਣੇ ਮੁਰੀਦ ਨਾਲ ਨਿਭਦਾ ਹੈ, ਅਪਣੇ ਨਾਉਂ ਦੀ ਲਾਜ ਨਿਭਾਉਂਦਾ ਹੈ ।
ਮੈਨੂੰ ਹੋਰ ਕਿਸੇ (ਗੱਲ) ਦੀ ਪਰਵਾਹ ਨਹੀਂ
ਮੈਨੂੰ, ਹੇ ਕ੍ਰਿਪਾਲ ! ਤੇਰਾ ਸਹਾਰਾ ਹੈ
ਤੂੰ ਆਪ ਮੇਰਾ ਸਾਰਾ ਹਾਲ ਚੰਗੀ ਤਰ੍ਹਾਂ ਜਾਣਦਾ ਹੈਂ
(ਆਪਣੇ) ਸੇਵਕ ਖੁਸ਼ਾਲ ਦਾ ਮਾਣ ਰੱਖ (ਲੈ) ॥੧੨॥੧॥ ]

## ਸਤਗੁਰ ਪੂਰਾ

॥ ਤਾਲ ਹੋਲੀ ਧੀਮਾ ॥

ਸਤਗੁਰ ਪੂਰਾ ਸੰਤ ਸਹਾਈ ।
ਤਾਂ ਕੀ ਉਪਮਾ ਕਥਨ ਨ ਜਾਈ ॥੧॥ ਰਹਾਉ ॥...
ਸਤਗੁਰ ਨਾਨਕ ਕੇ ਬਲਿ ਜਾਈਐ,
ਜਾ ਕੀ ਸਰਨ ਸਗਲ ਸੁਖ ਪਾਈਐ ॥੫॥
ਹਾਥ ਧਰਿਓ ਗੁਰ ਮੇਰੇ ਮਾਥੇ,
ਜਨਮ ਜਨਮ ਕੇ ਕਿਲਵਿਖ ਲਾਥੇ ॥੬॥
ਮੋਹਿ ਭਰੋਸਾ ਗੁਰ ਕੇ ਸਬਦ ਕਾ,
ਰਾਖਿ ਲੇਹੁ ਭਗਤਨ ਕਾ ਸਦਕਾ ॥੭॥
ਜਨ ਖੁਸ਼ਹਾਲ ਕੋ ਕੀਜੈ ਦਇਆ,
ਰਹੋਂ ਸਦਾ ਤੇਰੇ ਦਰ ਪਇਆ ।੮।੫।

[ **ਅਰਥ** : ਸੰਤਾਂ ਦੇ ਸਹਾਈ ਪੂਰੇ ਸਤਿਗੁਰੂ ਦੀ ਉਪਮਾ ਨਹੀਂ ਕਹੀ ਜਾਂਦੀ...
ਸਤਿਗੁਰੂ ਨਾਨਕ ਦੇ ਬਲਿਹਾਰ ਜਾਈਏ ਜਿਸ ਦੀ ਸ਼ਰਨ (ਪੈਣ ਨਾਲ) ਸਾਰੇ
ਸੁਖ ਪਾ ਲਈਦੇ ਹਨ ।।੫।।
ਗੁਰੂ ਨੇ ਮੇਰੇ ਮੱਥੇ ਉੱਤੇ (ਆਪਣੀ ਮਿਹਰ ਦਾ) ਹੱਥ ਧਰਿਆ ਹੈ
ਮੇਰੇ ਜਨਮਾਂ ਜਨਮਾਂ ਦੇ ਦੁਖ ਪਾਪ ਲਹਿ ਗਏ ਹਨ ।।੬।।
ਮੈਨੂੰ ਗੁਰੂ ਦੇ ਸ਼ਬਦ ਦਾ ਭਰੋਸਾ ਹੈ
ਭਗਤਾਂ (ਦੀ ਭਗਤੀ ਦਾ) ਸਦਕਾ ਮੈਨੂੰ (ਕਰਮ-ਫਲ ਭੋਗਣ ਤੋਂ) ਬਚਾ ਲਓ ।।੭।।
ਖੁਸ਼ਹਾਲ ਸੇਵਕ ਉਤੇ ਮਿਹਰ ਕਰੋ
(ਹੇ ਗੁਰੂ ਜੀ) ਮੈਂ ਸਦਾ ਆਪ ਦੇ ਦੁਆਰੇ ਪਿਆ ਰਹਾਂਗਾ । ]

## ਬਖਸ਼ਿੰਦ ਦਿਆਲ

**ਰਾਗ ਭੈਰੋ ।**
**।। ਬਹ੍ਰਮ ਤਾਲ ।।**
**ਕੀਜੈ ਨਮਸਕਾਰ ਗੁਰੂ ਨਾਨਕ,**
**ਤਰਨ ਤਾਰਨ ਬਖ਼ਸ਼ਿੰਦ ਦਿਆਲ,**
**ਸਦਾ ਖੁਸ਼ਹਾਲ,**
**ਜਾਂ ਕੀ ਦਇਆ ਤੇ ਪਾਈ ਐਸੀ ਬੁਧ ਔਰ ਅੰਮ੍ਰਿਤ ਬਾਨੀ ।।੧।।**

[ **ਅਰਥ** : (ਫੇਰ) ਗੁਰੂ ਨਾਨਕ ਨੂੰ ਨਮਸਕਾਰ ਕਰੋ
(ਜੋ) ਆਪ ਤਰਦਾ ਤੇ ਦੂਜਿਆਂ ਨੂੰ ਤਾਰਦਾ ਹੈ, (ਭੁੱਲਾਂ) ਬਖ਼ਸ਼ਣ ਵਾਲਾ ਤੇ ਕਿਰਪਾ ਕਰਨ ਵਾਲਾ (ਹੈ) ਜਿਸਦੀ ਮਿਹਰ ਨਾਲ ਖੁਸ਼ਹਾਲ (ਨੂੰ) ਐਹੋ ਜਿਹੀ ਬੁੱਧੀ ਤੇ ਅੰਮ੍ਰਿਤਬਾਣੀ ਦੀ ਪ੍ਰਾਪਤੀ ਹੋਈ (ਹੈ) ।।੧।।]

# ੮. ਸੂਰਤ ਰਾਮ ਉਦਾਸੀ

(1775 ਈ.)

ਉਦਾਸੀ, ਸੰਪ੍ਰਦਾਯ ਵਿਚ, ਤਿੰਨ ਸਮਕਾਲੀ ਮਹਾਤਮਾ ਸੁਰਤ ਰਾਮ ਨਾਉਂ ਦੇ ਪ੍ਰਸਿੱਧ ਹਨ ।[1]

1. ਮੀਹਾਂ ਜੀ ਦੇ ਚੇਲੇ ਸੁਰਤ ਰਾਮ ;

2. ਭਗਤ ਭਗਵਾਨ ਜੀ ਦੀ ਲੜੀ ਵਿਚ ਲੱਡੇ ਪਿੰਡ (ਜ਼ਿਲਾ ਸੰਗਰੂਰ) ਦੇ ਡੇਰੇ ਵਾਲੇ ਸੁਰਤ ਰਾਮ, ਤੇ

3. ਗੋਇੰਦ ਜੀ ਦੀ ਚੌਥੀ ਪੀੜ੍ਹੀ ਵਿਚ, ਚਿੰਤਾਮਣੀ ਦੇ ਚੇਲੇ ਸੁਰਤ ਰਾਮ ਫਿਲੌਰ ਵਾਲੇ ।

ਕੁੱਝ ਜ਼ਬਾਨੀ ਸ੍ਰੋਤਾਂ ਰਾਹੀਂ ਪਤਾ ਚਲਦਾ ਹੈ ਕਿ ਫਿਲੌਰ ਵਾਲੇ ਸੁਰਤ ਰਾਮ ਜੀ ਕਵੀ ਸਨ । ਬਿਕ੍ਰਮੀ 1833 (1776 ਈ.) ਦੀ ਲਿਖੀ ਪੁਸਤਕ "ਉਸਤਤਿ ਦਸਾਂ ਮਹਿਲਾਂ ਕੀ"[2] ਦੇ ਪੰਜਵੇਂ ਖੰਡ ਵਿਚ "ਪਰਚੀਆਂ ਪਾਤਸ਼ਾਹੀ ਦਸਵੀਂ ਕੀਆਂ" ਦੇ ਮੁੱਢ ਵਿਚ ਸੂਚਨਾ ਦਿੱਤੀ ਹੋਈ ਮਿਲਦੀ ਹੈ :

"ਅਬ ਪਰਚੀਆਂ ਪਾਤਸ਼ਾਹੀ 10 ਪ੍ਰਿਥਮੇ ਦਸਾਂ ਮਹਲਾਂ ਕੇ ਨਾਮ ਲਿਖੇ ਫਿਰ ਦਸਾਂ ਮਹਲਾਂ ਕੀ ਉਸਤਤਿ ਕੇ ਸਲੋਕ ਲਿਖੇ ਫੇਰ ਦਸਾਂ ਮਹਲਾਂ ਕੀਆਂ ਸਾਖੀਆਂ ਲਿਖੀਆਂ"

ਇਸੇ ਪੋਥੀ ਦੇ ਅੰਤ ਤੇ ਬਾਬਾ ਦਲ ਸਿੰਘ ਅਜਮੜ (ਆਜਮਗੜ੍ਹ ?) ਦੇ ਹੱਥੀਂ ਲਿਖੇ ਕੁਝ ਹੋਰ ਛੰਦ ਭੀ ਮਿਲਦੇ ਹਨ ਜਿਨ੍ਹਾਂ ਵਿੱਚੋਂ ਅਸੀਂ ਸੰਕਲਨ ਕੀਤਾ ਹੈ ।

### ਪਾਰਬ੍ਰਹਮ ਗੁਰਦੇਵ ਨਾਨਕ

ਜਪੈ ਨਉਖੰਡ ਪ੍ਰਿਥਵੀ ਸਪਤ ਸਾਗਰ ਜਪੈ ਅਕਾਸ ਪਾਤਾਲ ਮਾਨਕ
ਜਪੈ ਸਾਮੀਰ ਅਰ ਮੀਰ ਬੈਸੰਤਰੋ ਜਪੈ ਕੈਲਾਸ ਸੁਮੇਰ ਥਾਨਕ
ਜਪੈ ਬ੍ਰਹਮਾਦਿ ਬਿਸਨਾਦਿ ਰੁਦ੍ਰਾਦਿ ਫੁਨ ਜਪੈ ਸਨਕਾਦਿ ਇੰਦ੍ਰਾਦਿ ਭਾਨਕ
ਸ੍ਰਿਸ਼ਟ ਜਪ ਜਪੈ ਤਰੈ ਸਕਲ ਜੈ ਜੈ ਕਰੇ
ਪ੍ਰਗਟ ਪਾਰਬ੍ਰਹਮ ਗੁਰਦੇਵ ਨਾਨਕ ॥

---

1. ਸ. ਰਣਧੀਰ ਸਿੰਘ, 'ਇਤਿਹਾਸਕ ਪਤਰ', ਸੈਂਚੀ 3,2000 ਬਿ. (1943 ਈ.), ਪੰਨਾ 178.
2. ਖਾ.ਕਾ. (ਹ.ਲਿ.) ਨੰ. 2300, ਪੱਤਰਾ 374.

[**ਅਰਥ :** ਧਰਤੀ ਦੇ ਨੌਂ ਖੰਡ, ਸੱਤ ਸਾਗਰ, ਅਕਾਸ਼, ਪਤਾਲ ਦੀਆਂ ਗਿਣਤੀਆਂ ਮਿਣਤੀਆਂ ਵਾਲੇ (ਦੇਵੀ ਦੇਵਤੇ) ਸਭ ਜਪਦੇ ਹਨ ।

ਮਰਤ ਲੋਕ ਵਾਲੇ (ਜਿਨ੍ਹਾਂ ਸਿਰ ਮੌਤ ਆਉਣੀ ਹੈ) ਅਤੇ ਪਿਤ੍ਰਲੋਕ ਵਾਸੀ (ਜਿਨ੍ਹਾਂ ਸਿਰੋਂ ਮੌਤ ਲੰਘ ਗਈ ਹੈ) ਅਤੇ ਅਗਨੀ, ਆਦਿ ਤੱਤ ਜਪਦੇ ਹਨ ।

ਕੈਲਾਸ਼ ਅਤੇ ਸੁਮੇਰ ਆਦਿ ਦੇ ਵਾਸੀ (ਜਪੀ, ਤਪੀ, ਸਿੱਧ), ਜਪਦੇ ਹਨ ਬ੍ਰਹਮਾਦਿਕ, ਵਿਸ਼ਨਾਦਿਕ, ਸ਼ਿਵਾਦਿਕ, ਜਪਦੇ ਹਨ ।

ਫੇਰ ਸਨਦਾਦਿਕ, ਇੰਦ੍ਰਾਦਿਕ (ਨੂਰੀ ਪਰਿਵਾਰ ਵਾਲੇ) ਜਪਦੇ ਹਨ ।

ਸ੍ਰਿਸ਼ਟੀ ਵਿਚ (ਜਿਨ੍ਹਾਂ ਜਿਨ੍ਹਾਂ) ਜਪ (ਗੁਰੂ ਨਾਨਕ ਦਾ ਨਾਉਂ ਜਾਂ ਗੁਰੂ ਨਾਨਕ ਦੀ ਬਾਣੀ ਜਪੁਜੀ ਨੂੰ) ਜਪਿਆ ਹੈ, ਉਹ ਸਾਰੇ ਤਰ ਗਏ ਹਨ, ਅਤੇ ਜੈ ਜੈ ਕਾਰ ਕਰਦੇ ਹਨ (ਤੇ ਕਹਿੰਦੇ ਹਨ ਕਿ) ਗੁਰੂਦੇਵ ਨਾਨਕ ਪ੍ਰਤੱਖ ਪਾਰਬ੍ਰਹਮ ਹੈ ।]

# ੯. ਨਉਨਿਧਿ ਰਾਇ

## (ਰਚਨਾ 1773 ਈ.)

ਆਪਣੀ ਰਚਨਾ "ਕਰਮ ਬਿਪਾਕ ਭਾਖਾ"[1] ਵਿਚ, ਕਵੀ ਨਉ ਨਧਿ ਰਾਇ ਨੇ ਰਚਨਾ ਦਾ ਸੰਮਤ 1773 ਈ. ਦਿੱਤਾ ਹੈ[2] ਤੇ ਲਿਖਿਆ ਹੈ ਕਿ ਗੁਰੂ ਅਮਰਦਾਸ ਜੀ ਦੇ ਦਰੋਂ ਨਿਵਾਜੇ ਰਾਜਾ ਖੜਗ ਸੈਨ ਦੀ ਕੁਲ ਵਿਚ ਬਿਕ੍ਰਮ ਸੈਨ ਦੇ ਪੁੱਤਰ ਗੜਗ ਸਿੰਘ ਲਈ ਆਪ ਨੇ ਇਸ ਪੁਸਤਕ ਦੀ ਰਚਨਾ ਕੀਤੀ ਹੈ।[3] ਰਚਨਾ ਦਾ ਟਿਕਾਣਾ 'ਦਾਊ ਪੁਰ' ਦਸਿਆ ਹੈ।[4] ਇਸ ਤੋਂ ਵਧੇਰੇ ਇਨ੍ਹਾਂ ਬਾਰੇ ਕੋਈ ਸਮਾਚਾਰ ਨਹੀਂ ਮਿਲਦੇ, ਨਾ ਕਿਧਰੇ ਆਤਮ-ਪਰਿਚੈ ਵਾਲੇ ਛੰਦਾਂ ਵਿਚਲਾ ਵੇਰਵਾ ਹੀ ਹੋਰ ਕਿਸੇ ਗ੍ਰੰਥ ਵਿੱਚੋਂ ਲੱਭਿਆ ਹੈ।

ਕਵੀ ਨਉ ਨਿਧਿ ਰਾਇ ਦੀ ਰਚਨਾ "ਗੁਰ ਉਪਮਾ"[5] ਵਿੱਚੋਂ ਗੁਰੂ ਨਾਨਕ ਦੀ ਉਸਤਤਿ ਨਾਲ ਸੰਬੰਧਿਤ ਇਕ ਛੰਦ ਨਮੂਨੇ ਵਜੋਂ ਦਿੱਤਾ ਜਾਂਦਾ ਹੈ। ਇਸ ਰਚਨਾ ਵਿਚ ਦਸਾਂ ਗੁਰੂਆਂ ਦੀ ਉਪਮਾ ਦੇ ਕੁਲ 11 ਕਬਿੱਤ ਹਨ। ਇਸ ਕਬਿੱਤ ਵਿਚ ਕਵੀ ਨੇ ਅੰਤਲੀ ਤੁਕ ਵਿਚ ਸਲੇਸ਼ਾਲੰਕਾਰ ਵਰਤ ਕੇ ਗੁਰੂ ਨਾਨਕ ਲਈ ਨਉ-ਨਿਧਿ ਅਰਥਾਤ ਨਵੀਨ-ਨਿਧਿ ਜਾਂ ਨੌਂ ਨਿਧੀਆਂ ਦਾ ਸਰੂਪ ਅਰਥ ਵੀ ਦਿਖਾਇਆ ਹੈ ਤੇ ਆਪਣੀ ਛਾਪ ਵੀ ਜ਼ਾਹਿਰ ਕੀਤੀ ਹੈ।

---

1. ਸੈ. ਪ. ਲਾ., ਹ. ਲਿ., ਨੰ: 665.
2. "ਸੰਮਤ ਅਠ ਦਸ ਤੀਸ ਬਿਚਾਰਾ। ਜੇਸ਼ਠ ਮਾਸ ਚੋਦਸ ਗੁਰਬਾਰਾ ॥304॥
   ਪੋਥੀ ਸੰਪੂਰਨ ਕਰੀ ਸੁਕਲ ਗੁਰਬਾਰ। ਕ੍ਰਮ ਬਿਪਾਕ ਪੜ ਧਰੈ ਰੋਗ ਕਟੈ ਸੰਸਾਰ ॥305॥
3. "ਬ੍ਰਿਕ੍ਰਮ ਸੇਨ ਨੰਦ ਬੜ ਦਾਨੀ। ਜਾ ਕੀ ਮਹਿਮਾ ਜਗਤ ਬਖਾਨੀ...॥309॥
   "ਖੜਗ ਸੈਨ ਨਿਜ ਭਗਤ ਧਰਯੋ ਜਬ ਜਨਮ ਜਗ ਨਰ
   ਹੈ ਗੇ ਮੰਜੇ ਦੇਤ ਦਯੋ ਗੁਰ ਅਮਰ ਬਰ ॥2॥
   "ਤਾਂ ਕੁਲ ਕੋ ਜਾਚਕ ਕਬੀ ਨੌ ਨਿਧਿ ਅਤਿ ਸੁਖਦਾਨ
   ਗੜਗ ਸਿੰਘ ਗੁਰ ਹੇਤ ਹਿਤਿ ਪੋਥੀ ਕਰੀ ਬਖਾਨ ॥6॥
4. ਦਾਉ ਪੁਰ ਠਾਉ ਹਰਿ ਮੰਦਿਰ। ਨਿਤ ਪ੍ਰਤਿ ਬਰਤੈ ਰੀਤਿ ਪੁਰੰਦਰ...॥309॥
   ਗਿਆਨੀ ਗਿਆਨ ਸਿੰਘ ਰਚਿਤ 'ਪੰਥ ਪ੍ਰਕਾਸ਼' ਅਨੁਸਾਰ ਦਾਊਪੁਰ ਗੰਗੂ ਸ਼ਾਹੀਏ ਸੰਤਾਂ ਦੀ ਗੱਦੀ ਹੈ ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨਾਂ ਤੋਂ ਵਰੋਸਾਏ ਹੋਏ ਸਨ ਅਤੇ ਬਾਈ ਮੰਜੀਆਂ ਵਿੱਚੋਂ ਇਕ ਮੰਜੀ ਦੇ ਸੁਆਮੀ ਸਨ। ਸਾਰੀ ਕਥਾ ਲਈ ਦੇਖੋ, ਗਿਆਨ ਸਿੰਘ, ਗਿਆਨੀ, 'ਪੰਥ ਪ੍ਰਕਾਸ਼', ਪਟਿਆਲਾ, 1970, ਪੰ. 1297.
5. ਸੈਂ. ਪ. ਲਾ., ਹ.ਲਿ.,ਨੰ. 525.

## ਆਪ ਰੂਪ ਹੀ ਕਹਾਏ

**ਅਗਮ ਤੇ ਆਏ ਆਪ ਰੂਪ ਹੀ ਕਹਾਏ ਜੋਤਿ ਪ੍ਰਗਟ ਪ੍ਰਗਟਾਏ ਆਏ ਪਹੁੰਚੇ ਅਚਾਨਕ ਹੈ ।**
**ਅੰਮ੍ਰਿਤ ਨਿਧਾਨ ਸਬਦਿ ਬਾਨੀ ਮੁਖਿ ਪਰਗਟਿ ਕਰ ਜਗਤਿ ਕੇ ਤਾਰਨ ਕੋ ਬਣੇ ਏਕ ਬਾਨਕ ਹੈ ।**
**ਦੇਹ ਤੇ ਬਿਦੇਹ ਅਰ ਸਨੇਹ ਸਦਾ ਸਾਚੇ ਸਿਉਂ ਸਿਫਤ ਮੈ ਸਮਾਇ ਰਹੇ ਕਾਮ ਰਤਨ ਮਾਨਕ ਹੈ ।**
**ਸੰਤਨ ਕੋ ਗੁਰੂ ਅਰੁ ਮਹੰਤਨ ਕੋ ਗੁਰੂ ਜੀਅ ਜੰਤਨ ਕੋ ਗੁਰੂ ਸੋਈ ਨਉਨਿਧਿ ਗੁਰੂ ਨਾਨਕ ਹੈ ॥੧॥**

[**ਅਰਥ :** ਅਪਹੁੰਚ (ਦੇਸ਼ ਤੋਂ) ਆਏ, ਆਪ (ਨਿਰੰਕਾਰ ਦਾ) ਰੂਪ (ਨਿਰੰਕਾਰੀ) ਹੀ ਕਹਾਏ, (ਕਰਤੇ ਦੇ) ਨੂਰ ਨੂੰ ਪ੍ਰਗਟ ਕਰ ਕੇ ਦਿਖਾਇਆ, ਤੇ ਅਚਾਨਕ ਆ ਪਹੁੰਚੇ ।

ਮੂੰਹੋਂ ਅਮ੍ਰਿਤ ਦਾ ਖਜ਼ਾਨਾ, ਸ਼ਬਦ ਬਾਣੀ ਪ੍ਰਗਟ ਕਰੀ, (ਅਸਲੋਂ) ਜਗਤ ਦੇ ਤਾਰਨ ਨੂੰ ਆਪ ਨੇ ਇਕ ਬਾਣਾ (ਸਰੀਰ ਦਾ) ਪਹਿਨਿਆ ਹੈ ।

(ਉਹ) ਦੇਹ ਦੇ ਝੰਜਟਾਂ ਤੋਂ ਸਦਾ ਵਿਦੇਹ (ਦੇਹ ਦੇ ਮੋਹ ਤੋਂ ਪਰੇ, ਜਨਕ ਵਾਂਗ) ਹਨ ਅਤੇ ਸਦਾ ਸੱਚੇ (ਕਰਤਾਰ) ਨਾਲ ਉਨ੍ਹਾਂ ਦਾ ਮੋਹ ਹੈ (ਉਸੇ ਦੀ) ਸਿਫਤ ਵਿਚ ਸਮਾਏ ਰਹਿੰਦੇ ਹਨ ਤੇ ਉਨ੍ਹਾਂ ਦੇ ਕੰਮ ਰਤਨਾਂ ਜਿਹੇ ਅਮੋਲਕ ਹਨ ।

ਸੋਈ ਸੰਤਾਂ ਦੇ ਗੁਰੂ ਤੇ ਮਹੰਤਾਂ ਦੇ ਗੁਰੂ, ਜੀਵ ਜੰਤਾਂ ਦੇ ਗੁਰੂ, ਨਉਨਿਧਿ ਦੇ ਗੁਰੂ ਗੁਰੂ ਨਾਨਕ ਜੀ ਹਨ ॥੧॥]

# ੧੦. ਸਰੂਪਚੰਦ ਜਾਂ ਸਰੂਪਦਾਸ ਭੱਲਾ

(ਰਚਨਾ 1776 ਈ.)

ਸਰੂਪਚੰਦ ਭੱਲਾ (ਮੁੱਢ ਵਿਚ ਸਰੂਪਚੰਦ ਅੰਤ ਵਿਚ ਸਰੂਪਦਾਸ ਲਿਖਿਆ ਹੈ) ਗੁਰੂ ਅਮਰਦਾਸ ਜੀ ਦੇ ਵੰਸ਼ ਵਿੱਚੋਂ ਸਨ, ਇਸ ਦੀ ਗਵਾਹੀ ਉਨ੍ਹਾਂ ਦੇ ਰਚੇ ਗ੍ਰੰਥ "ਮਹਿਮਾ ਪ੍ਰਕਾਸ਼" ਵਿੱਚੋਂ ਹੀ ਮਿਲ ਜਾਂਦੀ ਹੈ ।[1] ਗੋਇੰਦਵਾਲ ਦੇ ਭੱਲਾ ਖਾਨਦਾਨ ਦੇ ਕੁਰਸੀਨਾਮੇ ਅਨੁਸਾਰ ਇਹ ਬਾਬਾ ਬਾਹੜਮਲ ਦੇ ਸੁਪੁੱਤਰ ਤੇ ਤੋਲਾ ਸਿੰਘ ਦੇ ਵੱਡੇ ਭਰਾ ਸਨ ।[2]

ਮਹਿਮਾ ਪ੍ਰਕਾਸ਼ ਪਹਿਲੀ ਰਚਨਾ ਹੈ ਜਿਸ ਵਿਚ ਦਸਾਂ ਗੁਰੂਆਂ ਦਾ ਜੀਵਨ, ਗੁਰੂ ਵੰਸ਼ ਵਿਚ ਜਨਮੇ ਕਿਸੇ ਕਵੀ ਨੇ, ਇਕੋ ਗ੍ਰੰਥ ਵਿਚ ਸ਼ਾਮਲ ਕੀਤਾ ਹੈ ਤੇ ਸਿੱਖ ਇਤਿਹਾਸ ਦੇ ਕਿਸੇ ਲੇਖਕ ਵੱਲੋਂ ਪਹਿਲੀ ਵਾਰੀ ਗੁਰੂ-ਜੀਵਨੀਆਂ ਦੇ ਨਾਲ ਬੰਦਾ ਬਹਾਦਰ ਭੀ ਥਾਂ ਦਿੱਤੀ ਗਈ ਹੈ । ਰਚਨਾ ਵਿਚ ਵਾਰਤਕ ਤੇ ਕਵਿਤਾ ਦੋਹਾਂ ਦੀ ਵਰਤੋਂ ਹੋਈ ਹੈ ।

ਸਰੂਪਚੰਦ ਨੇ, "ਮਹਿਮਾ ਪ੍ਰਕਾਸ਼" ਲਿਖਦਿਆਂ ਉਸ ਵੇਲੇ ਤਕ ਦੀਆਂ ਲੱਭਦੀਆਂ ਸਾਰੀਆਂ ਜਨਮ ਸਾਖੀਆਂ ਵਿਚਲੀ ਵਸਤੂ ਤੇ ਪਰਿਵਾਰ ਵਿਚ ਚਲਦੀਆਂ ਕਥਾਵਾਂ ਦੀ ਖੁੱਲ੍ਹੀ ਡੁੱਲ੍ਹੀ ਵਰਤੋਂ ਕੀਤੀ ਹੋਵੇਗੀ[3] ਤੇ ਇਹ ਭੀ ਮੰਨਿਆ ਜਾ ਸਕਦਾ ਹੈ ਕਿ ਉਸ ਸਮੇਂ ਤਕ ਸਾਰੀਆਂ ਜਨਮ-ਸਾਖੀਆਂ ਅੰਤਿਮ ਰੂਪ ਲੈ ਚੁੱਕੀਆਂ ਹੋਣਗੀਆਂ, ਇਸ ਲਈ ਇਸ ਗ੍ਰੰਥ ਦੀ ਵਰਤੋਂ, ਖੋਜੀਆਂ ਵੱਲੋਂ, ਸਿੱਖ ਰਾਜ ਦੇ ਪਤਨ ਸਮੇਂ ਜਨਮਸਾਖੀਆਂ ਵਿਚ ਜਾਣ ਬੱਝ ਕੇ ਪਾਏ ਗਏ ਰਲੇ ਦਾ ਨਿਤਾਰਾ ਕਰਨ ਲਈ, ਸਹਿਜੇ ਕੀਤੀ ਜਾ ਸਕਦੀ ਹੈ । ਇਨ੍ਹਾਂ ਦਾ ਰਚਿਆ ਇਕ ਹੋਰ ਗ੍ਰੰਥ 'ਸ੍ਰੀ ਰਾਮ ਚਰਿਤ੍ਰ' ਸੰਪਾਦਕ ਦੇ ਨਿਜੀ ਸੰਗ੍ਰਹਿ ਵਿਚ ਹੈ ।

ਸਰੂਪ ਦਾਸ ਨੇ ਮਹਿਮਾ ਪ੍ਰਕਾਸ਼ ਦੀ ਰਚਨਾ ਦਾ ਸਮਾਂ 1776 ਈ. ਦਿੱਤਾ ਹੋਇਆ ਹੈ ।[4]

× × × ×

---

1. "ਤਬ ਸ੍ਰੀ ਅਮਰਦਾਸ ਕੁਲ ਵਾਰੀ । ਮੋਹਰੀ ਸੁਤ ਸਨ ਸੁਤ ਪਰਵਾਰੀ ।
ਦਸੋ ਸਰੂਪ ਕੀ ਮਹਿਮਾ ਕੀਨਾ । ਸਰੂਪ ਚੰਦ ਗੁਰ ਚਰਨ ਅਧੀਨਾ ।"
2. ਮ. ਪ੍ਰ., ਪੰਨਾ 48, ਭੂਮਿਕਾ
3. ਚੰ. ਬਾ. ਪੰਨਾ 320
4. "ਦਸ ਅਸ਼ਟ ਸਹਸ ਸੰਮਤ ਬਿਕ੍ਰਮ ਅਪਰ ਅਧਿਕ ਤੈਤੀਸ
ਸਰੂਪ ਦਾਸ ਸਤਿਗੁਰ ਕਰੀ ਮਹਿਮਾ ਪ੍ਰਕਾਸ਼ ਬਖਸ਼ੀਸ ।"

## ਸਤਿਗੁਰ ਦਿਆਲ

ਜਾਹਿ ਨਾਨਕ ਨਾਮ ਉਚਾਰ ਹੋਇ ਸਦ ਮੰਗਲ ਤਹਿ ਹੋਇ
ਧੰਨ ਧੰਨ ਸਤਿਗੁਰ ਦਿਆਲ ਭਵ ਨਿਧਿ ਤਾਰਨ ਸੋਇ ।।੧।।

× × × ×

ਦਿਆਲ ਬਰ ਗੁਰੂ ਹਮਾਰਾ ਜਗ ਜਲ ਕਮਲ ਨਜਾਰਾ
ਜਿਨ ਦਾਸ ਪਰਸ ਕੀਨਾ ਹਿਰਦੈ ਪ੍ਰਕਾਸ਼ ਚੀਨਾ ।।੩੦।।
ਮਹਿਬੂਬ ਕੀ ਕਹਾਨੀ ਆਸ਼ਕ ਹੀਏ ਸਮਾਨੀ
ਤਬ ਸੁਰਤ ਸਬਕ ਪਾਗੀ ਅਨਹਦ ਸਮਾਧ ਲਾਗੀ ।।੩੧।।

## ਮਹਬੂਬ ਕੀ ਕਹਾਨੀ

ਝੁਨਕਾਰ ਸ਼ਬਦ ਅਨਹਦ ਸੁਨਤ ਮਨ ਹੋਤ ਗਦ ਗਦ
ਭੇਆ ਸਬਦ ਉਜਾਰਾ ਨਾਜਰ ਨਜਰ ਨਿਜਾਰਾ
ਨਾਨਕ ਗੁਰੂ ਦਿਆਲਾ ਨਿਜ ਰੂਪ ਗੁਰ ਗੁਪਾਲਾ।।
ਜੋ ਚਰਨ ਸਰਨ ਆਇਆ ਦਰਸਨ ਹੀਏ ਦਿਖਾਇਆ ।।

[ਅਰਥ : ਜਿੱਥੇ ਨਾਨਕ ਦਾ ਨਾਉਂ ਉਚਾਰਿਆ ਜਾਂਦਾ ਹੈ ਉੱਥੇ ਸਦਾ ਖੁਸ਼ੀਆਂ ਦਾ ਵਾਸਾ ਰਹਿੰਦਾ ਹੈ। ਕ੍ਰਿਪਾ ਕਰਨ ਵਾਲਾ ਸਤਿਗੁਰੂ ਧੰਨ ਧੰਨ ਹੈ ਜਿਹੜਾ ਸੰਸਾਰ ਸਾਗਰ ਤੋਂ ਪਾਰ ਉਤਾਰਦਾ ਹੈ ।।੧।।

× × ×

ਸਾਡਾ ਗੁਰੂ ਵੱਡਾ ਦਿਆਲੂ ਹੈ ਉਹ ਸੰਸਾਰ ਦੇ ਜਲ ਤੋਂ ਕੰਵਲ ਵਾਂਗ ਵੱਖਰਾ ਹੈ।

ਜਿਸ ਸੇਵਕ ਨੇ ਉਸਦੇ ਚਰਨਾਂ ਨੂੰ ਛੂਹ ਲਿਆ ਹੈ ਉਸਦੇ ਹੀ ਮਨ ਵਿਚ (ਗਿਆਨ ਦਾ) ਚਾਨਣ ਹੋ ਗਿਆ ਹੈ ।।੩੦।।

ਪਿਆਰੇ ਦੀ ਕਹਾਣੀ ਪਿਆਰ ਕੁੱਠਿਆਂ ਦੇ ਮਨ ਵਿਚ ਵੱਸ ਗਈ ਹੈ। ਤਾਂ ਸੁਰਤ ਸ਼ਬਦ ਵਿਚ ਜੁੜ ਗਈ ਹੈ ਤੇ ਅਣਮੁੱਕ ਸਮਾਧੀ ਲਗ ਗਈ ਹੈ ।।੩੧।।

× × × ×

ਅਨਹਦ ਸ਼ਬਦ ਦੀ ਰੁਣ ਝੁਨ ਸੁਣਦਿਆਂ ਮਨ ਗਦ ਗਦ ਹੁੰਦਾ ਹੈ।

ਸ਼ਬਦ ਦਾ ਉਜਾਲਾ ਹੋ ਗਿਆ ਹੈ ਤੇ ਵੇਖਣ ਵਾਲੇ ਦੀਆਂ ਅੱਖਾਂ ਸਾਹਮਣੇ (ਇਕ ਅਣੋਖਾ) ਨਜ਼ਾਰਾ ਪਸਰ ਗਿਆ ਹੈ।

ਨਾਨਕ ਗੁਰੂ ਦਿਆਲੂ ਹੈ ਉਹ ਆਪਣੇ ਨਿੱਜੀ ਰੂਪ ਵਿਚ (ਆਪਣੇ ਸੇਵਕਾਂ ਨੂੰ) ਪਾਲਣ ਵਾਲਾ ਗੁਪਾਲ ਹੈ। ਜਿਹੜਾ ਵੀ ਉਸਦੇ ਚਰਨਾਂ ਦੀ ਸ਼ਰਨ ਆਇਆ ਹੈ ਉਸਦੇ ਮਨ ਵਿਚ ਹੀ (ਉਸ ਮਹਾਨ ਜੋਤ ਦਾ) ਦਰਸ਼ਨ ਹੋ ਗਿਆ ਹੈ।]

## ਉਪਮਾ ਕਹੀ ਨ ਜਾਤ

**ਅਸਤ ਗਿਰ ਮਸਤ ਕੀਨੇ ਸਿੰਧਬ ਸਕਲ ਘੋਰ**
**ਲੇਖਕ ਬਨ ਰਾਇ ਕਾਗਦ ਧਰਨ ਕੀ ।**
**ਸਾਰਸੁਤੀ ਬਕਤਾ ਸਿੱਧ ਦਾਤ ਲਿਖਨਹਾਰ**
**ਥਕ ਰਹੈ ਗਨਤੀ ਕਹਾਂ ਬਪੁਰੇ ਨਰ ਨਰਿਨ ਕੀ**
**ਕਰੋੜਿ ਛਿੰਨਵੇ ਨਰਕ ਤੇ ਨਿਕਾਰ ਤਾਰੇ**
**ਲਜਤ ਭਏ ਜਮਰਾਜ ਓਟ ਦੇਖੀ ਸਰਨ ਕੀ ।**
**ਚਾਰ ਮੁਖ ਪਾਂਚ ਮੁਖ ਹਾਰਗੇ ਹਜਾਰ ਮੁਖ**
**ਉਪਮਾ ਕਹੀ ਨਾ ਜਾਤ ਨਾਨਕ ਚਰਨ ਕੀ ।**[5]

[**ਅਰਥ** : ਕਾਲੇ ਪਹਾੜ ਸਾਰੇ ਸਮੁੰਦਰ ਵਿਚ ਘੋਲ ਕੇ ਸਿਆਹੀ ਬਣਾ ਲਈਏ ।

ਸਾਰੀ ਬਨਸਪਤੀ ਦੀਆਂ ਕਲਮਾਂ ਕਰ ਲਈਏ ਤੇ ਸਾਰੀ ਧਰਤੀ ਦਾ ਕਾਗਜ਼ ਬਣਾ ਲਈਏ ।

ਸਰਸੁਤੀ (ਬਾਣੀ ਦੀ ਦੇਵੀ) ਵਰਣਨ ਕਰਨ ਲੱਗੇ ਤੇ ਸਿੱਧੀਆਂ ਦਾ ਦੇਣ ਵਾਲਾ (ਗਣੇਸ਼) ਲਿਖਣ ਲੱਗੇ ।

ਤਾਂ ਭੀ ਥੱਕ ਜਾਣਗੇ, ਵਿਚਾਰੇ ਮਨੁੱਖਾਂ ਦੀ ਇਥੇ ਕੀ ਗਿਣਤੀ ਹੈ ।

ਛਿਆਨਵੇਂ ਕਰੋੜ ਪਾਪੀ ਨਰਕ 'ਚੋਂ ਕੱਢ ਕੇ ਤਾਰ ਦਿੱਤੇ ।

ਜਮਰਾਜ (ਉਸ ਗੁਰੂ ਨਾਨਕ ਦੀ) ਸ਼ਰਨ ਵਿਚ ਆਉਣ ਵਾਲਿਆਂ ਦੀ ਗਤੀ ਵੇਖ ਕੇ ਸ਼ਰਮਿੰਦਾ ਹੋ ਗਿਆ ।

ਚਾਰ ਮੂੰਹਾਂ ਵਾਲੇ (ਬ੍ਰਹਮਾ ਜੀ) ਤੇ ਪੰਜ ਮੂੰਹਾਂ ਵਾਲੇ (ਸ਼ਿਵ ਜੀ) ਤੇ ਹਜ਼ਾਰ ਮੂੰਹਾਂ ਵਾਲੇ (ਸ਼ੇਸ਼ ਨਾਗ) ਹਾਰ ਗਏ ਹਨ ।

ਗੁਰੂ ਨਾਨਕ ਦੇ ਚਰਨਾਂ ਦੀ ਉਪਮਾ ਕਹੀ ਨਹੀਂ ਜਾਂਦੀ ।]

---

5. 'ਮਹਿਮਾ ਪ੍ਰਕਾਸ਼', ਹ.ਲਿ., ਨਿਜੀ ਸੰਗ੍ਰਹਿ

## ੧੧. ਤੋਲਾ ਸਿੰਘ, ਭੱਲਾ

(ਰਚਨਾ 1776 ਈ.)

ਬਾਬਾ ਤੋਲਾ ਸਿੰਘ ਜੀ ਦੇ ਜੀਵਨ-ਸਮਾਚਾਰ ਨਹੀਂ ਮਿਲਦੇ। ਇਨ੍ਹਾਂ ਦੀ ਰਚਨਾ "ਗੁਰ ਰਤਨਾਵਲੀ" ਜਨਮ ਸਾਖੀਆਂ ਤੇ ਗੁਰ-ਬਿਲਾਸਾਂ ਦੀ ਪਰੰਪਰਾ ਵਿਚ ਸਤਿਕਾਰਯੋਗ ਥਾਂ ਦੀ ਅਧਿਕਾਰੀ ਹੈ।

ਆਪਣੇ ਬਾਰੇ ਉਨ੍ਹਾਂ ਨੇ ਪੁਸਤਕ ਦੇ ਅੰਤ ਉੱਤੇ ਕੇਵਲ ਇਤਨੀ ਸੂਚਨਾ ਦਿੱਤੀ ਹੈ ਕਿ ਉਹ ਗੁਰੂ ਅਮਰਦਾਸ ਜੀ ਦੇ ਵੰਸ਼ ਵਿਚ ਉਤਪੰਨ ਭੱਲਾ (ਗੋਤਧਾਰੀ) ਖੱਤਰੀ ਸਨ।[1]

ਸਿੰਘ ਨਾਮ ਹੋਣ ਤੋਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਦੇ ਜਾਂ ਸਮਕਾਲੀ ਹੋਣਾ ਸਿੱਧ ਹੁੰਦਾ ਹੈ ਤੇ ਗੁਰੂ ਅਮਰਦਾਸ ਦੇ ਵੰਸ਼ ਵਿੱਚੋਂ ਹੋਣ ਕਾਰਨ ਗੋਇੰਦਵਾਲ ਵਾਸੀ ਸਿੱਧ ਹੁੰਦੇ ਹਨ।

ਸੰਪਾਦਕ ਦੇ ਸੰਗ੍ਰਹਿ ਵਿਚ, ਗੁਰ ਰਤਨਾਵਲੀ ਗ੍ਰੰਥ ਦੀ ਜੋ ਨਕਲ ਹੈ ਉਹ ਸੌ ਸਾਲ ਤੋਂ ਵੱਧ ਪੁਰਾਣੀ ਹੈ। ਉਸ ਵਿਚ ਇਹ ਰਚਨਾ, "ਪੋਥੀ ਅਮਰ ਕਥਾ" (ਜਨਮਸਾਖੀ) ਤੇ ਸਰੂਪਦਾਸ ਭੱਲੇ ਦੇ ਰਚੇ 'ਮਹਿਮਾ ਪ੍ਰਕਾਸ਼' ਦੇ 'ਵਿਚਕਾਰ' ਲਿਖੀ ਮਿਲਦੀ ਹੈ। ਸਿੱਖ ਰੈਫਰੈਨਸ ਲਾਇਬ੍ਰੇਰੀ, ਅੰਮ੍ਰਿਤਸਰ ਦੇ ਸੰਗ੍ਰਹਿ ਵਿਚ ਭੀ ਇਹ ਸਰੂਪਦਾਸ ਭੱਲੇ ਦੇ ਗ੍ਰੰਥ ਤੋਂ ਪਹਿਲਾਂ ਹੀ, ਇਕੋ ਜਿਲਦ[2] ਵਿਚ ਲਿਖੀ ਹੋਈ ਹੈ। ਇਕ ਤੋਂ ਵੱਧ ਥਾਵਾਂ ਉੱਤੇ ਇਕੋ ਪੋਥੀ ਵਿਚ ਦੋਹਾਂ ਕਵੀਆਂ ਦੀਆਂ ਕਿਰਤਾਂ ਦਾ ਇਕ ਨਿਸਚਿਤ ਕ੍ਰਮ ਵਿਚ ਦਰਜ ਹੋਣਾ ਅਤੇ ਇਕੋ ਪ੍ਰਕਾਰ ਦੇ ਵਿਸ਼ੇ ਦੀ ਰਚਨਾ ਦਾ ਕੱਠਾ ਸੰਕਲਨ ਸੁਝਾਉਂਦਾ ਹੈ ਕਿ ਦੋਵੇਂ ਕਵੀ ਇਕੋ ਘਰਾਣੇ ਦੇ ਸਨ ਕਿਉਂਕਿ ਦੋਹਾਂ ਨੇ ਆਪਣੇ ਆਪ ਨੂੰ ਗੁਰੂ ਅਮਰਦਾਸ ਜੀ ਦੀ ਵੰਸ਼ ਵਿੱਚੋਂ ਹੋਣਾ ਲਿਖਿਆ ਹੈ। ਗੋਇੰਦਵਾਲ ਤੋਂ ਇਸ ਪਰਿਵਾਰ ਦਾ ਇਕ ਕੁਰਸੀ-ਨਾਮਾ ਛਪਿਆ ਹੈ ਜਿਸ ਵਿਚ ਆਪ ਦਾ ਨਾਮ ਚੌਥੀ ਲੜੀ ਵਿਚ ਹੈ। ਆਪ ਗੁਰੂ ਅਮਰਦਾਸ ਦੇ ਸਪੁਤ੍ਰ ਬਾਬਾ ਮੁਹਰੀ ਤੋਂ ਅੱਠਵੀਂ ਪੁਸ਼ਤ ਵਿਚ ਬਾਹੜਮਲ ਦੇ ਸਪੁਤ੍ਰ ਤੇ ਸਰੂਪ ਦਾਸ ਭੱਲਾ ਦੇ ਛੋਟੇ ਭਰਾ ਦੱਸੇ ਗਏ ਹਨ।[3]

1. "ਗੁਰੂ ਅਮਰ ਕੁਲ ਕੂਕਰੋ, ਤੋਲੈ ਕਹਿ ਦੀਓ ਨਾਮ
ਸਿੰਘ ਲੈ ਕਹਿ 'ਰਤਨਾਵਲੀ' ਗੁਰ ਬਹਿ ਤਾ ਉਰ ਧਾਮ ॥੭॥
2. ਸਿ. ਰੈ. ਲਾ. (ਹ.ਲਿ.), ਨੰਬਰ 1151.
3. ਮ. ਪ੍ਰ. ਪੰਨਾ 48, ਭੂਮਿਕਾ

ਆਪ ਦੀ ਭਾਸ਼ਾ ਸਰਲ, ਗੋਂਦ, ਸੁਚੱਜੀ ਤੇ ਬੇ-ਲੋੜਵੇਂ ਅਲੰਕਾਰਾਂ ਦੇ ਭਾਰ ਤੋਂ ਆਜ਼ਾਦ ਹੈ।

ਰਚਨਾ ਤੋਂ ਇਹ ਭੀ ਪ੍ਰਤੀਤ ਹੁੰਦਾ ਹੈ ਕਿ ਆਪ ਨੂੰ ਸੰਸਕ੍ਰਿਤ ਦੇ ਅਧਿਆਤਮਿਕ ਸਾਹਿਤ ਦਾ ਚੰਗਾ ਗਿਆਨ ਸੀ ਅਤੇ ਰਚਨਾ ਵਿਚ ਹੀ ਵਰਤੇ ਗਏ, ਗਿਣਤੀ ਦੇ ਉਰਦੂ-ਫ਼ਾਰਸੀ ਸ਼ਬਦਾਂ ਤੋਂ ਪਤਾ ਚਲ ਜਾਂਦਾ ਹੈ ਕਿ ਇਨ੍ਹਾਂ ਭਾਸ਼ਾਵਾਂ ਦਾ ਸਾਧਾਰਣ ਗਿਆਨ ਭੀ ਸਮਕਾਲੀ ਰੀਤ ਅਨੁਸਾਰ ਆਪ ਨੂੰ ਹਾਸਿਲ ਸੀ।

## ਵਿਸਮੈਨ ਮੋਹਮਤ

ਦੂਖ ਅਠਾਰਹਿ ਰਹਿਤ ਗੁਰ, ਨਾਨਕ ਭਿਅ ਸੰਜੋਗੁ।
ਜਨਮ ਮਰਨ ਜਾ ਕੇ ਨਹੀਂ, ਨਹਿ ਨਿਦ੍ਰਾ ਭੈ ਰੋਗ।
ਨਹਿ ਨਿਦ੍ਰਾ ਭੈ ਰੋਗ, ਸੋਗ ਵਿਸਮੈ ਨ ਮੋਹ ਮਤ।
ਜਹਾਂ ਖੇਦ ਪਉ ਸਵੇਦ ਨਾਹ, ਨਾਹ ਮਦ ਵੈਰ ਵਿਖੈ ਰਤ।
ਚਿੰਤਾ ਨਾਹਿ ਸਨੇਹ ਨਾਹ, ਜਹਿ ਪਿਆਸ ਨ ਭੂਖ ਨ।
ਥਿਰ ਸਮਾਧਿ ਸੁਖ ਸਹਿਤ, ਰਹਤ ਸੁ ਅਠਾਰਹਿ ਦੂਖਨ ॥੪੦੫॥
ਪੰ. ੪੦੮.

× × × ×

ਸ੍ਰੀ ਗੁਰ ਨਾਨਕ ਦਸ ਅਵਤਾਰਾ।
ਭਗਤ ਰੂਪ ਹਰਿ ਜੀ ਇਹ ਧਾਰਾ।
ਹਰਿ ਕੇ ਰੂਪ ਜਾਨ ਜੋ ਧਿਆਵੈ।
ਭੋਗ ਮੋਖ ਸੀਘਰ ਸੋ ਪਾਵੈ ॥੧॥

ਮਾਲਤੀ ਛੰਦ :

ਜਾ ਪਦ ਪੰਕਜ ਨੀਰ ਹਰੈ ਮਲ ਤਾਰਤ ਦੀਨ ਵਹੈ ਭਵਭਾਗੀ।
ਬਾਵਨ ਕੇ ਪਦ ਪੰਕਜ ਤੇ ਜਾਨ ਗੰਗ ਗਿਰੀ ਜਨ ਤਾਰਨਿ ਹਾਰੀ।
ਬੈਨਨ ਨੈਨਨ ਕੀ ਉਪਮਾ ਰਵ ਕੰਜਨ ਤੇ ਅਤਿ ਸਾਰ ਨਿਹਾਰੀ।
ਤਾ ਗੁਰੂ ਨਾਨਕ ਦੇ ਪਦ ਪੰਕਜ ਕੋ ਸੀਸ ਨਿਵਾਇ ਕਰ ਜੋਰ ਜੁਹਾਰੀ[4]
॥੧॥ ਪੰ. ੪੦੯

[ਅਰਥ : (ਜੀਵਨ ਦੇ) ਅਠਾਰਾਂ ਦੁਖਾਂ ਤੋਂ (ਕਰਤਾਰ ਦੇ) ਸੰਜੋਗ ਨਾਲ ਗੁਰੂ ਨਾਨਕ ਰਹਿਤ ਹੋਇਆ ਜਿਸਦੇ (ਜੀਵਨ ਵਿਚ) ਜਨਮ ਮਰਨ ਦਾ, ਰੋਗ ਤੇ ਨਿੰਦ੍ਰਾ ਦਾ ਭੈ ਨਹੀਂ ਰਿਹਾ।

ਨਿੰਦ੍ਰਾ ਦਾ ਭੈ ਨਹੀਂ ਰੋਗ ਸ਼ੋਗ ਹੈਰਾਨੀ (ਹੋਣ ਦਾ ਭੈ) ਨਹੀਂ ਨਾ ਮਤ ਮੋਹ ਵਿਚ ਫਸੀ ਹੈ। ਜਿਥੇ ਖੇਚਲ ਨਹੀਂ, ਪਸੀਨਾ ਨਹੀਂ, ਨਾ ਹੰਕਾਰ ਅਤੇ ਵੈਰ ਵਿਚ ਦਿਲਚਸਪੀ ਹੈ।

4. ਗੁਰ ਰਤਨਾਵਲੀ, (ਹ.ਲਿ.), ਨਿਜੀ ਸੰਗ੍ਰਹਿ) ਪੰਨਾ 409.

ਚਿੰਤਾ ਨਹੀਂ, ਸਨੇਹ ਨਹੀਂ, ਜਿਸਨੂੰ ਭੁੱਖ ਤ੍ਰੇਹ ਨਹੀਂ

ਸੁਖ ਸਮਾਧਿ ਵਿਚ (ਮਨ) ਟਿਕਿਆ ਹੋਇਆ ਹੈ ਅਠਾਰਾਂ ਦੁੱਖ ਨਹੀਂ ਹਨ ॥

ਜਿਸਦੇ ਚਰਨ ਕੰਵਲ ਪਾਣੀ ਦੀ ਮੈਲ ਦੂਰ ਕਰਦੇ ਹਨ ਉਹੀ ਵਡੇ ਭਾਗੀ ਦੀਨਾਂ ਦੁਖੀਆਂ ਨੂੰ ਤਾਰਦਾ ਹੈ ।

(ਵਿਸ਼ਨੂੰ ਦੇ) ਬਾਵਨ ਅਵਤਾਰ ਦੇ ਚਰਨਤ ਕੰਵਲਾਂ 'ਚੋਂ ਜਾਨ੍ਹਵੀ ਗੰਗਾ ਗਿਰੀ (ਹੈ ਜੋ) ਸੇਵਕ ਲੋਕਾਂ ਲਈ ਜਨਮਾਂ ਦੇ ਨਿਵਾਰਨ ਵਾਲੀ ਹੈ ।

ਬਚਨਾਂ ਅਤੇ ਨੈਣਾਂ ਦੀ ਉਪਮਾ ਕੰਵਲਾਂ ਉੱਤੇ ਗੁੰਜਾਰਦੇ ਭੌਰਾਂ ਚੋਂ ਵੇਖੀ ਹੈ ।

ਉਸ ਗੁਰੂ ਨਾਨਕ ਦੇ ਚਰਨ ਕੰਵਲਾਂ ਨੂੰ ਸੀਸ ਝੁਕਾ ਕੇ ਤੇ ਹੱਥ ਜੋੜ ਕੇ ਨਮਸਕਾਰ ਹੈ ।]

## ਨਾਮ ਹਰਿ ਮਾਲਾ

ਸੇਲੀ ਨਉਧਾ-ਭਗਤਿ ਗੁਪਾਲਾ । ਇਕ ਸੌ ਆਠ ਨਾਮ ਹਰਿ ਮਾਲਾ ।
ਓਅੰ ਨਮੋ ਨਾਰਾਇਣ ਦੇਵ । ਓਅੰ ਨਮੋ ਭਗਵਤ ਵਸੁਦੇਵ ॥੩॥
ਸਰਬੇਸ੍ਵਰ ਜਗ ਜਨਕ ਦਿਆਲ । ਰਾਮ ਕ੍ਰਿਸ਼ਨ ਗੋਬਿੰਦ ਗੁਪਾਲ ।
ਹਰਿ ਦੇਵਾਧਿ ਦੇਵ ਜਗਦੀਸਰ । ਮਾਧਵ ਮਧੂਸੂਦਨ ਗੁਰ ਈਸਰ ॥੪॥
ਬਿਸਨ ਜਨਾਰਦਨ ਅੰਤਰਜਾਮੀ । ਜਾਦੋ-ਪਤਿ ਜਗ ਨਾਇਕ ਨਾਮੀ ।
ਚਤੁਰ-ਬਾਹੁ ਚਿਦ-ਰੂਪ ਅਨੰਤਾ । ਪਰੰਬ੍ਰਹਮ ਜਗ ਕਾਰਨ ਅੰਤਾ ॥੫॥
ਕਮਲ ਨੈਨ ਕਰਤਾਰ ਅਕਾਲ । ਕਲਕੀ ਕੇਸ਼ਵ ਬਾਵਨ ਤਾਲ ।
ਧੈਰਜਵਾਨ ਧਰਨੀਧਰ ਨਾਥ । ਜਗਪਤਿ ਜਗਜੀਵਨ ਰਘੁਨਾਥ ॥੬॥
ਦੀਨ ਬੰਧ ਠਾਕੁਰ ਦਾਤਾਰ । ਪਰਮਾਤਮ ਗੁਰਦੇਵ ਅਪਾਰ ।
ਦੈਆਸਿੰਧੁ ਪ੍ਰਾਨਨ ਕੇ ਦਾਤਾ । ਨਰ ਨਾਰਾਇਣ ਪੁਰਖੁ ਬਿਧਾਤਾ ॥੭॥
ਨਰ ਸਿੰਘ ਨਰੋਤਮ ਕਮਲਾ ਕੰਤ । ਮੰਗਲ ਕਮਲਾਪਤਿ ਭਗਵੰਤ ।
ਸੁਖ ਸਾਗਰ ਸਿਵ ਸੁਆਂਭਿ ਅਜੋਨ । ਅਧਿਭੁਤ ਰੂਪ ਬਸੈ ਸਭ ਭੋਨ ॥੮॥
ਵਾਹਗੁਰੂ ਸਤਿਗੁਰੂ ਜੋਗੇਸਰ । ਗਿਰਧਰ ਨਿਰਬਿਕਾਰ ਪ੍ਰਮੇਸਰ ।
ਰਿਖੀਕੇਸ ਪ੍ਰਭ ਰਾਘਵ ਰਘੁਵਰ । ਉਦਭਵ ਆਤਮਯੋਨ ਗਦਾਧਰ ॥੯॥
ਦੀਨ ਦਿਆਲ, ਦੇਵਕੀ ਨੰਦਨਿ । ਹਿਰਨਗਰਭ, ਹੈਗ੍ਰੀਵ, ਨਿਰੰਜਨ ।
ਯੱਗ ਪੁਰਖ, ਵੈਗੁੰਠਿ, ਸ੍ਰੀ ਧਰ, ਜਗਨ ਨਾਥ, ਦਮੋਦਰ, ਸਿਆਮਵਰ ॥੧੦॥

ਪਰਮਾਨੰਦ ਹੈ, ਕੁੰਜ ਬਿਹਾਰੀ । ਪਰਸਰਾਮ, ਬੈਰਾਹ, ਮੁਰਾਰੀ ।
ਅਦਭੁਤ, ਏਕ, ਅਨੇਕ ਸਰੂਪ । ਖਰਹਾ, ਖਿਮਾ ਰੂਪ, ਅਨੂਪ ॥੧੧॥
ਰਾਧੇ ਕ੍ਰਿਸ਼ਨ, ਮੁਕੰਦ, ਮਨੋਹਰ । ਲਖਮੀਪਤਿ ਹੈ, ਓਅੰ ਅਭੇਵਰ ।
ਗਰੁੜਧ੍ਵਜ, ਭਗਵਾਨ, ਕਨ੍ਹੈਯਾ । ਅਛੇਦਿ, ਅਦਾਹਿ, ਮੋਖ-ਵਰਦੈਯਾ ॥੧੨॥

ਟੋਪੀ, ਸੇਲੀ ਮਾਲ, ਇਹੀ ਵਰ । ਗੁਰੂ ਨਾਨਕ ਕੋ ਆਪ ਦਈ ਹਰ..

[**ਅਰਥ** : ਗੁਪਾਲ ਦੀ ਨੌਂ ਪੱਖੀ ਭਗਤੀ ਦੀ ਸੇਲੀ ਹੈ । ਹਰਿ ਦੇ ਇਕ ਸੌ ਅੱਠ ਨਾਵਾਂ ਦੀ ਮਾਲਾ ਹੈ ।

ਨਮਸਕਾਰ (ਹੈ) ਨਾਰਾਇਣ ਦੇਵ ਨੂੰ । ਨਮਸਕਾਰ (ਹੈ) ਭਗਵਤ ਵਾਸਦੇਵ ਨੂੰ ॥ ੩ ॥

ਸਰਬੇਸੁਰ (ਹੈ ਉਹ), ਜਗਤ ਪਿਤਾ (ਹੈ), ਦਿਆਲੂ (ਹੈ), ਰਾਮ ਕ੍ਰਿਸ਼ਨ ਹੈ, ਗੋਬਿੰਦ ਹੈ, ਗੋਪਾਲ (ਹੈ) ।

ਹਰਿ (ਹੈ) ਦੇਵਤਿਆਂ ਦਾ ਦੇਵਤਾ (ਮਹਾਂਦੇਵ), ਹੈ ਜਗਦੀਸਰ (ਹੈ) । ਮਾਧਵ ਹੈ, ਮਧੂਸੂਦਨ ਹੈ, ਗੁਰੂ ਹੈ, ਈਸੁਰ (ਹੈ) ॥ ੪ ॥

ਬਿਸਨੂੰ (ਹੈ), ਜਨਾਰਦਨ (ਹੈ), ਅੰਤਰਜਾਮੀ (ਹੈ) । ਜਾਦੋਪਤਿ (ਹੈ), ਜਗਨਾਇਕ ਨਾਉਂ (ਨਾਲ ਪ੍ਰਸਿੱਧ) ਹੈ, ਚਤੁਰਬਾਹੂ (ਹੈ), ਚਿਦਰੂਪ (ਹੈ), ਅਨੰਤ (ਹੈ) । ਪਰੰਬ੍ਰਹਮ (ਹੈ), ਜਗ ਕਾਰਨ (ਹੈ), ਜਗ ਅੰਤ (ਹੈ) ॥ ੫ ॥

ਕਮਲ ਨੈਨ (ਹੈ), ਕਰਤਾਰ (ਹੈ), ਅਕਾਲ (ਹੈ) । ਕਲਕੀ (ਹੈ), ਕੇਸ਼ਵ (ਹੈ), ਬਾਵਨ ਤਾਲਾ (ਹੈ) ।

ਧੀਰਜਵਾਨ (ਹੈ), ਧਰਨੀਧਰ ਨਾਥ (ਹੈ) । ਜਗਪਤਿ (ਹੈ), ਜਗਜੀਵਨ (ਹੈ), ਰਘੂਨਾਥ (ਹੈ) ॥ ੬ ॥

ਦੀਨਾਬੰਧੂ (ਹੈ), ਠਾਕੁਰ (ਹੈ), ਦਾਤਾਰ (ਹੈ) । ਪਰਮਾਤਮਾ (ਹੈ), ਗੁਰਦੇਵ (ਹੈ) ਉਹ, ਅਪਾਰ ਹੈ ॥

ਦਯਾਸਿੰਧੁ (ਹੈ) । ਪ੍ਰਾਣਦਾਤਾ (ਹੈ), ਨਰਨਾਰਾਇਣ (ਹੈ), ਬਿਧਾਤਾ-ਪੁਰਖ (ਹੈ) ॥੭॥

ਨਰ ਸਿੰਘ (ਹੈ), ਨਰੋਤਮ (ਹੈ), ਕਮਲਾਕੰਤ (ਹੈ) । ਮੰਗਲ (ਕਾਰੀ), ਕਮਲਾ ਪਤਿ, ਭਗਵੰਤ (ਹੈ), ਸੁਖਸਾਗਰ (ਹੈ), ਸ਼ਿਵ (ਹੈ), ਸੁਅੰਭੁ (ਹੈ), ਅਜੋਨੀ (ਹੈ) । ਉਸਦਾ ਅਦਭੁਤ ਰੂਪ ਸਾਰੇ ਭਵਨਾਂ ਵਿਚ ਵਸਦਾ ਹੈ ॥੮॥

ਵਾਹਗੁਰੂ (ਹੈ), ਸਤਿਗੁਰੂ (ਹੈ), ਜੋਗੇਸੁਰ (ਹੈ) । ਗਿਰਧਰ (ਹੈ), ਨਿਰਬਿਕਾਰ (ਹੈ), ਪਰਮੇਸੁਰ (ਹੈ) ।

ਰਿਸ਼ੀਕੇਸ਼ (ਹੈ), ਪ੍ਰਭੂ (ਹੈ), ਰਾਘਵ ਹੈ, ਰਘੁਬਰ (ਹੈ) । ਆਤਮਯੋਨ-ਉਦਭਵ (ਹੈ), ਗਦਾਧਰ (ਹੈ) ॥੯॥

ਦੀਨ ਦਿਆਲ (ਹੈ), ਦੇਵਕੀਨੰਦਨ (ਹੈ) । ਹਿਰਨਗਰਭ (ਹੈ), ਹਯਗ੍ਰੀਵੀ (ਘੋੜੇ ਦੀ ਗਰਦਨ ਵਾਲਾ ਅਵਤਾਰ ਹੈ), ਨਿਰੰਜਨ (ਹੈ), ਯਗ੍ਯਪੁਰਖ (ਹੈ), ਵੈਕੁੰਠੀ (ਹੈ), ਸ੍ਰੀ ਧਰ (ਹੈ), ਜਗਨਨਾਥ (ਹੈ), ਦਾਮੋਦਰ (ਹੈ), ਸਿਆਮਵਰ (ਹੈ) ॥੧੦॥

ਪਰਮਾਨੰਦ (ਹੈ), ਕੁੰਜ ਬਿਹਾਰੀ (ਹੈ) । ਪਰਸਰਾਮ (ਹੈ), ਬੈਰਾਹ (ਹੈ) ਮੁਰਾਰੀ (ਹੈ) ।

ਉਸ ਇਕ ਅਦਭੁਤ ਦੇ ਅਨੇਕ ਸਰੂਪ ਹਨ। ਕੁਝ ਗੁੱਸੇ ਭਰੇ ਤੇ ਕੁਝ ਖਿਮਾਰੂਪ, ਜਿਨ੍ਹਾਂ ਦੀ ਉਪਮਾ ਸੰਭਵ ਨਹੀਂ ॥ ੧੧ ॥

ਰਾਧੇ ਕ੍ਰਿਸ਼ਨ (ਹੈ), ਮੁਕੰਦ (ਹੈ), ਮਨੋਹਰ (ਹੈ), ਲਖਮੀਪਤਿ (ਹੈ), ਓਅੰਕਾਰ (ਹੈ), ਅਭੈ ਦਾ ਦਾਨ ਦਿੰਦਾ ਹੈ।

ਗਰੁੜਧੁਜ (ਹੈ), ਭਗਵਾਨ (ਹੈ), ਕਨੈਯਾ (ਹੈ), ਅਛੇਦਿ (ਹੈ), ਅਦਾਹ (ਹੈ), ਮੋਖ ਦਾ ਵਰ ਦੇਣ ਵਾਲਾ ਹੈ ॥੧੨॥

ਏਹ ਟੋਪੀ, ਸੇਲੀ ਅਤੇ ਮਾਲਾ ਗੁਰੂ ਨਾਨਕ ਨੂੰ ਆਪ ਹਰੀ ਨੇ ਬਖਸ਼ੀ (ਹੈ)... ॥]

## ਸੋ ਗੁਰ ਨਾਨਕ ਰੂਪ ਨਿਜ

''ਜਾ ਕੋ ਸ੍ਰੋਣ ਨ ਸੁਨਿ ਸਕੈ ਸੁਨੈ ਜਾਹਿ ਕਰਿ ਸ੍ਰੌਣ।
ਸੋ ਗੁਰ ਨਾਨਕ ਰੂਪ ਨਿਜ ਪਰਬ੍ਰਹਮ ਸੁਖ ਸੌਣਿ ॥੧੮॥
ਦੇਖ ਸਕੈਂ ਨਹੀਂ ਨੈਨ ਜਿਹ ਜਾਕਰਿ ਦੇਖੇਂ ਨੈਨਿ।
ਸੋ ਗੁਰ ਨਾਨਕ ਰੂਪ ਨਿਜ ਪਰਬ੍ਰਹਮ ਸੁਖ ਐਨ ॥੧੯॥
ਕਹਿ ਨ ਸਕੈ ਬਾਣੀ ਜਿਸੈ ਜਾ ਕਰਿ ਬਾਣੀ ਹੋਇ।
ਸੋ ਗੁਰ ਨਾਨਕ ਰੂਪ ਨਿਜ ਪ੍ਰੰਬ੍ਰਹਮ ਹੈ ਸੋਇ ॥੨੦॥
ਨਿਹਚੈ ਕਰੇ ਨ ਬੁਧਿ ਜਿਸੈ ਜਾ ਕਰਿ ਨਿਹਚਾ ਹੋਇ।
ਸੋ ਗੁਰ ਨਾਨਕ ਰੂਪ ਨਿਜ ਪ੍ਰੰਬ੍ਰਹਮ ਹੈ ਸੋਇ ॥੨੧॥
ਮਨਨ ਕਰੈ ਨਹਿ ਮਨ ਜਿਸੈ ਮਨ ਕੋ ਜਾਨੈ ਕੋਇ।
ਸੋ ਗੁਰੂ ਨਾਨਕ ਰੂਪ ਨਿਜ ਪ੍ਰੰਬ੍ਰਹਮ ਹੈ ਸੋਇ ॥੨੨॥
ਬਿਨਾ ਪ੍ਰਾਣ ਜੀਵੇ ਜੋਈ ਜਾਕਰ ਜੀਵੈ ਪ੍ਰਾਣ।

[ਅਰਥ : ਕੰਨ ਜਿਸ ਨੂੰ ਸੁਣ ਨਹੀਂ ਸਕਦੇ (ਪਰ) ਜਿਸ ਦੇ ਕੀਤੇ ਕੰਨਾਂ ਨੂੰ ਸੁਣਾਈ ਦਿੰਦਾ ਹੈ, ਉਹ ਗੁਰੂ ਨਾਨਕ ਪਾਰਬ੍ਰਹਮ ਦਾ ਆਪਣਾ ਰੂਪ ਹੈ ਉਸਦਾ ਗੁਣਗਾਨ ਕੰਨਾਂ ਨੂੰ ਸੁਖ ਦਿੰਦਾ ਹੈ ॥੧੮॥

ਜਿਸ ਨੂੰ ਅੱਖਾਂ ਵੇਖ ਨਹੀਂ ਸਕਦੀਆਂ (ਪਰ) ਜਿਸਦੇ ਕੀਤੇ ਅੱਖਾਂ ਨੂੰ ਦਿਖਾਈ ਦਿੰਦਾ ਹੈ।

ਉਹ ਗੁਰੂ ਨਾਨਕ ਪਾਰਬ੍ਰਹਮ ਦਾ ਆਪਣਾ ਰੂਪ ਹੈ ਅਤੇ ਸੁਖਾਂ ਦਾ ਖ਼ਜ਼ਾਨਾ ਹੈ ॥੧੯॥

ਜਿਸਦਾ ਕਥਨ ਬਾਣੀ ਨਹੀਂ ਕਰ ਸਕਦੀ (ਪਰ) ਜਿਸਦੀ ਸ਼ਕਤੀ ਨਾਲ ਬਾਣੀ ਫੁਰਦੀ ਹੈ, ਉਹ ਗੁਰੂ ਨਾਨਕ ਆਪਣੇ ਰੂਪ ਵਿਚ ਆਪ ਪਾਰਬ੍ਰਹਮ ਹੈ ॥੨੦॥

ਬੁੱਧੀ ਜਿਸ ਬਾਰੇ ਨਿਹਚਾ ਨਹੀਂ ਕਰ ਸਕਦੀ (ਪਰ) ਜਿਸ ਦੇ ਕੀਤੇ ਬੁੱਧੀ ਨੂੰ ਨਿਹਚਾ ਹੁੰਦੀ ਹੈ।

ਉਹ ਗੁਰੂ ਨਾਨਕ ਆਪਣੇ ਰੂਪ ਵਿਚ ਆਪ ਪਾਰਬ੍ਰਹਮ ਹੈ ॥੨੧॥

ਮਨ ਜਿਸਦਾ ਭੇਤ ਨਹੀਂ ਪਾ ਸਕਦਾ (ਪਰ) ਮਨ ਨੂੰ (ਜੋ) ਕੋਈ ਜਾਣਦਾ ਹੈ (ਤਾਂ) ਉਹ ਗੁਰੂ ਨਾਨਕ ਆਪਣੇ ਰੂਪ ਵਿਚ ਆਪ ਪਾਰਬ੍ਰਹਮ ਹੈ ॥੨੨॥]

## ਤੁਰੀ ਬ੍ਰਹਮ ਨਿਰਬਾਨ

ਇੰਦ੍ਰ ਉਪਾਸੈ ਇੰਦ ਨਹਿ ਗੁਰ ਨਾਨਕ ਨਿਰਬਾਣ ॥੨੩॥
ਤੁਰੀ ਬ੍ਰਹਮ ਨਿਰਬਾਨ ਸ੍ਰੀ ਗੁਰ ਨਾਨਕ ਰੂਪ ਨਿਜ।

× × × ×

ਧਰੋ ਨਿਰੰਤਰ ਧਿਆਨ ਸੋਹੰ ਹੰਸਾ ਜਾਪ ਕਰਿ ॥੨੫॥
ਆਤਮ ਬ੍ਰਹਮ ਸਰੂਪ ਹੈ ਅਜਿ ਅਨੰਤ ਨਿਰਬਾਣਿ ॥

× × × ×

ਗੁਰੂ ਨਾਨਕ ਲਖ ਰੂਪ ਇਹ ਕਰੈ ਨ ਕਾਹੂੰ ਕਾਣਿ ॥੨੯॥
ਭਜੋ ਦੇਵ ਕਰਤਾਰ ਇਕ ਬ੍ਰਹਮ ਨਿਰੰਤਰ ਚੀਤ।
ਗੁਰ ਨਾਨਕ ਜਗ ਭ੍ਰਮ ਲਖ ਮਨ ਕੋ ਕ੍ਰਿਤ ਨਾ ਨੀਤੁ ॥੩੦॥
ਗੁਰੂ ਨਾਨਕ ਸਭ ਤ੍ਰਿਸਨਿ ਤਜਿ ਕਰੈ ਕਰਮ ਨਹੀਂ ਕੋਇ।
ਬਿਸ਼ਨ ਪਰੰਪਦ ਮੈ ਜਗੈ ਰਹੇ ਜਗਤ ਤੇ ਸੋਇ ॥੩੧॥

[ਅਰਥ : ਜਿਹੜਾ ਪ੍ਰਾਣਾਂ ਤੋਂ ਬਿਨਾਂ ਜਿਉਂਦਾ ਹੈ (ਪਰ) ਪ੍ਰਾਣ ਜਿਸ ਦੇ ਕੀਤੇ ਜਿਉਂਦੇ ਹਨ।

ਇੰਦ੍ਰ ਇੰਦ੍ਰ ਦੀ ਉਪਾਸਨਾ ਨਹੀਂ ਕਰਦਾ, ਗੁਰ ਨਾਨਕ (ਨੂੰ ਭੀ ਕਿਸੇ ਦੀ ਉਪਾਸਨਾ ਦੀ ਲੋੜ ਨਹੀਂ, ਉਹ) ਨਿਰਬਾਣ (ਨੂੰ ਪ੍ਰਾਪਤ ਹੋ ਚੁਕੇ ਹੋਏ) ਹਨ ॥੨੩॥

ਬ੍ਰਹਮ ਦੀਆਂ ਤਿੰਨਾਂ ਹਾਲਤਾਂ ਵਿਚ, ਸ੍ਰੀ ਗੁਰੂ ਨਾਨਕ ਆਪਣੇ ਰੂਪ ਵਿਚ ਹੀ ਨਿਰਬਾਣ ਨੂੰ ਪ੍ਰਾਪਤ ਹੋ ਚੁੱਕੇ ਹਨ।

ਸੋਹੰ-ਹੰਸਾ ਦਾ ਜਾਪ ਕਰਦੇ ਹੋਏ ਸਦਾ ਹੀ (ਗੁਰੂ ਨਾਨਕ ਦਾ) ਧਿਆਨ ਧਰੋ ॥੨੫॥

ਆਤਮਾ ਬ੍ਰਹਮ ਦਾ ਸਰੂਪ ਹੈ, (ਇਹ) ਅਜਿੱਤ ਹੈ, (ਕਿਤੇ) ਝੁਕਦਾ ਨਹੀਂ, ਨਿਰਬਾਣ ਨੂੰ ਪ੍ਰਾਪਤ ਹੋ ਚੁੱਕਾ ਹੈ।

ਗੁਰੂ ਨਾਨਕ ਤੋਂ ਇਸ ਰੂਪ ਨੂੰ ਜਾਣ ਕੇ ਕਿਸੇ ਦੀ ਕਾਣ ਨਾ ਰੱਖੇ ॥੨੯॥

ਦੇਵਤਾ (ਰੂਪ ਵਿਚ) ਕਰਤਾਰ ਦਾ ਭਜਨ ਕਰੇ ਦਿਨ ਰਾਤ ਇਕੋ ਬ੍ਰਹਮ ਨੂੰ ਚੇਤੇ ਰੱਖੇ, ਗੁਰੂ ਨਾਨਕ (ਪਾਸੋਂ) ਜਗਤ ਨੂੰ ਭ੍ਰਮ ਜਾਣੇ ਤੇ ਮਨ ਮਰਜ਼ੀ ਨੂੰ ਤਿਆਗੇ ॥੩੦॥

ਗੁਰੂ ਨਾਨਕ (ਤੋਂ ਬਿਨਾਂ) ਹੋਰ ਸਭ ਦੀ ਤ੍ਰਿਸ਼ਨਾ ਤਿਆਗੇ (ਗੁਰੂ ਨਾਨਕ ਦੀ ਆਗਿਆ ਤੋਂ ਬਾਹਰ) ਕੋਈ ਕਰਮ ਨਾ ਕਰੇ ਬਿਸ਼ਨੂੰ ਦੇ ਪਰਮਪਦ ਵਿਚ ਜਾਗੇ, ਦੁਨੀਆਂ ਵੱਲੋਂ ਸੌਂ ਜਾਵੇ ॥੩੧॥

## ਸਗਲ ਬਿਸਨ ਦੂਜੋ ਨਹੀਂ

ਸੁਨੈ ਬਿਸਨ ਦੇਖੈ ਬਿਸਨ ਕਰੈ ਬਿਸਨ ਕੋ ਧਿਆਨ।
ਸਗਲ਼ ਬਿਸਨ ਦੂਜੋ ਨਹੀਂ ਗੁਰ ਨਾਨਕ ਇਹ ਗਿਆਨ ॥੩੨॥

ਗੁਰੂ ਨਾਨਕ ਸੁਖ ਕੋ ਕਹੈ ਗਿਰਾ ਨ ਮਨ ਹੈ ਠੌਰ।
ਬੰਧ ਮੁਕਤਿ ਤਹਾ ਫੁਰੇ ਨਹਿ ਮੁਕਤਿ ਮੁਕਤਿ ਨਹੀਂ ਔਰ ॥ ੩੩ ॥
ਅਠ ਸਿਧੀ ਪੀਛੈ ਫਿਰੈ ਹਾਥ ਜੋਰ ਕੇ ਤਾਹਿ।
ਧਰਮ ਅਰਥ ਕਾਮਹਿ ਮੁਕਤਿ ਗੁਰੂ ਨਾਨਕ ਨਹੀਂ ਚਾਹਿ ॥ ੩੫ ॥
ਤਲੈ ਵਿਛਾਵੈ ਰੋੜ ਕੋ ਅੱਕ ਰੇਤ ਕੋ ਖਾਹਿ।
ਫੇਰਿ ਮਕਾ, ਸਿਧ ਜੀਤ, ਗੁਰ ਨਾਨਕ ਜਸ ਜਗ ਮਾਹਿ ॥ ੩੬ ॥
ਗੁਰ ਨਾਨਕ ਗਰੀਬੀ ਗਡ ਖੰਡਾ ਸਭ ਪਗ ਰੈਨ।
ਸਤਿਨਾਮ ਕੀ ਚਾਲ ਕਰਿ ਅਭੈ ਰਾਜ ਸੁਖ ਦੈਨ ॥ ੩੭ ॥

[ਅਰਥ : ਬਿਸ਼ਨੂੰ (ਦੀ ਮਹਿਮਾ) ਸੁਣੇ, ਬਿਸ਼ਨੂੰ (ਦੀ ਕੁਦਰਤ) ਵੇਖੇ, ਬਿਸ਼ਨੂੰ ਦਾ ਧਿਆਨ ਧਾਰਣ ਕਰੇ ਗੁਰੂ ਨਾਨਕ (ਨੇ) ਇਹ ਗਿਆਨ (ਬਖਸ਼ਿਆ) ਹੈ ਕਿ ਸਭ ਬਿਸ਼ਨੂੰ ਹੀ ਹੈ ਹੋਰ ਦੂਜਾ ਕੋਈ ਨਹੀਂ ॥੩੨॥

ਗੁਰੂ ਨਾਨਕ (ਦੀ ਸ਼ਰਨ) ਦਾ ਸੁਖ ਕੌਣ ਕਹਿ ਸਕਦਾ ਹੈ ਮਨ ਤੇ ਬਾਣੀ ਦੀ ਪਹੁੰਚ (ਉਸ ਦੀ ਮਹਿਮਾ ਤਕ) ਨਹੀਂ

ਉਸ ਥਾਂ (ਗੁਰੂ ਨਾਨਕ ਦੀ ਸ਼ਰਨ ਵਿਚ) ਬੰਧਨ ਤੇ ਮੁਕਤੀ ਦੀ ਗੱਲ ਹੀ ਨਹੀਂ ਫੁਰਦੀ, ਜਾਣੋਂ ਇਹ ਕੁਝ ਹਨ ਹੀ ਨਹੀਂ।

ਉਨ੍ਹਾਂ ਨੂੰ ਹੋਰ ਮੁਕਤੀ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ ਜੋ ਮੁਕਤਿ ਹੋ ਗਏ ਹਨ ॥ ੩੩ ॥

ਅਣਤੋਲਵੀਆਂ ਸਿੱਧੀਆਂ ਹੱਥ ਜੋੜੀ ਉਸਦੇ ਪਿਛੇ ਲਗੀਆਂ ਫਿਰਦੀਆਂ ਹਨ, ਧਰਮ ਅਰਥ ਕਾਮ ਤੇ ਮੁਕਤੀ ਦੀ ਗੁਰੂ ਨਾਨਕ (ਦੇ ਦਰ) ਕੋਈ ਚਾਹ ਨਹੀਂ ॥੩੫॥

ਗੁਰੂ ਨਾਨਕ (ਦੇ ਦਰ) ਗਰੀਬੀ (ਪਾਪਾਂ ਲਈ) ਗਦਾ ਹੈ, ਚਰਨ ਧੂੜ ਖੰਡਾ ਹੈ।

ਸਤਿਨਾਮ ਦੀ ਵਰਤੋਂ ਦੁਆਰਾ ਅਭੈ ਰਾਜ (ਅਜਿਹਾ ਰਾਜ ਜਿਸਦੇ ਖੁਸਣ ਦਾ ਭੈ ਨਾ ਹੋਵੇ) ਦਾ ਸੁਖ ਦੇਣ ਵਾਲੇ (ਗੁਰੂ ਨਾਨਕ ਜੀ) ਹਨ ॥੩੭॥]

## ਸਦਾ ਨਿਕਲੰਕ

ਜੋ ਆਪਣੀ ਦੁਤਿ ਆਪ ਬਿਰਾਜਤ ਹੈ ਪਰਧਾਨ ਨਮਾਮੀ।
ਚੇਤਨ ਅੰਕ ਸਦਾ ਨਿਕਲੰਕ ਸਦਾ ਸੁਖ ਸਾਗਰ ਦੇ ਬਿਸਰਾਮੀ ॥
ਜੀਵ ਅਜੀਵ ਜਿਤੇ ਜਗ ਮੋ ਤਿਨ ਕੇ ਗੁਨ ਜਾਨਤ ਅੰਤਰਜਾਮੀ।
ਜੋ ਨਿਜ ਰੂਪ ਸ੍ਰੀ ਗੁਰੂ ਨਾਨਕ ਬੇਦ ਗਿਰਾਨ ਲਖੇ ਸਿਵ ਸੁਆਮੀ ॥੩੮॥
ਬੇਦ ਲਖੇ ਨਹੀਂ ਭੇਦੁ ਤਿਸੇ ਸਿਵ ਸ਼ੇਸ ਸੁਰੇਸਿ ਮੁਨੀ ਬਿਧ ਨੇਤ ਬਤਾਵੈ।
ਲਖਮੀ ਲਖ ਐ ਅਵਤਾਰ ਦਸੈ ਸੁਕ ਨਾਰਦ ਬਿਆਸ ਨ ਅੰਤ ਕੁ ਪਾਵੈ।
ਰੂਪ ਸੁਅੰਭ ਅਜੋਨ ਅਮੂਰਤਿ ਜੋ ਅਨਭੈ ਕਰਿ ਕੈ ਉਰ ਆਵੈ।

ਜੋ ਨਿਜ ਰੂਪ ਸ੍ਰੀ ਗੁਰ ਨਾਨਕ ਕਾਲ ਕੁਕਾਲ ਸਭੈ ਜਨ ਧਿਆਵੈ ।
॥੩੯॥
ਜੋਤਿ ਜਗੈ ਮੁਖ ਮੰਡਲ ਕੀ ਤਿਹਿ ਜੋਤਿ ਬਿਖੈ ਸਸਿ ਕੋਟਿ ਛਿਪਾਹੀ ।
ਤੇਜ ਅਗੈ ਸਭ ਤੇਜ ਰੁਕੇ ਭਵਿ ਤੇਜ ਕੁ ਤੇਜ ਰਹੇ ਤਹ ਨਾਹੀ ।
ਚਕ੍ਰਿਤ ਹੋਵਤ ਚਕ੍ਰਵਤੀ ਜਨ ਦੇਵ ਮੁਨੀ ਸਭ ਭੈ ਮੁ ਰਹਾਹੀ ।
ਸੋ ਨਿਜ ਰੂਪ ਸ੍ਰੀ ਗੁਰੂ ਨਾਨਕ ਕਾਲ ਕੁ ਕਾਲ ਭਜੈ ਭਵ ਜਾਹੀਂ ।
॥੪੦॥

[ਅਰਥ : ਜੋ ਆਪਣੀ ਹੀ ਸੋਭਾ ਵਿਚ ਸੋਭਦਾ ਹੈ ਅਤੇ ਨਮਸਕਾਰ ਯੋਗ ਜੋ ਹਨ ਉਨ੍ਹਾਂ ਵਿਚ ਪ੍ਰਧਾਨ ਹੈ । (ਉਹ) ਚੇਤਨ ਹੈ, ਉਸਦੇ ਤਨ ਨੂੰ ਕੋਈ ਕਲੰਕ ਨਹੀਂ, ਉਹ ਸਦਾ ਸੁਖਾਂ ਦਾ ਸਾਗਰ ਹੈ ਅਤੇ ਆਸਰਾ ਦੇਣ ਵਾਲਾ ਹੈ ।

ਸੰਸਾਰ ਵਿਚ ਜਿੰਨੇ ਵੀ ਜੀਵ ਅਤੇ ਜੜ੍ਹ ਹਨ, ਉਨ੍ਹਾਂ ਦੇ ਗੁਣ (ਅਵਗੁਣ) ਉਹ ਜਾਣਦਾ ਹੈ, ਅਤੇ ਅੰਤਰਜਾਮੀ ਹੈ ।

ਉਹ, ਆਪਣੇ ਗੁਰੂ ਨਾਨਕ ਰੂਪ ਵਿਚ, ਬੇਦ ਬਾਣੀ ਦਾ ਜਾਣਿਆ ਪਛਾਣਿਆ, ਸਦਾ ਭਲਾ ਕਰਨ ਵਾਲਾ ਸੁਆਮੀ ਹੈ ॥੩੮॥

ਬੇਦ ਉਸਦੇ ਭੇਦ ਨੂੰ ਨਹੀਂ ਲਖ ਸਕਦੇ, ਸ਼ਿਵ, ਸ਼ੇਸ਼ਨਾਗ, ਇੰਦ੍ਰ, ਮੁਨੀ ਅਤੇ ਬ੍ਰਹਮਾ ਸਭ (ਉਸਦੇ ਗੁਣਾਂ ਦਾ ਕਥਨ ਕਰਦੇ) ਨੇਤਿ ਨੇਤਿ ਕਹਿ ਉਠਦੇ ਹਨ ।

ਲਖਮੀ ਨੇ ਉਸ ਦੇ ਦਸ ਅਵਤਾਰ ਦੇਖੇ ਹਨ (ਉਹ ਭੀ ਅਤੇ) ਸ਼ੁਕ, ਨਾਰਦ, ਵਿਆਸ ਭੀ, (ਉਸਦਾ) ਅੰਤ ਨਹੀਂ ਪਾ ਸਕਦੇ ।

ਜਿਸਦਾ ਸ੍ਵੈਭਵ ਰੂਪ ਹੈ, ਜੋ ਅਜੋਨੀ ਹੈ, ਅਮੂਰਤ ਹੈ, ਕੇਵਲ ਅਨੁਭਵ ਦੁਆਰਾ ਹੀ ਮਨ ਵਿਚ (ਉਸਦਾ ਸਰੂਪ) ਆਉਂਦਾ ਹੈ ।

ਉਹ ਗੁਰੂ ਨਾਨਕ, ਜੋ ਉਸ (ਪਾਰਬ੍ਰਹਮ) ਦਾ ਆਪਣਾ ਰੂਪ ਹੈ, ਉਸਨੂੰ ਸਮੇਂ ਕੁ ਸਮੇਂ ਸਭੇ ਧਿਆਉਂਦੇ ਹਨ ॥੩੯॥

ਚੇਹਰੇ ਉੱਤੇ ਨੂਰ ਦੀ ਭਾਹ ਹੈ, ਉਸਦੀ ਚਮਕ ਅੱਗੇ ਕਰੋੜਾਂ ਸੂਰਜ ਛਿਪਦੇ ਹਨ ।

(ਉਸਦੇ) ਤੇਜ ਅੱਗੇ ਸਭ (ਦੇ) ਤੇਜ ਫਿੱਕੇ ਹਨ ਭਵ (ਸ੍ਰਿਸ਼ਟੀ) ਦੇ ਤੇਜ ਦਾ ਸੇਕ ਉਸਦੇ ਸਾਹਮਣੇ ਨਹੀਂ ਰਹਿੰਦਾ ।

ਚਕਰਵਰਤੀ (ਰਾਜੇ) ਉਸਦੇ (ਤੇਜ ਦੇ) ਸਾਹਮਣੇ ਹੈਰਾਨ ਹੋ ਜਾਂਦੇ ਹਨ, ਸਾਰੇ ਦੇਵਤੇ ਅਤੇ ਮੁਨੀ-ਜਨ ਭੈ (ਆਗਿਆ) ਵਿਚ ਰਹਿੰਦੇ ਹਨ ।

ਉਹ ਗੁਰੂ ਨਾਨਕ (ਪਾਰਬ੍ਰਹਮ) ਦਾ ਆਪਣਾ ਰੂਪ ਹੈ, ਜਿਸਦਾ ਭਜਨ ਕੀਤਿਆਂ ਸਮੇਂ ਕੁ ਸਮੇਂ ਸੰਸਾਰ ਦੇ ਸਾਰੇ ਭੈ ਜਾਂਦੇ ਰਹਿੰਦੇ ਹਨ ॥੪੦॥

## ਹਰਿਖੈ ਪਰਿਖੈ ਪਰਮਾਤਮ ਸਾਰਾ

ਸੁੱਧ ਅਛੇਦ ਅਭੇਵ ਅਬਾਧਤ ਬ੍ਰਹਮ ਗਿਆਨ ਸੁਤੀਛ ਨਿਆਰਾ ॥
ਅਤਰ ਭੇਦ ਸੁਭਾਵ ਵਿਭਾਵ ਕਰੈ ਜੜ੍ਹ ਚੇਤਨ ਰੂਪ ਦੁਤਾਰਾ।
ਸੋ ਗੁਰ ਨਾਨਕ ਕੇ ਉਪਜਾ ਘਟ ਨਾਹਿ ਰਚੇ ਪਰਿਸੰਗ ਸਹਾਰਾ।
ਆਤਮ ਕੋ ਅਨਭੈ ਕਰਿ ਕੈ ਹਰਿਖੇ ਪਰਿਖੈ ਪਰਮਾਤਮ ਸਾਰਾ ॥੪੧॥
ਭੇਦ ਮਿਥਾਂਤ ਸੁ ਵੇਦ ਮਹਾਂ ਸਰ ਬ੍ਰਹਮ ਗਿਆਨ ਕਲਾ ਤਿਨ ਪਾਈ।
ਤੇ ਅਪਨੀ ਮਹਿਮਾ ਅਵਧਾਰਤ ਤਿਆਗ ਕਰੈ ਉਰ ਸੰਜੋ ਪਰਾਈ।
ਬਾਲਕ ਰੀਤ ਫਿਰੈ ਗੁਰ ਨਾਨਕ ਹੋਤ ਨਿਰੰਤਰ ਜੋਤਿ ਸਵਾਈ।
ਤੇ ਮਤਿਵਾਨ ਸੁਵਰਨ ਸਮਾਨ ਲਗੈ ਤਿਨ ਕੋ ਸੁਭਾਸੁਭ ਕਾਈ ॥੪੨॥
ਅੰਤਰ ਗਿਆਨ ਉਦੋਂ ਗੁਰ ਨਾਨਕ ਜੋਤਿ ਜਗੀ ਮਤਿ ਹੋਇ ਨ ਮੈਲੀ
ਬਾਹਜਿ ਦ੍ਰਿਸਟਿ ਮਿਟੀ ਗੁਰ ਨਾਨਕ ਅੰਤਰਿ ਧਿਆਨ ਕਲਾ ਵਿਧਿ ਫੈਲੀ।
ਤੇ ਜੜ੍ਹ ਚੇਤਨ ਭਿੰਨ ਲਖੇ ਸੁ ਵਿਵੇਖ ਲਿਏ ਪਰਖੇ ਗੁਣ ਸ਼ੈਲੀ।
ਤੇ ਜਗ ਮੈ ਪਰਮਾਰਥ ਜਾਨ ਰਹੇ ਰੁਚਿ ਮਾਨ ਅਧਿਆਤਮ ਸ਼ੈਲੀ ॥੪੩॥

[ਅਰਥ : (ਉਹ) ਸ਼ੁੱਧ ਹੈ, ਛੇਦਿਆ ਨਹੀਂ ਜਾ ਸਕਦਾ, ਨਿਖੇੜਿਆ ਨਹੀਂ ਜਾ ਸਕਦਾ, ਰੋਕਿਆ ਨਹੀਂ ਜਾ ਸਕਦਾ। ਜਿਸਦਾ ਬ੍ਰਹਮ ਗਿਆਨ ਖੂਬ ਤਿੱਖਾ ਹੈ ਤੇ ਜੋ (ਦੁਨੀਆਂ ਤੋਂ) ਨਿਆਰਾ ਹੈ।

ਜੋ ਜੜ੍ਹ ਚੇਤਨ ਰੂਪਾਂ ਵਿਚਾਲੇ ਭਾਵ-ਵਿਭਾਵ (ਦੀਆਂ ਵਿੱਥਾਂ) ਦਾ ਨਿਤਾਰਾ ਕਰਦਾ ਹੈ।

ਜੋ ਆਤਮਾ ਨੂੰ ਅਨੁਭਵ ਕਰਕੇ ਖੁਸ਼ ਹੁੰਦਾ ਤੇ ਪਰਮਾਤਮਾ ਦੇ ਤਨ ਨੂੰ ਪਰਖਦਾ ਹੈ ਉਸ ਗੁਰੂ ਨਾਨਕ ਦੇ ਮਨ ਵਿਚ (ਸੰਸਾਰ ਦਾ ਮੋਹ) ਨਹੀਂ ਉਪਜਦਾ ਜੋ ਕੇਵਲ ਮਾਯਾ ਦੇ **ਪਰਿਸੰਗ** (ਸੰਗਤਿ) ਕਾਰਨ ਹੀ ਰਚਿਆ ਗਿਆ ਹੈ ॥ ੪੧ ॥

ਭੇਦਾਂ ਨੂੰ ਮਿੱਥਿਆ ਕਰਨ ਦੀ ਕਲਾ, ਬ੍ਰਹਮ ਗਿਆਨ ਦੇ ਮਹਾਨ ਸਰੋਵਰ, ਵੇਦਾਂ ਨੇ ਪਾਈ ਹੈ।

ਉਹ ਆਪਣੀ ਮਹਿਮਾ ਨੂੰ ਧਾਰਨ ਕਰਨਾ ਤਿਆਗ ਕੇ ਪਰਾਈ ਦਾ ਸੰਗ੍ਰਹਿ ਕਰਦੇ ਹਨ।

ਗੁਰੂ ਨਾਨਕ ਬਾਲਕਾਂ ਦੀ ਰੀਤਿ (ਸਹਿਜ ਸੁਭਾਇ) ਵਿਚਰਦਾ ਹੈ ਤੇ ਉਸ ਦੀ ਜੋਤਿ ਦਿਨ ਰਾਤ ਸਵਾਈ ਹੁੰਦੀ ਰਹਿੰਦੀ ਹੈ।

ਜਿਹੜੇ ਸੋਨੇ ਵਾਂਗ ਖਰੀ ਮਤ ਵਾਲੇ ਹਨ ਉਨ੍ਹਾਂ ਨੂੰ ਭੀ ਕੋਈ ਸ਼ੁਭ ਕੋਈ ਅਸ਼ੁਭ ਲੱਗਦੇ ਹਨ ॥੪੨॥

ਅੰਤਰ-ਗਿਆਨ ਦੇ ਉਦੇ ਹੋਣ ਨਾਲ (ਘਟ ਵਿਚ) ਗੁਰੂ ਨਾਨਕ ਦੀ ਜੋਤਿ ਜਗੀ ਹੈ ਤੇ ਮਤ ਮੈਲੀ ਹੋਣ ਤੋਂ ਬਚ ਗਈ ਹੈ।

ਬਾਹਰਲੀ ਝਾਕ ਮਿਟ ਗਈ ਹੈ ਤੇ ਅੰਤਰ ਧਿਆਨ ਹੋ ਕੇ ਬ੍ਰਹਮਾ ਦੀ ਕਲਾ (ਗਿਆਨ ਦੀ ਚਾਨਣੀ) ਫੈਲ ਗਈ ਹੈ।

ਜਿਸ ਨਾਲ ਜੜ੍ਹ ਚੇਤਨ ਦਾ ਫ਼ਰਕ ਨਜ਼ਰੀਂ ਪੈ ਗਿਆ ਹੈ ਅਤੇ ਉਨ੍ਹਾਂ ਦੇ ਗੁਣਾਂ ਦੋਸ਼ਾਂ ਦੀ ਥੈਲੀ ਅਰਥਾਤ ਪੂੰਜੀ ਪਰਖ ਲਈ ਹੈ।

ਹੁਣ ਉਹ (ਗਿਆਨ ਦੇ ਇਛੁੱਕ) ਪਰਮਾਰਥ ਨੂੰ ਜਾਣ ਗਏ ਹਨ ਤੇ ਅਧਿਆਤਮ ਸ਼ੈਲੀ (ਦੇ ਵਿਚਾਰਾਂ) ਵਿਚ ਉਨ੍ਹਾਂ ਦੀ ਰੁਚੀ ਜਾਗ ਪਈ ਹੈ ॥੪੩॥

## ਸੀਤਲ ਚੀਤ ਭਿਓ

ਪੂਰਨ ਗਿਆਨ ਭਿਓ ਗੁਰ ਨਾਨਕ ਸੀਤਲ ਚੀਤ ਭਿਓ ਜਿਮਿ ਚੰਦਨ।
ਕੇਲ ਕਰੇ ਸ਼ਿਵ ਮਾਰਗ ਮੈ ਜਗ ਮਾਹਿ ਜਨੇਸਰ ਕੇ ਲਘੁ ਨੰਦਨ।
ਸਤਿ ਸਰੂਪ ਸਦਾ ਪ੍ਰਗਟਿਓ ਘਟਿ ਦੂਰਿ ਭਇਓ ਅਗਿਆਨ ਮ ਬੰਧਨ।
ਸੰਤ ਦਸਾ ਲਖ ਕੇ ਗੁਰ ਨਾਨਕ ਸੀਸ ਨਿਵਾਇ ਕਰੇ ਸਿਖ ਬੰਦਨ ॥੪੪॥

ਜੋਗ ਧਰੈ ਰਹਿ ਜੋਗ ਤਿ ਭਿੰਨ ਅਨੰਤ ਗੁਨਾਤਮ ਆਤਮ ਗਿਆਨੀ।
ਤਾ ਸੁ ਰਿਦੇ ਸੁ ਗਿਰਾ ਨਿਕਸੀ ਸਮ ਗੰਗ ਕਿਧੋ ਸੁਤਿ ਸਿਧ ਸਮਾਨੀ।
ਯਾ ਤੇ ਅਨੰਦ ਗੁਨਾਤਮ ਲੱਖਨ ਸੱਤ ਸਰੂਪ ਸਿਧੰਤ ਬਖਾਨੀ।
ਸੁਧਿ ਲਖੇ ਨ ਦੁਰ-ਬੁਧਿ ਉਲੂਕ ਜਗੈ ਜਗ ਮੋ ਗੁਰ ਨਾਨਕ ਬਾਨੀ ॥੪੫॥

× × × ×

ਸ੍ਰੀ ਗੁਰੂ ਨਾਨਕ ਪੂਰਨ ਬ੍ਰਹਮ ਕੁ ਦੇਹ ਨਹੀਂ ਇਹ ਬ੍ਰਹਮ ਬਿਲਾਸਾ।
ਨੇਤਹਿ ਨੇਤ ਕਹੈ ਜਿਹ ਬੇਦਨ ਸੇਸਿ ਲਿਖੇ ਬਿਧ ਅੰਤ ਕੁਮਾਸਾ।
ਪੂਰ ਰਹੈ ਜਗ ਮੇ ਗੁਰੂ ਪੂਰਨ ਰੂਪ ਅਨੂਪ ਅਨੰਤ ਅਨਾਸਾ।
ਅੰਤ ਮੁ ਦੇਹ ਕੁ ਅੰਤ ਲਖਾ ਨਹ ਤਾਤੇ ਕਹੈ ਸਭ ਬ੍ਰਹਮ ਬਿਲਾਸਾ ॥੪੮॥

ਗੁਰੂ ਨਾਨਕ ਪੂਰਨ ਗਿਆਨ (ਵਾਲਾ) ਹੋ ਗਿਆ ਹੈ (ਉਸਦਾ) ਚਿੱਤ ਚੰਦਨ ਵਾਂਗ ਸੀਤਲ ਹੈ ਜਗਤ ਵਿਚ ਜਨੇਸ੍ਵਰ (ਜਨਾਂ ਦੇ ਈਸ੍ਵਰ-ਕਰਤਾਰ) ਦੇ ਛੋਟੇ ਲਾਡਲੇ ਬੱਚੇ ਵਾਂਗ ਸ਼ਿਵ-ਮਾਰਗ ਵਿਚ ਮੌਜਾਂ ਮਾਣਦਾ ਹੈ।

ਸੱਚ ਦਾ ਸਦੀਵੀ ਸਰੂਪ ਪ੍ਰਗਟ ਹੋ ਗਿਆ ਹੈ ਤੇ ਘਟ ਵਿੱਚੋਂ ਅਗਿਆਨ ਅੰਧੇਰਾ ਮਿਟ ਗਿਆ, ਗੁਰੂ ਨਾਨਕ ਦੀ ਸੰਤ ਦਸ਼ਾ ਦੇਖ ਕੇ ਸਿੱਖ ਸਿਰ ਨਿਵਾ ਕੇ ਬੰਦਨਾ ਕਰਦੇ ਹਨ ॥੪੪॥

ਜੋਗ ਧਾਰਨ ਕਰਕੇ ਭੀ ਜੋਗ ਤੋਂ ਵੱਖਰਾ ਹੈ, ਆਤਮਾ ਵਿਚ ਅਨੰਤ ਗੁਣ ਹਨ ਅਤੇ ਆਤਮਾ ਦਾ ਗਿਆਨ ਉਸਨੂੰ ਪ੍ਰਾਪਤ ਹੈ।

ਉਸਦੇ ਮਨ 'ਚੋਂ ਉੱਤਮ ਬਾਣੀ ਜੋ ਕਿਧਰੇ ਸੁਤੇ ਸਿੱਧ ਸਮਾਈ ਸੀ, ਗੰਗਾ ਵਾਂਗ ਬਹਿ ਨਿਕਲੀ ਹੈ। ਜਿਸ ਤੋਂ ਆਨੰਦ ਗੁਣ ਭਰਪੂਰ ਆਤਮਾ ਨੇ, ਲੱਛਣਾਂ ਦੁਆਰਾ, ਸੱਤ ਦੇ ਸਰੂਪ ਦਾ ਸਿੱਧਾਂਤ ਬਖਸ਼ਿਆ ਹੈ। ਦੁਰਬੁਧਿ, ਉੱਲੂ ਲੋਕ, ਉਸਦੀ ਸੁਧਿ ਨਹੀਂ ਪਾ ਸਕਦੇ (ਪਰ) ਜਗਤ ਵਿਚ ਗੁਰੂ ਨਾਨਕ ਦੀ ਬਾਣੀ ਜਾਗ ਪਈ ਹੈ ॥੪੫॥

ਪੂਰਨ ਬ੍ਰਹਮ ਸ੍ਰੀ ਗੁਰੂ ਨਾਨਕ ਦੀ ਇਹ ਦੇਹ-ਧਾਰੀ ਲੀਲਾ ਨਹੀਂ ਇਹ ਤਾਂ ਅਸਲੋਂ ਬ੍ਰਹਮ ਦਾ ਬਿਲਾਸ ਹੈ। ਜਿਸਨੂੰ ਬੇਦ ਨੇਤਿ ਨੇਤਿ ਕਹਿੰਦੇ ਹਨ, ਜਿਸ ਨੂੰ ਸ਼ੇਸ਼ ਭੀ ਨੇਤਿ ਨੇਤਿ ਪੁਕਾਰਦਾ ਹੈ ਤੇ ਬ੍ਰਹਮਾ ਨੇ ਜਿਸ ਨੂੰ ਕਰਮਾਂ ਦਾ ਖਜ਼ਾਨਾ ਲਿਖਿਆ ਹੈ।

ਸੰਸਾਰ ਵਿਚ ਪੂਰਾ ਗੁਰੂ ਹੋ ਕੇ ਪੂਰਨਤਾ ਨੂੰ ਪ੍ਰਾਪਤ ਹੋ ਰਿਹਾ ਹੈ, ਜਿਸਦਾ ਰੂਪ ਅਨੂਪਮ ਤੇ ਅਵਿਨਾਸੀ ਹੈ।

ਉਸਦੇ ਅੰਤ ਸਮੇਂ ਵੀ ਕਿਸੇ ਨੇ ਉਸ ਦੀ ਦੇਹਿ ਦਾ ਅੰਤ ਹੁੰਦਾ ਨਹੀਂ ਵੇਖਿਆ ਇਸ ਕਰਕੇ ਇਸਨੂੰ ਸਾਰੇ ਹੀ ਬ੍ਰਹਮ ਲੀਲਾ ਕਹਿੰਦੇ ਹਨ ॥੪੮॥]

# ੧੨. ਸੰਤ ਦਾਸ ਛਿੱਬਰ
## (ਰਚਨਾ 1777 ਈ.)

ਛਿੱਬਰ-ਵੰਸੀ ਸੰਤ ਦਾਸ ਦੇ ਸਮਾਚਾਰ ਨਹੀਂ ਮਿਲਦੇ। ਪਰ ਇਤਨਾ ਨਿਸਚਿਤ ਹੈ ਕਿ ਇਸ ਦਾ ਸੰਬੰਧ ਗੁਰੂ ਪਰਿਵਾਰ ਦੇ ਦੀਵਾਨ ਦਰਗਾਹ ਮੱਲ ਛਿੱਬਰ ਵਾਲੇ ਕਸ਼ਮੀਰੀ ਬ੍ਰਾਹਮਣ ਦੇ ਵੰਸ਼ ਨਾਲ ਸੀ। ਇਨ੍ਹਾਂ ਦੀਆਂ ਰਚੀਆਂ, "ਸ੍ਰੀ ਅਮ੍ਰਿਤਸਰ ਮਹਾਤਮ"[1], "ਉਸਤਤਿ ਦੇਵੀ ਜੀ ਕੀ"[2], "ਗੁਰੂ ਨਾਨਕ ਦੀ ਜੀਵਨ ਕਥਾ"[3], ਤੇ "ਸਾਖੀ ਦੱਖਣ ਕੀ"[4] ਨਾਉਂ ਦੀਆਂ ਚਾਰ ਰਚਨਾਵਾਂ ਮਿਲਦੀਆਂ ਹਨ। ਗੁਰੂ ਨਾਨਕ ਦੀ ਜੀਵਨ-ਕਥਾ ਵਿਚ ਦਿੱਤਾ ਰਚਨਾ ਦਾ ਸੰਮਤ[5] 1777 ਈ. ਬੈਠਦਾ ਹੈ। ਹੋਰਨਾਂ ਪੋਥੀਆਂ ਵਿਚ ਰਚਨਾ ਕਾਲ ਦਰਜ ਨਹੀਂ ਕੀਤਾ ਹੋਇਆ। "ਦੱਖਣ ਦੀ ਸਾਖੀ" ਦੀ ਰਚਨਾ ਦਾ ਵਰਣਨ-ਢੰਗ ਆਪ ਨੂੰ ਸ੍ਰੀ ਦਸ਼ਮੇਸ਼ ਜੀ ਦੇ ਸਮੇਂ ਦੇ ਨੇੜਲਾ ਸਿੱਧ ਕਰਦਾ ਹੈ।

ਸ੍ਰੀ ਅਮ੍ਰਿਤਸਰ ਮਹਾਤਮ ਵਿਚ ਕਵੀ ਨੇ ਭਵਿੱਖਤ ਕਥਨ ਦੇ ਢੰਗ ਵਿਚ ਪਹਿਲਾਂ ਸ੍ਰੀ ਕ੍ਰਿਸ਼ਨ-ਯੁਧਿਸ਼ਟਰ ਤੇ ਫੇਰ ਉਮਾ-ਮਹੇਸ਼੍ਵਰ ਸੰਬਾਦ ਦੇ ਮਾਧਿਅਮ ਰਾਹੀਂ ਗੁਰੂ ਨਾਨਕ ਦੀ ਮਹਿਮਾ ਵਿਸ਼ਨੂ ਦੇ ਜਗ-ਤਾਰਕ ਅਵਤਾਰ ਦੇ ਰੂਪ ਵਿਚ ਗਾਈ ਹੈ। ਉਸ ਵਿੱਚੋਂ ਕੁੱਝ ਅੰਸ਼ ਅਸੀਂ ਇਸ ਸੰਗ੍ਰਹਿ ਲਈ ਚੁਣ ਲਿਆ ਹੈ।

ਸ੍ਰੀ ਸੰਤ ਦਾਸ ਛਿੱਬਰ ਦੀ ਕਵਿਤਾ ਦੀ ਭਾਖਾ ਸਰਲ ਸਿੱਧੀ ਸਾਦੀ, ਪੌਰਾਣਿਕ ਕਥਨਾਂ ਲਈ ਅਨੁਕੂਲ ਸ਼ਬਦਾਵਲੀ ਵਾਲੀ ਹੈ। ਇਸ ਦੀ ਚਮਤਕਾਰੀ ਪੌਰਾਣਿਕ ਸ਼ੈਲੀ ਤੇ ਭਾਵਨਾ ਪ੍ਰਧਾਨ ਵਰਣਨ ਪਾਠਕ ਜਾਂ ਸ੍ਰੋਤੇ ਨੂੰ ਤਤਕਾਲ ਪੋਂਹਦੇ ਹਨ। ਗੁਰੂ ਨਾਨਕ ਨੂੰ ਆਪ ਨੇ ਅਵਤਾਰੀ ਤੇ ਕਰਾਮਾਤੀ ਰੂਪ ਵਿਚ ਚਿੱਤਰਿਆ ਹੈ ਜੋ ਧਰਤੀ ਤੇ ਵਧ ਰਹੇ ਪਾਪਾਂ ਤੋਂ ਛੁਟਕਾਰਾ ਕਰਵਾਉਣ ਅਤੇ ਜਨਤਾ ਨੂੰ ਸਿੱਧਾ ਮਾਰਗ ਦਿਖਾਉਣ ਲਈ ਦੁਨੀਆਂ ਵਿਚ ਆਏ ਸਨ। ਭਾਵੇਂ ਇਨ੍ਹਾਂ ਦੀ ਰਚੀ "ਗੁਰੂ ਨਾਨਕ ਦੀ ਜੀਵਨ ਕਥਾ," ਵਿਚ ਕਈ ਅਜਿਹੀਆਂ ਸਾਖੀਆਂ ਭੀ ਮਿਲਦੀਆਂ ਹਨ ਜਿਨ੍ਹਾਂ ਨੂੰ ਅੱਜ ਅਸੀਂ ਅਯੋਗ ਅਤੇ ਨਿੰਦਕਾਂ ਵੱਲੋਂ ਵਧਾਈਆਂ ਹੋਈਆਂ ਕਹਿੰਦੇ ਹਾਂ, ਤਾਂ ਭੀ ਸੰਤ ਦਾਸ ਦੇ ਵਰਣਨ ਵਿੱਚੋਂ ਕਿਧਰੇ ਅਸ਼ਰਧਕ ਜਾਂ ਨਿੰਦਕ ਭਾਵ ਦਾ ਝਾਉਲਾ ਨਜ਼ਰੀ ਨਹੀਂ ਪੈਂਦਾ। ਸ਼ਾਇਦ, ਦਸ਼ਮੇਸ਼ ਜੀ

1. ਸਿ. ਰੈ. ਲਾ. (ਹ. ਲਿ.), ਨੰ. 6531, ਤੇ 6540.
2. ਉਹੀ, (ਹ. ਲਿ.), ਨੰ. 1923
3. ਉਹੀ
4. ਸਿ. ਰੈ. ਲਾ., (ਹ. ਲਿ.), ਨੰ. 255
5. 'ਸਮਤ ਅਠ ਦਸ ਸੈ ਚੌਤੀਸ, ਸਾਕਾ ਲਿਖਤੇ ਬਿਕ੍ਰਮਾਜੀਤ'

ਦੇ ਜੋਤੀ ਜੋਤ ਸਮਾ ਜਾਣ ਪਿੱਛੋਂ ਨਿੰਦਕਾਂ ਨੇ ਕਿਸੇ ਤਰ੍ਹਾਂ ਇਨ੍ਹਾਂ ਸਾਖੀਆਂ ਵਿੱਚੋਂ ਲੀਲ੍ਹਾ ਭਾਵ ਦੇ ਆਰੋਪਨ ਦੁਆਰਾ ਚੋਂਭੜ ਦੇ ਅਨੁਭਵ ਉਤੇ ਪਰਦਾ ਪਾ ਲਿਆ ਸੀ।

## ਕਿਹ ਬਿਧ ਲਯੋ ਅਵਤਾਰ

ਭਵਾਨੀ ਵਾਚ—

ਕਿਹ ਬਿਧਿ ਲਯੋ ਅਵਤਾਰ ਨਾਨਕ ਬੇਦੀ ਬੰਸ ਮੇਂ।
ਹੇ ਪ੍ਰਭੁ ਮੋਹਿ ਸਮਝਾਇ ਕਲਿਜੁਗ ਕੀ ਸਭ ਬਾਰਤਾ ॥੧॥

ਮਹਾਦੇਵ ਵਾਚ—

ਅਦਭੁਤ ਕਹੋ ਸੁਨੋ ਤੁਮ ਬਾਤ।
ਕ੍ਰਿਸ਼ਨ ਰਾਇ ਜੁਧਿਸ਼ਟਰ ਸੰਬਾਦ।
ਦੈਤ ਭਏ ਬਹੁ ਭੁਜ ਬਲ ਭਾਰੀ।
ਮਾਇ ਰੂਪ ਧਰ ਜਾਇ ਪੁਕਾਰੀ।
ਤਬ ਫੁਨਿ ਬਿਸ਼ਨ ਥੀਓ ਅਵਤਾਰਾ।
ਸਭ ਦੁਸ਼ਟਨ ਕੋ ਮੂਲ ਉਪਾਰਾ।

ਯੁਧਿਸ਼ਟਰੋ ਵਾਚ—

ਹੇ ਪ੍ਰਭੁ ਮੋ ਪਰ ਕਿਰਪਾ ਕਰੋ।
ਹਮਰੇ ਮਨ ਕੋ ਸੰਸਾ ਹਰੋ।
ਕਵਨ ਅਵਤਾਰ ਕਲਜੁਗ ਮੋ ਧਰਈ।
ਜਿਹ ਲਗ ਸਭ ਜਗੁ ਭਵਜਲ ਤਰਈ।...

[ਅਰਥ :

ਭਵਾਨੀ ਨੇ ਕਿਹਾ : (ਗੁਰੂ) ਨਾਨਕ ਨੇ ਬੇਦੀ ਬੰਸ ਵਿਚ ਅਵਤਾਰ ਕਿਵੇਂ ਲਿਆ, ਹੇ ਸੁਆਮੀ! ਮੈਨੂੰ ਕਲਜੁਗ ਦੀ (ਉਹ) ਸਾਰੀ ਕਥਾ ਸਮਝਾਓ ॥੧॥

ਮਹਾਦੇਵ ਨੇ ਕਿਹਾ : (ਹੇ ਭਵਾਨੀ! ਇਕ) ਅਦਭੁਤ ਗੱਲ ਕਹਿੰਦਾ ਹਾਂ, ਸੁਣੋ : (ਸ੍ਰੀ) ਕ੍ਰਿਸ਼ਨ ਜੀ ਅਤੇ ਯੁਧਿਸ਼ਟਰ ਵਿਚਕਾਰ ਗੱਲ-ਕਥ ਚੱਲ ਰਹੀ ਹੈ...ਬੜੀਆਂ ਬਲਵਾਨ ਤੇ ਭਾਰੀਆਂ ਬਾਹਾਂ ਵਾਲੇ ਬਹੁਤ ਸਾਰੇ ਦੈਂਤ (ਧਰਤੀ ਉੱਤੇ) ਉਪਜ ਪਏ। ਮਾਈ ਦਾ ਸਰੂਪ (ਧਾਰਨ ਕਰਕੇ) ਧਰਤੀ (ਕਰਤਾਰ ਅੱਗੇ) ਜਾ ਪੁਕਾਰੀ। ਤਾਂ ਫੇਰ ਬਿਸ਼ਨੂੰ ਨੇ ਅਵਤਾਰ ਲਿਆ ਅਤੇ ਸਭ ਦੁਸ਼ਟਾਂ ਦੀ ਜੜ ਪੱਟੀ ॥

ਯੁਧਿਸ਼ਟਰ ਨੇ ਕਿਹਾ : ਹੇ ਪ੍ਰਭੂ (ਸ੍ਰੀ ਕ੍ਰਿਸ਼ਨ ਜੀ!) ਮੇਰੇ ਉੱਤੇ ਮਿਹਰ ਕਰੋ। ਮੇਰੇ ਮਨ ਦਾ ਸੰਸਾ ਦੂਰ ਕਰੋ ॥ ਕਲਜੁਗ ਵਿਚ ਕੌਣ ਅਵਤਾਰ ਧਾਰੇਗਾ, ਜਿਸਦੇ (ਚਰਨੀਂ) ਲਗ ਕੇ ਸਾਰਾ ਸੰਸਾਰ ਭਵ ਜਲ ਤੋਂ ਤਰ ਸਕੇਗਾ?

# ਭਗਤ ਹੇਤ ਦੇਹਿ ਧਰੈ

ਕ੍ਰਿਸ਼ਨ ਜੀ ਵਾਚ :

ਹੰਸ ਅਵਤਾਰ ਸਤਿਜੁਗ ਧਰਿਓ ਤ੍ਰੇਤੇ ਰਾਘਵ ਜਾਨ
ਕ੍ਰਿਸ਼ਨ ਦੁਆਪਰ ਜੁਗ ਬਿਖੈ ਕਲਿਜੁਗ ਨਾਨਕ ਜਾਨ ॥ ੫ ॥
ਬੇਦੀ ਬੰਸ ਨਾਣਕ ਅਵਤਾਰਾ। ਭਗਤ ਹੇਤ ਦੇਹਿ ਧਰੈ ਕਰਤਾਰਾ।...

ਸਮਾ ਛੰਦ :

ਬੇਦ ਤਾਸ ਜਸ ਗਾਵੈਗੋ।
ਨਾਨਕ ਦਾਸ ਬਪੁ ਧਾਰੈਗੋ।
ਜੋ ਤਿਹ ਗੁਨ ਗਾਵੈਗੋ।
ਭਵ ਸਾਗਰ ਪਾਰ ਜਾਵੇਗੋ।
ਨਰ ਕੋ ਰੂਪ ਜੁ ਧਾਰ, ਛੋਨੀ ਲੇ ਅਵਤਾਰਿ ਹਰਿ।
ਜੋ ਜਸ ਗਾਵੈ ਤਾਹਿ, ਮੁਕਤਿ ਹੋਇ ਪਰਿ ਪੁਰ ਰਹੈ ॥੧੦॥

× × × ×

ਜਨਕ ਰਾਜ ਨਾਨਕ ਅਵਤਾਰਾ।
ਭਗਤਿ ਰੂਪ ਧਰਯੋ ਕਰਤਾਰਾ।
ਭਗਤਿ ਅਵਤਾਰ ਕਲਜੁਗ ਮੈ ਹੋਈ।
ਜਿਹ ਸਮਾਨ ਦੂਆ ਨਹੀਂ ਕੋਈ।
ਆਪ ਨਰਾਇਣ ਨਰ ਦੇਹ ਧਰਈ।
ਜਿਹ ਲਗ ਸਭ ਜਗ ਭਵਜਲ ਤਰਹੀ।
ਖਟ ਸਾਸਤ੍ਰ ਅਉ ਬੇਦ ਚਾਰ ਨਉ ਬਿਆਕਰਨ ਮਥੰਤ।
ਪੁਰਾਣ ਅਠਾਰਹਿ ਕੋ ਸਾਰਿ ਲੈ ਰਚ ਹੈ ਏਕ ਗ੍ਰੰਥ ॥੧੨॥
ਲੋਕਨ ਕੋ ਨਿਸਤਾਰ ਹਿਤ, ਪ੍ਰਗਟਾਵੈ ਗੋ ਸੁਭੋ ਗ੍ਰੰਥ।
ਅਰਥ ਜੁ ਸਮਝੈ ਤਾਹਿ, ਰਾਮ ਚਰਨ ਹਰਿ ਭਗਤਿ ਹੋਇ ॥੧੩॥
ਨਾਨਕ ਹਰਿ ਕਿਛੁ ਭੇਦ ਨਹਿੰ ਸਮਝ ਉਮਾ ਮਮ ਬਾਤ।
ਭਗਤਿ ਪ੍ਰਗਟਿ ਕਰਨ ਕਉ, ਹੋਵੈ ਕਲਿ ਬਿਖਆਤਿ[6] ॥੧੪॥

[ਅਰਥ : ਕ੍ਰਿਸ਼ਨ ਜੀ ਨੇ ਕਿਹਾ ਕਿ ਸਤਿਜੁਗ ਵਿਚ ਹੰਸ ਅਵਤਾਰ ਹੋਇਆ, ਤ੍ਰੇਤੇ ਵਿਚ ਰਾਘਵ ਅਵਤਾਰ ਜਾਣੋ।

ਦੁਆਪਰ ਜੁਗ ਵਿਚ (ਸ੍ਰੀ) ਕ੍ਰਿਸ਼ਨ ਅਤੇ ਕਲਜੁਗ ਵਿਚ ਗੁਰੂ ਨਾਨਕ ਜਾਣੋ ॥੫॥

ਬੇਦੀ ਬੰਸ ਵਿਚ ਨਾਨਕ ਦਾ ਅਵਤਾਰ ਹੋਵੇਗਾ ਭਗਤਾਂ (ਦੀ ਰੱਖਿਆ) ਲਈ ਕਰਤਾਰ ਦੇਹਿ ਧਾਰਨ ਕਰੇਗਾ...

ਸਮਾ ਛੰਦ : ਬੇਦ ਉਸਦਾ ਜਸ ਗਾਉਣਗੇ ।
ਨਾਨਕ ਦਾਸ ਸਰੀਰ ਧਾਰਨ ਕਰੇਗਾ ।
ਜਿਹੜਾ ਉਸਦਾ ਗੁਨ ਗਾਵੇਗਾ ।
ਭਵ ਸਾਗਰ ਤੋਂ ਪਾਰ ਹੋ ਜਾਵੇਗਾ ।
ਨਰ ਦਾ ਰੂਪ ਧਾਰਨ ਕਰਕੇ ਵਿਸ਼ਨੂੰ ਧਰਤੀ ਤੇ ਅਵਤਾਰ ਲਵੇਗਾ ।
ਜੋ ਉਸਦਾ ਜਸ ਗਾਵੇਗਾ ਉਹ ਮੁਕਤ ਹੋ ਕੇ ਪਰਲੋਕ ਵਿਚ ਵਸੇਗਾ ।
॥੧੦॥
ਰਾਜਾ ਜਨਕ ਦਾ ਅਵਤਾਰ (ਗੁਰੂ) ਨਾਨਕ ਹੈ ।
ਭਗਤ ਦਾ ਰੂਪ ਕਰਤਾਰ ਨੇ ਧਾਰਿਆ ਹੈ, ਭਗਤੀ ਦਾ (ਹੀ) ਅਵਤਾਰ ਕਲਜੁਗ ਵਿਚ ਹੋਵੇਗਾ ।
ਜਿਸ ਬਰਾਬਰ ਦੂਜਾ ਕੋਈ ਨਹੀਂ । ਆਪ ਨਾਰਾਇਣ ਨਰ ਦੇਹ ਧਰੇਗਾ ।
ਜਿਸਦੇ (ਚਰਨੀ) ਲਗ ਕੇ ਸਭ ਜਗ ਭਵ ਜਲ ਤਰੇਗਾ...
ਛੇ ਸ਼ਸ਼ਤ੍ਰ, ਚਾਰ ਵੇਦ, ਨੌ ਵਿਆਕਰਣ ਰਿੜਕ ਕੇ ।
ਅਠਾਰਾਂ ਪੁਰਾਣਾ ਦਾ ਸਾਰ ਲੈ ਕੇ ਉਹ ਇਕ ਗ੍ਰੰਥ ਰਚੇਗਾ ॥੧੨॥
ਲੋਕਾਂ ਨੂੰ ਤਾਰਨ ਲਈ ਗ੍ਰੰਥ ਪ੍ਰਗਟਾਵੇਗਾ ।
ਜਿਹੜਾ ਉਸ (ਗ੍ਰੰਥ) ਦੇ ਅਰਥ ਸਮਝੇਗਾ ਰਾਮ ਦੇ ਚਰਨਾਂ ਦਾ ਭਗਤ ਹੋ ਜਾਵੇਗਾ ॥੧੩॥
ਹੇ ਉਮਾ ! ਨਾਨਕ ਤੇ ਵਿਸ਼ਨੂੰ ਵਿਚ ਕੋਈ ਫ਼ਰਕ ਨਹੀਂ ਮੇਰੀ ਇਹ ਗਲ ਸਮਝ ਲੈ ।
ਭਗਤੀ ਪ੍ਰਗਟ ਕਰਨ ਲਈ (ਉਹ) ਸੰਸਾਰ ਵਿਚ ਪ੍ਰਸਿੱਧ ਹੋਵੇਗਾ ।
॥੧੪॥]

6. ਸ੍ਰੀ ਭਵਿਖਤ ਪੁਰਾਣ, ਉਮਾ ਮਹੇਸਵਰ ਸੰਬਾਦ, ਅੰਮ੍ਰਿਤਸਰ ਮਹਮਾ ਮਹਾਤਮ, ਅਸਟਮੋ ਅਧਿਆਇ, ਐਸ.ਆਰ.ਐਲ, (ਹ.ਲਿ.), ਨੰ 6240 ਪਤ੍ਰਾ 116.

# ੧੩. ਸੰਤ ਗੁਲਾਬ ਸਿੰਘ ਨਿਰਮਲਾ
## (ਰਚਨਾ 1782 ਈ.)

ਸੰਤ ਗੁਲਾਬ ਸਿੰਘ ਦਾ ਜਨਮ 1732 ਈ. ਦੇ ਪਿਛਲੇ ਅੱਧ ਵਿਚ ਅੰਮ੍ਰਿਤਸਰ ਜ਼ਿਲੇ ਦੇ 'ਸੇਖਵਾਂ' ਪਿੰਡ ਵਿਚ ਰਾਇਆ ਜਾਂ ਰਾਈਆ ਨਾਉਂ ਦੇ ਕ੍ਰਿਸਾਣ ਦੇ ਘਰ ਹੋਇਆ। ਮਾਤਾ ਦਾ ਨਾਉਂ ਗੌਰੀ ਸੀ।[1] ਇਹ ਛੋਟੀ ਉਮਰੇ ਹੀ ਸੰਤਾਂ ਦੀ ਸੰਗਤ ਵਿਚ ਆ ਗਿਆ ਤੇ ਨਿਰਮਲਾ ਪੰਥ ਵਿਚ ਸੰਤ ਮਾਨ ਸਿੰਘ ਜੀ ਪਾਸੋਂ ਦੀਖਿਆ ਲਈ।[2] ਉੱਚੀ ਵਿਦਿਆ ਕਾਸ਼ੀ ਵਿਚ ਰਹਿ ਕੇ ਪ੍ਰਾਪਤ ਕੀਤੀ[3]।

ਸੰਤ ਗੁਲਾਬ ਸਿੰਘ ਦੀ ਬਹੁਤ ਸਾਰੀ ਰਚਨਾ ਨਸ਼ਟ ਹੋ ਚੁੱਕੀ ਹੈ।

ਇਕ ਰਵਾਇਤ ਅਨੁਸਾਰ, ਇਹ ਕਾਸ਼ੀ ਵਿਚ ਸੰਸਕ੍ਰਿਤ ਪੜ੍ਹਦੇ ਸਮੇਂ ਰੋਜ਼ ਦੀ ਸੰਥਾ ਰੋਜ਼, ਭਾਖਾ ਵਿਚ ਲਿਖ ਲੈਂਦਾ ਸੀ, ਇਸ ਤਰ੍ਹਾਂ ਕਈ ਗ੍ਰੰਥ ਉਸਨੇ ਭਾਖਾ ਵਿਚ ਸਾਧ ਲਏ। ਸਹਿਪਾਠੀਆਂ ਨੂੰ ਇਸ ਦੀ ਇਹ ਸਫਲਤਾ ਬਹੁਤ ਰੜਕਦੀ ਸੀ। ਗੁਲਾਬ ਸਿੰਘ ਜਦੋਂ, ਅਧਿਐਨ ਸਮਾਪਤ ਕਰਕੇ, ਪਰਤਣ ਲਈ ਤਿਆਰ ਹੋਇਆ ਤਾਂ ਦੂਜੇ ਚੇਲਿਆਂ ਨੇ ਗੁਰੂ ਨੂੰ ਭੜਕਾਇਆ ਕਿ ਇਹ ਰਚਨਾਵਾਂ (ਜੋ ਵਿਦਿਆਰਥੀ ਗੁਲਾਬ ਸਿੰਘ ਦੀਆਂ ਕਚਕਰੀਆਂ ਕਿਰਤਾਂ ਹੀ ਹੋ ਸਕਦੀਆਂ ਸਨ) ਕਾਸ਼ੀ ਤੋਂ ਬਾਹਰ ਨਾ ਜਾਣ ਦਿੱਤੀਆਂ ਜਾਣ, ਤਾਂ ਜੋ ਕਾਸ਼ੀ ਦੀ ਵਿਦਿਆ ਦਾ ਮਾਣ ਕਾਇਮ ਰਹਿ ਸਕੇ। ਮੰਗਣ ਉੱਤੇ ਗੁਲਾਬ ਸਿੰਘ ਨੇ ਆਪਣਾ ਸਾਰਾ ਗ੍ਰੰਥ-ਸੰਗ੍ਰਹਿ ਜੋ ਉਸ ਨੇ ਸੰਸਕ੍ਰਿਤ ਤੋਂ ਭਾਸ਼ਾ ਵਿਚ ਅਨੁਵਾਦ ਕਰ ਕੇ ਜੁਟਾਇਆ ਸੀ, ਗੁਰੂ-ਅਰਪਣ ਕਰ ਦਿੱਤਾ ਜੋ ਗੁਲਾਬ ਸਿੰਘ ਦੇ ਸਹਿਪਾਠੀਆਂ ਦੀ ਚੁੱਕ ਵਿਚ ਆ ਕੇ ਗੁਰੂ ਵੱਲੋਂ ਗੰਗਾ ਜੀ ਦੀ ਭੇਟਾ ਕਰਾ ਦਿੱਤਾ ਗਿਆ। ਉਪਰੰਤ, ਸੰਤ ਗੁਲਾਬ ਸਿੰਘ ਕੁਰਖੇਤਰ ਵਿਚ ਆ ਟਿਕਿਆ। ਉਸਦੇ ਅਗਲੇ ਸਾਰ ਉਹ ਗ੍ਰੰਥ, ਜਿਹੜੇ ਅੱਜ ਕੱਲ੍ਹ ਮਿਲਦੇ ਹਨ, ਕੁਰੁਖੇਤਰ ਵਿਚ ਹੀ ਰਚੇ ਗਏ ਪ੍ਰਤੀਤ ਹੁੰਦੇ ਹਨ। ਦੂਜੀ ਕਥਾ ਅਨੁਸਾਰ ਸੰਤ ਗੁਲਾਬ ਸਿੰਘ

---

1. ਗੁਲਾਬ ਸਿੰਘ, "ਮੋਖ ਪੰਥ ਪ੍ਰਕਾਸ਼", (ਹੱਥ ਲਿਖਤ) ਪਤ੍ਰਾ 1, ਨਿੱਜੀ ਸੰਗ੍ਰਹਿ
2. ,, ,, "ਪ੍ਰਬੋਧ ਚੰਦਰ ਨਾਟਕ", (ਹੱਥ ਲਿਖਤ) ਪਤ੍ਰਾ 1, ,, ,,
3. ਕਾਸ਼ੀ ਵਿਚ ਪੰਜਾਬੀ-ਟੋਲਾ ਨਾਉਂ ਦਾ ਨਿਰਮਲ ਅਖਾੜਾ, ਇਕ ਪ੍ਰਕਾਰ, ਨਿਰਮਲਾ ਵਿਚਾਰਧਾਰਾ ਦੀ ਯੂਨੀਵਰਸਿਟੀ ਦਾ ਰੁਤਬਾ ਰੱਖਦਾ ਸੀ ਤੇ ਜਤਨਬੜ ਦਾ ਡੇਰਾ ਭੀ ਸਿੱਖ-ਮੱਤ ਦੇ ਅਧਿਐਨ ਤੇ ਪ੍ਰਚਾਰ ਦੀ ਚੰਗੀ ਟਕਸਾਲ ਸੀ। ਪ੍ਰਸਿੱਧ ਹੈ, ਭਾਈ ਗੁਰਦਾਸ ਵੀ ਆਪਣੇ ਕਾਸ਼ੀਵਾਸ ਸਮੇਂ ਇਸੇ ਡੇਰੇ ਵਿਚ ਟਿਕੇ ਸਨ। ਦੇਖੋ, ਗਣੇਸ਼ਾ ਸਿੰਘ, ਨਿਰਮਲ ਭੂਸ਼ਨ, ਅੰਮ੍ਰਿਤਸਰ, 1944, ਪੰਨਾ 46-47.

ਦੀਆਂ 25 ਤੋਂ ਵੱਧ ਰਚਨਾਵਾਂ ਕਿਸੇ ਸਮੇਂ, ਜਦੋਂ ਇਹ ਕੁਰੁਖੇਤਰ ਤੋਂ ਸ੍ਰੀ ਅੰਮ੍ਰਿਤਸਰ ਆਇਆ ਹੋਇਆ ਸੀ, ਕੁਝ ਇਕ ਦੋਖੀਆਂ ਨੇ, ਨਸ਼ਟ ਕਰ ਦਿੱਤੀਆਂ।

ਭਾਵੇਂ ਰਚਨਾ ਦਾ ਵੱਡਾ ਹਿੱਸਾ ਪਾਠਕਾਂ ਨਾਲ ਸਾਂਝਾ ਨਹੀਂ ਹੋ ਸਕਿਆ, ਪਰ ਇਸ ਨਾਲ ਸੰਤ ਗੁਲਾਬ ਸਿੰਘ ਦੀ ਵਡਿਆਈ ਵਿਚ ਕੋਈ ਤੋਟ ਨਹੀਂ ਆਈ। ਉਸ ਦੀਆਂ ਰਹਿੰਦੀਆਂ ਲਿਖਤਾਂ "ਪ੍ਰਬੋਧ ਚੰਦ੍ਰੋਦਯ ਨਾਟਕ ਭਾਖਾ", 'ਭਾਵ ਰਸਾਮ੍ਰਿਤ", "ਮੋਖ ਪੰਥ ਪ੍ਰਕਾਸ਼", "ਅਧਿਆਤਮ ਰਾਮਾਇਣ" ਅਤੇ "ਸੁਪਨ ਬ੍ਰਿਤਾਂਤ[4]" ਵਿਦਵਾਨਾਂ ਪਾਸੋਂ ਪੂਰਾ ਸਤਿਕਾਰ ਵਸੂਲਣ ਵਿਚ ਸਫਲ ਹੋ ਸਕੀਆਂ ਸਨ।

ਅਧਿਆਤਮ ਰਾਮਾਇਣ ਮੋਖ ਪੰਥ ਪ੍ਰਕਾਸ਼, ਸੁਪਨ ਬ੍ਰਿਤਾਂਤ ਅਤੇ ਪ੍ਰਬੋਧਚੰਦ੍ਰੋਦਯ ਨਾਟਕ ਚਾਰੇ ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਹਨ, ਕੇਵਲ ਭਾਵ ਰਸਾਮ੍ਰਿਤ ਹੀ ਮੌਲਿਕ ਰਚਨਾ ਹੈ। ਪ੍ਰਬੋਧ ਚੰਦ੍ਰੋਦਯ ਨਾਟਕ, ਅਧਿਆਤਮ ਰਾਮਾਇਣ ਅਤੇ ਭਾਵ ਅਮ੍ਰਿਤ ਦੇ ਦੇਵ ਨਾਗਰੀ ਸੰਸਕਰਣ ਭੀ ਛਪਦੇ ਰਹੇ ਹਨ।

ਆਪ ਦੀ ਰਚਨਾ ਅਧਿਆਤਮ ਰਾਮਾਇਣ ਭਾਖਾ ਵਿਚੋਂ ਅਸੀਂ ਜਿਹੜੇ ਦੋ ਛੰਦ ਚੁਣੇ ਹਨ, ਉਨ੍ਹਾਂ ਵਿਚ ਕਵੀ ਨੇ ਨਮਸਕਾਰਾਤਮਕ ਮੰਗਲ ਕਰਦੇ ਹੋਇਆਂ ਅਪਣੀ ਰਚਨਾ ਦੇ ਨਾਇਕ ਸ੍ਰੀ ਰਾਮ ਚੰਦ੍ਰ ਜੀ ਦੀ ਭੂਮਿਕਾ ਵਿਚ (ਜੋ ਗੁਰੂ ਜੀ ਦੇ ਵਡੇਰਿਆਂ ਵਿਚੋਂ ਹੀ ਸਨ) ਗੁਰੂ ਨਾਨਕ ਦਾ ਜਸ ਕੀਤਾ ਹੈ।

## ਵੇ ਪਦ ਮੰਜੁਲ

ਪਰਮਾਤਮ ਰਾਮ ਤੇਜ ਜਗ ਜੇ ਸਭ ਲੋਕ ਜਿਨ੍ਹੇ ਪਗ ਬੰਦਨ ਧਾਰੇ।
ਜਿਨ ਨਾਮ ਮੁਕੰਦ ਰੁ ਸੇਤੁ ਬੰਧਾਇ ਸੁ ਸੇਵਕ ਕੇ ਅਨ ਪਾਰ ਉਤਾਰੇ।
ਜਿਹਿ ਕੀਰਤ ਪੂਰ ਰਹੀ ਅਵਨੀ ਗੁਨ ਸਿੰਧੁ ਕਹਾਂ ਬਰਨੇ ਹਮ ਬਾਰੇ।
ਗੁਰੂ ਨਾਨਕ ਵੇ ਪਦ ਮੰਜੁਲ ਕੋ ਕਰ ਜੋਰ ਸਦਾ ਅਭਿ-ਬੰਦ ਹਮਾਰੇ।
॥ ੪ ॥

ਪੱਛਮ ਉੱਤਰ ਪੂਰਬ ਔ ਜਨ ਦੱਖਣ ਜਾਹਿ ਪ੍ਰਭਾਵ ਨਿਹਾਰੇ।
ਸਿੱਖ ਭਏ ਪਦ ਪੰਕਜ ਕੇ ਪੁਨਿ ਨਾਮ ਸਭੈ ਮੁਖ ਮਾਹਿ ਉਚਾਰੇ।
ਬ੍ਰਹਮ ਸਨਾਤਨ ਦੇਹ ਧਰੇ ਸਭ ਸੇਵਕ ਜਾ ਭਵ-ਸਾਗਰ ਤਾਰੇ।
ਤਾ ਗੁਰ ਨਾਨਕ ਕੇ ਪਦ ਪੰਕਜ ਅੰਜੁਲ ਕੈ ਅਭਿ-ਬੰਦ ਹਮਾਰੇ[5] ॥
॥ ੫ ॥

[**ਅਰਥ :** ਪਰਮਾਤਮਾ ਰਾਮ ਦੇ ਤੇਜ ਨਾਲ ਜਗਤ ਦੇ ਤਿੰਨਾਂ ਲੋਕਾਂ ਨੂੰ ਜਿੱਤ ਲਿਆ ਸਭ ਲੋਕਾਂ ਨੇ ਜਿਨ੍ਹਾਂ ਦੇ ਚਰਨਾਂ ਦੀ ਬੰਦਨਾ ਕਰਨ ਦੀ ਧਾਰ ਲਈ।

4. ਇਸ ਗ੍ਰੰਥ ਦਾ ਦੂਸਰਾ ਨਾਮ "ਸੁਪਨਾਧਿਯਾਈ' ਵੀ ਹੈ। ਦੇਖੋ "ਪੰਜਾਬੀ ਹਥ ਲਿਖਤਾਂ ਦੀ ਸੂਚੀ", ਭਾਗ 1, (ਸੰਪਾ) ਸ. ਸ. ਸਿੰਘ ਅਸ਼ੋਕ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1961, ਪੰਨਾ 672—73

5. ਅਧਯਾਤਮਰਾਮਾਯਣ ਭਾਖਾ (ਰਚਨਾ 1782 ਈ.,)

ਜਿਨ੍ਹਾਂ ਨੇ ਮੁਕੰਦ ਦੇ ਨਾਉਂ ਨੂੰ ਅਪਣਾ ਪੁਲ ਬਣਾ ਲਿਆ, ਉਨ੍ਹਾਂ ਸੇਵਕਾਂ ਦੇ ਪਰਿਵਾਰ ਵੀ ਪਾਰ ਉਤਾਰ ਦਿੱਤੇ ਗਏ।

ਜਿਸ ਦੀ ਮਹਿਮਾ ਧਰਤੀ ਉੱਤੇ ਫੈਲ ਰਹੀ ਹੈ, ਅਸੀਂ ਬਾਲਕ ਉਸਦੇ ਗੁਣਾਂ ਦੇ ਸਮੁੰਦਰ ਦਾ ਵਰਣਨ ਕਿਵੇਂ ਕਰ ਸਕੀਏ ?

ਗੁਰੂ ਨਾਨਕ ਦੇ ਉਨ੍ਹਾਂ ਕੋਮਲ ਚਰਨਾਂ ਨੂੰ ਸਦਾ ਦੋਵੇਂ ਹੱਥ ਜੋੜ ਕੇ ਸਾਡੀ ਬਾਰੰ-ਬਾਰ ਬੰਦਨਾ ਹੈ ॥੪॥

ਪੱਛਮ, ਉੱਤਰ, ਪੂਰਬ ਤੇ ਦੱਖਣ (ਜਿੱਥੇ ਵੀ) ਉਸਦੇ ਸੇਵਕ ਜਾਂਦੇ ਹਨ ਉਸਦਾ ਪ੍ਰਭਾਵ ਦੇਖਦੇ ਹਨ।

ਸਾਰੇ ਉਸਦੇ ਚਰਨ ਕੰਵਲਾਂ ਦੇ ਸਿੱਖ ਹੋ ਗਏ ਹਨ ਅਤੇ ਉਸਦਾ ਨਾਮ ਮੂੰਹੋਂ ਜਪਦੇ ਹਨ।

ਸਨਾਤਨ ਬ੍ਰਹਮ ਨੇ ਦੇਹ ਧਾਰਨ ਕਰ ਕੇ ਸਭ ਸੇਵਕ ਸੰਸਾਰ ਸਾਗਰ ਤੋਂ ਪਾਰ ਉਤਾਰ ਲਏ ਹਨ।

ਉਸੇ ਗੁਰੂ ਨਾਨਕ ਦੇ ਚਰਨ ਕੰਵਲਾਂ ਨੂੰ ਹੱਥ ਜੋੜ ਕੇ ਸਾਡੀ ਬਾਰੰਬਾਰ ਬੰਦਨਾ ਹੈ ॥੫॥

# ੧੪. ਆਨੰਦ ਘਨ ਸਵਾਮੀ

## (ਰਚਨਾ ਕਾਲ 1800 ਈ.)

ਸੁਾਮੀ ਆਨੰਦ ਘਨ ਦਾ ਜ਼ਿਕਰ ਸਿੱਖ ਸਾਹਿੱਤ ਵਿਚ ਗੁਰਬਾਣੀ ਦੇ ਟੀਕਾਕਾਰ ਦੇ ਰੂਪ ਵਿਚ ਆਇਆ ਹੈ ।

ਅਨੰਦ ਘਨ ਦੇ ਰਚੇ ਟੀਕਿਆਂ ਦੇ ਸੰਪਾਦਕ ਡਾ. ਰਤਨ ਸਿੰਘ ਜੱਗੀ ਨੇ ਅਨੇਕ ਟਿਕਾਣਿਆਂ ਤੋਂ ਪੁੱਛ ਗਿੱਛ ਪਿੱਛੋਂ ਪਤਾ ਲਾਇਆ ਹੈ ਕਿ ਆਨੰਦ ਘਨ ਜਾਤਿ ਦਾ ਬ੍ਰਾਹਮਣ ਸੀ ਅਤੇ ਚੋਖਾ ਸਮਾਂ ਡੇਰਾ ਬਾਬਾ ਨਾਨਕ ਵਿਚ ਰਿਹਾ ਸੀ । ਸੰਸਕ੍ਰਿਤ ਭਾਸ਼ਾ ਅਤੇ ਸ਼ਾਸਤਰਾਂ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਉਸ ਨੂੰ ਕਾਸ਼ੀ ਘੱਲਿਆ ਗਿਆ ਸੀ ।[1] ਭਾਈ ਕਾਨ੍ਹ ਸਿੰਘ ਜੀ ਨੇ ਇਸ ਬਾਰੇ ਲਿਖਿਆ ਸੀ : "ਇੱਕ ਪ੍ਰਸਿੱਧ ਉਦਾਸੀ ਸਾਧੂ ਜੋ ਕਾਸ਼ੀ ਬਹੁਤ ਰਿਹਾ ਕਰਦੇ ਸਨ ।"[2]

ਇਨ੍ਹਾਂ ਦੇ ਨਾਉਂ ਤੇ ਰਚੇ ਛੇ ਟੀਕੇ ਹਨ, ਜਿਹਾ ਕਿ : ਜਪੁਜੀ ਆਰਤੀ, ਦੱਖਣੀ ਓਅੰਕਾਰ, ਸਿੱਧ ਗੋਸ਼ਟ, ਆਨੰਦ ਤੇ ਆਸਾ ਦੀ ਵਾਰ । ਡਾ. ਜੱਗੀ ਭਾਸ਼ਾ ਤੇ ਸ਼ੈਲੀ ਦੇ ਅਧਿਐਨ ਪਿੱਛੋਂ ਆਸਾ ਦੀ ਵਾਰ ਦੇ ਟੀਕੇ ਨੂੰ ਆਨੰਦਘਨ ਦੀ ਰਚਨਾ ਮੰਨਣ ਦੇ ਹੱਕ ਵਿਚ ਨਹੀਂ ਹਨ ।[3]

ਦੱਖਣੀ ਓਅੰਕਾਰ ਦੀ ਟੀਕਾ ਦਾ ਰਚਨਾ ਕਾਲ 1800 ਈ. ਹੈ, ਪਰ ਪਤਾ ਨਹੀਂ ਵਿਦਵਾਨ ਸੰਪਾਦਕ ਨੇ ਕਿਸ ਆਧਾਰ ਤੇ ਇਸਦਾ ਰਚਨਾ ਕਾਲ ਅਨੁਮਾਨਿਤ 1654 ਮਿਥਿਆ ਹੈ ਜਦ ਕਿ ਅਸ਼ੋਕ ਜੀ[4] ਦੇ ਦੱਸੇ ਸੰਮਤ ਦੀ ਅਸ਼ੁੱਧੀ ਦਸਦਿਆਂ ਲੇਖਕ ਦੀ ਰਚਨਾ ਵਿੱਚੋਂ ਅੰਦਰਲੀ ਗਵਾਹੀ ਦੀ ਟੂਕ ਭੀ ਦੇ ਦਿੱਤੀ ਹੈ ।

ਆਨੰਦਘਨ ਦੇ ਟੀਕਿਆਂ ਦਾ ਕ੍ਰਮ ਜਪੁਜੀ (1795), ਆਰਤੀ ਸੋਹਿਲਾ (1796) ਦੱਖਣੀ ਓਅੰਕਾਰ ਤੇ ਸਿੱਧ ਗੋਸ਼ਟ (1800 ਈ.) ਹੈ ।

ਲੇਖਕ ਨੇ ਆਪਣੇ ਗ੍ਰੰਥਾਂ ਦੇ ਅੰਤ ਵਿਚ ਆਪਣੇ ਆਪ ਨੂੰ ਗੁਰੂ ਨਾਨਕ ਦੀ

---

1. ਡਾ. ਰਤਨ ਸਿੰਘ ਜੱਗੀ, ਗੁਰਬਾਣੀ ਟੀਕੇ : ਆਨੰਦ ਘਨ, ਪਟਿਆਲਾ, 1970 ਪੰਨਾ 9, 10.
2. ਮਹਾ. ਕੋ., ਪੰਨਾ 25.
3. ਡਾ. ਰਤਨ ਸਿੰਘ ਜੱਗੀ, ਪੂਰਬ ਕਥਿਤ
4. ਅਸ਼ੋਕ, ਸ਼ਮਸ਼ੇਰ ਸਿੰਘ-ਸਿੱਖ ਡਾਇਰੀ, ਅੰਮ੍ਰਿਤਸਰ, 1969 ਪੰਨਾ 10.

ਦਸਵੀਂ ਪੀੜ੍ਹੀ ਵਿਚ ਹੋਏ ਸੁਾਮੀ ਰਾਮ ਦਿਆਲ ਜੀ ਦਾ ਚੇਲਾ ਦੱਸਿਆ ਹੈ। ਡਾ. ਜੱਗੀ ਇਸ ਆਧਾਰ ਤੇ ਰਾਮ ਦਿਆਲ ਜੀ ਦਾ ਸਮਾਂ ਸ੍ਰੀ ਚੰਦ ਜੀ ਦੇ ਬ੍ਰਹਮਲੀਣ ਹੋਣ ਤੋਂ, ਫੀ ਪੀੜ੍ਹੀ 25 ਵਰ੍ਹੇ ਮਿਥ ਕੇ 200 ਵਰ੍ਹੇ ਪਿੱਛੋਂ (1812 ਈ.) ਥਾਪਦੇ ਹਨ।[5] ਪਹਿਲੀ ਗੱਲ ਤਾਂ ਇਹ ਹੈ ਕਿ ਬਾਬਾ ਸ੍ਰੀ ਚੰਦ ਜੀ ਦੇ ਦੇਹਾਂਤ ਦਾ ਸਮਾਂ ਹੀ ਨਿਸਚਿਤ ਨਹੀਂ ਦੂਜੇ ਸੰਤਾਂ ਦੇ ਸੰਬੰਧ ਵਿਚ 25 ਵਰ੍ਹੇ ਫੀ ਪੀੜ੍ਹੀ ਦੀ ਸ਼ਰਤ ਜ਼ਰੂਰੀ ਨਹੀਂ ਹੁੰਦੀ। ਆਨੰਦਘਨ ਦੇ ਰਚਨਾ ਕਾਲ 1795-1800 ਈ. ਤੋਂ ਉਸ ਦੇ ਗੁਰੂ ਦਾ ਸਮਾਂ ਉੱਵ ਵੱਧ ਤੋਂ ਵੱਧ 20/25 ਵਰ੍ਹੇ ਅਗੇਤਾ ਢੁਕਦਾ ਹੈ, ਜੋ ਡਾ. ਜਗੀ ਦੇ ਅਨੁਮਾਨ ਤੋਂ ਬਹੁਤਾ ਭਿੰਨ ਨਹੀਂ।

## ਸਾਰ ਏਕ ਨਾਮ ਦੀਓ

ਅਲਖ ਜੋ ਨਿਰੰਜਨ ਵਹੀ ਬ੍ਰਹਮ ਬਿਸਨ ਰੁਦ੍ਰ ਭਇਓ
ਤੀਨੋਂ ਕੀ ਸਿੰਧਯਾ ਕੋ ਪ੍ਰਣਵ ਹੀ ਬਖਾਨਿਓ ਹੈ।
ਵਰਨਨ ਕੋ ਵਰਨਨ ਕੀਓ ਸ਼ੁੱਧ—ਬ੍ਰਹਮ ਸਾਧ ਲੀਓ
ਇਹੀ ਪ੍ਰਣਵ ਰੂਪ ਵਰਣ ਹੂੰ ਮੋ ਲਾਨਿਓ ਹੈ॥
ਸਿੱਖ ਪਰਸਨ ਉੱਤਰ ਦੀਓ ਸਿੱਖ ਕੋ ਨਿਹਾਲ ਕੀਓ
ਸਾਰ ਏਕ ਨਾਮ ਦੀਓ ਸਾਚੇ ਮਨ ਮਾਨਿਓ ਹੈ॥
ਕਹਿਤ ਹੈ ਆਨੰਦ ਘਨ ਸਮਝ ਬੂਝ ਦੇਖੋ ਮਨਿ
ਐਸੋ ਗੁਰੂ ਨਾਨਕ ਤਬੀ ਸਰਬ ਲੋਕ ਜਾਨਿਓ ਹੈ॥[6]

[ਅਰਥ : ਜੋ (ਹਸਤੀ) ਬੁੱਧੀ ਦੀ ਪਕੜ ਤੋਂ ਬਾਹਰ ਤੇ ਕਾਇਆ ਤੋਂ ਰਹਿਤ ਹੈ ਉਹੀ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਹੈ।

ਤਿੰਨਾਂ ਦੀ ਸੰਧੀ ਨੂੰ ਪ੍ਰਣਵ (ਓਮ) ਪ੍ਰਗਟ ਕਰਦਾ ਹੈ, ਅੱਖਰਾਂ ਨੂੰ ਵਰਣਨ ਕਰਕੇ (ਸ਼ਬਦ) ਰੂਪਸ਼ੁੱਧ ਬ੍ਰਹਮ ਨੂੰ ਸਾਧ ਲਿਆ ਹੈ, ਏਹੀ ਪ੍ਰਣਵ (ਓਮ) ਦਾ ਰੂਪ ਹਰ ਅੱਖਰ ਵਿਚ ਸਮਾਇਆ ਹੈ।

"ਸਿੱਖਾਂ ਪੁਰਖਾਂ ਨੇ ਸਿੱਖ (ਦੇ ਸਵਾਲਾਂ ਦਾ) ਜਵਾਬ ਦੇ ਕੇ ਨਿਹਾਲ ਕੀਤਾ ਹੈ ਤੇ ਇਕੱਲੇ ਨਾਮ ਨੂੰ ਹੀ ਸਾਰ ਮੰਨਿਆ ਹੈ"।]

ਅਨੰਦਘਨ ਕਹਿੰਦਾ ਹੈ ਮਨ ਵਿਚ ਸਮਝ ਕੇ ਵਿਚਾਰ ਕੇ ਵੇਖ ਲਵੋ ਗੁਰੂ ਨਾਨਕ ਅਜਿਹਾ ਸੀ। ਤਾਂਹੀ ਸਾਰੇ ਲੋਕਾਂ ਵਿਚ ਪ੍ਰਸਿੱਧ ਹੋ ਸਕਿਆ ਹੈ।

## ਸਾਧਨ ਸਿਕਦਾਰ

ਸਦਾ ਹੀ ਪ੍ਰਸੰਨ ਰੂਪ ਕਾਟਿਓ ਭ੍ਰਮ ਅੱਧ-ਕੂਪ
ਦ੍ਰਿਗਨ ਕੇ ਬਹਾਨੇ ਹਰਿ ਰੂਪ ਕੋ ਬਖਾਨਿਓ ਹੈ,
ਕਾਟਿਓ ਹੈ ਵਾਦ ਜਾਲ ਥਾ ਤੋ ਅਤਿ ਹੀ ਕਰਾਲ
ਇਸਟ ਦੇਵ ਯੋਗ ਸਾਰ ਸਾਰ ਨਾਮ ਮਾਨਿਓ ਹੈ।

---

5. ਡਾ. ਜੱਗੀ, ਪੂਰਬ ਕਥਿਤ, ਪੰਨਾ 11.
6. ਓਂਕਾਰ ਪ੍ਰਮਾਰਥ, (ਹ.ਲਿ.). ਐਸ. ਆਰ. ਐਲ, ਨੰ: 6127.

ਬੇਨਤੀ ਬਨਾਇ ਕਹੀ ਸਾਧਨ ਕਲਿਆਣ ਸਹੀ ।
ਸਾਧਨ ਸਿਕਦਾਰ ਸੰਤ ਸੰਗ ਹੀ ਪਛਾਨਿਓ ਹੈ ।
ਸੰਤਨ ਕੋ ਸੰਗ ਗਹੋ ਸਦਾ ਹੀ ਪ੍ਰਸੰਨ ਰਹੋ
ਐਸੋ ਗੁਰ ਨਾਨਕ ਤਬੀ ਸੰਤਨ ਮਨ ਮਾਨਿਓ ਹੈ[7] ॥ ੧ ॥

[ਅਰਥ : ਸਦਾ ਖਿੜੇ ਮੁਖੜੇ ਵਾਲਾ ਜਿਸਨੇ ਭ੍ਰਮਾਂ ਦੇ ਹਨੇਰੇ ਖੂਹ (ਦੇ ਅਗਿਆਨ ਰੂਪੀ ਬੰਧਨ) ਵਿੱਚੋਂ ਕੱਢ ਲਿਆ ਹੈ ।

ਜਿਸਨੇ ਹਰਿ ਦਾ ਰੂਪ ਇਉਂ ਵਰਣਨ ਕੀਤਾ ਹੈ, ਜਿਵੇਂ ਅੱਖਾਂ ਦੇ ਵਸੀਲੇ ਨਾਲ (ਆਪ ਦੇਖਿਆ ਹੋਵੇ) ਵਾਦਾਂ (ਮਤ ਭੇਦਾਂ) ਦਾ ਜਾਲ ਕੱਟ ਦਿੱਤਾ ਹੈ । ਇਹ ਜਾਲ ਬਹੁਤ ਹੀ ਭਿਆਨਕ ਸੀ ।

ਇਸਟ ਦੇਵਤਾ ਨਾਲ ਯੋਗ (ਮਿਲਾਪ) ਦਾ ਤੱਤ ਨਾਮ ਨੂੰ ਮੰਨਿਆ ਹੈ ।
ਸਾਧਾ ਦੇ ਭਲੇ ਲਈ ਹੀ ਬੇਨਤੀ ਬਣਾ ਕੇ ਕਹੀ ਹੈ
ਸਾਧਾਂ ਦਾ ਸੁਆਮੀ ਸੰਤਾਂ ਦੀ ਸੰਗਤ ਵਿਚ ਵੀ ਪਛਾਣਿਆ ਹੈ ।
ਸੰਤਾਂ ਦੀ ਸੰਗਤ ਚਾਹੁੰਦੇ ਰਹੋ ਤੇ ਸਦਾ ਪ੍ਰਸੰਨ ਰਹੋ (ਇਹ ਸਿੱਖਿਆ ਦਿੰਦੇ ਰਹੇ)
ਅਜਿਹੇ ਗੁਰੂ ਨਾਨਕ ਜੀ ਤਾਂ ਹੀ ਸੰਤਾਂ ਦੇ ਮਨ ਨੂੰ ਚੰਗੇ ਲੱਗੇ ਹਨ ।]

7. ਸਿਧ ਗੋਸਟਿ ਟੀਕਾ, ਐਸ. ਆਰ. ਐਲ. 6126 ਪਤ੍ਰਾ 272

# ੧੫. ਕਵੀ ਸੌਂਧਾ

## (ਰਚਨਾ 1810 ਅਨੁ.)

ਕਾਲੇ ਘਨੁਪੁਰ ਦਾ ਸੌਂਧਾ ਕਵੀ ਪੰਜਾਬ ਦੇ ਉਨ੍ਹਾਂ ਕਵੀਆਂ ਵਿੱਚੋਂ ਗਿਣਿਆ ਜਾਵੇਗਾ ਜੋ ਸਾਰੀ ਉਮਰ ਕਲਮ ਦਾ ਧੰਦਾ ਕਰਦੇ ਰਹੇ। ਜਾਪਦਾ ਹੈ ਕਿ ਇਸ ਦਾ ਕਾਰੋਬਾਰ ਪੋਥੀਆਂ ਲਿਖਣ[1] ਦਾ ਸੀ। ਉਸ ਦਾ ਉਸਤਾਦ ਗੁਰ ਸਹਾਇ ਕੰਦਰਾ, ਬੱਟੀ ਪਿੰਡ ਦਾ ਵੱਸਣ ਵਾਲਾ ਸੀ।[2]

ਉਹ ਰਾਜਿਆਂ ਰਈਸਾਂ ਦੇ ਆਸਰੇ ਵਿਚ ਚੰਗੇ ਦਿਨ ਕੱਢਣ ਦੀ ਹੁੱਬ ਨਾਲ ਉਨ੍ਹਾਂ ਦੀਆਂ ਉਪਮਾਵਾਂ ਦੇ ਚਿੱਠੇ ਰਚਦਾ ਰਿਹਾ।[3]

ਆਖਿਰ ਉਮਰ ਵਿਚ ਉਸਨੇ ਪ੍ਰਭੂ ਮਹਿਮਾ, ਸਿੱਖ ਗੁਰੂਆਂ ਦੀ ਮਹਿਮਾ ਅਤੇ ਅੰਮ੍ਰਿਤਸਰ-ਮਹਿਮਾ ਨੂੰ ਭੀ ਅਪਣੀ ਕਵਿਤਾ ਦਾ ਵਿਸ਼ਾ ਬਣਾਇਆ, ਪਰ ਲੋੜਾਂ-ਥੋੜਾਂ ਤੋਂ ਛੁਟਕਾਰਾ ਨਾ ਮਿਲ ਸਕਿਆ। ਉਹ ਟੱਬਰਦਾਰ ਧੀਆਂ-ਪੁੱਤਾਂ ਵਾਲਾ ਸੀ ਪਰ ਅੱਜ ਉਸ ਦੇ ਵੰਸ਼ ਦੀ ਕੋਈ ਉੱਘ ਸੁੱਘ ਨਹੀਂ ਮਿਲਦੀ।[4]

ਉਸਦਾ ਸਮਕਾਲੀ (ਹੋ ਸਕਦਾ ਹੈ ਕੋਈ ਸ਼ਾਗਿਰਦ ਜਾਂ ਸਰਧਾਲੂ ਹੀ ਹੋਵੇ) ਪੂਰਨ ਸਿੰਘ ਲਿਖਦਾ ਹੈ :

---

1. ਔਧ ਗਈ ਲਿਖਤੇ ਲਿਖਤੇ ਪਰ ਭੋਜ ਚਿੰਤ ਤੇ ਹੀਨ ਨ ਪਾਇਆ।
   ਪਾਂਚ ਗ੍ਰੰਥ ਲਿਖੇ ਸੰਪੂਰਨ ਪੋਥੀ ਕਾ ਕੋਊ ਸੁਮਾਰ ਨ ਆਇਆ॥"
   ਸਿ. ਰੈ. ਲਾ. (ਹ. ਲਿ) ਨੰ. 5435 ਪੱਤ੍ਰ 168
2. ਅਛਰ ਦਾਤਾ ਕਵਿ ਗੁਰੂ ਗੁਰ ਸਹਾਇ ਤਿਹ ਨਾਮ ।
   ਸੋਂਧਾ ਤਾਂ ਕੇ ਨਾਮ ਕੋ ਸਿਮਰਤ ਆਠੇ ਜਾਮ।
   ਵਾਸੀ ਬਟੀ ਨਗਰ ਕਾ ਜਾਤ ਤਾਹਿੰ ਕੰਦਰਾਇ। ਬਰਨ ਛਤ੍ਰੀ ਜਾਨੀਅਹੁ ਉੱਤਮ ਅਧਿਕ ਸੁਨਾਇ॥
   ਓਹੀ, ਪੱਤ੍ਰਾ 15.
3. "ਅਪਣੀ ਬਿਰਥਾ ਆਖ ਸੁਣਾਵਾਂ, ਮੈਂ ਬਹੁ ਰਾਜੇ ਡਿੱਠੇ।
   ਸਭਨਾ ਦੀ ਉਸਤਤਿ ਕਰ ਥਕਾ, ਲਿਖ ਲਿਖ ਲੰਮੇ ਚਿੱਠੇ।"
   ਸਾਖੀਆਂ ਗਿਯਾਨ ਉਪਦੇਸ਼ ਦੀਆਂ, ਸਿ. ਰੈ. ਲਾ. (ਹ. ਲਿ.) ਨੰ. 4676
4. ਭੋਜਨ ਮਾਂਗਤ ਹੈ ਦੁਹਿਤਾ ਸੁਤ ਯਾਂ ਤੇ ਪੁਕਾਰ ਕਰੀ ਤੁਮ ਪਾਹੀ...
   ਹੇ ਗੁਰ ਨਾਨਕ ਹੇ ਗੁਰ ਅਰਜਨ ਕਾਨ ਸੁਨੋ ਅਰਦਾਸ ਹਮਾਰੀ।
   ਹੈ ਕੋਊ ਭੂਪਤਿ ਸਿੱਖ ਤੁਮਾਰਾ ਸੁਨ ਮੋਹ ਕੇ ਦੇਹੁ ਮਿਲਾਇ ਭੰਡਾਰੀ।
   ਲੇਊ ਮੈ ਤਾਹੀ ਤੇ ਕੂਪ ਅਨਾਮ ਤੇਂ ਨੀਤ ਕਰਾਂ ਗੁਜਰਾਨ ਸੁਖਾਰੀ।
   ਦਾਰਦ ਤੇ ਦੁਖ ਪਾਵਤ ਹੋ ਅਤਿ ਯਾਹੀ ਤੇ ਇਹੁ ਬਿਨੰਤੀ ਉਚਾਰੀ॥੯॥ ਓਹੀ, ਪੱਤ੍ਰਾ 167

"ਕਾਲੇ ਵਸਦਾ ਸੌਂਧਾ ਭਾਈ, ਜਿਨ ਸਤਿਗੁਰ ਕੀ ਅਜਮਤ ਪਾਈ ।
ਗੁਰਚਰਨਨ ਕੀ ਧਾਰੀ ਧੀਰ । ਤਬ ਹੀ ਨਿਰਮਲੁ ਭਇਓ ਸਰੀਰ ।[5]

ਅੰਤਲੇ ਚਰਨ ਤੋਂ ਇਹ ਭੀ ਧੁਨੀ ਨਿਕਲਦੀ ਹੈ ਕਿ ਗੁਰੂ-ਕਿਰਪਾ ਦੀ ਪ੍ਰਾਪਤੀ ਤੋਂ ਪਹਿਲਾਂ ਉਸਨੂੰ ਚੰਗਾ ਨਹੀਂ ਗਿਣਿਆ ਜਾਂਦਾ ਸੀ ਪਰ ਗੁਰੂ ਸ਼ਰਨ ਆਉਣ ਨਾਲ ਉਸਦੀ "ਮਲ" ਲੱਥ ਗਈ ਅਤੇ ਪਵਿਤ੍ਰ ਹੋ ਗਿਆ ।

ਲੱਭਦੀਆਂ ਰਚਨਾਵਾਂ ਵਿਚ, ਹਾਤਮਨਾਮਾ, ਅੰਮ੍ਰਿਤਸਰ-ਉਸਤਤਿ, ਕਾਨ੍ਹ ਕਥਾ, ਗੁਰੂ ਬੰਸਾਵਲੀ, ਦਸ ਗੁਰੂ ਉਸਤਤਿ, ਸਾਖੀਆਂ ਗਿਆਨ ਉਪਦੇਸ਼, ਮਿੱਠੜੇ, ਪ੍ਰੇਮ ਦੀ ਵਾਰ, ਗੁਰ ਪ੍ਰਣਾਲੀ, ਰਾਮਾਯਣ ਬਾਰਾਂ ਮਾਹਾ, ਝਗੜਾ ਜੱਟੀ ਤੇ ਖਤ੍ਰਾਣੀ ਦਾ, ਹਨ ।

ਰਚਨਾ ਦੀ ਭਾਸ਼ਾ ਹਿੰਦੀ ਤੇ ਪੰਜਾਬੀ, ਕਿਧਰੇ ਨਿੱਖੜਵੀਂ ਤੇ ਕਿਧਰੇ ਰਲਵੀਂ ਮਿਲਵੀਂ ਹੈ । ਕਈ ਵਾਰ ਇੱਕੋ ਹੀ ਰਚਨਾ ਵਿਚ ਦੋਹਾਂ ਭਾਸ਼ਾਵਾਂ ਦੇ ਛੰਦ ਉੱਪਰ ਥੱਲੇ ਆ ਜਾਂਦੇ ਹਨ । ਕਵਿਤਾ ਬਹੁਤੀ ਉਚੇਰੀ ਪੱਧਰ ਦੀ ਨਹੀਂ ਦਰਮਿਆਨੇ ਦਰਜੇ ਦੀ ਤੇ ਬਿਆਨੀਆ ਢੰਗ ਦੀ ਹੈ । ਜਿਸ ਵਿਚ ਸ਼ਰਧਾ ਦੀ ਘਾਟ ਨਹੀਂ ਆਉਂਦੀ, ਇਹ ਸ਼ਰਧਾ ਧਾਰਮਿਕ ਭਾਵਨਾ ਦੀ ਹੈ, ਤਰਕ ਦੇ ਆਧਾਰ ਤੇ ਨਹੀਂ ਉਪਜੀ ਹੋਈ ।

## ਗੁਰੂਅਨ ਮੈ ਗੁਰੂ

ਗੁਰੂ ਨਾਨਕ ਕਲ ਮਹਿ ਜਬ ਆਯੋ ।
ਸਬਹਨ ਕੋ ਹਰਿ ਮਾਰਗ ਪਾਯੋ ।
ਕਲ ਕੇ ਲੋਕ ਸਗਲ ਨਿਸਤਾਰੇ ।
ਐਸੇ ਗੁਰ ਕੈ ਸਦ ਬਲਿਹਾਰੇ[7] ॥੧॥

ਤੋਟਕ ਛੰਦ ॥

ਤੂੰ ਮੱਛ ਕੱਛ ਬੈਰਾਹ ਤੁਹੀ ।
ਵਹੁ ਨਰ ਸਿੰਘ ਕਾ ਵਪੁ ਆਹਿ ਤੁਹੀ ।
ਤਬ ਬਾਵਨ ਜਗ ਕੇ ਮਾਹਿ ਤੁਹੀ ।
ਅਬ ਗੁਰੂਅਨੁ ਮੈ ਗੁਰੂ ਨਾਨਕ ਜੀ ॥੧॥
ਤੈ ਪਰਸਰਾਮ ਕੀ ਦੇਹਿ ਧਰੀ ।
ਕਈ ਭਾਂਤ ਭਾਂਤ ਕੀ ਖੇਲਿ ਕਰੀ ।
ਛਤ੍ਰਾਇਤੁ ਕਾ ਕੀਆ ਘਾਤ ਹਰੀ ।
ਅਬ ਗੁਰੂਅਨ ਮੈ ਗੁਰੂ ਨਾਨਕ ਜੀ ।
ਤੁਹੀ ਰਾਮ ਚੰਦ ਕਾ ਰੂਪ ਭਇਆ ।
ਤਬ ਲਛਮਨਿ ਅਪਨੇ ਸੰਗ ਲਇਆ ।
ਰਿਪੁਮਾਰ ਬਭੀਛਨ ਰਾਜ ਦਇਆ ।

5. ਸਿ. ਰੈ. ਲਾ., (ਹ. ਲਿ.), ਨੰ. 1596, ਪਤ੍ਰਾ 61.
7. ਸਿ. ਰੈ. ਲਾ., ਹ. ਲਿ., ਨੰ. 6383.

ਅਬ ਗੁਰੂਅਨ ਮੈ ਗੁਰੂ ਨਾਨਕ ਜੀ।
ਤੈ ਕ੍ਰਿਸ਼ਨ ਕਾਨ ਕਾ ਰੂਪ ਧਰਾ।
ਸਭਿ ਗੋਪਿਨ ਸੇਤੀ ਖੇਲੁ ਕਰਾ।
ਜਿਨ ਜਪਿਆ ਤਿਨਕਾ ਬੰਸ ਤਰਾ।
ਅਬ ਗੁਰੂਅਨ ਮੈ ਗੁਰੂ ਨਾਨਕ ਜੀ।
ਜਬ ਕਾਲੂ ਕੇ ਤ ਜਨਮ ਲੀਆ।
ਸਭ ਜਗ ਕਾ ਆਇ ਉਧਾਰੁ ਕੀਆ।
ਗੁਰੂ ਨਾਨਕ ਤੁਮਰਾ ਨਾਮੁ ਥੀਆ।
ਅਬ ਗੁਰੂਅਨ ਮੈ ਗੁਰੂ ਨਾਨਕ ਜੀ[8] ॥੫॥

[**ਅਰਥ** : ਕਲਜੁਗ ਵਿਚ ਜਦੋਂ ਗੁਰੂ ਨਾਨਕੁ ਆਇਆ ਤਾਂ ਸਭ ਨੂੰ ਹਰਿ ਦੇ ਰਾਹ ਤੇ ਟੋਰਿਆ।

ਲੋਕ ਸਭ ਤਾਰ ਦਿੱਤੇ ਅਜਿਹੇ ਗੁਰੂ ਦੇ ਸਦਾ ਬਲਿਹਾਰ ਜਾਈਏ ॥੧॥

ਤੂੰ ਮੱਛ, ਕੱਛ ਤੇ ਤੂੰ ਹੀ ਬੈਰਾਹ (ਅਵਤਾਰ) ਹੈਂ, ਤੂੰ ਹੀ ਆਪ ਨਰ ਸਿੰਘ ਦਾ ਸਰੀਰ ਹੈਂ,

ਸੰਸਾਰ ਵਿਚ ਬਾਵਨ ਅਵਤਾਰ ਭੀ ਤੂੰ ਹੀ ਹੈਂ, ਹੁਣ ਗੁਰੂਆਂ ਵਿਚ ਗੁਰੂ (ਵੱਡਾ) ਹੈਂ, ਹੇ ਨਾਨਕ ਜੀ ॥੧॥

ਤੈਂ ਹੀ ਪਰਸਰਾਮ ਦੀ ਦੇਹਿ ਧਾਰਨ ਕੀਤੀ ਸੀ। (ਅਤੇ) ਕਈ ਭਾਂਤ ਭਾਂਤ ਦੇ ਖੇਲ ਕੀਤੇ ਸਨ।

ਹੇ ਹਰੀ ! ਤੈਂ ਹੀ ਛੱਤ੍ਰੀ ਬੰਸ ਦਾ ਘਾਤ ਕੀਤਾ ਸੀ। ਹੁਣ ਗੁਰੂਆਂ ਵਿਚ ਗੁਰੂ ਹੈਂ, ਹੇ ਨਾਨਕ ਜੀ ! ॥੨॥

ਤੂਹੀਂ ਰਾਮ ਚੰਦ ਦਾ ਰੂਪ ਹਇਆ ਹੈਂ, ਓਦੋਂ ਲਛਮਣ ਨੂੰ ਅਪਣੇ ਨਾਲ ਰਖਿਆ ਸੀ।

ਬੈਰੀਆਂ ਨੂੰ ਮਾਰ ਕੇ ਵਿਭੀਛਨ ਨੂੰ ਰਾਜ ਦਿੱਤਾ ਸੀ ਹੁਣ ਗੁਰੂਆਂ ਵਿਚ ਗੁਰੂ ਹੈਂ, ਹੇ ਨਾਨਕ ਜੀ ॥੩॥

ਤੈਂ ਕ੍ਰਿਸ਼ਨ ਕਾਨ੍ਹ ਦਾ ਰੂਪ ਲਿਆ ਸੀ, ਸਭ ਗੋਪੀਆਂ ਨਾਲ ਖੇਲ੍ਹ ਕੀਤੇ।

ਜਿਨ੍ਹਾਂ ਨੇ ਜਪਿਆ ਉਨ੍ਹਾਂ ਦਾ ਵੰਸ਼ ਤਰ ਗਿਆ। ਹੁਣ ਗੁਰੂਆਂ ਵਿਚ ਗੁਰੂ ਹੈਂ, ਹੇ ਨਾਨਕ ਜੀ ॥੪॥

ਜਦੋਂ ਕਾਲੂ ਦੇ ਘਰ ਤੈਂ ਜਨਮ ਲਿਆ। ਸਭ ਜਗ ਦਾ ਆ ਕੇ ਉਧਾਰ ਕੀਤਾ ਗੁਰੂ ਨਾਨਕ ਤੇਰਾ ਨਾਊਂ ਹੋਇਆ। ਹੁਣ ਗੁਰੂਆਂ ਵਿਚ ਗੁਰੂ ਹੈਂ, ਹੇ ਨਾਨਕ ਜੀ ॥੫॥]

8. ਇਸ ਛੰਦ ਦੀ ਰਚਨਾ-ਰੀਤ ਤੇ ਵਿਚਾਰ-ਸਾਰ ਵਿਚ ਜੈ ਦੇਵ ਦੇ 'ਗੀਤ ਗੋਬਿੰਦ' ਦੀ ਉਸ ਅਸ਼ਟਪਦੀ ਦੀ ਝਲਕ ਵੇਖਣ ਯੋਗ ਹੈ ਜਿਸਦੀ ਟੇਕ 'ਜੈ ਜਗਦੀਸ਼ ਹਰੇ' ਹੈ। ਜਿਸ ਤੋਂ ਕਵਿ ਸੌਂਧੇ ਦੇ ਸੰਸਕ੍ਰਿਤ ਗਿਆਨ ਦਾ ਪਤਾ ਚਲਦਾ ਹੈ।
'ਗੁਰੂ ਉਸਤਤਿ', ਹ. ਲਿ., ਸਿ. ਰੈ. ਲਾ., 225.

## ਸਬੈ ਗੁਰ ਧਿਆਇਆ

ਭਗਤ ਕਰੇ ਕੋਈ ਯਾ ਜੁਗ ਮਹਿ
ਤਿਹ ਦੇਤ ਭਜਾਇ ਤਹਾ ਤੇ ਅਚਾਨਕ ।
ਯਾ ਹੀ ਤੇ ਅਪਨਾ ਰੂਪ ਬਨਾਇ ਕੇ
ਰਾਮ ਪਠਾਇ ਦੀਆ ਗੁਰ ਨਾਨਕ ।

× × ×

ਗੰਗ ਤਰਾਵਤ ਹੈ ਜਗ ਕੋ
ਗੁਰ ਗੰਗ ਕੇ ਤਾਰਨ ਕੋ ਜੁਗ ਆਇਆ ।
ਚਾਰੋ ਜੁਗ ਮੈ ਹੋਤ ਭਇਆ
ਅਬ ਜਗ ਮੈ ਐਸੋ ਨਾਮ ਧਰਾਇਆ ।

× × ×

ਸੁਰ ਨਰ ਦੇਵ ਔ ਦੈਤਨ ਤੇ ਜਿਨ
ਰਾਮ ਕੇ ਨਾਮ ਕਾ ਜਾਪ ਜਪਾਇਆ ।
ਪੱਛਿ ਪਸ਼ੂ ਨਗ ਨਾਗ ਨਰਾਧਿਪ
ਦੇਵ ਮਨੁਖ ਸਬੈ ਗੁਰ ਧਿਆਇਆ ।

× × ×

ਸਰਨ ਪਰੇ ਗੁਰੂ ਨਾਨਕ ਕੀ ਜੋਊ
ਤੀਨ ਹੂੰ ਤਾਪ ਨਹੀਂ ਤਿਹ ਤਾਵੈ ।
ਕਾਲ ਬਿਆਲ ਕੇ ਬੰਧਨ ਤੇ ਛੁਟ
ਮੋਖ ਪਦਾਰਥ ਕਾ ਮਗ ਪਾਵ ।
ਜੋ ਨਰ ਸਿੱਖ ਭਇਆ ਗੁਰ ਕਾ
ਸੋਈ ਗਰਭ ਤੇ ਛੂਟ ਨ ਜੋਨ ਮੈ ਆਵੈ ।
ਸਾਸ ਹੀ ਸਾਸ ਜਪੈ ਗੁਰ ਨਾਨਕ
ਕੋਈ ਨ ਸਾਸ ਅਕਾਰਥ ਜਾਵੈ ॥

[ਅਰਥ : ਕੋਈ ਏਸ ਜੁਗ ਵਿਚ ਭਗਤੀ ਕਰਦਾ ਸੀ ਤਾਂ ਉਸ ਨੂੰ ਅਚਾਨਕ (ਕਲਜੁਗੀ ਰਾਖਸ਼ੀ ਜੀਵ) ਭਜਾ ਦਿੰਦੇ ਸਨ ।

ਇਸੇ ਲਈ ਅਪਣਾ ਰੂਪ ਬਣਾ ਕੇ ਰਾਮ ਜੀ ਨੇ ਗੁਰੂ ਨਾਨਕ ਨੂੰ ਭੇਜ ਦਿੱਤਾ ।... ਗੰਗਾ ਸਾਰੇ ਜਗ ਨੂੰ ਤਾਰਦੀ ਹੈ ਹੁਣ ਗੰਗਾ ਨੂੰ ਤਾਰਣ ਵਾਲਾ ਜੁੱਗ ਆਇਆ ਹੈ ।

ਚਾਰੇ ਜੁਗ ਵਿਚ ਇਵੇਂ ਹੀ ਹੁੰਦਾ ਆਇਆ ਹੈ ਹੁਣ ਜਗ ਵਿਚ ਅਜਿਹਾ (ਨਾਨਕ) ਨਾਉਂ ਧਰਾਇਆ ਹੈ ॥...

ਜਿਸ ਨੇ ਦੇਵਤਿਆਂ, ਦੈਂਤਾਂ ਤੇ ਬੰਦਿਆਂ ਨੂੰ ਰਾਮ ਦਾ ਨਾਉਂ ਜਪਾਇਆ ਹੈ

ਪੰਛੀਆਂ, ਪਸ਼ੂਆਂ, ਪਹਾੜੀ ਜੀਵਾਂ, ਰਾਜਿਆਂ, ਦੇਵਤਿਆਂ ਮਨੁੱਖਾਂ ਸਭਨਾਂ ਨੇ ਗੁਰੂ (ਨਾਨਕ) ਧਿਆਇਆ ਹੈ ..

ਜੋ ਗੁਰ ਨਾਨਕ ਦੀ ਸ਼ਰਨ ਆ ਪਵੇ ਉਸਨੂੰ ਤਿੰਨੇ ਤਾਪ ਨਹੀਂ ਤਪਾਉਂਦੇ (ਉਹ) ਕਾਲ ਦੇ ਸੱਪ ਦੀ ਵਿਹੜ 'ਚੋਂ ਛੁੱਟ ਕੇ ਮੁਕਤੀ ਦੇ ਪਦਾਰਥ ਦਾ ਰਸਤਾ ਲੱਭ ਲੈਂਦਾ ਹੈ।

ਜੋ ਭੀ ਗੁਰ ਦਾ ਸਿੱਖ ਹੋਇਆ ਉਹ ਗਰਭਾਂ ਜੋਨੀਆਂ ਦੇ ਗੇੜੇ ਤੋਂ ਛੁੱਟ ਗਿਆ ਹੈ (ਇਸ ਲਈ) ਸਾਸ ਸਾਸ ਗੁਰੂ ਨਾਨਕ ਨੂੰ ਜਪਦਾ ਹੈ ਤੇ ਕੋਈ ਸਾਹ ਅਕਾਰਥ ਨਹੀਂ ਜਾਣ ਦਿੰਦਾ।...

## ਕਲ ਕਾ ਕੀਆ ਉਧਾਰ

ਚਾਰ ਜੁਗਾਂ ਮਹਿ ਰਾਮ ਰਾਇ ਆਇ ਦਸ ਅਵਤਾਰ।
ਕਲਯੁਗ ਮਹਿ ਵਪ ਧਾਰ ਕੇ ਕਲ ਕਾ ਕੀਆ ਉਧਾਰ।

× × ×

ਜੁਗ ਬਿਤੀਤ ਭਏ ਜਗ ਤੀਨ ਹੀ ਰੂਪ ਧਰਾ ਕਲ ਆਇ ਕਥਾਨਕ।
ਚੋਰੀ ਔ ਜੂਪ, ਸੁਰਾ, ਮਦ-ਪਾਨ ਕਰੇ ਸਭ ਹੀ ਮਧਿਯਾਨਕ।

[ਅਰਥ : ਚਾਰ ਜੁਗਾਂ ਵਿਚ ਰਾਜਾ ਰਾਮ ਨੇ ਦਸ ਅਵਤਾਰ ਲਏ। ਦੇਹ ਧਾਰ ਕੇ ਕਲਜੁਗ ਦਾ ਪਾਰ ਨਿਸਤਾਰਾ ਕੀਤਾ...

ਤਿੰਨ ਜੁਗ ਬੀਤ ਗਏ ਤਾਂ ਧਰਤੀ ਤੇ ਕਲਜੁਗ ਦੀ ਗੱਲ ਧੁੰਮੀ। ਚੋਰੀ, ਜੂਆ, ਸ਼ਰਾਬ ਤੇ ਹੋਰ ਨਸ਼ਿਆਂ ਦਾ ਵਰਤਾਰਾ ਸਭ ਵਿਚ ਹੋ ਗਿਆ।...]

## ਸਨੁ ਰੇ ਮਨ ਮੇਰੇ

ਮੱਛ ਔ ਕੱਛ ਜਪੈ ਜਲ ਮੈ ਗੁਰ ਨਾਨਕ ਕੋ ਸੁਨ ਰੇ ਮਨ ਮੇਰੇ।
ਉਡਗਨ ਚੰਦ ਔ ਸੂਰ ਜਪੈ ਨਿਤ ਮਧ ਅਕਾਸ ਕੇ ਸਾਂਝ ਸਵੇਰੇ।
ਮੋਰ ਚਕੋਰ ਜਪੈ ਬਨ ਪਰਬਤ ਔਰ ਪਤਾਲ ਮੈ ਨਾਗ ਘਨੇਰੇ।
ਜੋਊ ਜਪੈ ਹਿਤ ਸੋਂ ਗੁਰ ਨਾਨਕ ਕਾਲ ਬਿਆਲ ਨ ਆਵਤ ਨੇਰੇ।

× × ×

ਜੋ ਗੁਰ ਨਾਨਕ ਦੇਹ ਨ ਧਾਰਤ ਕਾਹੇ ਕੋ ਛੂਟਤ ਲਾਖ ਚੌਰਾਸੀ।
ਗੋਬਿੰਦ ਕਾ ਕੀਆ ਜਾਇ ਰਸਾਤਲ ਕਾਟਤ ਹੈ ਗੁਰ ਤੇ ਜਪ ਫਾਸੀ।
ਬਾਰ ਹੀ ਬਾਰ ਕਹੋ ਸਮਝਾਇਕੈ ਰੇ ਮਨ ਜਾਨ ਨਹੀਂ ਏਹ ਹਾਸੀ।
ਪ੍ਰੀਤ ਕਰੇ ਗੁਰ ਚਰਨਨ ਸੋ ਜੋਊ ਬੇਗ ਮਿਲੇ ਤਿਨਕੋ ਅਬਿਨਾਸੀ॥

[ਅਰਥ : ਮੱਛ ਤੇ ਕੱਛ ਜਲ ਵਿਚ ਹੀ ਗੁਰੂ ਨਾਨਕ ਨੂੰ ਜਪਦੇ ਹਨ ਹੇ ਮੇਰੇ ਮਨਾ ਤੂੰ (ਕੰਨ ਖੋਲ੍ਹ ਕੇ) ਸੁਣ (ਲੈ)।

ਤਾਰੇ, ਚੰਦ ਤੇ ਸੂਰਜ ਨਿੱਤ ਅਕਾਸ਼ ਵਿਚ ਹਰ ਸੰਝ ਸਵੇਰੇ ਜਪਦੇ ਹਨ।

ਬਣਾਂ ਪਰਬਤਾਂ ਵਿਚ ਮੋਰ ਚਕੋਰ ਜਪਦੇ ਹਨ ਤੇ ਪਤਾਲ ਵਿਚ ਅਨੇਕਾਂ ਹੀ ਨਾਗ ਜਪਦੇ ਹਨ।

ਜਿਹੜਾ ਭੀ ਗੁਰੂ ਨਾਨਕ ਨੂੰ ਮਨ ਲਾ ਕੇ ਜਪੇਗਾ, ਕਾਲ ਦਾ ਅਜਗਰ ਉਸ ਦੇ ਨੇੜੇ ਨਹੀਂ ਆਵੇਗਾ ॥

× × ×

ਜੇ ਗੁਰ ਨਾਨਕ ਨੇ ਸਰੀਰ ਧਾਰਨ ਨਾ ਕੀਤਾ ਹੁੰਦਾ ਤਾਂ ਕੋਈ ਚੁਰਾਸੀ ਲਖ (ਜੂਨਾਂ ਦੇ) ਗੇੜਾਂ ਤੋਂ ਨਾ ਛੁੱਟਦਾ ।

ਜਿਸਨੇ ਗੋਬਿੰਦ ਦੀ ਆਗਿਆ (ਭਾਗਾਂ ਦੇ ਲੇਖ) ਅਨੁਸਾਰ ਨਰਕਾਂ ਨੂੰ ਜਾਣਾ ਸੀ, ਗੁਰੂ ਉਸਦੀ ਜਮਫਾਸ ਕੱਟ ਦਿੰਦਾ ਹੈ ।

ਮਨਾ; ਇਸ (ਕਥਨ ਨੂੰ) ਬਾਰ ਬਾਰ ਸਮਝਾ ਕੇ ਕਹਿੰਦਾ ਹਾਂ, ਹਾਸੀ ਸਮਝ ਕੇ ਨਾ ਟਾਲ ।

ਜਿਹੜਾ ਗੁਰੂ ਚਰਨਾਂ ਨਾਲ ਲਿਵ ਜੋੜਦਾ ਹੈ, ਉਸ ਨੂੰ ਛੇਤੀ ਪਰਮੇਸ਼੍ਵਰ ਮਿਲ ਜਾਂਦਾ ਹੈ ।

## ਧੰਨ ਧੰਨ ਨਾਨਕ ਗੁਰੂ

ਗੁਰ ਨਾਨਕ ਇਹ ਕਿਰਪਾ ਕੀਨੀ ।
ਵਡਿਆਈ ਸਿੱਖਨ ਕਉ ਦੀਨੀ ।
ਮੁਸ਼ਟ-ਧੂਰ ਮਹਿ ਰਤਨ ਲੁਕਾਇਆ ।
ਜਿਨ ਖੋਜਿਆ ਤਿਨ ਗੁਰ ਤੇ ਪਾਇਆ ।
ਧੰਨ ਧੰਨ ਨਾਨਕ ਗੁਰੂ ਕਲ ਮਹਿ ਇਹ ਅਵਤਾਰ ।
ਲਖ ਚੌਰਾਸੀ ਜੀਅ ਜਿਨ ਭੈਜਲ ਦੀਏ ਉਤਾਰ ॥
ਚਾਰੋ ਹੀ ਜੁਗ ਭਯੋ ਗੁਰ ਨਾਨਕ
ਭਕਤਿ ਕਰੀ ਹਰਿ ਨਾਮ ਧਿਆਇਆ ।
ਸਤਿ ਜੁਗ ਮਾਹਿ ਅਹੀ ਮਿਹਰਵਾਨ ਹੋਇ
ਜਾਪ ਇਹੀ ਵਾਸਦੇਵ ਜਪਾਇਆ ।
ਤ੍ਰੈਤੈ ਸੇ ਜਨਕ ਕਾ ਰੂਪ ਧਰਿਓ ਗੁਰ
ਹਰਿ ਹਰਿ ਨਾਮ ਸਦਾ ਸੁਖ ਗਾਇਆ ।
ਅਰਜਨ ਨਾਮ ਦੁਆਪਰ ਮੈ ਭਯੋ
ਗੋਬਿੰਦ ਗੋਬਿੰਦ ਜਾਪ ਸੁਨਾਇਆ ।
ਰਾਮ ਕਾ ਨਾਮ ਜਪਿਓ ਕਲਿ ਮੈ ਨਿਤ
ਨਾਨਕ ਕਾ ਜਬ ਰੂਪ ਦਿਖਾਇਆ ।[੧]

× × ×

ਗੁਰੂ ਨਾਨਕ ਨੇ ਇਹ ਕਿਰਪਾ ਕੀਤੀ ਹੈ । ਸਿੱਖਾਂ ਨੂੰ ਵਡਿਆਈ ਦਿੱਤੀ ਹੈ ।
ਧੂੜ ਦੀ ਮੁੱਠੀ (ਦੇਹਿ) ਵਿਚ ਗਿਆਨ ਰਤਨ ਲੁਕਾ ਰਖਿਆ ਹੈ ।
ਜਿਸਨੇ ਖੋਜਿਆ ਹੈ ਉਸ ਨੂੰ ਗੁਰੂ ਤੋਂ ਉਸ (ਸੱਚ ਦੀ) ਪ੍ਰਾਪਤੀ ਹੋਈ ਹੈ ।

ਗੁਰੂ ਨਾਨਕ ਧੰਨ ਧੰਨ ਹੈ ਇਹ ਕਲਜੁਗ ਵਿਚ ਅਵਤਾਰ ਹੈ ।

ਜਿਸ ਨੇ ਚੌਰਾਸੀ ਲਖ ਜੀਵ ਭਊਜਲ (ਜਨਮ ਮਰਣ ਦੇ ਸੰਸਾਰ ਸਾਗਰ) ਤੋਂ ਪਾਰ ਉਤਾਰ ਦਿੱਤੇ ਹਨ ।

ਚਹੁੰ ਜੁਗਾਂ ਵਿਚ ਗੁਰੂ ਨਾਨਕ ਹੋਇਆ ਹੈ (ਉਸਨੇ) ਭਗਤੀ ਕਰਕੇ ਹਰੀ ਦਾ ਨਾਉਂ ਧਿਆਇਆ ਹੈ ।

ਸਤਿਜੁਗ ਵਿਚ ਸ਼ੇਸ਼ਨਾਗ ਤੇ ਮਿਹਰਵਾਨ ਹੋ ਕੇ ਵਾਸਦੇਵ ਨੇ ਏਹੀ ਜਾਪ ਜਪਾਇਆ ਹੈ ।

ਤ੍ਰੇਤੇ ਵਿਚ ਜਨਕ ਦਾ ਰੂਪ ਧਾਰਨ ਕਰਕੇ ਹਰੀ ਦਾ ਨਾਮ ਸਦਾ ਮੁਖੋਂ ਗਾਇਆ ।

ਦੁਆਪਰ ਵਿਚ ਅਰਜਨ ਨਾਉਂ ਨਾਲ ਗੋਬਿੰਦ ਦਾ ਜਾਪ ਕੀਤਾ ।

ਰਾਮ ਦਾ ਨਾਉਂ ਕਲਜੁਗ ਵਿਚ ਜਪਿਆ ਜਦੋਂ (ਗੁਰੂ) ਨਾਨਕ ਦਾ ਰੂਪ (ਧਾਰ ਕੇ) ਪ੍ਰਗਟ ਕੀਤਾ ।

# ੧੬. ਕੁਸ਼ਲ ਦਾਸ

## (ਰਚਨਾ 1816 ਈ.)

ਇਕ ਹੱਥ ਲਿਖਤ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸੰਗ੍ਰਹਿ ਵਿਚ ਹੈ[1], ਜਿਸ ਵਿਚ ਗੁਰੂ ਅਰਜਨ ਦੇ ਭਰਾ ਪ੍ਰਿਥੀ ਚੰਦ ਦੇ ਪਰਿਵਾਰ ਦੇ ਗੁਰੂਆਂ ਦੀ ਮਹਿਮਾ ਵਿਚ ਛੰਦ ਤੇ ਵਾਰਾਂ ਆਦਿ ਦਰਜ ਹਨ ਅਤੇ ਹੋਰਨਾਂ ਰਚਨਾਵਾਂ ਦੇ ਨਾਲ ਹੀ ਇਕ ਰਚਨਾ **ਸਵੱਈਏ ਉਸਤਤਿ ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕੀ** ਦਰਜ ਹੈ। ਇਹ ਰਚਨਾ ਅਸੀਂ ਪੂਰੀ ਦੀ ਪੂਰੀ ਤੇ ਕੁਝ ਹੋਰ ਛੰਦ ਅਗਲੀਆਂ ਰਚਨਾਵਾਂ ਵਿੱਚੋਂ ਛਾਂਟ ਕੇ ਦਰਜ ਕੀਤੇ ਹਨ।

ਇਹ ਕੁਸ਼ਲਦਾਸ, ਅਗਲੇ ਪੰਨਿਆਂ ਉੱਤੇ ਦਰਜ ਕੀਤੇ ਸੰਤ-ਕੁਸ਼ਲ ਦਾਸ ਨਾਲੋਂ ਵੱਖਰਾ ਪ੍ਰਤੀਤ ਹੁੰਦਾ ਹੈ ਕਿਉਂਕਿ ਉਸ ਕੁਸ਼ਲ ਦਾਸ ਨੇ ਗੁਰੂ ਨਾਨਕ ਦਾ ਜਨਮ ਪ੍ਰਚਲਿਤ ਮਤ ਅਨੁਸਾਰ ਕੱਤਕ ਦੀ ਪੂਰਨਮਾਸ਼ੀ ਦਾ ਮੰਨਿਆ ਹੈ ਜਦ ਕਿ ਇਹ ਕੁਸ਼ਲ ਦਾਸ ਵੈਸਾਖ ਤੀਜ ਮੰਨਦਾ ਹੈ।

ਇਹ ਸੰਤ ਕੁਸ਼ਲ ਦਾਸ 'ਸਵੱਈਏ' ਸਿਰਲੇਖ ਨੂੰ 'ਉਪਮਾ ਦੇ ਛੰਦਾਂ ਦੇ ਰੂਪ ਵਿਚ' ਵਰਤਦਾ ਹੈ। ਜਦ ਕਿ ਰਚਨਾ ਦਾ ਮੁੱਢ ਹੀ ਛਪੈ ਛੰਦਾਂ ਨਾਲ ਹੁੰਦਾ ਹੈ। ਇਸ ਸਿਰਲੇਖ ਹੇਠ ਦਰਜ ਕੁਲ 48 ਛੰਦਾਂ ਵਿੱਚੋਂ 18 ਛਪੈ, 10 ਕਬਿੱਤ ਤੇ 20 ਸਵੱਈਏ ਹਨ। ਉਪਮਾ ਦੇ ਛੰਦਾਂ ਨੂੰ ਸਵਈਏ ਸਿਰਲੇਖ ਦੇਣ ਦੀ ਰੀਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟਾਂ ਦੇ ਸਵੱਈਆਂ ਵਿਚ ਦੇਖੀ ਜਾ ਸਕਦੀ ਹੈ।

ਗ੍ਰੰਥ ਵਿਚਲੀਆਂ ਟੂਕਾਂ ਤੋਂ ਅਨੁਮਾਨ ਹੁੰਦਾ ਹੈ ਕਿ ਕੁਸ਼ਲਦਾਸ ਜੀ ਬਾਬਾ ਅਭੈਰਾਮ ਜੀ ਦੇ ਸਿੱਖ ਸਨ[2] ਤੇ ਕਮਲ ਨੈਨ ਜੀ ਨੇ ਆਪ ਨੂੰ ਮਸੰਦਗੀ ਦਾ ਸਨਮਾਨ ਬਖਸ਼ਿਆ ਸੀ।[3]

ਸਵਈਆਂ ਦੀ ਰਚਨਾ 1816 ਈ. ਵਿਚ ਹੋਈ ਸਿੱਧ ਹੁੰਦੀ ਹੈ।[4]

---

1. ਕੁਸ਼ਲਦਾਸ, "ਮੀਣਿਆ ਦੀ ਬਾਣੀ", ਗੁ. ਨਾ., (ਹ.ਲਿ.) ਨੰ. 598.
2. ਓਹੀ, "ਅਭੈ ਰਾਮ ਗੁਰ ਮੇਰਾ ਪੂਰਾ", ਸੋਹਲੇ; ਰਾਗ ਮਾਰੂ; 6/7.
3. ਓਹੀ, "ਕਮਲ ਨੈਨ ਗੁਰ ਕਿਰਪਾ ਕੀਨੀ, ਅਪਨੇ ਜਨ ਵਡਿਆਈ ਦੀਨੀ।
   ਆਪ ਸਮਾਨ ਕੀਆ ਗੁਰ ਆਪੇ ਦੀਨਾ ਭਗਤ ਖਜਾਨਾ ਜੀ ॥੨॥"...
   "ਬਖਸ਼ ਕਰੀ ਗੁਰ ਪੂਰਨ ਮੇਰੇ ਪੋਥੀ ਮਾਲਾ ਬਾਨਾ ਜੀ" ॥...॥੪॥
   "ਸੇਵਕ ਸੰਗਤ ਚਰਨੀ ਲਾਈ। ਕਿਰਪਾ ਕੀਨੀ ਗੁਰ ਸੁਖਦਾਈ" ॥...॥੫॥
4. ਓਹੀ, ਪਤ੍ਰਾ 253

## ਸਵਈਏ ॥ ਉਸਤਤਿ ਸ੍ਰੀ ਸਤਿਗਰ ਬਾਬੇ ਨਾਨਕ ਜੀ ਕੀ ॥

### ਛਪੈ

ਬਾਬਾ ਨਾਨਕੁ ਆਦਿ ਗੁਰੂ ਪ੍ਰਭੁ ਪੁਰਖੁ ਪੁਰਾਤਮੁ ।
ਸਭ ਤੇ ਸ੍ਰਿਸਟਿ ਹਰਿ ਜਨ ਗੁਰ ਬਡਉ ਮਹਾਤਮੁ ।
ਪਾਰ ਬ੍ਰਹਮ ਨਿਜ ਰੂਪ ਪਰਮ ਪਰਮੇਸੁਰ ਸ੍ਵਾਮੀ ।
ਕਿਰਪਾ ਸਿੰਧੁ ਕਰਤਾਰ ਕਰਨ ਕਾਰਨ ਨਿਹਕਾਮੀ ।
ਗੁਰ ਆਦਿ ਅੰਤਿ ਜੁਗ ਜੁਗ ਸਦਾ
ਆਦਿ ਜੁਗਾਦਿ ਪ੍ਰਮਾਨੀਐ ।
ਗੁਰੁ ਸਤਿ ਪੁਰਖ ਸਭ ਤੇ ਬਡਉ
ਜੁਗੁ ਜੁਗੁ ਨਾਮ ਬਖਾਨੀਐ ॥੧॥
ਤ੍ਰੇਤੇ ਜਨਕ ਜਗਤ ਰਾਜ ਜਿਨਿ ਜੋਗੁ ਕਮਾਇਓ ।
ਜਿਵੇਂ ਜਲ ਕਮਲ ਅਲੇਪ ਬ੍ਰਹਮ ਅੰਤਰ ਲਿਵ ਲਾਇਅਓ ।
ਨੀਰ ਨ ਪਰਸਤ ਪੰਖ ਪਵੈ ਜਲ ਚਰ ਜਲ ਮਾਹੀ ।
ਮਾਯਾ ਲਗਤ ਨ ਲੇਪ ਤੈਸ ਹਰਿ ਧਿਆਨ ਲਗਾਹੀ ।
ਸਰਬਾਦਿ ਆਦਿ ਨਾਨਕ ਗੁਰੂ ਗੁਨ ਗੰਭੀਰ ਗਉਹਰ ਗੁਨੀ
ਜਨ ਏਕ ਰਸਨ ਕਿਵ ਕਹਿ ਸਕੈ ਬਡ ਤੇ ਬਡ ਪੂਰਣ ਮੁਨੀ ॥੨॥

[**ਅਰਥ** : ਬਾਬਾ ਨਾਨਕ ਜੋ ਆਦਿ ਗੁਰੂ ਹੈ ਉਹ (ਅਸਲ ਵਿਚ) ਆਦਿ ਪੁਰਖ ਪ੍ਰਭੂ ਹੀ ਹੈ ।

(ਉਹ) ਹਰੀ ਦੇ ਸੇਵਕਾਂ ਵਿਚ ਸਭਨਾਂ ਤੋਂ ਉੱਤਮ ਸਭ ਦਾ ਸਿਰਤਾਜ ਹੈ, ਗੁਰੂ ਦਾ ਬੜਾ ਮਹਾਤਮ ਹੈ ।

(ਉਹ) ਪਾਰਬ੍ਰਹਮ ਦਾ ਆਪਣਾ ਰੂਪ ਹੈ ਅਤੇ ਪਰਮ ਪਰਮੇਸ਼ਵਰ ਹੋ ਕੇ (ਜਗਤ ਦਾ) ਸੁਆਮੀ ਹੈ ।

(ਉਹ) ਕ੍ਰਿਪਾ ਦਾ ਸਮੁੰਦਰ ਆਪ ਕਰਨ ਕਾਰਨ ਕਰਤਾਰ ਹੁੰਦਿਆਂ ਭੀ ਨਿਹ-ਕਾਮੀ (ਇੱਛਾ ਤੋਂ ਰਹਿਤ ਹੈ) ।

ਗੁਰੂ ਸਦਾ ਜੁਗੋ ਜੁਗ ਅਤੇ ਆਦਿ ਅੰਤ ਤੋਂ (ਕਾਇਮ ਦਾਇਮ) ਹੈ ।
ਆਦਿ ਜੁਗਾਦਿ ਤੋਂ ਇਹ ਗੱਲ ਪ੍ਰਮਾਣੀਕ ਹੈ ।
ਕਿ ਗੁਰੂ ਸਤਿਪੁਰਖ ਹੈ ਤੇ ਸਭ ਤੋਂ ਵੱਡਾ ਹੈ ।
ਜੁਗੁ ਜੁਗ ਉਸਦੇ ਨਾਮ ਦਾ ਬਖਾਨ ਹੁੰਦਾ ਆਇਆ ਹੈ ॥੧॥

ਤ੍ਰੇਤੇ ਵਿਚ ਜਗਤ ਦਾ ਰਾਜਾ ਜਨਕ ਹੋਇਆ ਜਿਸਨੇ ਜੋਗ ਕਮਾਇਆ ।

ਜਿਵੇਂ ਪਾਣੀ ਵਿਚ ਕਮਲ ਬੇਲਾਗ ਰਹਿੰਦਾ ਹੈ ਉਹ ਜਗਤ ਵਿਚ ਬੇਲਾਗ ਰਿਹਾ ਤੇ ਬ੍ਰਹਮ ਨਾਲ ਲਿਵ ਜੋੜਾਂ ।

ਜਲ ਉੱਤੇ ਵੱਸਣ ਵਾਲੇ ਪੰਖੀ ਜੇਕਰ ਪਾਣੀ ਵਿਚ ਚਲੇ ਭੀ ਜਾਣ ਤਾਂ ਉਨ੍ਹਾਂ ਦੇ ਪੰਖ ਨਹੀਂ ਭਿੱਜਦੇ ।

ਜਿਹੜੇ ਹਰੀ ਵਿਚ ਧਿਆਨ ਲਗਾਉਂਦੇ ਹਨ ਉਨ੍ਹਾਂ ਨੂੰ ਮਾਇਆ ਦਾ ਲੇਪ ਨਹੀਂ ਲਗਦਾ ।

ਸਭਨਾਂ ਦੇ ਅਗੇਰੇ ਗੁਰੂ ਨਾਨਕ ਜੀ ਹਨ ਉਨ੍ਹਾਂ ਦੇ ਗੁਣ ਗੰਭੀਰ ਹਨ ਤੇ ਮੋਤੀਆਂ ਸਮਾਨ ਦੁਰਲੱਭ ਹਨ ।

ਸੇਵਕ ਦੇ ਪਾਸ ਜੀਭ ਇਕ ਹੈ ਐਸੇ ਵੱਡੇ ਤੋਂ ਵੱਡੇ ਪੂਰਨ ਮੁਨੀ ਦੀ ਮਹਿਮਾ ਕਿਵੇਂ ਕਹਿ ਸਕਦਾ ਹਾਂ ॥੨॥]

## ਛਿਨਵੈ ਕੋਟਿ ਉਧਾਰੀ

ਤ੍ਰੇਤੇ ਜਨਕ ਜੁ ਭਇਓ ਛਿਨਵੈ ਕੋਟਿ ਉਧਾਰੀ ।
ਨਰਕਹੁ ਕਾਢੇ ਜਾਇ ਘਟੀ ਦੈ ਭਜਨ ਮੁਰਾਰੀ ।
ਕਲਜੁਗਿ ਲੈ ਅਵਤਾਰ ਸਿਖ ਕਰ ਚਰਨ ਲਗਾਏ ।
ਕੀਨੋ ਪਰਉਪਕਾਰ ਧਰਮ ਉਪਦੇਸ ਦ੍ਰਿੜਾਏ ।
ਗੁਰ ਜਾਗਾ ਧਰਮ ਬੰਧਾਈਆਂ ਕਲ ਕੀਰਤਿ ਪਰਗਟ ਕਰੀ ।
ਪ੍ਰਭੁ ਧੰਨ ਧੰਨ ਨਾਨਕ ਗੁਰੂ ਪਰ ਤੇ ਪਰ ਪਰਮਾਪਰੀ ॥੩॥
ਸਤਿ ਸੱਤਿ ਗੁਰਦੇਵ ਸੱਤਿ ਸੱਤੇ ਸਤਿ ਭਨਿਯੈ ।
ਮਹਮਾ ਮਹਾਂ ਅਪਾਰ ਕਹਾਂ ਲਓ ਸੇਵਕ ਗਨਿਯੈ ।
ਸੇਵਕ ਰਸਨਾ ਏਕ ਸ੍ਰੀ ਗੁਰ ਸੋਭਾ ਭਾਰੀ ।
ਕਹਿ ਲਓ ਕਹਓ ਉਚਾਰ ਲਹਉ ਕਛੁ ਵਾਰ ਨ ਪਾਰੀ ।
ਪ੍ਰਭ ਆਪ ਨਰਾਇਨ ਤਨ ਧਰੇ ਗੁਰ ਨਾਨਕ ਨਰਵਰ ਵਰੀ ।
ਮੁਹਿ ਰਚਨਾ ਕਹ ਲਉ ਕਹਉ ਪਰ ਤੇ ਪਰ ਪਰਮਾਪਰੀ ॥੪॥
ਗਯਾਨ ਸੁਗੰਧ ਲਗਾਇ ਪਰੇਤਹੁ ਦੇਵ ਕਰਾਏ ।
ਪਾਰਸ ਤੇ ਗੁਨ ਅਧਿਕ ਕਰਹਿ ਜਨ ਆਪ ਸਮਾਏ ।
ਪਸੁ ਜੜਤਾ ਗੁਰ ਨਹਿ ਗਹੈ ਗੁਨੈ ਸਿੰਧ ਅਵਗੁਨ ਹਰੀ ।
ਜਨ ਕੁਸ਼ਲ ਦਾਸ ਜਸੁ ਕਹ ਕਹੈ ਪਰ ਤੇ ਪਰ ਪਰਮਾਪਰੀ ॥੫॥

[ਅਰਥ : ਤ੍ਰੇਤੇ ਵਿਚ ਜਨਕ ਜਦ ਹੋਇਆ ਤਾਂ ਉਸਨੇ ਛਿਆਨਵੇਂ ਕੋਟਿ ਪਾਪੀ ਨਰਕ 'ਚੋਂ ਕਢਾਏ ।

ਅਪਣਾ ਇਕ ਘੜੀ ਦਾ, ਪ੍ਰਭੂ ਦੇ ਭਜਨ ਦਾ, ਫਲ ਕੁਰਬਾਨ ਕਰਕੇ ਆਪ ਜਾ ਕੇ ਨਰਕੋਂ ਕਢਾ ਲਏ ।

ਕਲਜੁਗ ਵਿਚ ਅਵਤਾਰ ਲੈ ਕੇ ਉਨ੍ਹਾਂ ਹੀ ਲੋਕਾਂ ਨੂੰ ਸਿੱਖ ਬਣਾ ਕੇ ਚਰਨੀਂ ਲਾਇਆ ।

ਪਰ ਉਪਕਾਰ ਕੀਤਾ ਤੇ ਧਰਮ ਦਾ ਉਪਦੇਸ਼ ਪੱਕਾ ਕਰਾਇਆ ।

ਗੁਰੂ ਨੇ ਧਰਮ ਅਸਥਾਨ ਕਾਇਮ ਕਰਾ ਕੇ ਕਲਜੁਗ ਵਿਚ ਪ੍ਰਭੂ ਦੀ ਮਹਿਮਾ ਪ੍ਰਗਟ ਕੀਤੀ।

ਗੁਰੂ ਨਾਨਕ ਪ੍ਰਭੂ ਧੰਨ ਹਨ, ਪਰੇ ਤੋਂ ਪਰੇ ਪਰਮ ਤੋਂ ਭੀ ਪਰੇ ਉਨ੍ਹਾਂ ਦੀ ਮਹਿਮਾ ਹੈ ॥੩॥

ਉਹ ਗੁਰਦੇਵ ਸਤਿ (ਸੱਚੇ) ਹਨ, ਸੱਤਿ ਸੱਤਿ ਦਾ ਹੀ ਬਖਾਨ ਕਰਦੇ ਹਨ।

ਉਨ੍ਹਾਂ ਦੀ ਮਹਿਮਾ ਅਪਾਰ ਭੀ ਹੈ ਤੇ ਮਹਾਨ ਭੀ, ਸੇਵਕ ਕਿਥੋਂ ਤਕ ਗਿਣਾਵੇ।

ਸੇਵਕ ਦੀ ਜੀਭ ਇਕ ਹੈ, ਪ੍ਰਭੂ ਦੀ ਮਹਿਮਾ ਬੇਅੰਤ ਹੈ।

ਕਿਥੇ ਤਕ ਕਹਿੰਦਾ ਜਾਵਾਂ ਮੈਨੂੰ ਕੁਝ ਵਾਰ ਪਾਰ ਨਹੀਂ ਲਭਦਾ।

ਪ੍ਰਭੂ ਨਾਰਾਇਣ ਨੇ ਆਪ ਤਨ ਧਾਰਿਆ ਹੈ ਤੇ ਗੁਰੂ ਨਾਨਕ ਦੇ ਰੂਪ ਵਿਚ ਨਰ ਦੇਹ ਧਾਰੀ ਹੈ।

ਮੈਥੋਂ ਤਾਂ ਉਸ ਮਹਿਮਾ ਦਾ ਰੰਚਕ ਭਰ ਭੀ ਕਹਿ ਨਹੀਂ ਹੁੰਦਾ, ਕਿੱਥੇ ਤਕ ਕਹਾਂ ਉਹ ਤਾਂ ਪਰੇ ਤੋਂ ਪਰੇ ਪਰਮ ਤੋਂ ਪਰੇ ਉਨ੍ਹਾਂ ਦੀ ਮਹਿਮਾ ਹੈ ॥੪॥

ਗਿਆਨ ਦੀ ਸੁਗੰਧਿ ਲਗਾ ਕੇ (ਪ੍ਰਭੂ ਨੇ) ਪ੍ਰੇਤਾਂ ਤੋਂ ਦੇਵਤੇ ਬਣਾ ਦਿੱਤੇ ਹਨ।

ਪਾਰਸ ਤੋਂ ਉਨ੍ਹਾਂ ਵਿਚ ਗੁਣ ਇਹ ਵਧੇਰੇ ਹੈ ਕਿ ਉਹ ਸੇਵਕ ਨੂੰ ਆਪਣੇ ਵਰਗਾ ਕਰ ਦਿੰਦੇ ਹਨ।

ਪਸ਼ੂ ਦੀ ਜੜਤਾ ਨੂੰ ਗੁਰੂ ਨਹੀਂ ਗ੍ਰਹਿਣ ਕਰਦਾ (ਭੁਲਾ ਦਿੰਦਾ ਏ) ਉਹ ਤਾਂ ਗੁਣਾਂ ਦਾ ਸਾਗਰ ਤੇ ਅਵਗਣਾਂ ਦਾ ਦੂਰ ਕਰਨ ਵਾਲਾ ਹੈ।

ਕੁਸ਼ਲ ਦਾਸ ਸੇਵਕ ਉਸ ਦਾ ਜਸ ਕੀ ਕਹੇ ਜਿਸ ਦੀ ਮਹਿਮਾ ਪਰੇ ਤੋਂ ਪਰੇ ਤੇ ਪਰਮ ਤੋਂ ਭੀ ਪਰੇ ਹੈ ॥੫॥]

## ਸਤਿਗੁਰ ਗੁਨ ਕਰ ਪੂਰਿ

ਦਿਨ ਮਣ ਕੋ ਤਪ ਤੇਜੁ ਗਿਆਨੁ ਗੁਰ ਤਪਤ ਮਿਟਾਵੈ।
ਪੂਰਨ ਸਸਿ ਗੁਰ ਜੋਤਿ ਸਾਂਤਿ ਗੁਰ ਕਲੁਖ ਨ ਲਾਵੈ।
ਸਤਿਗੁਰ ਗੁਨ ਕਰ ਪੂਰਿ ਰਤਨ ਭਰਪੂਰ ਰਤਨਾਗਰ।
ਨਿਧ ਜਿਵ ਗੁਰੈ ਅਗਾਧ ਸ਼ਿਸ਼ਟ ਗੁਰ ਖੰਡਉ ਸਾਗਰ।
ਜਨ ਕੁਸ਼ਲਦਾਸ ਇਕ ਰਸਨ ਤੇ ਕਿਯਾ ਕਹਿ ਗੁਨ ਮੁਖ ਤੇ ਹਰੀ।
ਗੁਰ ਨਾਨਕ ਜਸੁ ਕਯਾ ਕਹਉ ਪਰ ਤੇ ਪਰ ਪਰਮਾਪਰੀ ॥੬॥
ਮਤਿ ਜਿਵਿ ਮੇਰੁ ਅਡੋਲ ਗੁਨਨ ਭਾਰੀ ਭਰਪੂਰਉ।
ਜੜ ਕੋ ਰੂਪ ਸੁਮੇਰੁ ਗੁਰੂ ਚੇਤਨ ਪਰਪੂਰਉ।
ਹਰਿ ਸਮਾਨ ਗੁਰਦੇਵ ਗਢਨ ਭੰਜਨ ਤੇ ਨਯਾਰਉ।
ਗੁਰ ਨਿਰਮਲ ਨਿਰਵੈਰ ਪਰਨ ਪੂਰਨ ਕਰਤਾਰਉ।
ਗੁਰੂ ਸਤ ਸਰੂਪ ਸੂਰਉ ਸਰਨ ਸੇਵਕ ਸਦਾ ਸਹਾਇ ਹੈ।
ਜਨ ਕਸ਼ਲਦਾਸ ਬੰਦਨੁ ਕਹੈ ਗੁਰ ਨਾਨਕ ਜਸ ਗਾਇ ਹੈ ॥੭॥

ਜੈ ਜੈ ਜੈ ਗੁਰਦੇਵ ਜਗਤ ਜੈਕਾਰ ਕਰਾਯੋ ।
ਰਵਿ ਸੁਤ ਤਲਬ ਮਿਟਾਇ ਜਨੈ ਹਰਿ ਨਾਮ ਜਪਾਯੋ।
ਜਨ ਕੋ ਕਰੋ ਖਲਾਸੁ ਸਰਬ ਬੰਧਨ ਗੁਰ ਕਾਟਉ ।
ਤ੍ਰਿਸਨਾ ਅਗਨਿ ਨਿਵਾਰ ਕਾਮ ਅਰੁ ਕਰੋਧਹਿ ਹਾਟਉ ।
ਲੋਭ ਮੋਹੁ ਹੰਤਾ ਮਮ ਕਟਹੁ ਜਨ ਕਰੁਨਾ ਸਤਿਗੁਰ ਕਰਹੁ ।
ਪ੍ਰਭ ਜੈ ਜੈ ਜੈ ਨਾਨਕ ਗੁਰੂ ਭਗਤ ਦਾਨੁ ਦੈ ਭੈ ਹਰਹੁ ॥੪॥

[ਅਰਥ : ਗੁਰੂ ਦਾ ਤਪ ਤੇਜ ਸੂਰਜ ਸਮਾਨ ਹੈ ਅਤੇ ਉਸਦਾ ਗਿਆਨ ਤਪਤ ਨੂੰ ਮਿਟਾਉਂਦਾ ਹੈ ।

ਗੁਰੂ ਦੀ ਜੋਤਿ ਪੂਰੇ ਚੰਦ ਵਰਗੀ ਹੈ, ਗੁਰੂ ਦੀ ਸ਼ਾਂਤਿ ਨੂੰ ਕੋਈ ਦਾਗ ਨਹੀਂ ਲੱਗਦਾ ।

ਗੁਰੂ ਗੁਣਾਂ ਦਾ ਭਰਿਆ ਹੈ, ਉਹ ਰਤਨਾਂ ਦੀ ਭਰੀ ਪੂਰੀ ਖਾਨ ਹੈ ।

ਨਿਧੀਆਂ ਸਭ ਸੀਮਿਤ ਹਨ ਗੁਰੂ ਅਗਾਧ ਹੈ, ਗੁਰੂ ਮਿੱਠਾ ਹੈ ਅਤੇ ਸਾਗਰ ਸਭ ਖਾਰੇ ਹਨ ।

ਸੇਵਕ ਕੁਸ਼ਲ ਕੀ ਕਹਿ ਕੇ ਉਸਦੇ ਗੁਣ ਕਹਿ ਸਕੇ ਉਸਦੇ ਤਾਂ ਮੂੰਹ ਵਿੱਚ ਇੱਕੋ ਜੀਭ ਹੈ।

ਗੁਰੂ ਨਾਨਕ ਦਾ ਜਸ ਕੀ ਕਹਾਂ ਉਹ ਤਾਂ ਪਰੇ ਤੋਂ ਪਰੇ ਪਰਮ ਤੋਂ ਭੀ ਪਰੇ ਤਕ ਪਸਰਿਆ ਹੈ ॥੬॥

ਗੁਰੂ ਦੀ ਮਤਿ ਸੁਮੇਰੂ ਵਾਂਗ ਅਡੋਲ ਹੈ ਅਤੇ ਉਹ ਭਾਰੀ ਗੁਣਾਂ ਨਾਲ ਭਰਪੂਰ ਹੈ ।

ਸੁਮੇਰੁ ਜੜ੍ਹ ਰੂਪ ਹੈ, ਗੁਰੂ ਚੇਤਨਤਾ ਨਾਲ ਭਰਿਆ ਪੁਰਿਆ ਹੈ ।

ਗੁਰਦੇਵ ਵਿਸ਼ਨੂੰ ਵਾਂਗ ਘੜਣ ਭੰਨਣ ਤੋਂ ਨਿਆਰਾ ਹੈ (ਅਰਥਾਤ ਬਣਦਾ ਮਿਟਦਾ ਨਹੀਂ) ।

ਗੁਰੂ ਸੱਚ ਦਾ ਸਰੂਪ ਹੈ, ਸੂਰਮਾ ਹੈ, ਸ਼ਰਨਾਗਤ ਨੂੰ ਰੱਖਣ ਵਾਲਾ ਹੈ, ਸੇਵਕ ਦੀ ਸਦੀਵ ਸਹਾਇਤਾ ਕਰਦਾ ਹੈ ।

ਸੇਵਕ ਕੁਸ਼ਲਦਾਸ ਬੰਦਨਾ ਕਰਦਾ ਹੋਇਆ, ਗੁਰੂ ਨਾਨਕ ਦਾ ਜਸ ਗਾਉਂਦਾ ਹੈ ॥੭॥

ਗੁਰੁਦੇਵ ਦੀ ਜੈ-ਜੈਕਾਰ ਹੈ, ਜਗਤ ਵਿਚ ਜੈ-ਕਾਰ ਕਰਾਉਂਦਾ ਹੈ ।

ਸੂਰਜ ਦੇ ਪੁੱਤਰ (ਜਮ) ਦੀ ਤਲਬ ਮਿਟਾ ਕੇ ਸੇਵਕਾਂ ਨੂੰ ਹਰਿਨਾਮ ਦਾ ਜਾਪ ਜਪਾਉਂਦਾ ਹੈ ।

ਸੇਵਕ ਨੂੰ ਖੁਲਾਸਾ ਕਰਦਾ ਹੈ ਉਸਦੇ ਸਾਰੇ ਬੰਧਨ ਕੱਟ ਦਿੰਦਾ ਹੈ ।

ਤ੍ਰਿਸ਼ਨਾ ਦੀ ਅੱਗ ਬੁਝਾ ਕੇ, ਕਾਮ ਤੇ ਕ੍ਰੋਧ ਤੋਂ ਹਟਾ ਦਿੰਦਾ ਹੈ ।

ਮੇਰਾ ਲੋਭ ਮੋਹ ਤੇ ਅਹੰ ਕਟ ਦਿਉ, ਹੇ ਸਤਿਗੁਰੂ ਜੀ ! ਸੇਵਕ ਤੇ ਮਿਹਰ ਦੀ ਨਜ਼ਰ ਕਰੋ ।

ਹੇ ਗੁਰੂ ਨਾਨਕ ਪ੍ਰਭੂ ਜੀ ! ਆਪ ਦੀ ਜੈ ਜੈ-ਕਾਰ ਹੋਵੇ ਭਗਤੀ ਦਾ ਦਾਨ ਦੇ ਕੇ ਭੈ ਦੂਰ ਕਰੋ ॥੮॥]

## ਗੁਰ ਨਾਨਕ ਪੂਰਨ ਗੁਰੂ

ਕਰੀ ਭਗਤਿ ਅੰਬ੍ਰੀਕ ਜਿਵੈ ਨਾਰਦ ਗੁਨ ਆਇਅਓ ।
ਧ੍ਰੂਇ ਭਗਤ ਪ੍ਰਹਿਲਾਦ ਜਿਵੈ ਗੁਰ ਹਰਿ ਲਿਵ ਲਾਇਅਓ ।
ਸਨਕਾਦਕ ਬ੍ਰਹਮਾਦ ਜਨਕ ਜਸ ਪੂਰਨ ਜਾਪੈ ।
ਸੁਕ ਅਰੁ ਬੇਦ ਬਿਆਸ ਭਗਤਿ ਕਪਲਾਦਿ ਧਰਾਪੈ ।
ਜਨ ਸਕਲ ਭਗਤਿ ਜਿਵ ਜਸ ਜਪਿਓ ਗੁਰ ਨਾਨਕ ਪੂਰਨ ਗੁਰੂ ।
ਜਨੁ ਕੁਸ਼ਲ ਦਾਸੁ ਜਾਪਤੁ ਸਦਾ ਜੈ ਜੈ ਜੈ ਜੈ ਸਤਿਗੁਰੂ ॥੯॥
ਅਰਜਨ ਅਰ ਅਕ੍ਰੂਰ ਭਗਤਿ ਊਧਵ ਲਿਵ ਲਾਈ ।
ਆਨੰਦ ਕਬੀਰ ਨਾਮਦੇਵ ਮਹਿਮਾ ਗਾਈ ।
ਜਨ ਰਵਿਦਾਸ ਜੈ ਦੇਵ ਤਿਲੋਚਨ ਜਿਉਂ ਜਸ ਜੰਪੈ ।
ਬੇਣਿ ਸਧਨ ਅਰੁ ਸੈਨ ਭਗਤਿ ਪੀਪੈ ਰਸ ਅੰਪੈ ।
ਜਨ ਸੂਰਦਾਸ ਧੰਨਾ ਭਗਤਿ ਭੀਖਨ ਦਾਦੂ ਜਸੁ ਜੰਪੈ ॥
ਗੁਰ ਧੰਨੁ ਧੰਨੁ ਨਾਨਕ ਗੁਰੂ ਹਰਿ ਜਸ ਨਿਤ ਰਸਨਾ ਰੰਪੈ ॥੧੦॥

[**ਅਰਥ** : ਜਿਸ ਤਰ੍ਹਾਂ ਅੰਬ੍ਰੀਕ ਨੇ ਭਗਤੀ ਕਰੀ ਹੈ ਜਿਸ ਤਰ੍ਹਾਂ ਨਾਰਦ ਨੇ ਗੁਣ ਗਾਏ ਹਨ ।

ਧ੍ਰੂ ਭਗਤ ਨੇ ਅਤੇ ਪ੍ਰਹਿਲਾਦ ਨੇ ਜਿਵੇਂ ਗੁਰੂ ਅਤੇ ਹਰਿ ਨਾਲ ਲਿਵ ਲਾਈ ਹੈ ।

ਸਨਕ ਸਨੰਦਨ ਆਦਿ ਮੁਨੀਆਂ ਨੇ ਬ੍ਰਹਮਾਦਿਕ ਦੇਵਤਿਆਂ ਨੇ ਅਤੇ ਸਨਕ ਆਦਿ ਰਾਜੇ ਜੋਗੀਆਂ ਨੇ ਪੂਰਨ ਜਸ ਜਾਣਿਆ ਹੈ ।

ਸੁਕਦੇਵ ਅਰੁ ਵੇਦ ਵਿਆਸ ਜੀ ਅਤੇ ਕਪਲ ਰਿਸ਼ੀ ਆਦਿ ਜੀ ਜਿਸ ਭਗਤੀ ਨਾਲ ਸੰਤੁਸ਼ਟ ਹੋਏ ਹਨ ।

ਸਾਰੇ ਭਗਤਾਂ ਸੇਵਕਾਂ ਨੇ ਜਿਵੇਂ ਪੂਰਨ ਗੁਰੂ ਨਾਨਕ ਦਾ ਜਸ ਜਪਿਆ ਹੈ ।

(ਉਵੇਂ ਹੀ ਉਨ੍ਹਾਂ ਦੀ ਰੀਸ ਤੇ) ਸੇਵਕ ਕੁਸ਼ਲਦਾਸ ਭੀ ਸਦਾ ਜਪਦਾ ਹੈ, ਗੁਰੂ ਜੀ ਦੀ ਜੈ ਜੈ-ਕਾਰ ਹੋਵੇ ॥੯॥

ਅਰਜਨ, ਅਕ੍ਰੂਰ, ਊਧਵ ਆਦਿ ਭਗਤਾਂ ਨੇ ਭਗਤਿ ਰਾਹੀਂ ਲਿਵ ਜੋੜੀ ਹੈ ।

ਰਾਮਾਨੰਦ, ਕਬੀਰ ਅਤੇ ਨਾਮਦੇਵ ਆਦਿ ਨੇ ਮਹਿਮਾ ਗਾਈ ਹੈ ।

ਕਿਸ ਪ੍ਰਕਾਰ ਰਵਿਦਾਸ, ਜੈਦੇਵ, ਤ੍ਰਿਲੋਚਨ ਜਸ ਕਰਦੇ ਹਨ ।

ਬੇਣੀ, ਸਧਨਾ, ਸੈਨ ਤੇ ਪੀਪਾ ਭਗਤੀ ਦਾ ਰਸ ਚੱਖਦੇ ਹਨ ।

ਸੇਵਕ ਸੂਰਦਾਸ, ਧੰਨਾ, ਭੀਖਨ, ਦਾਦੂ ਜਿਵੇਂ ਭਗਤੀ ਦਾ ਜਸ ਕਰਦੇ ਹਨ ।

ਗੁਰੂ ਨਾਨਕ ਜੀ ਦੀ ਗੁਰਿਆਈ ਧੰਨ ਧੰਨ ਹੈ ਜਿਸ ਦੀ ਕਿਰਪਾ ਨਾਲ ਮੇਰੀ ਜੀਭ ਸਦਾ ਹਰੀ ਦਾ ਜਸ ਚੱਖਦੀ ਹੈ ॥੧੦॥

## ਗੁਰੂ ਨਾਨਕ ਜਸ ਗਾਈਐ

ਜਸੁ ਜਾਚਉ ਗੁਰਦੇਵ ਦਾਨ ਦੀਜੈ ਕਿਰਪਾਇਨ ।
ਭਗਤਿ ਦਾਨੁ ਜਨ ਦੇਹੁ ਜਪਉ ਨਿਤ ਨਾਮ ਨਰਾਇਨ ।
ਕਾਮ ਕ੍ਰੋਧ ਜਨ ਕਾਟਿ ਲੋਭੁ ਅਰੁ ਮੋਹੁ ਵਿਡਾਰਹੁ ।
ਬਡੋ ਦੁਸ਼ਟ ਅਹੰਕਾਰੁ ਅਹੂ ਮਮ ਸਕਲ ਨਿਵਾਰਹੁ ।
ਪ੍ਰਭੂ ਜਨਮ ਮਰਨ ਜਨ ਕਾਟਹੁ ਆਸਾ ਸਕਲ ਮਿਟਾਈਐ ।
ਜਨ ਕੁਸਲ ਦਾਸ ਇਹ ਦਾਨ ਦੈ ਗੁਰ ਨਾਨਕ ਜਸੁ ਗਾਈਐ ॥੧੧॥
ਆਦਿ ਗੁਰੂ ਪ੍ਰਭੂ ਨਾਨਕ ਦੇਵ ਲੀਏ ਅਵਤਾਰ ਉਧਾਰਨ ਆਏ ।
ਸੇਵਕ ਸਿਖ ਕਰੀ ਗੁਰ ਸੰਗਤਿ ਨਾਮ ਜਪਾਇ ਸੁ ਪਾਰਿ ਪਰਾਏ ।
ਦੀਨ ਦਇਆਲ ਸਦਾ ਕਿਰਪਾਲ ਜਨੇ ਰਛਪਾਲ ਸਦਾ ਸੁਖਦਾਏ ।
ਆਪ ਸਹਾਇ ਕਰੀ ਜਨ ਕੋ ਗੁਰ ਸੇਵਕ ਪਾਇ ਲਗਾਏ ਤਰਾਏ ॥੧੨॥
ਹੇ ਗੁਰਦੇਵ ਸ੍ਰੀ ਗੁਰ ਨਾਨਕ ਸੇਵਕ ਨਾਮ ਸਦਾ ਸੁਖਦਾਈ ।
ਸੇਵਕ ਆਮ ਕਟੇ ਦੁਖ ਜਾਮ ਸੁ ਸੇਵਕ ਆਨ ਨ ਕਾਨ ਮਨਾਈ ।
ਪੂਰਨ ਜੋਤਿ ਜਗੀ ਜਗ ਭੀਤਰਿ ਜਿਯੋ ਰਵਿ ਕੋਟਿ ਅੰਧਾਰ ਨਸਾਈ ।
ਦੀਪ ਜਗਾਇ ਕਯੋ ਜਿਮੁ ਚਾਂਦਨੁ
ਤਿਯੋ ਗੁਰ ਗਿਯਾਨਹਿ ਜੋਤਿ ਜਗਾਈ ॥੧੩॥

[ਅਰਥ : ਹੇ ਗੁਰਦੇਵ ! ਮੈ ਆਪ ਪਾਸੋਂ ਆਪ ਦਾ ਜਸ ਕਰਨ ਦੀ, ਸਮਰਥਾ ਮੰਗਦਾ ਹਾਂ, ਹੇ ਕਿਰਪਾ ਦੇ ਖਜ਼ਾਨੇ ! ਦਾਨ ਦਿਓ ।

ਇਸ ਸੇਵਕ ਨੂੰ ਭਗਤੀ ਦਾ ਦਾਨ ਬਖਸ਼ੋ, ਤਾਂ ਜੋ ਸਦਾ ਨਾਰਾਇਣ ਦਾ ਨਾਮ ਜਪੇ ।

ਸੇਵਕ ਦੇ ਕਾਮ ਕ੍ਰੋਧ ਕੱਟ ਕੇ ਲੋਭ ਤੇ ਮੋਹ ਦੂਰ ਕਰੋ, ਅਹਕਾਰ ਬੜਾ ਦੁਸ਼ਟ ਹੈ, ਮਿਹਰ ਕਰਕੇ, ਮੇਰੇ ਸਾਰੇ ਵੈਰੀ ਨਸ਼ਟ ਕਰ ਦਿਓ ।

ਹੇ ਪ੍ਰਭੂ ਜੀ ! ਸੇਵਕ ਦਾ ਜੰਮਣ-ਮਰਨ ਦਾ ਗੇੜ ਸਾਰਾ ਕੱਟ ਦਿਓ, ਤਾਂ ਜੋ ਆਸ ਦਾ ਟੰਟਾ ਚੁੱਕ ਜਾਏ ।

ਹੇ ਗੁਰੂ ਨਾਨਕ ਜੀ ! ਸੇਵਕ ਕੁਸ਼ਲ ਦਾਸ ਨੂੰ ਇਹ ਦਾਨ ਬਖ਼ਸ਼ੋ ਕਿ ਆਪ ਦਾ ਜਸ ਗਾ ਸਕੇ ॥੧੧॥

ਆਦਿ ਗੁਰੂ ਪ੍ਰਭੂ (ਕਰਤਾਰ) ਜੀ, ਗੁਰੂ ਨਾਨਕ ਦਾ ਅਵਤਾਰ ਧਾਰਨ ਕਰਕੇ, ਜਗਤ ਨੂੰ ਤਾਰਨ ਆਏ ।

ਸੇਵਕਾਂ ਸਿੱਖਾਂ ਦੀ ਗੁਰੂ ਨੇ ਸੰਗਤਿ ਥਾਪ ਦਿੱਤੀ, ਨਾਮ ਜਪਾ ਕੇ ਸਭਨਾਂ ਨੂੰ (ਭਵਸਾਗਰ ਤੋਂ) ਪਾਰ ਲੰਘਾ ਦਿੱਤਾ ।

ਦੀਨ ਉੱਤੇ ਦਿਆਲ ਹੋਣ ਵਾਲੇ ਨੇ, ਸਦਾ ਕ੍ਰਿਪਾਲੂ ਨੇ, ਸੇਵਕਾਂ ਦੀ ਰੱਖਿਆ ਕਰਨ ਵਾਲੇ ਨੇ ਜੋ ਸਦਾ ਸੁਖ ਦੇਣ ਵਾਲਾ ਹੈ ।

ਸੇਵਕਾਂ ਦੀ ਆਪ ਸਹਾਇਤਾ ਕੀਤੀ ਹੈ, ਗੁਰੂ ਨੇ ਸੇਵਕਾਂ ਨੂੰ ਚਰਨੀਂ ਲਾ ਕੇ ਤਾਰ ਦਿੱਤਾ ਹੈ ॥੧੨॥

ਹੇ ਗੁਰਦੇਵ ਗਰੂ ਨਾਨਕ ਜੀ ! ਤੁਸੀਂ ਸਦਾ ਸੇਵਕਾਂ ਦੀ ਓਟ ਹੋ ਅਤੇ ਸੁਖ ਦੇਣ ਵਾਲੇ ਹੋ ।

ਸੇਵਕ ਹਰ ਕੋਈ ਹੋ ਸਕਦਾ ਹੈ (ਆਮ ਤੋਂ ਆਮ ਆਦਮੀ ਭੀ), ਦੁੱਖਾਂ ਦੇ ਦਿਨ ਕਟ ਗਏ ਹਨ, ਸੇਵਕ ਕਿਸੇ ਹੋਰ ਦੀ ਕਾਣ (ਆਪ ਤੋਂ ਬਿਨਾਂ) ਨਹੀਂ ਮੰਨਦਾ ।

ਸੰਸਾਰ ਵਿਚ ਪੂਰਨ ਜੋਤਿ ਜਗ ਪਈ ਹੈ ਜਿਵੇਂ ਸੂਰਜ ਨੂੰ ਵੇਖਦਿਆਂ ਕਰੋੜਾਂ ਹਨੇਰੇ ਨੱਸ ਜਾਂਦੇ ਹਨ ।

ਜਿਸ ਤਰ੍ਹਾਂ ਕੋਈ ਦੀਵਾ ਜਗਾ ਕੇ ਚਾਨਣਾ ਕਰ ਦੇਵੇ, ਇਸ ਤਰ੍ਹਾਂ ਗੁਰੂ ਨੇ ਗਿਆਨ ਦੀ ਜੋਤਿ ਜਗਾ ਦਿੱਤੀ ਹੈ ॥੧੩॥]

## ਭਈ ਜਮ ਛੋਟ

ਗਿਯਾਨ ਸੁਜੋਤਿ ਜਗੀ ਜਗ ਭੀਤਰਿ ਬਾਕ ਗਿਰੰਥ ਕਹੇ ਗੁਰ ਭਾਰੀ ।
ਮਾਨ ਲੀਏ ਜਿਨ ਬਾਕ ਸਿਰੀ ਗੁਰ ਪਾਰਿ ਪਰੇ ਭਵ ਸਿੰਧ ਅਪਾਰੀ ।
ਬਾਕ ਗੁਰੂ ਸੁ ਲਈ ਜਿਨ ਓਟ ਭਈ ਜਮ ਛੋਟਿ ਸੁ ਪਾਰਿ ਉਤਾਰੀ ।
ਓਟ ਲਈ ਅਘ ਕੋਟ ਕਟੇ ਜਨ ਚਾਰ ਜਹਾਜ ਭਏ ਭਵ ਪਾਰੀ ॥੧੪॥
ਬਾਕ ਗਿਰੰਥ ਜਹਾਜ ਭਏ ਗੁਰ ਨਾਉ ਭਵੇ ਨਿਧਿ ਪਾਰਿ ਪਰਾਏ ।
ਪੰਥ ਭੈਯਾਨ ਕਟਿਯੋ ਜਮ ਕੋ ਤਿਨ ਜੋ ਨਰ ਪੰਥ ਸਿਰੀ ਗੁਰ ਆਏ ।
ਧਾਰਿ ਦਯਾ ਸਿਰ ਹਾਥੁ ਧਰਿਯੋ ਗੁਰ ਨਾਮ ਲਗਾਇ ਸੁਪਾਰਿ ਲੰਘਾਏ ।
ਕੈ ਉਪਕਾਰ ਬਡੇ ਗੁਰ ਦੇਵਹਿ ਸੇਵਕ ਆਧਿ ਬਿਆਧਿ ਕਟਾਏ ॥੧੬॥
ਆਠ ਦਿਸਾਨ ਫਿਰੇ ਗੁਰ ਪੂਰਨ ਲੋਗ ਤਰਾਵਣ ਕੇ ਹਿਤ ਭਾਈ ।
ਠਾਗੁ ਸੁ ਚੋਰ ਬਡੇ ਅਘ ਘੋਰ ਸੁ ਪਾਪ ਛਡਾਇ ਲੀਏ ਮਗ ਪਾਈ ।
ਨਾਮੁ ਜਪਾਇ ਮੁਨਾਫਕ ਦੇਸ ਮੈ ਕਾਢਿ ਅੰਗਾਰ ਦਏ ਦਿਖਰਾਈ ।
ਰਾਛਸ ਸਿਖ ਕੀਏ ਗੁਰਦੇਵ ਸੁ ਭੂਤ ਪ੍ਰੇਤ ਪਿਸਾਚ ਤਰਾਈ ॥੫॥

[**ਅਰਥ** : ਗਿਆਨ ਦੀ ਜੋਤ ਸੰਸਾਰ ਵਿਚ ਜਗ ਪਈ, ਗੁਰੂ ਜੀ ਨੇ ਵਾਕ-ਬਾਣੀ ਦੇ ਭਾਰੀ ਗ੍ਰੰਥ ਉਚਾਰ ਦਿੱਤੇ ।

ਜਿਨ੍ਹਾਂ ਨੇ ਗੁਰੂ ਦੇ ਵਾਕ ਦੀ ਓਟ ਲੈ ਲਈ, ਉਨ੍ਹਾਂ ਨੂੰ ਜਮ ਤੋਂ ਛੋਟ ਮਿਲ ਗਈ ਅਤੇ ਉਹ ਪਾਰ ਉਤਰ ਗਏ ।

ਗੁਰੂ ਦੇ ਬਚਨਾ ਦੀ ਓਟ ਲਿਆਂ ਕਰੋੜਾਂ ਪਾਪ ਕਟ ਗਏ, ਸੇਵਕ, ਨਾਮ ਦੇ ਜਹਾਜ਼ ਚਾੜ੍ਹ ਕੇ, ਭਾਵ-ਸਾਗਰ ਤੋਂ ਪਾਰ ਕਰ ਦਿੱਤੇ ।੧੪॥

ਜਿਨ੍ਹਾਂ ਨੂੰ, ਗੁਰੂ ਦੇ ਨਾਮ ਨੇ, ਭਵਸਾਗਰ ਤੋਂ ਪਾਰ ਲਗਾ ਦਿੱਤਾ, ਉਨ੍ਹਾਂ ਲਈ ਵਾਕ-ਗ੍ਰੰਥ ਜਹਾਜ਼ ਬਣ ਗਏ ।

ਜੋ ਸ੍ਰੀ ਗੁਰੂ ਜੀ ਦੇ ਪੰਥ ਵਿਚ ਆ ਗਏ, ਉਨ੍ਹਾਂ ਦਾ, ਜਮ ਦਾ, ਭਿਆਨਕ ਪੰਧ ਕਟ ਗਿਆ।

ਦਇਆ ਧਾਰ ਕੇ ਗੁਰੂ ਜੀ ਨੇ, ਸਿਰ ਉੱਤੇ ਹੱਥ ਧਰਿਆ ਅਤੇ ਨਾਮ ਦੀ ਰਾਹ ਉੱਤੇ ਲਾ ਕੇ ਪਾਰ ਲੰਘਾ ਦਿੱਤਾ।

ਗੁਰੂ ਜੀ ਨੇ ਬੜਾ ਉਪਕਾਰ ਕਰਕੇ ਸੇਵਕਾਂ ਦੇ ਦੁਖ ਰੋਗ ਕੱਟ ਦਿੱਤੇ ॥੪॥੧੫॥

ਭਾਈਓ ! ਪੂਰੇ ਗੁਰੂ ਜੀ ਲੋਕਾਂ ਨੂੰ ਤਾਰਨ ਵਾਸਤੇ ਅੱਠੇ ਦਿਸ਼ਾਂ ਵਿਚ ਘੁੰਮੇ।

ਬੜੇ ਬੜੇ ਠੱਗ ਚੋਰ, ਬੜੇ ਬੜੇ ਘੋਰ ਪਾਪੀ, ਪਾਪਾਂ ਤੋਂ ਛੁੜਾ ਕੇ ਸਿੱਧੇ ਰਾਹ ਪਾ ਦਿੱਤੇ।

ਮੁਨਾਫ਼ਿਕਾਂ (ਗੁਰੂ ਪੰਥ ਨੂੰ ਨਾ ਮੰਨਣ ਵਾਲਿਆਂ) ਦੇ ਦੇਸ਼ ਵਿਚ, ਉਨ੍ਹਾਂ ਨੂੰ ਅੰਗਿਆਰੇ ਕੱਢ ਕੇ ਦਿਖਾ ਦਿੱਤੇ ਤੇ ਨਾਮ ਜਪਾਇਆ।

ਗੁਰੂ ਦੇਵ ਜੀ ਨੇ ਰਾਛਸਾਂ ਨੂੰ ਸਿੱਖ ਬਣਾਇਆ ਅਤੇ ਭੂਤ ਪ੍ਰੇਤ ਸਰੀਖੇ ਤਾਰ ਦਿੱਤੇ ॥੫॥੧੬॥

## ਬਖ਼ਸ਼ ਲਈ ਗੁਰ ਸੰਗਤਿ

ਤਾਰਿ ਕੈ ਸ੍ਰਿਸਟਿ ਫਿਰੈ ਘਰ ਕੌ ਗੁਰ ਆਇ ਪੁਰੈ ਕਰਤਾਰ ਬਸਾਏ।<br>
ਤੌ ਗੁਰ ਅੰਗਦ ਅੰਗ ਮਿਲਾਇ ਕੈ ਆਪ ਸਮਾਨ ਬਨਾਏ ਦਿਖਾਏ।<br>
ਪੂਰਨੁ ਸ੍ਵਾਂਗ ਸੁ ਤਾਉ ਲਗਾਇਕੈ ਕੁੰਦਨੁ ਕੈ ਗੁਰ ਸੰਗਿ ਰਖਾਏ।<br>
ਫੇਰਿ ਸੁ ਬਖਸ਼ ਲਈ ਗੁਰ ਸੰਗਤਿ ਸੇਵਕ ਕੈ ਹਿਤ ਬਾਚ ਮਨਾਏ ॥੬॥੧੭॥

ਧੰਨ ਸੁ ਧੰਨ ਸਿਰੀ ਗੁਰੂ ਨਾਨਕ ਰੂਪ ਸਰੂਪ ਸੁ ਨਾਮ ਅਧਾਰਾ।<br>
ਆਦਿ ਅਨਾਦਿ ਜੁਗਾਦਿ ਸਦਾ ਸਦ ਸੱਤ ਸਰੂਪ ਸਿਰੀ ਕਰਤਾਰਾ।<br>
ਨਾਮ ਤੇ ਨਾਮ ਸੁ ਜੋਤਿ ਲਈ ਪ੍ਰਭ ਨਾਮ ਕੋ ਆਨ ਕਿਯੋ ਸੁ ਪਸਾਰਾ।<br>
ਨਾਮ ਲਗਾਇ ਕਰੀ ਗੁਰ ਸੰਗਤਿ ਨਾਮ ਸੁ ਭੌ ਨਿਧ ਪਾਰਿ ਉਤਾਰਾ। ॥੭॥੧੮॥

ਸੱਤ ਹਿ ਸੱਤ ਸਿਰੀ ਗੁਰ ਨਾਨਕ ਸੰਗਤਿ ਸੱਤਿ ਕਰੀ ਕਰਤਾਰਾ।<br>
ਸੰਗਤਿ ਸੇਵਕ ਕੇ ਦੁਖ ਕਾਟਤਿ ਦਾਰਿਦ ਮੇਟਿ ਕਰ ਜਨ ਪਾਰਾ।<br>
ਸੂਰਜ ਕੈ ਤਨੁ ਕਾਗਰ ਫਾਟ ਕੈ ਆਪਨ ਕੈ ਜਨ ਰਾਖਨ ਹਾਰਾ।<br>
ਸੱਤ ਹਿ ਸਤਿ ਸਿਰੀ ਗੁਰੂ ਨਾਨਕ ਸਤਿ ਸਰੂਪ ਸਿਰੀ ਕਰਤਾਰਾ ॥੮॥੧੯॥

[ਅਰਥ : ਸ੍ਰਿਸਟੀ ਨੂੰ ਤਾਰ ਕੇ ਘਰ ਵੱਲ ਮੁੜੇ, ਆ ਕੇ (ਗੁਰੂ ਜੀ ਨੇ) ਕਰਤਾਰ ਪੁਰਾ ਵਸਾਇਆ।

ਤਦੋਂ ਗੁਰੂ ਅੰਗਦ ਨੂੰ ਆਪਣੇ ਅੰਗ ਲਾ ਕੇ, ਆਪਣੇ ਜਿਹਾ (ਗੁਰੂ ਪਦਵੀ ਦਾ ਅਧਿਕਾਰੀ) ਕਰ ਦਿਖਾਇਆ।

ਪੂਰਨ ਸ੍ਵਾਂਗਾਂ ਦੇ ਤਾਉ ਲਾ ਲਾ ਕੇ ਸੋਧ ਕੇ ਕੁੰਦਨ ਕਰ ਲਿਆ ਤਾਂ ਆਪਣੇ ਨਾਲ ਰੱਖਿਆ।

ਫੇਰ, ਗੁਰੂ ਨੇ ਸਾਰੀ ਸੰਗਤਿ ਬਖਸ਼ ਲਈ, ਸੇਵਕਾਂ ਦੇ ਹਿਤ ਜਾਣੇ ਅਤੇ ਪੂਰੇ ਕੀਤੇ ॥੬॥੧੭॥

ਧੰਨ ਧੰਨ ਹਨ ਸ੍ਰੀ ਗੁਰੂ ਨਾਨਕ ਜੀ, ਜੋ ਨਾਮ ਦਾ ਹੀ ਸਰੂਪ ਹਨ ਅਤੇ ਨਾਮ ਹੀ ਜਿਨ੍ਹਾਂ ਦੀ ਟੇਕ ਹੈ।

ਆਦਿ ਅਨਾਦਿ, ਜੁਗਾਦਿ, ਸਦਾ ਸੱਤ ਦਾ ਸਰੂਪ, ਜੋ ਸ੍ਰੀ ਕਰਤਾਰ ਜੀ ਹਨ।

ਉਨ੍ਹਾਂ ਨੇ ਨਾਮ ਤੋਂ ਨਾਮ ਦੀ ਜੋਤਿ ਲਈ ਹੈ ਅਤੇ ਪ੍ਰਭੂ ਦੇ ਨਾਮ ਦੀ ਮਹਿਮਾ ਦਾ ਹੀ ਪਸਾਰਾ ਕੀਤਾ ਹੈ।

ਨਾਉਂ ਜਪਣ ਦੀ ਜਾਗ ਲਗਾ ਕੇ, ਗੁਰੂ ਨੇ, ਸੰਗਤ ਦੀ ਥਾਪਨਾ ਕੀਤੀ ਅਤੇ ਨਾਮ ਦੇ ਆਸਰੇ ਭਵਨਿਧਿ ਤੋਂ ਪਾਰ ਉਤਾਰਿਆ ਹੈ ॥੭॥੧੮॥

ਸੱਚ ਹੀ ਸੱਚ ਹਨ ਸ੍ਰੀ ਗੁਰੂ ਨਾਨਕ ਅਤੇ ਆਪ ਨੇ ਕਰਤਾਰ ਦੀ ਸੱਚੀ ਸੰਗਤ ਸਥਾਪਤ ਕੀਤੀ ਹੈ।

ਸੰਗਤ ਤੇ ਸੇਵਕਾਂ ਦੇ ਦੁਖ ਕੱਟਦੇ ਹਨ ਅਤੇ ਦਰਿਦ੍ਰ ਮੇਟ ਕੇ ਸੇਵਕਾਂ ਨੂੰ ਪਾਰ ਲਾਉਂਦੇ ਹਨ।

ਸੂਰਜ ਦੇ ਪੁੱਤ (ਜਮ) ਦੇ ਸਾਰੇ ਕਾਗਜ਼ ਪਾੜ ਦਿੱਤੇ ਹਨ, ਆਪਣੇ ਸੇਵਕਾਂ ਨੂੰ ਆਪ ਰੱਖਣਹਾਰੇ ਹਨ।

ਸੱਚ ਹੀ ਸੱਚ ਹਨ ਸ੍ਰੀ ਗੁਰੂ ਨਾਨਕ ਅਤੇ ਸੱਚ ਦਾ ਸਰੂਪ ਹੀ ਸ੍ਰੀ ਕਰਤਾਰ ਹੈ। ॥੮॥੧੯॥

## ਕਟਿਯੋ ਜਨ ਕਾੜਾ

ਵਾਹੁ ਸੁ ਵਾਹੁ ਗੁਰੂ ਗੁਰ ਨਾਨਕੁ ਦੂਤਨ ਮਾਰ ਕੀਯੋ ਸੁ ਅਖਾੜਾ।
ਕਾਮੁ ਸੁ ਕਾਟਿ ਕਰੋਧੁ ਬਿਦਾਰ ਕੈ ਲੋਭੁ ਸੁ ਮੋਹੁ ਅਹੂ ਮਮ ਝਾੜਾ।
ਸੂਰਜ ਸੂਨ ਕਟੇ ਜਨ ਕੇ ਦੁਖ ਮਾਰਿ ਦਈ ਜਨ ਕੀ ਜਮ ਧਾੜਾ।
ਵਾਹੁ ਸੁ ਵਾਹੁ ਗੁਰੂ ਗੁਰੂ ਨਾਨਕੁ ਨਾਮੁ ਜਪਾਇ ਕਟਿਯੋ ਜਨ ਕਾੜਾ।
॥੭॥੨੦॥

ਏਕ ਘਟੀ ਸੁ ਦਯੋ ਗੁਰ ਨਾਨਕ ਕੋਟਿ ਛਿਆਨਵੇ ਪਾਰਿ ਉਤਾਰੀ।
ਨਾਮ ਉਭੈ ਘਟ ਕਾਜੁ ਦਈ ਪ੍ਰਭੁ ਪਾਇ ਸੁਵਰਗ ਕਰੇ ਉਪਕਾਰੀ।
ਛਾਦਨ ਭੂਖਨਿ ਨੈ ਤਨ ਦੂਖ ਸੁ ਦੇਖ ਦੁਖੀ ਪ੍ਰਭ ਪੈ ਸੁ ਪੁਕਾਰੀ।
ਪ੍ਰਭ ਉਪਕਾਰ ਤੁਰੀ ਇਨ ਕੋ ਹਰਿ ਆਇਸ ਪਾਇ ਧਰੇ ਅਵਤਾਰੀ।
॥੧੦॥੨੧॥

ਸੰਗਤਿ ਕੈ ਸਭ ਪਾਇ ਲਗਾਇ ਕੈ ਨਾਮੁ ਜਪਾਇ ਕਰੇ ਉਪਕਾਰਾ
ਆਪ ਅਨਿਛੱਤ ਇੱਛ ਨਹੀਂ ਗੁਰ ਕੈ ਪਰਸ੍ਵਾਰਥ ਕੋ ਤਨੁ ਧਾਰਾ।
ਸੇਵਕ ਹੇਤ ਭਏ ਗੁਰਦੇਵ ਸੁ ਸੇਵਕ ਕੇ ਦੁਖ ਕਾਰਨ ਹਾਰਾ।

**ਸੇਵਕ ਸੀਸ ਧਰੇ ਗੁਰ ਹਾਥ ਸੁ ਸੇਵਕ ਕੇ ਦੁਖ ਦਾਰਿਦ ਜਾਰਾ।**
**॥੧੧॥੨੨॥**

[ਅਰਥ : ਵਾਹੁ ਵਾਹੁ ਗੁਰੂ ਜੀ ਦੇ, ਗੁਰੂ ਨਾਨਕ ਜੀ ਨੇ, ਦੂਤਾਂ ਨੂੰ ਮਾਰ ਕੇ, ਅਖਾੜਾ ਜਿੱਤ ਲਿਆ।

ਕਾਮ ਨੂੰ ਕੱਟ ਦਿੱਤਾ, ਕ੍ਰੋਧ ਨੂੰ ਹਟਾ ਦਿੱਤਾ, ਲੋਭ ਅਤੇ ਮੋਹ, ਜੋ ਮੇਰੇ ਵੈਰੀ ਸਨ, ਝਾੜ ਦਿੱਤੇ।

ਸੂਰਜ ਦੇ ਪੁੱਤ (ਜਮ) ਵਲੋਂ, ਸੇਵਕਾਂ ਨੂੰ ਜੋ ਦੁਖ ਮਿਲਦੇ ਸਨ ਉਹ ਕੱਟ ਦਿੱਤੇ ਅਤੇ ਸੇਵਕਾਂ ਦੇ ਜਮਾਂ ਦੀ ਧਾੜ ਮਾਰ ਦਿੱਤੀ।

ਵਾਹ ਵਾਹ ਹੈ ਵਾਹ ਹੈ ਗੁਰੂ ਨਾਨਕ ਨੂੰ, ਜਿਨ੍ਹਾਂ ਨੇ ਨਾਮ ਜਪਾ ਕੇ, ਸੇਵਕਾਂ ਦੀਆਂ ਔਕੜਾਂ ਕੱਟ ਦਿਤੀਆਂ ॥੭॥੨੦॥

ਗੁਰੂ ਨੇ, ਨਾਮ-ਸਿਮਰਨ ਦੇ ਪੁੰਨ ਦੀ ਇਕ ਘੜੀ ਦਾ ਫਲ ਦੇ ਕੇ, ਛਿਆਨਵੇਂ ਕਰੋੜ ਪਾਪੀ ਪਾਰ ਉਤਾਰ ਲਏ।

ਦੋ ਘੜੀਆਂ ਦਾ ਫਲ ਦੇ ਕੇ, ਪ੍ਰਭੂ ਨੇ, ਉਨ੍ਹਾਂ ਸਭਨਾਂ ਨੂੰ, ਸੁਰਗਾਂ ਦਾ ਅਧਿਕਾਰੀ ਕਰਾ ਦਿੱਤਾ।

ਸੰਸਾਰ ਵਿਚ, ਉਨ੍ਹਾਂ ਦੇ ਤਨ ਨੂੰ, ਭੁੱਖ ਦਾ ਦੁਖ ਸਹਿੰਦੇ ਵੇਖ ਕੇ, ਪ੍ਰਭੂ ਪਾਸ ਪੁਕਾਰ ਹੋਈ।

ਤਾਂ, ਆਗਿਆ ਹੋਈ, ਕਿ ਆਪ ਹੀ ਅਵਤਾਰ ਧਾਰ ਕੇ ਇਨ੍ਹਾਂ ਉੱਤੇ ਉਪਕਾਰ ਕਰੋ ॥੧੦॥੨੧॥

ਸਭਨਾਂ ਦੀ ਸੰਗਤ ਬਣਾ ਦਿੱਤੀ, ਚਰਨੀਂ ਲਗਾ ਕੇ, ਨਾਮ ਜਪਾ ਕੇ ਉਪਕਾਰ ਕੀਤਾ।

ਗੁਰੂ ਤਾਂ ਆਪ ਅਨਿੱਛਤ ਹਨ, ਕੋਈ ਇੱਛਾ ਨਹੀਂ ਸੀ, ਪਰਸੁਆਰਥ ਲਈ, ਅਵਤਾਰ ਲਿਆ।

ਸੇਵਕਾਂ ਦੇ ਹਿਤ ਕਾਰਜ, ਗੁਰਦੇਵ ਨੇ, ਜੋ ਸੇਵਕਾਂ ਦੇ ਦੁਖ ਕੱਟਣ ਹਾਰਾ ਸੀ, ਅਵਤਾਰ ਲਿਆ।

ਸੇਵਕ ਦੇ ਸਿਰ ਉੱਤੇ ਗੁਰੂ ਨੇ ਹੱਥ ਰੱਖਿਆ ਅਤੇ ਸੇਵਕ ਦੇ ਦੁਖ ਦਲਿੱਦਰ ਟਾਲ ਦਿੱਤੇ ॥੧੧॥੧੨॥

## ਕਟੈ ਦੁਖ ਨਾਮ

**ਸੇਵਕ ਸੰਕਟ ਕਾਟਿ ਕਰੇ ਸੁਖ ਸੇਵਕ ਕੇ ਗੁਰ ਪ੍ਰਾਨ ਅਧਾਰਾ।**
**ਸੇਵਕ ਸੀਸ ਸਿਰੀ ਗੁਰ ਸਾਹਿਬ ਆਨ ਸੁ ਕਾਨ ਕਟੇ ਕਰਤਾਰਾ।**
**ਸੇਵਕ ਸੰਗ ਸਦਾ ਗੁਰ ਸੋਹਤ ਸੇਵਕ ਤੇ ਨਹਿ ਹੋਤ ਨਿਯਾਰਾ।**
**ਸੇਵਕ ਨਾਮ ਜਪੈ ਗੁਰ ਕੋ ਨਿਤ ਨਾਨਕ ਨਾਨਕ ਨਾਮ ਉਚਾਰਾ।**
**॥੧੨॥੨੩॥**

ਨਾਨਕ ਨਾਮ ਕਟੈ ਦੁਖ ਜਾਮੁ ਸੁ ਨਾਨਕ ਨਾਮ ਰਟੋ ਰਸਨਾਈ ।
ਜਾਮ ਸੋ ਕਾਮ ਨ ਕੋ ਤਿਨ ਕੋ ਹਰਿ ਨਾਨਕ ਨਾਮੁ ਰਿਦੈ ਧਰਿ ਗਾਈ ।
ਔ ਭਵ ਭੰਜਨ ਪਾਪਨ ਗੰਜਨ ਨਾਨਕ ਨਾਮ ਜਪੋ ਸੁਖਦਾਈ ।
ਨਾਨਕ ਨਾਮ ਜਪੋ ਨਿਸ ਬਾਸੁਰ ਆਦਿ ਸੁ ਅੰਤਹਿ ਹੋਹਿ ਸਹਾਈ ।
॥੧੩॥੨੪॥

ਨਾਨਕ ਨਾਮ ਅਗੰਮ ਅਗੋਚਰੁ ਪੂਰਨ ਰੂਪ ਉਧਾਰਨ ਹਾਰੋ ।
ਆਪਿ ਅਲੇਪ ਅਭੇਖ ਅਭੰਜਨ ਸੱਤ ਸਰੂਪ ਸੁ ਪ੍ਰਾਨ ਅਧਾਰੋ ।
ਸੇਵਕ ਸਾਮ ਕਟੈ ਦੁਖ ਦਾਰੁਨ ਔ ਜਮ ਕਾਨ ਕਟੇ ਕਰਤਾਰੋ ।
ਨਾਨਕ ਨਾਮ ਨਰਾਨ ਨਰੋਤਮ ਹੈ ਜਗ ਉਤਮ ਹੈ ਸਭ ਨਿਯਾਰੋ ।
॥੧੪॥੨੫॥

[ਅਰਥ : ਸੇਵਕ ਦੇ ਸੰਕਟ ਕੱਟ ਕੇ ਪ੍ਰਭੂ ਸੁਖੀ ਕਰਦਾ ਹੈ ਅਤੇ ਸੇਵਕਾਂ ਦੇ ਪ੍ਰਾਣਾਂ ਦਾ ਆਸਰਾ ਹੈ ।

ਸੇਵਕ ਦੇ ਸਿਰ ਉੱਤੇ ਸ੍ਰੀ ਗੁਰੂ ਸਾਹਿਬ ਦਾ ਹੱਥ ਹੈ, ਹੋਰਨਾਂ ਦੀ ਕਾਣ ਕਰਤਾਰ ਨੇ ਕੱਟ ਦਿੱਤੀ ਹੈ ।

ਗੁਰੂ ਸਦਾ ਸੇਵਕ ਦੇ ਸੰਗ ਸ਼ੋਭਾ ਦਿੰਦਾ ਹੈ, ਸੇਵਕ ਤੋਂ ਕਦੇ ਵੱਖ ਨਹੀਂ ਹੁੰਦਾ ।

ਸੇਵਕ ਗੁਰੂ ਦਾ ਨਾਮ ਜਪਦਾ ਹੈ ਅਤੇ ਨਿਤ ਹੀ ਉਹ ਨਾਨਕ ਨਾਨਕ ਨਾਮ ਉਚਾਰਦਾ ਹੈ ॥੧੩॥੨੩॥

ਨਾਨਕ ਦਾ ਨਾਉਂ ਲੈਣ ਨਾਲ ਦੁਖਾਂ ਦੀ ਰਾਤ ਬੀਤ ਜਾਂਦੀ ਹੈ, ਸੋ ਜ਼ਬਾਨ ਤੋਂ ਨਾਨਕ ਨਾਮ ਰਟੋ ।

ਰਾਤ ਨਾਲ ਉਨ੍ਹਾਂ ਦਾ ਕੋਈ ਵਾਸਤਾ ਨਹੀਂ ਪੈਂਦਾ ਜੋ ਹਿਰਦੇ ਵਿਚ ਧਾਰ ਕੇ ਨਾਨਕ ਦਾ ਨਾਮ ਗਾਉਂਦੇ ਹਨ ।

ਸੰਸਾਰ ਦੇ ਬੰਧਨਾਂ ਨੂੰ ਤੋੜਣ ਅਤੇ ਪਾਪਾਂ ਨੂੰ ਨਸ਼ਟ ਕਰਨ ਵਾਲਾ ਅਤੇ ਸੁਖ ਦੇਣ ਵਾਲਾ ਨਾਨਕ ਨਾਮ ਜਪੋ ।

ਨਾਨਕ ਨਾਮ ਹੀ ਦਿਨ ਰਾਤ ਜਪੋ ਤਾਂ ਜੋ ਆਦਿ ਤੇ ਅੰਤ ਵਿਚ ਸਹਾਈ ਹੋਵੇ
॥ ੧੩ ॥ ੨੪ ॥

ਨਾਨਕ ਨਾਮ ਅਗਮ ਅਤੇ ਅਗੋਚਰ ਹੈ, ਅਤੇ ਪੂਰਨ ਰੂਪ ਵਿਚ ਉਧਾਰ ਕਰਨ ਵਾਲਾ ਹੈ ।

ਆਪ ਅਲੇਖ ਹੈ, ਅਭੇਖ ਹੈ, ਭੰਨਿਆ ਨਹੀਂ ਜਾ ਸਕਦਾ, ਸੱਚ ਦਾ ਸਰੂਪ ਹੈ ਅਤੇ ਪ੍ਰਾਣਾਂ ਦਾ ਆਧਾਰ ਹੈ ।

ਸੇਵਕ ਆਪਦੀ ਓਟ ਵਿਚ ਡਾਢੇ ਦੁਖ ਕੱਟ ਲੈਂਦਾ ਹੈ ਅਤੇ ਕਰਤਾਰ ਜਮ ਦੇ ਕੰਨ ਕੱਟ ਛੱਡਦਾ ਹੈ ।

ਨਾਨਕ ਨਾਮ ਨਰਾਇਣੁ ਦੇ ਰੂਪ ਦਾ ਹੈ, ਨਰਾਂ ਵਿੱਚੋਂ ਉੱਤਮ ਅਤੇ ਜਗਤ ਵਿਚ ਉੱਤਮ ਹੈ, ਉਹ ਸਭ ਤੋਂ ਵੱਖਰਾ ਹੈ । ॥੧੪॥੨੫॥

## ਦੇਤ ਧੀਰਜੁ ਅਧੀਰ ਕੋ

ਨਾਨਕ ਨਿਰਬਾਨ ਕਰਨ ਕਾਰਨ ਅਭੇਵ ਜਾਨ
ਕਰਨਾ ਨਿਧਾਨ ਦਤ ਧੀਰਜੁ ਅਧੀਰ ਕੋ।
ਰਾਮ ਚੰਦ ਰੂਪ ਗੁਰੂ ਨਾਨਕ ਸਰੂਪੁ ਜਾਨ
ਸੇਵਕ ਪਛਾਨ ਦੁਖ ਕਾਟਤ ਸਰੀਰ ਕੋ।
ਕਾਟਤ ਗੁਮਾਨ ਗਰਬ ਮਾਨ ਕੇ ਪਛਾਨ ਪਰ
ਧੀਰਜ ਕੋ ਧਾਮ ਗੁਨੀ ਗੌਹਰ ਗਹੀਰ ਕੋ।
ਨਾਨਕ ਨਿਰਬਾਨ ਗੁਨ ਪੂਰਨ ਨਿਧਾਨ ਜਨ
ਖਾਨਨ ਕੇ ਖਾਨ ਗੁਰ ਮੀਰਨ ਹੂੰ ਮੀਰ ਕੋ।
॥੧੫॥੨੬॥

ਨਾਨਕ ਅਕਾਮ ਧਰਮਧਾਮ ਨਿਸਕਾਮ ਰੂਪ
ਪੂਰਨ ਸਯਾਮ ਸੁਯੰ ਜੋਤਿ ਪ੍ਰਕਾਸ ਕੋ।
ਮੂਨ ਰਿਖ ਈਸ ਜਗਦੀਸ ਇਕ ਬੀਸ ਜਾਨ
ਤਿੰਨ ਤੀਸ ਲੱਛਨੁ ਸੁਤੇਜੁ ਕਿਰਨ ਭਾਸ ਕੋ।
ਪਾਰ ਤੇ ਅਪਾਰ ਪ੍ਰਭੂ ਪਾਰ ਹੂੰ ਨ ਪਾਰਾਵਾਰ
ਪਰ ਤੇ ਪਰੇ ਅਪਾਰ ਸੰਮਤ ਸੁਖ ਰਾਸ ਕੋ।
ਨਾਨਕ ਨਿਰਬਾਨ ਦਯਾ ਮਾਨ ਦੀਨ ਜਾਨ
ਮੋਹਨ ਪੁਨ ਪੂਰਨ ਪ੍ਰਕਾਸ਼ ਕੋ ॥੧੨॥੨੭॥
ਕਾਰਨ ਕਰਨ ਮਨ ਮੋਹਨ ਮਹਾਨ ਗੁਰ
ਦਾਦਰ ਦਰੰਨ ਦੁਖ ਦੂਖਨ ਦਹਾਈ ਹੈ।
ਕਾਲਖ ਕਟੰਨ ਕਰਤਾਰ ਕਰਨਾ ਨਿਧਾਨ
ਦੁੱਜਨ ਜਨ ਸੇਵਕ ਸਹਾਈ ਹੈ।
ਨਾਇਕ ਨਰਿੰਦ ਗੁਨ ਗੋਬਿੰਦ ਉਚਾਰ ਕਰੇ
ਪੂਰਨ ਸਰੂਪ ਰੂਪ ਸੁੰਦਰ ਸਹਾਈ ਹੈ।
ਦਾਸਨ ਦਿਜੰਤ ਗੁਰ ਨਾਨਕ ਨਿਰਬਾਨ ਨਾਮ
ਹੋਇ ਕੈ ਕ੍ਰਿਪਾਲ ਜਲ ਆਪਨੈ ਰਖਾਈ ਹੈ ॥੧੭॥੩/੨੮॥

[ਅਰਥ : ਨਾਨਕ ਜੀਵਨ ਮੁਕਤ ਹੈ, ਕਰਨ ਕਾਰਨ ਹੈ, ਭੇਦ ਤੋਂ ਖਾਲੀ ਹੈ, ਕਰੁਨਾ ਦਾ ਪੁੰਜ ਹੈ ਅਤੇ ਅਧੀਰ ਨੂੰ ਧੀਰਜ ਦਿੰਦਾ ਹੈ।

ਰਾਮ ਚੰਦਰ ਦਾ ਹੀ ਰੂਪ ਗੁਰੂ ਨਾਨਕ ਨੂੰ ਸਮਝੋ, ਓਹੀ ਸੇਵਕ ਨੂੰ ਪਛਾਣ ਕੇ ਉਸ ਦੇ ਸਰੀਰ ਦੇ ਦੁਖ ਗੁਆ ਦਿੰਦਾ ਹੈ।

ਗੁਮਾਨ, ਹੰਕਾਰ ਅਤੇ ਮਾਨ ਨੂੰ ਕੱਟਦਾ ਹੈ, ਧੀਰਜ ਦਾ ਟਿਕਾਣਾ ਹੈ, ਗੁਣੀ ਅਤੇ ਗੁਣਾਂ ਦੀ ਪਰਖ ਕਰਕੇ ਮੁਲ ਪਾਉਣ ਵਾਲਾ ਹੈ।

ਨਾਨਕ ਮੁਕਤ ਹੈ, ਗੁਣਾਂ ਵੱਲੋਂ ਪੂਰਾ ਹੈ, ਉਸ ਦੇ ਸੇਵਕ ਖਾਨਾਂ ਦੇ ਖਾਨ ਹਨ ਅਤੇ ਮੀਰਾਂ (ਬਾਦਸ਼ਾਹਾਂ) ਸਿਰ ਮੀਰ (ਬਾਦਸ਼ਾਹ) ਹਨ ॥੧੫॥੨੬॥

ਨਾਨਕ ਕਾਮਨਾ ਤੋਂ ਬਿਨਾਂ ਹੈ, ਧਰਮ ਦਾ ਟਿਕਾਣਾ ਹੈ, ਬੇਗਰਜ਼ ਹੈ, ਪੂਰਨ ਪੁਰਖ ਹੈ, ਸਰਾਮ ਦੀ ਜੋਤਿ ਦਾ ਸੁਤੇ ਪ੍ਰਕਾਸ਼ ਹੈ।

ਮੁਨਿ, ਰਿਖੀਸ਼ਰ, ਜਗਦੀਸ਼ ਇੱਕੀ ਅਤੇ ਗੁਰੂ ਤੇਤੀ ਹੈ, ਉਸ ਦਾ ਲੱਛਣ ਤਪਤੇਜ ਹੈ, ਜੋ ਤੇਤੀ ਲੱਖ (ਦੇਵਤਿਆਂ) ਵਿਚ, ਕਿਰਨ ਦੀ ਦਮਕ ਸਮਾਨ ਹੈ।

ਉਹ ਪ੍ਰਭੂ ਪਾਰ ਤੋਂ ਅਪਾਰ ਹੈ, ਉਸਦੇ ਪਾਰਾਵਾਰ ਦਾ ਪਾਰ ਨਹੀਂ ਆਉਂਦਾ, ਪਰੇ ਤੋਂ ਪਰੇ ਸੰਤਾਂ ਦੇ ਸੁਖ ਦੀ ਪੂੰਜੀ ਸਮਾਨ ਹੈ।

ਨਾਨਕ ਜੀ ਨਿਰਵਾਣ ਨੂੰ ਪ੍ਰਾਪਤ ਹਨ,ਦਇਆ ਮੰਨ ਕੇ, ਦੀਨਾਂ ਨੂੰ ਦਾਨ ਦਿੱਤਾ, ਜਾਣ ਲੈ ਉਹ ਮੋਹਨ ਹੈ, ਮਹਾਨ ਹੈ, ਫੇਰ ਪੂਰਨ ਪ੍ਰਕਾਸ਼ ਹੈ ॥੨੦॥੨੭॥

ਉਹ ਹਰ ਕਾਰਜ ਦਾ ਕਾਰਨ ਹੈ, ਬਹੁਤ ਪਿਆਰਾ ਲਗਦਾ ਹੈ, ਦਲਿੱਦਰ ਨੂੰ ਮੇਟਣ ਵਾਲਾ ਹੈ, ਦੁਖਾਂ ਅਤੇ ਦੋਸ਼ਾਂ ਨੂੰ ਸਾੜਦਾ ਹੈ।

ਨਾਇਕ ਹੋਵੇ, ਰਾਜਾ ਹੋਵੇ, ਗੋਬਿੰਦ ਦੇ ਗੁਣ ਗਾਉਂਦਾ ਹੈ, ਉਸ ਦਾ ਪੂਰਨ ਸਰੂਪ ਬੜੇ ਸੋਹਣੇ ਸੁਹਾਵਣੇ ਰੂਪ ਵਾਲਾ ਹੈ।

ਗੁਰੂ ਨਾਨਕ ਨਿਰਬਾਣ ਦਾਸਾਂ ਨੂੰ ਨਾਮ ਦਿੰਦਾ ਹੈ ਅਤੇ ਮਿਹਰਬਾਨ ਹੋ ਕੇ ਆਪਣੇ ਸੇਵਕਾਂ ਨੂੰ ਰੱਖ ਲੈਂਦਾ ਹੈ ॥੩॥੨੮॥]

## ਨਾਨਕ ਅਖੰਡ ਜੋਤਿ

ਜਾਗਤ ਜਗਤ ਜੋਤਿ ਪੂਰਨ ਮੁਕੰਦ ਜੂ ਕੀ
ਪਾਪਨ ਪੁਨੀਤ ਪ੍ਰੀਤ ਰੀਤ ਹੂ ਸਹਾਈ ਹੈ।
ਨਾਨਕ ਅਖੰਡ ਜੋਤਿ ਪੂਰਨ ਪਰਕਾਸ ਰੂਪ
ਆਪ ਅਵਤਾਰ ਧਰ ਕਾਰਨ ਕਰਾਈ ਹੈ।
ਬਾਕਨ ਬਿਚਾਰ ਕਛੁ ਬਾਕ ਮੈ ਨ ਆਵੈ ਸੋਭ
ਜਾਨਤ ਸਜਨ ਕਛੁ ਤੋਹਿ ਕੀ ਬਡਾਈ ਹੈ।
ਦਾਸ ਦਯਾ ਧਾਰ ਦੇਹੁ ਨਾਮ ਕੋ ਅਧਾਰੁ ਪ੍ਰਭੁ
ਸਿਰੀ ਗੁਰਦੇਵ ਮੋਹਿ ਏਕ ਤੋ ਬੰਧਾਈ ਹੈ ।
॥੧੪॥੨੯॥

ਜਾਹਿ ਪਲ ਫਿਰੈ ਤਾਂਹਿ ਸਿੰਧ ਭਵ ਪਾਰ ਪਰੈ
ਕੋਟ ਪੁੰਜ ਪਾਪ ਪ੍ਰਭੂ ਛਿਨੈ ਮੋ ਨਸਾਇ ਹੈ।
ਜਾਹਿ ਓਰ ਦ੍ਰਿਸਿਟ ਧਰੈ ਜਮੈ ਤਾਂਹਿ ਟਰੈ
ਪੁਨੈ ਆਪ ਧਾਮ ਧਾਨੁ ਤਾਂਹਿ ਕੋ ਬਨਾਇ ਹੈ।
ਜਾਹਿ ਬਾਚ ਰਹੈ ਸੂਬ ਦਰਦ ਦੋਖ ਦਰੈ ਭਾਈ
ਜਾਂਹਿ ਪੀਰ ਧਰੈ ਧਾਮ ਆਪਨੈ ਲਿਜਾਇ ਹੈ।

ਜਾਂਹਿ ਦਯਾ ਕਰੈ ਸ੍ਰੀ ਜਨਕ ਗੁਰਦੇਵ ਪ੍ਰਭੂ
ਸ੍ਰਬ ਦੋਖ ਕਾਟਿ ਨਾਮ ਆਪਨੇ ਸਮਾਇ ਹੈ।
॥੧੫॥੩੦॥
ਗੁੰਗ ਦਯਾ ਕਰੈ ਜੋਊ ਨਾਨਕ ਸੁ ਦੇਵ ਗੁਰੂ
ਸ੍ਰਬ ਹੀ ਪੁਰਾਨ ਪਾਠ ਬੇਦ ਕੇ ਕਰਾਵਏ।
ਕਾਨ ਹੀਨ ਮਯਾ ਧਰੈ ਤੀਨ ਲੋਕ ਬਾਕ ਸੁਨੈ
ਤੀਨ ਲੋਕ ਗੰਮਤਾ ਅਗੰਮੁ ਕੀ ਸੁ ਆਵਏ।
ਨੈਨ ਹੀਨ ਦਯਾ ਧਰੈ ਤੀਨ ਲੋਕ ਦ੍ਰਿਸ੍ਰ ਪਰੈ
ਪਿੰਗੁ ਨਗ ਚਰ੍ਹੈ ਜਾਇ ਦਯਾ ਦ੍ਰਿਸ੍ਰ ਲਾਵਏ।
ਸਿਰੀ ਗੁਰੂ ਦੇਵ ਪ੍ਰਭੂ ਨਾਨਕ ਅਭੇਵ ਰੂਪ
ਸੋਭ ਜੋ ਅਮਿਤ ਕਾਹਿ ਭਾਖਿ ਕੈ ਸੁਨਾਵਏ।
॥੧੬॥੩੧॥

[ਅਰਥ : ਸੰਸਾਰ ਵਿਚ ਜਾਗਦੀ ਜੋਤ ਵਾਲੇ, ਪੂਰਨ ਮੁਕੰਦ ਜੀ ਦੀ, ਪਾਪਾਂ ਨੂੰ ਪੁਨੀਤ ਕਰਨ ਦੀ, ਪ੍ਰੀਤ ਦੀ ਰੀਤ ਸੋਭਦੀ ਹੈ।

ਨਾਨਕ ਜੀ ਅਖੰਡ ਜੋਤਿ, ਪੂਰਨ ਪ੍ਰਕਾਸ਼ ਰੂਪ ਨੇ, ਆਪ ਧਰਤੀ ਦੇ ਜੀਵਾਂ ਦੇ ਭਲੇ ਕਾਰਨ ਅਵਤਾਰ ਲਿਆ ਹੈ।

ਬਾਣੀ ਦੀ ਵਿਚਾਰ ਕੁਝ ਕਹਿਣ ਵਿਚ ਸੋਭਦੀ ਨਹੀਂ, ਜੋ ਸੁਜਾਨ (ਉੱਤਮ ਗਿਆਨੀ) ਹਨ, ਉਹ ਕੁਝ ਆਪ ਦੀ ਵਡਿਆਈ ਜਾਣਦੇ ਹਨ।

ਦਾਸ ਉੱਤੇ ਦਇਆ ਧਾਰ ਕੇ, ਨਾਮ ਦਾ ਆਧਾਰ ਬਖ਼ਸ਼ੋ, ਹੇ ਸ੍ਰੀ ਗੁਰਦੇਵ ਜੀ ਮੈਂ ਆਪ ਦੀ ਟੇਕ ਰੱਖੀ ਹੈ ॥੧੪॥੨੯॥

ਜਿੱਥੇ ਪਲਕ ਝਪਕਦਿਆਂ ਪਾਪੀ ਭਵਸਾਗਰ ਤੋਂ ਪਾਰ ਹੋ ਜਾਣ, ਕਰੋੜਾਂ ਪਾਪਾਂ ਦੇ ਢੇਰ ਪ੍ਰਭੂ ਜੀ ਛਿਨ ਵਿਚ ਨਾਸ ਕਰ ਦਿੰਦੇ ਹਨ।

ਜਿੱਧਰ ਨਜ਼ਰ ਕਰਨ ਉਧਰੋਂ ਜਮਦੂਤ ਟਲ ਜਾਣ, ਫੇਰ, ਆਪਣੇ ਧਾਮ (ਬੈਕੁੰਠ) ਵਿਚ ਉਸ ਦਾ ਟਿਕਾਣਾ ਬਣਾ ਦਿੰਦੇ ਹਨ।

ਜਿੱਥੇ ਬਚਨ ਕਰਨ ਸਾਰੇ ਦੁਖ ਦਰਦ ਪਿਸ ਜਾਣ, ਜਿੱਥੇ ਕੋਈ ਧੀਰਜ ਕਰਕੇ ਉਨ੍ਹਾਂ ਦੀ ਟੇਕ ਲਵੇ, ਉਸਨੂੰ ਬੈਕੁੰਠ ਲੈ ਜਾਂਦੇ ਹਨ।

ਜਿਸ ਉੱਤੇ ਗੁਰੂ ਨਾਨਕ ਮਿਹਰ ਕਰੇ, ਉਹ ਗੁਰਦੇਵ ਪ੍ਰਭੂ, ਉਸ ਦੇ, ਸਾਰੇ ਦੋਸ਼ ਮਿਟਾ ਕੇ, ਆਪਣੇ ਆਪ ਵਿਚ ਮਿਲਾ ਲੈਂਦੇ ਹਨ ॥੧੫॥੩੦॥

ਗੁਰੂ ਨਾਨਕ ਦੇਵ ਜੇਕਰ ਗੁੰਗੇ ਤੇ ਮਿਹਰ ਕਰਨ ਤਾਂ ਉਸ ਪਾਸੋਂ ਸਾਰੇ ਵੇਦਾਂ ਤੇ ਪੁਰਾਣਾਂ ਦਾ ਪਾਠ ਕਰਵਾ ਦੇਣ।

ਕੰਨ ਹੀਣੇ ਤੇ ਮਿਹਰ ਕਰਨ ਤਾਂ ਉਹ ਤਿੰਨਾਂ ਲੋਕਾਂ ਦੇ ਵਾਕ ਸੁਣਨ ਲੱਗੇ ਅਤੇ ਤਿੰਨਾਂ ਲੋਕਾਂ ਦੇ ਅਗੰਮ ਦੀ ਗੰਮਤਾ ਪਾ ਲਵੇ।

ਨੈਣ ਹੀਣ ਤੇ ਕਿਰਪਾ ਕਰਨ ਤਾਂ ਤਿੰਨ ਲੋਕ ਦਿਖਾਈ ਦੇਣ, ਪਿੰਗਲਾ ਪਹਾੜ ਚੜ੍ਹ ਜਾਵੇ ਜੇ ਉਸ ਦੀ ਮਿਹਰ ਦੀ ਨਜ਼ਰ ਹੋ ਜਾਵੇ।

ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਭੂ ਦਾ ਅਭੇਵ ਰੂਪ ਹਨ, ਉਨ੍ਹਾਂ ਦੀ ਸੋਭਾ ਅਮਿਤ ਹੈ, ਕਿਵੇਂ ਆਖ ਕੇ ਸੁਣਾਈਏ ॥੨੬॥੩੧॥

## ਤਮ ਤਿਮਰ ਬਿਨਾਸਨ

### ਛਪੈ

ਅਚਲ ਅਛਲ ਅਨਖੰਡ ਦੰਡ ਅਰ ਸੰਤ ਸੁਖਾਸਨ ।
ਅਘਨ ਸਘਨ ਜਨਜਾਰ ਹਰਨ ਤਮ ਤਿਮਰ ਬਿਨਾਸਨ ।
ਬਦਨ ਮਦਨ ਸੁਖ ਸਦਨ ਪਦਨ ਦੁਤ ਕੰਜ ਸੁਹਾਵਤਿ ।
ਅਰਨ ਹਰਨ ਸੁਖ ਸਰਨ ਕਰਨ ਤਾਹ ਤਾਰ ਉਡਾਵਤਿ ।
ਅੰਕ ਮਦਨ ਅਘ ਰਦਨ ਜਨ ਅਤਿ ਮਨ ਮਾਨਤ ਸੁਖ ਸਦਨ ।
ਕਹੁ ਕੁਸ਼ਲਦਾਸ ਨਾਨਕ ਗੁਰੂ ਕਮਲ ਨੈਨ ਕੰਜਲ ਬਦਨ ॥੩੨॥
ਕਮਲ ਬਦਨ ਅਭ ਮਦਨ ਰਦਨ ਅਪਿ ਘਨਨ ਸਘਨ ਜਨ ।
ਦਲਨ ਮਲਨ ਕਲ ਕਲਖ ਖਲਨ ਜਲ ਜਲਸ ਅਲਿਨ ਮਨ ।
ਤਰਨ ਸਰਨ ਭਵ ਭਰਨ ਹਰਨ ਅਰ ਖਰ ਨਰ ਵਰ ਹਰ ।
ਸਰਮ ਧਰਮ ਧਰ ਕਰਮ ਅਕਰ ਕਰ ਭਵਨ ਅਭਰ ਭਰ ।
ਅਜਯ ਅਭਯ ਅਭਰਾਮ ਗੁਰ ਭਵ ਭੰਜਨ ਜਨ ਭਯ ਟਰਹੁ ।
ਦੈ ਅਭਯ ਦਾਨ ਨਾਨਕ ਜਨੈ ਜਮ ਭਯ ਹਰ ਭਯ ਜਲ ਤਰਹੁ ।
॥੨/੩੩॥

[ਅਰਥ : ਜੋ ਚਲਾਇਮਾਨ ਨਹੀਂ ਹੁੰਦਾ, ਜੋ ਛਲਿਆ ਨਹੀਂ ਜਾ ਸਕਦਾ, ਜਿਸਦੇ ਟੁਕੜੇ ਨਹੀਂ ਹੋ ਸਕਦੇ, ਜਿਸ ਨੂੰ ਕੋਈ ਦੰਡ ਨਹੀਂ, ਜੋ ਸੰਤ ਹੈ ਅਤੇ ਸੁਖਾਂ ਦਾ ਟਿਕਾਣਾ ਹੈ ।

ਜੋ ਸੇਵਕਾਂ ਦੇ ਸਭ ਪ੍ਰਕਾਰ ਦੇ ਜੰਜਾਲ ਦੂਰ ਕਰਨ ਵਾਲਾ ਅਤੇ ਹਨੇਰੇ ਨੂੰ ਮਿਟਾਣ ਵਾਲਾ ਹੈ ।

ਜਿਸਦਾ ਮੁਖੜਾ ਮਦਨ ਦੇ ਸੁਖ ਦਾ ਘਰ (ਮੋਹਕ) ਹੈ ਅਤੇ ਕਮਲਾਂ ਦੇ ਸਮਾਨ ਦੋਵੇਂ ਚਰਨ ਸੋਭਦੇ ਹਨ ।

ਜੋ ਅੜਣ ਵਾਲਿਆਂ ਨੂੰ ਮਿਟਾਉਂਦਾ, ਸਰਨ ਆਇਆਂ ਨੂੰ ਸੁਖ ਦਿੰਦਾ, ਅਤੇ ਹਨੇਰੇ ਨੂੰ ਉਡਾਉਂਦਾ ਹੈ ।

ਮਦਨ ਦਾ ਸਰੂਪ, ਪਾਪਾਂ ਦਾ ਨਾਸ਼ਕ ਅਤੇ ਸੇਵਕਾਂ ਦੇ ਮਨ ਲਈ ਸੁਖ ਦਾ ਘਰ ਮੰਨਿਆ ਜਾਂਦਾ ਹੈ ।

ਹੇ ਕੁਸ਼ਲਦਾਸ ! ਕਹੋ ਕਿ ਉਹ ਕਮਲ ਨੈਣ ਅਤੇ ਕਮਲ ਸਮਾਨ ਚਿਹਰੇ ਵਾਲਾ ਗੁਰੂ ਨਾਨਕ ਹੈ ।।੭।।੩੨।।

ਕਮਲ ਵਰਗਾ ਮੁਖੜਾ, ਮਦਨ ਵਰਗੀ ਦਮਕ ਹੈ, ਪਾਪਾਂ ਦੇ ਨਾਸ਼ਕ, ਤੇ ਸੇਵਕਾਂ ਲਈ ਸੰਘਣੀ ਘਟਾ ਹੋ ।

ਕਲਜੁੱਗ ਦੀ ਕਾਲਖ ਨੂੰ ਅਤੇ ਖਲ ਪੁਰਖਾਂ ਨੂੰ ਦਲ-ਮਲ ਦੇਣ ਵਾਲੇ, ਆਪਣੇ ਭੌਰਾਂ ਦੇ ਮਨ ਲਈ ਜਲ ਵਿਚ ਖਿੜੇ ਕਮਲ ਸਮਾਨ ਹੋ ।

ਸ਼ਰਨ ਆਇਆਂ ਨੂੰ ਤਾਰਨ ਵਾਲੇ, ਸੰਸਾਰ ਦੀ ਪਾਲਣਾ ਕਰਨ ਵਾਲੇ, ਦੁਸ਼ਮਣਾਂ ਨੂੰ ਮੇਟਣ ਅਤੇ ਦੁਸ਼ਟਾਂ ਉੱਤੇ ਭਾਰੂ ਹੋਣ ਵਾਲੇ ਹੋ ।

ਸਰਮ ਧਰਮ ਜੋ ਧਰਤੀ ਦੇ ਕਰਮ ਹਨ, ਉਨ੍ਹਾਂ ਨੂੰ ਜੋ ਨਹੀਂ ਕਰਦੇ ਉਨ੍ਹਾਂ ਤੋਂ ਕਰਵਾਣ ਵਾਲੇ, ਸੱਖਣੇ ਭਰਨ ਵਾਲੇ, ਨਾ ਜਿੱਤੇ ਜਾਣ ਵਾਲੇ, ਭੈ ਹੀਣ, ਹੇ ਚੰਗੇ ਗੁਰੂ ਜੀ ।

ਜੋ ਦੁਨੀਆਂ ਦੇ ਭੈ ਮੇਟ ਸਕਦੇ ਹੋ, ਸੇਵਕਾਂ ਦੇ ਭੈ ਮੇਟਹੁ ਅਭੈ ਦਾਨ ਦੇ ਕੇ, ਨਾਨਕ ਜੀ ! ਸੇਵਕਾਂ ਦੇ ਮਨੋਂ ਜਮ ਦਾ ਭੈ ਮਿਟਾ ਕੇ, ਭਵਜਲ ਤਾਰੋ । ੨ ॥੩੩॥]

## ਸਰਨ ਸੂਰਉ ਸੁਖ ਸਾਗਰ

**ਤੇਜ ਪੁੰਜ ਸੁਖ ਸ਼ਾਂਤਿ ਸਰਨ ਜਨ ਧੀਰਜ ਧਰਨੰ ।**
**ਅਛਲ ਅਛੇਦ ਅਭੇਦ ਅਭੈ ਜਨ ਸੇਵਕ ਕਰਨੰ ।**
**ਪਰਨ ਪੂਰ ਪਰਮਾਨ ਸਰਨ ਸੂਰਉ ਸੁਖਸਾਗਰ ।**
**ਪੂਰਨ ਬ੍ਰਹਮ ਸਰੂਪ ਸਿਰੀ ਗੁਰ ਜੋਤ ਉਜਾਗਰ ।**
**ਕਹੁ ਕੁਸ਼ਲਦਾਸ ਪਰਮਾਪਰੈ ਪੰਚ ਪਚੀਸ ਜੁ ਪਰ ਹਰੈ ।**
**ਪ੍ਰਭੂ ਪਾਨ ਬੰਦ ਬੰਦਨ ਕਰਉ**
**ਗੁਰ ਨਾਨਕ ਪਰੰਪਰ ਪਰ ਪਰੈ ॥੩॥੩੪॥**

**ਗੁਰੂ ਨਾਨਕ ਭਵ ਭਰਨ ਭਰਮ ਭਯ ਭੰਜ ਭਯਾਨਕ ।**
**ਬਦਨ ਬਾਕ ਗੁਰ ਬਕਤ ਪਰਤ ਪਰ ਖੱਗ ਅਚਾਨਕ ।**
**ਕੋਟ ਚਾਂਦ ਦੁਤ ਸੋਭ ਅਰਕ ਦਿਬ ਕੋਟ ਚੰਨਾਇਣ ।**
**ਬ੍ਰਹਮ ਗਿਆਨ ਬਿਗਿਆਨ ਗੁਰੂ ਤਮ ਤਾਰ ਉਡਾਇਣ।**
**ਕਹੁ ਕੁਸ਼ਲਦਾਸ ਨਖ ਧਯਾਨਿ**
**ਜਿਹਿ ਸਰਬ ਪਾਪ ਕਲਮਲ ਟਰੈ ।**
**ਪਦਿ ਅਰਬਿੰਦ ਬੰਦਨ ਕਰਉ ਗੁਰੁ ਨਾਨਕ ਪਰੰਪਰ**
**ਪਰ ਪਰੈ ॥੪॥੩੫॥**

[ਅਰਥ : ਤੇਜ ਦੇ ਸਮੂਹ, ਸੁਖ ਸ਼ਾਂਤਿ ਦੇ ਸਮੂਹ, ਸ਼ਰਨ ਆਏ ਸੇਵਕਾਂ ਦਾ ਧੀਰਜ ਧਰਾਣ ਵਾਲੇ ਛਲ ਤੋਂ, ਛਿੱਦ੍ਰ ਤੋਂ, ਭੇਦ-ਭਾਵਨਾ ਤੋਂ ਖਾਲੀ (ਗੁਰੂ ਜੀ) ਸੇਵਕਾਂ ਉੱਤੇ ਅਤਿ ਦੀ ਕਰੁਨਾ ਕਰਨ ਵਾਲੇ ਹੇ ਪ੍ਰਣ ਪੂਰਨ ਕਰਨ ਵਾਲੇ, ਪ੍ਰਮਾਣੀਕ ਸ਼ਰਨ-ਸੂਰਮੇ, ਹੇ ਸੁਖ ਦੇ ਸਾਗਰ, ਹੇ ਬ੍ਰਹਮ ਦੇ ਪੂਰਨ ਸਰੂਪ, ਉਜਾਗਰ ਜੋਤਿ ਸ੍ਰੀ ਗੁਰੂ (ਨਾਨਕ) ਜੀ ।

ਕੁਸ਼ਲਦਾਸ ਕਹਿੰਦਾ ਹੈ ਕਿ ਤੁਸੀਂ ਪਰਮ ਤੋਂ ਭੀ ਪਰੇ ਹੋ ਅਤੇ ਆਪ ਨੇ ਪੰਜਾਂ ਤੇ ਪੰਝੀ ਤੱਤਾਂ ਦਾ ਰੇੜਕਾ ਮੁਕਾ ਦਿੱਤਾ ਹੋਇਆ ਹੈ ।

ਹੇ ਪਰੰਪਰ ਤੋਂ ਪਰੇ, ਗੁਰੂ ਨਾਨਕ ਪ੍ਰਭੂ ਜੀ, ਹੱਥ ਜੋੜ ਕੇ ਆਪਦੀ ਬੰਦਨਾ ਕਰਦਾ ਹਾਂ ॥੩॥੩੪॥

ਗੁਰੂ ਨਾਨਕ ਸੰਸਾਰ ਨੂੰ ਪਾਲਣ ਵਾਲੇ ਭਿਆਨਕ ਭਰਮਾਂ ਅਤੇ ਭੈ ਨੂੰ ਮੇਟਣ ਵਾਲੇ ਹਨ ।

ਗੁਰੂ ਜਦੋਂ ਕੋਈ ਵਾਕ ਕਹਿੰਦੇ ਹਨ ਤਾਂ ਥੋਥੇ ਬਕ ਬਕ ਕਰਨ ਵਾਲਿਆਂ ਤੇ ਜਾਣੋ ਤਲਵਾਰ ਆ ਪੈਂਦੀ ਹੈ।

ਗੁਰੂ ਦੀ ਕ੍ਰੋੜਾਂ ਚੰਦਾਂ ਦੀ ਚਮਕ ਜਿਹੀ ਸ਼ੋਭਾ ਹੈ ਅਤੇ ਕ੍ਰੋੜਾਂ ਦਿਵਯ ਸੂਰਜਾਂ ਜਿਹਾ ਚਾਨਣਾ ਹੈ ।

ਗੁਰੂ ਜੀ ਅਗਿਆਨ ਦੇ ਹਨੇਰੇ ਨੂੰ ਗਿਆਨ ਵਿਗਿਆਨ ਦੇ ਬਲ ਨਾਲ ਉਡਾ ਦੇਣ ਵਿਚ ਸਮਰਥ ਹਨ ।

ਕੁਸ਼ਲਦਾਸ ਕਹਿੰਦਾ ਹੈ ਜੋ, ਉਨ੍ਹਾਂ ਦੇ ਚਰਨਾਂ ਦੇ ਨਹੁੰ ਦਾ ਭੀ, ਧਿਆਨ ਧਾਰੇ ਉਸ ਦੇ ਸਾਰੇ ਕਲਜੁਗੀ ਮੈਲ ਤੇ ਪਾਪ ਟਲ ਜਾਂਦੇ ਹਨ ।

ਚਰਨ ਕਮਲਾਂ ਤੇ ਬੰਦਨਾ ਕਰਦਾ ਹਾਂ, ਗੁਰੂ ਨਾਨਕ ਪਰਮਪਰ ਤੋਂ ਭੀ ਪਰੇ ਹੈ ।
॥੪॥੩੫॥]

## ਅਕਰ ਕਰਨ ਕਰਤਾਰ

ਗੁਰੂ ਨਾਨਕ ਭਵ ਭਰਨ ਭਰਮ ਭਵਜਲ ਭਵ ਤਾਰਨ ।
ਅਕਰ ਕਰਨ ਕਰਤਾਰ ਕਰਨ ਕਾਰਨ ਦੁਖ ਜਾਰਨ ।
ਸਰਨ ਤਰਨ ਨਰ ਹਰਨ ਸੁ ਨਰਪਤ ਨਰਕ ਨਿਵਾਰਨ ।
ਕਮਲ ਬਦਨ ਦੁਤਿ ਮਦਨ ਸਦਨ ਭਵ ਜਨ ਭਵ ਟਾਰਨ।
ਅਖਰ ਅਜਰ ਜਨ ਅਭਰ ਭਰ ਭਵ ਭੰਜਨ ਭਵਜਲ ਤਰੈ ।
ਜਨ ਕੁਸ਼ਲਦਾਸ ਬੰਦਨ ਕਰੈ ਗੁਰ ਨਾਨਕ ਪਰੰਪਰ ਪਰੈ ।
॥੫॥੩੬॥

ਅਰਕ ਕੋਟ ਨਖ ਕ੍ਰਾਂਤ ਤੇਜ ਤਿਹ ਸਮ ਨ ਭਨਿਜੈ।
ਸਿਵ ਸਕ੍ਰ ਸੁਕ ਤਾਤ ਦੇਵ ਤਿਹਿ ਭੇਵ ਨ ਲਿਜੈ।
ਅਛਰ ਦੇਵ ਬ੍ਰਹਮਾਦਿ ਸਰਬ ਗੁਰ ਰੂਪ ਪੁਰਾਤਮ ।
ਇੰਦ੍ਰਾਦਿਕ ਸਨਕਾਦਿ ਸਰਬ ਸਿਵ ਤੁਹੀ ਮਹਾਤਮ ।
ਕਹੁ ਕੁਸ਼ਲਦਾਸ ਸਿਵਰੂਪ ਪ੍ਰਭੂ ਪਰਮ ਜੋਤਿ ਪਰ ਦੁਖ ਟਰੈ ।
ਚਰਨਾਰਬਿੰਦ ਬੰਦਨ ਕਹਉ ਗੁਰ ਨਾਨਕ ਪਰੰਪਰ ਪਰੈ ।
॥੬॥੩੭॥

[ਅਰਥ : ਗੁਰੂ ਨਾਨਕ ਜੀ ਸੰਸਾਰ ਦੀ ਪਾਲਨਾ ਕਰਨ ਵਾਲੇ, ਭਰਮਾਂ ਦੇ ਭਵ-ਸਾਗਰ ਤੇ ਜਗਤ ਨੂੰ ਤਾਰਨ ਵਾਲੇ ਹਨ ।

(ਉਹ) ਅਣਹੋਣੀ ਨੂੰ ਹੋਣੀ ਕਰਨ ਵਾਲੇ ਕਰਤਾਰ ਹਨ, ਸਭ ਕਾਰਜਾਂ ਦੇ ਕਰਨ ਕਾਰਨ ਅਤੇ ਦੁਖਾਂ ਨੂੰ ਜਾਨਣ ਵਾਲੇ ਹਨ ।

(ਉਹ) ਸਰਨਾਗਤਾਂ ਨੂੰ ਤਾਰਨ ਵਾਲੇ, ਨਰਹਰੀ, ਨਰਪਤੀ, ਨਰਕ ਤੋਂ ਬਚਾ ਲੈਣ ਵਾਲੇ ਹਨ ।

ਚਿਹਰੇ ਦੀ ਚਮਕ ਕਾਮਦੇਵ ਨੂੰ ਸ਼ਰਮਿੰਦਾ ਕਰਦੀ ਹੈ, ਮਦਨ (ਜੁਆਨੀ) ਦਾ ਘਰ ਹਨ, ਧਰਤੀ ਉੱਤੇ ਸੇਵਕਾਂ ਦੇ ਬੰਧਨ ਮੇਟਣ ਵਾਲੇ ਹਨ ।

ਨਾ ਬੁੱਢੇ ਹੋਣ ਵਾਲੇ, ਨਾ ਖੁੱਟਣ ਵਾਲੇ, ਸੇਵਕਾਂ ਦੇ ਸੱਖਣੇ ਘਰ ਭਰਨ ਵਾਲੇ, ਧਰਤੀ ਦੇ ਜੰਜਾਲ ਤੋੜਨ ਵਾਲੇ ਅਤੇ ਭਵਸਾਗਰ ਤਾਰਕ ਹਨ ।

ਕੁਸ਼ਲਦਾਸ ਸੇਵਕ ਬੰਦਨਾ ਕਰਦਾ ਹੈ, ਗੁਰੂ ਨਾਨਕ ਪਰੰਪਰਾ ਤੋਂ ਭੀ ਪਰੇ (ਮਹਿਮਾ ਵਾਲਾ ਹੈ) ॥੫॥੩੬॥

ਉਨ੍ਹਾਂ ਦੇ ਚਰਨਾਂ ਦੇ ਨਹੁੰ ਦੀ ਚਮਕ ਦਮਕ ਸਾਹਮਣੇ ਕ੍ਰੋੜਾਂ ਸੂਰਜ ਭੀ ਬਰਾਬਰੀ ਨਹੀਂ ਕਰ ਸਕਦੇ ।

ਸ਼ਿਵ, ਇੰਦ੍ਰ, ਸੁਕਦੇਵ, ਬ੍ਰਹਮਾ ਭੀ ਉਨ੍ਹਾਂ ਦਾ ਤੱਤ ਨਹੀਂ ਜਾਣ ਸਕਦੇ ।

ਨਾ ਮਿਟਣ ਵਾਲੇ ਦੇਵਤਾ, ਜੋ ਬ੍ਰਹਮਾਦਿਕ ਹਨ, ਉਨ੍ਹਾਂ ਸਭਨਾਂ ਤੋਂ ਗੁਰੂ ਦਾ ਰੂਪ ਪੁਰਾਣਾ ਹੈ ।

ਇੰਦ੍ਰ ਆਦਿਕ, ਸਨਕ ਸਨੰਦਨ ਆਦਿਕ, ਸਭ ਤੋਂ ਹੇ ਸ਼ਿਵ ਰੂਪ ਜੀ ! ਤੁਸੀਂ ਮਹਾਨ ਹੋ ।

ਕੁਸ਼ਲਦਾਸ ਕਹਿੰਦਾ ਹੈ ਹੇ ਸ਼ਿਵਰੂਪ ਪ੍ਰਭੂ ! ਹੇ ਪਰ ਦੁਖ ਹਾਰੀ ! ਪਰਮ ਜੋਤਿ, ਆਪਦੇ ਚਰਨ ਕਮਲਾਂ ਵਿਚ ਬੰਦਨਾ ਕਰਦਾ ਹਾਂ, ਗੁਰੂ ਨਾਨਕ ਪਰੰਪਰ ਤੋਂ ਭੀ ਪਰੇ (ਮਹਿਮਾ ਵਾਲਾ ਹੈ) ॥੬॥੩੭॥]

## ਪਰ ਤੇ ਪਰੇ ਅਪਾਰ

ਗੁਰ ਕੀ ਮਹਿਮਾ ਅਧਿਕ ਕਹਾ ਲਓ ਆਖ ਬਖਾਨਉ ।
ਪਰ ਤੇ ਪਰੇ ਅਪਾਰ ਸਿਰੀ ਗੁਰ ਨਾਨਕ ਜਾਨਉ ।
ਕਲ ਮੈ ਲੈ ਅਵਤਾਰ ਸਿਖ ਸੰਗਤਿ ਸਭਿ ਤਾਰੇ ।
ਕੀਨੇ ਪਰ ਉਪਕਾਰ ਸਰਬ ਕਾਰਜ ਜਨ ਸਾਰੇ ।
ਸੋਈ ਧੰਨ ਧੰਨ ਨਾਨਕ ਗੁਰੂ ਤਵ ਮਹਿਮਾ ਪਰ ਤੇ ਪਰੈ ।
ਜਨ ਕੁਸ਼ਲਦਾਸ ਬੰਦਨ ਕਰੈ ਗੁਰ ਨਾਨਕ ਪਰੰਪਰ ਪਰੈ ।
॥੭॥੩੮॥

ਜੋਗਨ ਕੀ ਸੋਭ ਜੈਸੇ ਸੰਕਰ ਜੁਗੀਸ ਜਾਨੋ
ਆਸਾ ਤੇ ਨਿਰਾਸ ਜੈਸੇ ਦੱਤ ਜੂ ਪਛਾਨੀਐ ।
ਸਭੋ ਨਿਸਕਾਮ ਜੈਸੇ ਸਨਕ ਸਨੰਦ ਮਾਨੋ
ਦਾਤਨ ਕੀ ਸੋਭ ਜੈਸੇ ਬਲਿ ਜੂ ਪਛਾਨੀਐ ।
ਜਤ ਹੂੰ ਕੀ ਸੋਭ ਜੈਸੇ ਖਟ ਹੂੰ ਜਤੀਸ ਜਾਨੋ
ਸਿੱਧਨ ਕੀ ਸੋਭ ਜੈਸੇ ਗੋਰਖ ਪ੍ਰਮਾਨੀਐ ।
ਧ੍ਰਮਨ ਕੀ ਸੋਭ ਜੈਸੇ ਹਰੀ ਚੰਦ ਨ੍ਰਿਪ ਕਹੈ
ਸੰਤਨ ਮੈ ਸੋਭ ਤੈਸੇ ਨਾਨਕ ਬਖਾਨੀਐ ॥੧॥੩੯॥

ਕਵੀਅਨ ਕੀ ਸੋਭ ਜੈਸੇ ਬੇਦ ਜੋ ਬਿਆਸ ਕਹੈ ਬੇਦਨ ਕੀ ਸੋਭ ਜੈਸੇ
ਸਾਮ ਬੇਦ ਗਾਈਐ ।
ਸੋਭ ਜੋ 'ਵਤਾਰ ਜੈਸੇ ਜਾਦੋ ਜਦੇਸ ਜਾਨਉ ਸੂਰਨ ਕੀ ਸੋਭ ਜੈਸੇ
ਅਰਜਨ ਲਖਾਈਏ ।
ਗਜਾਨਿਨ ਕੀ ਸੋਭ ਜੋ ਬਸਿਸਟ ਕੋ ਗਜਾਨ ਕਹੈ ਸੋਭ ਜੋ ਪੁਰਾਨ ਜੈਸੇ
ਭਗਵਤ ਸੁਨਾਈਏ ।
ਸਿਮ੍ਰਿਤ ਮੈ ਸੋਭ ਜੈਸੇ ਗੀਤਾ ਹੂ ਬਖਾਨ ਕਹੈ ਸੰਤਨ ਮੈ ਸੋਭ ਤੈਸੇ
ਨਾਨਕ ਸੁ ਗਾਈਏ । ॥ ੨ ॥ ੪੦ ॥

[ਅਰਥ : ਗੁਰੂ ਦੀ ਮਹਿਮਾ ਵਧੇਰੇ ਹੈ, ਕਿੱਥੋਂ ਤਕ ਕਹਿ ਕੇ ਸੁਣਾਵਾਂ ।
ਪਰੇ ਤੋਂ ਭੀ ਪਰੇ ਸ੍ਰੀ ਗੁਰੂ ਨਾਨਕ ਨੂੰ ਜਾਣਦਾ ਹਾਂ ।
ਕਲਜੁਗ ਵਿਚ ਅਵਤਾਰ ਲੈ ਕੇ, ਸਿੱਖ ਸੰਗਤ ਆਦਿ ਸਭਨਾਂ ਨੂੰ ਤਾਰਿਆ ਹੈ ।
ਸਭਨਾਂ ਸੇਵਕਾਂ ਦੇ ਕਾਰਜ ਸਾਰ ਕੇ, ਬੜਾ ਉਪਕਾਰ ਕੀਤਾ ਹੈ ।
ਸੋਈ ਗੁਰੂ ਨਾਨਕ ਜੀ ਤੁਸੀਂ ਧੰਨ ਧੰਨ ਹੋ, ਤੁਹਾਡੀ ਮਹਿਮਾ ਪਰੇ ਤੋਂ ਪਰੇ ਹੈ ।
ਕੁਸ਼ਲਦਾਸ ਸੇਵਕ ਕਹਿੰਦਾ ਹੈ, ਗੁਰੂ ਨਾਨਕ ਪਰੰਪਰ ਤੋਂ ਭੀ ਪਰੇ ਹੈ, ਮੈਂ ਬੰਦਨਾ ਕਰਦਾ ਹਾਂ ॥੭॥੩੮॥

ਜੋਗੀਆਂ ਦੀ ਸ਼ੋਭਾ ਜਿਵੇਂ ਜੋਗੀਸ੍ਵਰ, (ਸ਼ਿਵ) ਹੈ ਅਤੇ ਆਸਾ ਤੋਂ ਨਿਰਾਸ ਜਿਵੇਂ ਦੱਤ ਰਿਖੀਸਰ ਨੂੰ ਜਾਣਦੇ ਹਾਂ ।

ਨਿਸ਼ਕਾਮਾਂ ਵਿਚ ਜਿਵੇਂ ਸਨਕ ਤੇ ਸਨੰਦਨ ਸ਼ੋਭਦੇ ਹਨ, ਦਾਤਿਆਂ ਵਿਚ ਜਿਵੇਂ ਰਾਜਾ ਬਲਿ ਦੀ ਸ਼ੋਭਾ ਹੈ ।

ਜਤੀਆਂ ਵਿਚ ਜਿਵੇਂ ਛੇ ਜਤੀਆਂ ਦੀ ਸ਼ੋਭਾ ਹੈ, ਸਿੱਧਾਂ ਵਿਚ ਜਿਸ ਤਰ੍ਹਾਂ ਗੋਰਖ ਦੀ ਸ਼ੋਭਾ ਹੈ ।

ਧਰਮੀਆਂ ਵਿਚ ਜਿਵੇਂ ਰਾਜਾ ਹਰੀ ਚੰਦ ਸ਼ੋਭਦਾ ਹੈ, ਸੰਤਾਂ ਵਿਚ ਓਵੇਂ ਗੁਰੂ ਨਾਨਕ ਦੀ ਸ਼ੋਭਾ ਕਹੀਦੀ ਹੈ ॥੧॥੩੯।

ਕਵੀਆਂ ਦੀ ਸ਼ੋਭਾ ਜਿਵੇਂ ਵੇਦ ਵਿਆਸ ਨੂੰ ਕਹੀਦਾ ਹੈ, ਵੇਦਾਂ ਵਿਚ ਜਿਵੇਂ ਸਾਮ ਵੇਦ ਦੀ ਸ਼ੋਭਾ ਗਾਈਦੀ ਹੈ ।

ਅਵਤਾਰਾਂ ਦੀ ਸ਼ੋਭਾ ਜਿਵੇਂ ਜਾਦਵ ਸ੍ਰੀ ਕ੍ਰਿਸ਼ਨ ਜਾਣੀਦੇ ਹਨ, ਸੂਰਮਿਆਂ ਦੀ ਸ਼ੋਭਾ ਜਿਵੇਂ ਅਰਜਨ ਦੇਖੀਦਾ ਹੈ ।

ਗਿਆਨੀਆਂ ਦੀ ਸ਼ੋਭਾ ਜਿਵੇਂ ਬਸ਼ਿਸ਼ਟ ਦਾ ਗਿਆਨ ਕਹਿੰਦੇ ਹਨ, ਪੁਰਾਣਾਂ ਦੀ ਸ਼ੋਭਾ ਜਿਵੇਂ ਭਾਗਵਤ ਸੁਣਦੇ ਹਾਂ ।

ਸਿਮ੍ਰਿਤੀਆਂ ਦੀ ਸ਼ੋਭਾ ਜਿਵੇਂ ਗੀਤਾ ਕਹੀਦੀ ਹੈ, ਸੰਤਾਂ ਦੀ ਸ਼ੋਭਾ ਓਵੇਂ ਗੁਰੂ ਨਾਨਕ ਨੂੰ ਗਾਈਦਾ ਹੈ ॥੨॥੪੦॥]

## ਜੈਸੇ ਦਿਨ ਮਨ ਪ੍ਰਮਾਨ

ਬ੍ਰਤੋਂ ਮੈਂ ਸੋਭ ਜੈਸੇ ਇਕਾਦਸ ਪਛਾਨ ਲੀਜੈ ਸੇਵਕ ਮੈ ਸੋਭ ਜੈਸੇ
ਹਨੂਮਾਨ ਮਾਨ ਹੋ ।
ਤੇਜੋਂ ਮੈ ਸੋਭ ਜੈਸੇ ਦਿਨ ਮਨ ਪ੍ਰਮਾਨ ਮਾਨੋ ਉਡਗਨ ਮੈ ਸੋਭ ਜੈਸੇ
ਨਿਸਪਤਿ ਪਛਾਨ ਹੋ ।
ਮਾਨਵ ਮੈ ਸੋਭ ਜੈਸੇ ਭੂਪਤਿ ਨਰਿੰਦ ਮਾਨੋ ਸਭਾ ਹੂੰ ਕੀ ਸੋਭ ਜੈਸੇ
ਪੰਡਿਤ ਪ੍ਰਮਾਨ ਹੋ ।
ਭਗਤੋਂ ਕੀ ਸੋਭ ਜੈਸੇ ਬਿਸਨੋ ਨਰਾਨ ਮਾਨੋ ਸੰਤਨ ਮੈ ਸੋਭ ਤੈਸੇ
ਨਾਨਕ ਨ੍ਰਿਬਾਨ ਹੋ ॥੩॥੪੧॥
ਗਊਅਨ ਕੀ ਸੋਭ ਜੈਸੇ ਕਾਮੋ-ਸੁਧੇਨੁ ਕਹੈ ਬ੍ਰਿਛੋਂ ਕੀ ਸੋਭ ਜੈਸੇ
ਸੁਰਤਰੁ ਸੁ ਲਾਖੀਏ ।
ਮ੍ਰਿਗਨ ਕੀ ਸੋਭ ਜੈਸੇ ਕੇਹਰਿ ਉਚਾਰ ਕਹੈ ਗਜਿੰਦ੍ਰ ਕੀ ਸੋਭ ਜੈਸੇ
ਐਰਾਪਤਿ ਭਾਖੀਏ ।
ਅਸਵਨ ਕੀ ਸੋਭ ਜੈਸੇ ਸੂਰਜ ਤੁਰੰਗ ਮਾਨੋ ਨਾਗਨ ਕੀ ਸੋਭ ਜੈਸੇ
ਬਾਸਕ ਸੁ ਆਖੀਏ ।
ਸਿੰਧਨੁ ਮੈ ਸੋਭ ਜੈਸੇ ਖੀਰ ਜੋ ਸਮੁੰਦ੍ਰ ਕਹੈ ਤੈਸੇ ਸਭ ਸੰਤਨ ਮੈ ਨਾਨਕ
ਜੂ ਭਾਖੀਏ ॥੪॥੪੨॥
ਐਸੇ ਗੁਰਦੇਵ ਜੂ ਕੀ ਸੋਭ ਕਿਆ ਉਚਾਰ ਕਹੋਂ ਤੁੱਛ ਹੂ ਜੁ ਬੁਧ ਮੋਹਿ
ਜੀਹ ਤੋਂ ਇਕਾਇ ਹੈ ।
ਸ੍ਰਬ ਤਰੈ ਕਲਮ ਕਰੋਂ ਸਾਤ ਸਿੰਧ ਮਸੁ ਧਰੋਂ ਸਾਤ ਦੀਪ ਲੀਨ ਬ੍ਰਬ
ਕਾਗਰੈ ਬਨਾਇ ਹੈ ।
ਰੰਚ ਨਾਦ ਗੁਨੈ ਨੈਕ ਕਹਾਂ ਕਹੋਂ ਜੀਹ ਏਕ ਨਾਨਕ ਸੁਦੇਵ ਕ੍ਰਉ ਗੁਨੈ
ਕਹਾਂ ਗਾਇ ਹੈ ॥੫॥੪੩॥

[ਅਰਥ : ਬ੍ਰਤਾਂ ਵਿਚ ਜਿਵੇਂ ਇਕਾਦਸੀ ਦੇ ਬ੍ਰਤ ਦੀ ਸ਼ੋਭਾ ਹੈ, ਸੇਵਕਾਂ ਵਿਚ ਸ਼ੋਭਨੀਕ ਜਿਵੇਂ ਹਨੂਮਾਨ ਨੂੰ ਮੰਨੀਦਾ ਹੈ ।

ਤੇਜਾਂ ਵਿਚ ਜਿਵੇਂ ਸੂਰਜ ਦੀ ਸ਼ੋਭਾ ਪ੍ਰਮਾਣ ਹੈ ਅਤੇ ਤਾਰਿਆਂ ਵਿਚ ਜਿਵੇਂ ਚੰਦ ਦੀ ਸ਼ੋਭਾ ਪਛਾਣੀਦੀ ਹੈ ।

ਬੰਦਿਆਂ ਵਿਚ ਜਿਵੇਂ ਰਾਜੇ ਮਹਾਰਾਜੇ ਸ਼ੋਭਦੇ ਹਨ ਅਤੇ ਸਭਾ ਦੀ ਸ਼ੋਭਾ ਜਿਵੇਂ ਪੰਡਿਤਾਂ ਨਾਲ ਮੰਨੀਦੀ ਹੈ ।

ਭਗਤਾਂ ਦੀ ਸ਼ੋਭਾ ਜਿਵੇਂ ਵਿਸ਼ਨੂੰ ਨਾਰਾਇਣ ਹਨ, ਸੰਤਾਂ ਦੀ ਸ਼ੋਭਾ ਓਵੇਂ ਨਾਨਕ ਨਿਰਬਾਣ ਜੀ ਹਨ ॥੩॥੪੧॥

ਗਊਆਂ ਦੀ ਸ਼ੋਭਾ ਜਿਵੇਂ ਕਾਮਧੇਨੁ ਨੂੰ ਕਹਿੰਦੇ ਹਨ, ਦਰਖ਼ਤਾਂ ਦੀ ਸ਼ੋਭਾ ਜਿਸ ਤਰ੍ਹਾਂ ਕਲਪ ਬ੍ਰਿਛ ਦੇਖੀਦਾ ਹੈ ।

ਮ੍ਰਿਗਾਂ (ਚੁਪਾਇਆਂ) ਦੀ ਸ਼ੋਭਾ ਜਿਵੇਂ ਕੇਹਰਿ ਨੂੰ ਕਹਿੰਦੇ ਹਨ ਅਤੇ ਹਾਥੀਆਂ ਦੀ ਸ਼ੋਭਾ ਐਰਾਪਤਿ ਨੂੰ ਕਹਿੰਦੇ ਹਨ।

ਘੋੜਿਆਂ ਦੀ ਸ਼ੋਭਾ ਜਿਵੇਂ ਸੂਰਜ ਦੇ (ਰਥ ਦੇ) ਘੋੜੇ ਹਨ, ਨਾਗਾਂ ਦੀ ਸ਼ੋਭਾ ਜਿਵੇਂ ਬਾਸੁਕੀ ਨਾਗ ਹੈ।

ਸਮੁੰਦਰਾਂ ਦੀ ਸ਼ੋਭਾ ਜਿਵੇਂ ਖੀਰ ਸਾਗਰ ਹੈ, ਓਵੇਂ ਸੰਤਾਂ ਵਿਚ ਸ਼ੋਭਨੀਕ ਗੁਰੂ ਨਾਨਕ ਜੀ ਨੂੰ ਕਹਿੰਦੇ ਹਨ ॥੪॥੪੨॥

ਅਜਿਹੇ ਗੁਰੂਦੇਵ ਜੀ ਦੀ ਸ਼ੋਭਾ ਕੀ ਕਹਾਂ, ਬੁੱਧੀ ਮੇਰੀ ਤੁਛ ਹੈ ਅਤੇ ਜੀਭ ਇੱਕੋ ਹੈ।

ਸਾਰੇ ਬੂਟੇ ਕਲਮਾਂ ਬਣਾ ਲਵਾਂ ਅਤੇ ਸਾਗਰ ਸਿਆਹੀ ਨਾਲ ਭਰ ਲਵਾਂ, ਸੱਤਾਂ ਦੀਪਾਂ ਦੀ ਧਰਤੀ ਦਾ ਕਾਗਜ਼ ਕਰਾਂ।

ਸਰਸੁਤੀ ਕ੍ਰੋੜਾਂ ਜੁਗ ਕਹਿੰਦੀ ਰਹੇ, ਗਣੇਸ਼ ਜੀ ਲਿਖਦੇ ਜਾਣ, ਤਾਂ ਭੀ ਪ੍ਰਭੂ ਦੇ ਗੁਣਾਂ ਦਾ ਪਾਰ ਨਹੀਂ ਪਾਇਆ ਜਾਣਾ।

ਨਾਦ ਹੀ ਕੁੱਝ ਗਿਣ ਸਕਦਾ ਹੈ, ਮੈਂ ਕੀ ਕਰਾਂ ਇਕ ਜੀਭ ਹੈ, ਗੁਰੂ ਨਾਨਕ ਦੇਵ ਦੇ ਗੁਣ ਕਿੱਥੇ ਗਾ ਸਕੇਗੀ ? ॥੫॥੪੩॥]

## ਕੈਸ ਕੈ ਸੁਕਥੋਂ ਗੁਨ

ਮੇਰ ਹੂੰ ਕੇ ਤੀਰ ਤਿਨੋ ਕ੍ਰਾਂਤ ਹੂੰ ਨ ਪਾਇ ਕਹੂ
ਪੁਨੈ ਰੇਤ ਕਨੋ ਕਹਾਂ ਪਾਰ ਕੋ ਲਖਾਇ ਹੈ।
ਪੱਛ ਬਿਯੋਮ ਧਾਇ ਧਾਇ ਅੰਤ ਹੂੰ ਨ ਪਰਯੋ ਜਾਇ
ਮੀਨ ਜੋ ਸਮੁੰਦ ਬੀਚ ਪਾਰ ਹੈ ਨ ਪਾਇ ਹੈ।
ਦੀਪ ਹੂੰ ਖਿਦੋਤ ਜੋਤਿ ਸੂਰ ਕੇ ਸਮਾਨ ਕਹਾਂ
ਤੈਸੇ ਤੁੱਛ ਬੁਧਿ ਮੋਹਿ ਗੁਨੈ ਕਿਯਾ ਸੁਨਾਇ ਹੈ।
ਤੈਸੇ ਏਕ ਜੀਹ ਮੋਹਿ ਕੈਸ ਕੈਸੁਕਥੋਂ ਗੁਨ
ਨਾਨਕ ਗੁਰਦੇਵ ਕਛੂ ਅੰਤ ਹੂੰ ਨ ਆਇ ਹੈ ।੬॥੪੪॥
ਮੇਘ ਹੰਸੁ ਬੂੰਦ ਬਾਰੂ ਕਨੈ ਕਹਾਂ ਪਾਰੁ ਪਾਇ
ਫੂਲ ਜੋ ਬਸੰਤ ਬਨੈ ਪਾਤ ਕਹਾ ਅੰਤ ਕੋ।
ਗੰਗ ਜੋ ਤਰੰਗ ਸਿੰਧ ਰੋਮ ਕੌਨ ਗਨੈ ਅੰਤੁ
ਸੂਰ ਕੀ ਸੁਕ੍ਰਿਤ ਕਨੈ ਗਨੈ ਨ ਅਨੰਤ ਕੋ।
ਤੈਸੇ ਤੋਹਿ ਗੁਨ ਹੂੰ ਅਨੰਤ ਪਾਇ ਕੋਊ ਕਹਾਂ
ਅੰਤ ਥਾਕ ਥਾਕ ਲਲਤਾ ਸੁਲਖੈ ਕਹਾ ਜੰਤ ਕੋ।
ਤਾਂਹਿ ਤੇ ਸੁ ਬਿਨੋ ਕਹੋ ਦੋਊ ਪਾਨ ਜੋਰਿ ਜੋਰਿ
ਕੁਸ਼ਲ ਦਾਸ ਦੇਹੁ ਦਾਨ ਨਾਮ ਬੀਜ ਸੰਤ ਕੋ ॥੭॥੪੫॥
ਨਮੋ ਨਮੋ ਪਾਦ ਕੰਜ ਧਰੈ ਨ ਅਧਮ ਪਾਇ
ਜਾਹਿ ਧਿਯਾਨ ਧਰੈ ਸੂਬ ਪਾਪ ਕੋ ਨਸਾਇ ਹੈ।

ਨਮੋ ਨਮੋ ਨਾਭ ਕੌਲ ਅਤੇ ਜੋ ਸੁਭਾਇ ਮਾਨ
ਉਦਰ ਜੋ ਤ੍ਰਿਬਲਿਯੋ ਰੋਮਾਵਲੀ ਸੁਹਾਇ ਹੈ।
ਨਮੋ ਨਮੋ ਯੌਨ ਕਟਿ ਸੁੰਦਰ ਸੁ ਸਿੰਘ ਵਤੈ
ਸੂਬ ਜੋ ਰੁਮਾਵਲੀ ਸੁ ਬੰਦਨਾ ਕਰਾਇ ਹੈ।
ਨਮੋ ਬਛ ਗੁਰੈ ਬਸੈ ਜਾਹਿ ਨਾਮ ਹਰੈ ਨਮੋ
ਨਮੋ ਕੁਚੈ ਗਲੈ ਮਾਲ ਕੋ ਧਰਾਇ ਹੈ ॥੮॥੪੬॥

[ਅਰਥ : ਸੁਮੇਰੁ ਦੀਆਂ ਕੰਧੀਆਂ ਜਿਸ ਦੀ ਸ਼ੋਭਾ ਨਹੀਂ ਪਾ ਸਕਦੀਆਂ, ਰੇਤ ਦਾ ਕਿਣਕਾ ਉਸਦਾ ਪਾਰ ਕਿੱਥੋਂ ਪਾਵੇਗਾ।

ਪੰਛੀ ਆਕਾਸ਼ ਵਿਚ ਕਿੰਨਾ ਹੀ ਕਿਉਂ ਨਾ ਉੱਡ ਲਵੇ, ਅੰਤ ਤਕ ਨਹੀਂ ਅੱਪੜ ਸਕਦਾ, ਜਿਵੇਂ ਮੱਛੀ ਸਮੁੰਦਰ ਵਿਚ ਥਾਹ ਨਹੀਂ ਪਾ ਸਕਦੀ।

ਦੀਵੇ ਜਾਂ ਜੁਗਨੂੰ ਦੀ ਰੌਸ਼ਨੀ ਸੂਰਜ ਦੀ ਬਰਾਬਰੀ ਕਿਵੇਂ ਕਰ ਸਕਦੀ ਹੈ, ਓਵੇਂ ਹੀ ਮੇਰੀ ਤੁੱਛ ਬੁੱਧੀ ਕੀ ਗੁਣ ਸੁਣਾ ਸਕਦੀ ਹੈ।

ਓਵੇਂ ਹੀ, ਮੇਰੀ ਇਕ ਜੀਭ ਕਿਸ ਕਿਸ ਤਰ੍ਹਾਂ ਗੁਰੂ ਨਾਨਕ ਦੇ ਗੁਣ ਕਥੇ, ਕੁਛ ਅੰਤ ਨਹੀਂ ਆਉਣਾ ॥੪॥੪੪॥

ਮੇਘ ਦੀ ਇਕ ਬੂੰਦ ਬਾਲੂ ਦੇ ਥਲ ਨਾਲ ਕਿਵੇਂ ਸਰਬਰ ਆਵੇ, ਫੁੱਲ ਜਿਹੜਾ ਬਸੰਤ ਦਾ ਸੰਦਸ਼ ਦਿੰਦਾ ਹੈ, ਉਸ ਦਾ ਅੰਤ ਕਿਵੇਂ ਪਾਵ।

ਗੰਗਾ ਦੀਆਂ ਲਹਿਰਾਂ, ਸਾਗਰ ਦੇ ਰੋਮ ਕੌਣ ਗਿਣੇ, ਸੂਰਮੇ ਦੀ ਨੇਕੀ ਅਤੇ ਰੇਤ ਦੇ ਕਿਣਕੇ ਕੌਣ ਗਿਣੇ, ਉਹ ਤਾਂ ਅਨੰਤ ਹਨ।

ਏਸੇ ਤਰ੍ਹਾਂ, ਆਪ ਦੇ ਗੁਣ ਅਨੰਤ ਹਨ, ਕੌਣ ਉਨ੍ਹਾਂ ਦਾ ਅੰਤ ਪਾਵੇ, ਜੀਵ ਦੀ ਜੀਭ ਥੱਕ ਥੱਕ ਕੇ ਰਹਿ ਜਾਂਦੀ ਹੈ।

ਏਸੇ ਲਈ, ਦਵੇਂ ਹੱਥ ਜੋੜ ਕੇ, ਕੁਸ਼ਲ ਦਾਸ ਬੇਨਤੀ ਕਰਦਾ ਹੈ ਕਿ ਮੈਨੂੰ ਨਾਮ ਦੇ ਬੀਜ ਮੰਤਰ ਦਾ ਦਾਨ ਬਖਸ਼ੋ ॥੭॥੪੫॥

ਚਰਨ-ਕਮਲਾਂ ਨੂੰ ਬਾਰ ਬਾਰ ਨਮਸਕਾਰ ਹੈ, ਜਿਸ ਤੋਂ ਅਧਰਮ ਪੈਰ ਨਾ ਪਾਵੇ ਅਤੇ ਜਿਸਦਾ ਧਿਆਨ ਧਾਰਿਆਂ ਸਾਰੇ ਪਾਪ ਨਾਸ ਹੋ ਜਾਂਦੇ ਹਨ।

ਬਾਰ ਬਾਰ ਨਾਭਿ-ਕੰਵਲ ਅਤੇ ਉਸ ਵਿਚ ਸੁਭਾਇਮਾਨ ਵਿਸ਼ਨੂੰ ਨੂੰ ਨਮਸਕਾਰ ਹੈ, ਉਸਦੇ ਤ੍ਰਿਬਲੀ ਅਤੇ ਰੁਮਾਵਲੀ ਭਰੇ ਪੇਟ ਨੂੰ ਭੀ. ਬਾਰ ਬਾਰ ਨਮਸਕਾਰ ਹੈ।

ਸੋਹਣੀ ਉਸ ਕਮਰ ਨੂੰ, ਜੋ ਸ਼ੇਰ ਜੈਸੀ ਹੈ. ਜਿਤਨੀ ਰੋਮਾਵਲੀ ਹੈ, ਉਸ ਸਾਰੀ ਨੂੰ, ਬੰਦਨਾ ਕਰਦਾ ਹਾਂ।

ਗੁਰੂ ਦੀ ਉਸ ਛਾਤੀ ਨੂੰ ਬਾਰ ਬਾਰ ਨਮਸਕਾਰ ਹੈ, ਜਿਸ ਵਿਚ ਹਰੀ-ਨਾਮ ਦਾ ਵਾਸਾ ਹੈ, ਜੋ ਮਾਲਾ ਗਲ ਵਿਚ ਅਤੇ ਹਿਕ ਉੱਤੇ ਹੈ, ਉਸ ਨੂੰ ਨਮਸਕਾਰ ਹੈ ॥੮॥੪੬॥]

## ਨਉਕਾ ਕੀਨੀ ਨਾਉਂ ਕੀ

ਜੋ ਜੋ ਨਰਕਹੁੰ ਕਾਢਿਆ ਜਨਮੇ ਜਗ ਆਇਆ।
ਨਾਨਕ ਪੰਥੀ ਤੇ ਭਏ ਫਿਰ ਚਰਨੀ ਲਾਇਆ।
ਜਾਗਾ ਧਰਮ ਬੰਧਾਈਆਂ ਸਭ ਮਾਰਗ ਪਾਇਆ।
ਨਾਮ ਦਾਨ ਇਸਨਾਨ ਕੀ ਇਹ ਚਾਲ ਚਲਾਇਆ।
ਘਰ ਘਰ ਹੋਵੈ ਆਰਤੀ ਕੀਰਤਿ ਗੁਨ ਗਾਇਆ।
ਮਾਰਗ ਧਰਮ ਚਲਾਇਆ ਧਰਮ ਮੈ ਮਗ ਪਾਇਆ।
ਨਉਕਾ ਕੀਨੀ ਨਾਉਂ ਕੀ ਭਵ ਪਾਰਿ ਪਰਾਇਆ।
ਵਾਹ ਵਾਹੁ ਨਾਨਕ ਗੁਰੂ ਸਭ ਜਗਤ ਤਰਾਇਆ ॥੫॥੨੫॥

× × × ×

ਬਾਬਾ ਨਾਨਕ ਹਰਿ ਭਗਤੁ ਬਡ ਭਗਤੀ ਕਮਾਈ।
ਕੋਟ ਛਿਨਵੈ ਕਾਢਿ ਕੈ ਪੁਨਿ ਚਰਨ ਲਗਾਈ।...੧੩॥[5]

ਭਗਤਾਵਲੀ

[ਅਰਥ : ਜੋ ਜੋ ਨਰਕ ਵਿੱਚੋਂ ਕਢਿਆ ਉਹ ਜਨਮ ਲੈ ਕੇ ਸੰਸਾਰ ਵਿਚ ਆ ਗਿਆ।

ਉਹ ਨਾਨਕ ਪੰਥੀ ਹੋ ਗਏ ਤੇ ਫੇਰ ਚਰਨੀਂ ਲਾ ਲਏ ਗਏ (ਪੁਰਾਣੇ ਸਬੰਧਾਂ ਦੇ ਆਧਾਰ ਤੇ)।

ਧਰਮ ਅਸਥਾਨ ਕਾਇਮ ਕੀਤੇ ਤੇ ਸੰਸਾਰ ਨੂੰ ਚੰਗੇ ਰਾਹ ਪਾਇਆ।
ਨਾਮ, ਦਾਨ ਇਸ਼ਨਾਨ ਦੀ ਇਹ ਚਾਲ ਚਲਾਈ।
ਘਰ ਘਰ ਆਰਤੀ ਹੁੰਦੀ ਹੈ ਤੇ ਗੁਣਾਂ ਦੀ ਕੀਰਤੀ ਗਾਈ ਜਾਂਦੀ ਹੈ।
ਧਰਮ ਦਾ ਰਾਹ ਚਲਾਇਆ ਅਤੇ ਧਰਮ ਵਿੱਚੋਂ ਰਾਹ ਕੱਢ ਲਿਆ।
ਨਾਮ ਦੀ ਕਸ਼ਤੀ ਬਣਾ ਲਈ ਭਵ ਸਾਗਰ ਤੋਂ ਪਾਰ ਲੰਘਾ ਲਿਆ।
ਵਾਹੁ ਵਾਹੁ ਨਾਨਕ ਗਰੂ ਜੀ (ਤੁਸੀਂ) ਸਭ ਜਗਤ ਨੂੰ ਤਾਰ ਲਿਆ ॥ ੨੫ ॥

× × × ×

ਬਾਬਾ ਨਾਨਕ ਹਰੀ ਦਾ ਭਗਤ ਹੋਇਆ। ਜਿਸਨੇ ਵਡੀ ਭਗਤੀ ਕਮਾਈ
ਛਿਆਨਵੇਂ ਕਰੋੜ (ਪਾਪੀ) ਨਰਕਾਂ 'ਚੋਂ ਕੱਢ ਕੇ ਮੁੜ ਚਰਨੀਂ ਲਾ ਲਏ ॥ ੧੩ ॥]

### ੧ਓ ਸਤਿਗੁਰ ਪ੍ਰਸਾਦਿ

## ਰਾਗ ਗਉੜੀ। ਵਾਰ, ਭਗਤਾਵਲੀ

ਆਦਿ ਗੁਰੂ ਕਉ ਬੰਦਨਾ ਕਰਉ ਦੋਊ ਕਰਿ ਜੋਰਿ
ਗੁਰੂ ਨਾਨਕ ਪੂਰਨ ਪੁਰਖ ਕ੍ਰਿਪਾ ਕਰਹੁ ਮਮ ਓਰਿ ॥੧॥

### ਪਉੜੀ

ਆਦਿ ਗੁਰੂ ਮੁਹਿ-ਬੰਦਨਾ ਕਰਿ ਜੋਰਿ ਉਚਾਰੋ।
ਜਉ ਗੁਰ ਤੁਮ ਕ੍ਰਿਪਾ ਕਰਹੁ ਹਰਿ ਗੁਨ ਉਰਧਾਰੋ।

---
5. ਵਾਰ ਪਾਤਸ਼ਾਹੀਆਂ ਕੀ, ਜੈਤਸਰੀ ਕੀ ਵਾਰ।

ਕਾਮ ਕ੍ਰੋਧ ਜਨ ਕੇ ਹਰਹੁ ਅਹੰਮੇਵ ਵਿਡਾਰੋ ।
ਲੋਭ ਮੋਹ ਮਮਤਾ ਟਰੇਹੁ ਤਨ ਤ੍ਰਿਸਨ ਨਿਵਾਰੋ ।
ਰਾਖਹੁ ਲਾਜ ਬਿਰੁਦ ਕੀ ਪ੍ਰਭੂ ਬਿਰੁਦ ਸਮ੍ਹਾਰੋ ।
ਸੇਵਕ ਗੁਰ ਬਿਨਤੀ ਸੁਨਹੁ ਜਨ ਭੈਜਲੁ ਤਾਰੋ ।
ਵਾਹੁ ਵਾਹੁ ਨਾਨਕ ਗੁਰੂ ਕਰਤਾਰ ਹਮਾਰੋ ॥੧॥

ਸਲੋਕ

ਗੁਰ ਨਾਨਕੁ ਪੂਰਨੁ ਪੁਰਖੁ ਪ੍ਰਭੂ ਸਚਾ ਕਰਤਾਰ ।
ਕਰਨ ਕਾਰਨ ਸਮਰਥੁ ਹੈ ਸਤਿਗੁਰ ਅਪਰ ਅਪਾਰੁ ॥੧॥

ਪਉੜੀ

ਗੁਰ ਨਾਨਕ ਪੂਰਨ ਪੁਰਖ ਪ੍ਰਭੁ ਦੀਨ ਦਿਆਲਾ ।
ਦੀਨ ਦਰਦ ਦੁਖ ਭੰਜਨੋ ਭ੍ਰਮ ਕਾਟੈ ਜਾਲਾ ।
ਤੁਮ ਬਿਨ ਅਵਰਨ ਓਟ ਕਾਇ ਜਨ ਕਰਹੁ ਸਮ੍ਹਾਲਾ ।
ਰਾਖਹੁ ਅਪਨੇ ਬਿਰਦ ਕੀ ਇਹੁ ਤੁਮਰੋ ਬਾਲਾ ।
ਮਾਤ ਪਿਤਾ ਜਿਵ ਬਾਲਕੇ ਕਰਦੇ ਪ੍ਰਤਿਪਾਲਾ ।
ਤਿਵ ਸੇਵਕ ਜਨ ਰਾਖਦਾ ਸਤਿਗੁਰ ਕਿਰਪਾਲਾ ।
ਕਰਿ ਕਿਰਪਾ ਪ੍ਰਭੁ ਰਾਖ ਲੇਹੁ ਕਾਟਹੁ ਜਮ ਜਾਲਾ ।
ਵਾਹ ਵਾਹ ਨਾਨਕ ਗੁਰ ਕ੍ਰਿਪਾ ਕੇ ਆਲਾ ॥੨॥

[ਅਰਥ : ਆਦਿ ਗੁਰੂ ਨੂੰ ਦੋਵੇਂ ਹੱਥ ਜੋੜ ਕੇ ਬੰਦਨਾ ਕਰਦਾ ਹਾਂ ।

ਹੇ ਪੂਰਨ ਪੁਰਖ ਗੁਰੂ ਨਾਨਕ ਜੀ ਤੁਸੀਂ ਹੀ ਮੇਰੀ ਵੱਲ ਮਿਹਰ ਭਰੀ ਨਜ਼ਰ ਕਰੋ ॥੧॥

ਆਦਿ ਗੁਰੂ ਨੂੰ ਮੇਰੀ ਬੰਦਨਾ ਹੈ, ਹੱਥ ਜੋੜ ਕੇ ਕਹਿੰਦਾ ਹਾਂ ।

ਹੇ ਗੁਰੂ ਜੀ, ਜੇ ਕਰ ਤੁਸੀਂ ਕਿਰਪਾ ਕਰਹੁ ਤਾਂ ਮੈਂ ਹਰੀ ਦੇ ਗੁਣਾਂ ਨੂੰ ਮਨ ਵਿਚ ਵਸਾ ਲਵਾਂ ।

ਸੇਵਕ ਦੇ ਕਾਮ ਕ੍ਰੋਧ ਮਿਟਾ ਦੇਵੋਂ ਅਤੇ ਅਹੰਕਾਰ (ਮੈਂ ਇਹੋ ਜਿਹਾ ਹਾਂ ਮਨੰਣ ਦਾ ਭਾਵ) ਦੂਰ ਕਰ ਦੇਵੋ ।

ਲੋਭ ਮੋਹ ਤੇ ਮਮਤਾ ਹਟ ਜਾਣ, ਤਨ ਵਿੱਚੋਂ ਲਾਲਸਾ ਦੂਰ ਕਰ ਦੇਵੋਂ ।

ਅਪਣੇ ਮੁਰੀਦ ਦੀ ਲਾਜ ਰੱਖ ਲਵੋ, (ਸੰਸਾਰ ਵਿਚ) ਉਸ ਦੀ ਪੈਜ ਭਲੇਰੀ ਕਰ ਦੇਵੋ ।

ਸੇਵਕ ਦੀ ਬੇਨਤੀ ਸੁਣ ਕੇ ਹੇ ਗੁਰੂ ਜੀ ਦਾਸ ਨੂੰ ਭੈ ਸਾਗਰ ਵਿੱਚੋਂ ਤਾਰ ਦੇਵੋਂ ।
ਵਾਹ ਵਾਹ ਨਾਨਕ ਗੁਰੂ ਜੀ (ਤੁਸੀਂ ਹੀ) ਸਾਡੇ ਕਰਤਾਰ ਹੋ ॥੧॥
ਗੁਰੂ ਨਾਨਕ ਪੂਰਨ ਪੁਰਖ ਹੈ ਤੇ ਸੱਚਾ ਕਰਤਾਰ ਹੈ ।
ਉਹ ਸਭ ਕੁਝ ਦਾ ਕਰਨ ਕਾਰਨ ਹੈ, ਸਮਰਥ ਹੈ ਤੇ ਅਪਰ ਅਪਾਰ ਸਤਿਗੁਰੂ ਹੈ । ॥੧॥]

ਗੁਰੂ ਨਾਨਕ ਜੀ (ਤੁਸੀਂ) ਪੂਰਨ ਪੁਰਖ ਅਤੇ ਦੀਨ ਦਿਆਲ ਹੋ।
ਦੀਨਾਂ ਦੁਖੀਆਂ ਦੇ ਦੁੱਖ ਦਰਦ ਮੇਟਦੇ ਤੇ ਭਰਮ ਜਾਲ ਕੱਟਦੇ ਹੋ।
ਆਪ ਬਿਨਾ ਹੋਰ ਕੋਈ ਆਸਰਾ ਨਹੀਂ, ਅਪਣੇ ਦਾਸਾਂ ਦੀ ਸੰਭਾਲ ਕਰੋ।
ਅਪਣੇ ਮੁਰੀਦ ਦੀ (ਪਤ) ਰੱਖੋ ਇਹ ਤੁਹਾਡਾ ਚੇਲਾ ਬਾਲਕਾ ਹੈ।
ਮਾਤਾ ਪਿਤਾ ਜਿਵੇਂ ਅਪਣੇ ਬਾਲਕ ਦੀ ਪਾਲਣਾ ਕਰਦੇ ਹਨ, ਉਸ ਪ੍ਰਕਾਰ ਗੁਰੂ ਆਪਣੇ ਸਰਧਾਲੂ ਸੇਵਕਾਂ ਨੂੰ ਪਾਲਦਾ ਹੈ, ਕਿਰਪਾਲ ਹੋ ਕੇ।
ਹੇ ਸਤਿਗੁਰੂ ਜੀ! ਕਿਰਪਾ ਕਰਕੇ ਜਮਜਾਲ ਕੱਟੋ।

ਵਾਹ ਵਾਹ ਨਾਨਕ ਗੁਰੁ ਜੀ ਤੁਸੀਂ ਤਾਂ ਕਿਰਪਾ ਅਤੇ ਮਿਹਰਾਂ ਦਾ ਟਿਕਾਣਾ ਹੋ। (ਦਾਸ ਉਤੇ ਮਿਹਰ ਕਰੋ) ॥]

## ਸਲੋਕ

ਦੀਨ ਦਰਦ ਦੁਖ ਭੰਜਨੋ ਸਤਿਗੁਰ ਦੀਨ ਦਇਆਲਾ
ਦੁਖ ਦਰਦ ਜਨ ਕੇ ਹਰਹੁ ਸੇਵਕ ਕਰਹੁ ਨਿਰਾਲਾ ॥੨॥

## ਪਉੜੀ

ਪਾਰਬ੍ਰਹਮ ਪਰਮੇਸਰੁ ਗੁਰ ਸਤਿਗੁਰ ਪੂਰਾ।
ਅਗਹਿ ਅਤੋਲ ਅਪਾਰ ਹੈ ਸਤਿਗੁਰੂ ਭਰਪੂਰਾ।
ਅੰਤਰ ਜਾਪੀ ਸਤਿਗੁਰੂ ਸਰਨੀ ਕਾ ਸੂਰਾ।
ਕਰਨਾ ਨਿਧ ਕਿਰਪਾਲੂ ਹੈ ਕਰਣੀ ਕਾ ਪੂਰਾ।
ਪੰਚ ਦੁਸ਼ਟ ਪ੍ਰਹਾਰ ਕੇ ਜਿਨ ਚੂਰਾ।
ਦੋਖੀ ਦੁਸ਼ਟ ਨਿਵਾਰਿਆ ਦੁਹਿ ਕ੍ਰਿਤ ਕਰੂਰਾ।
ਸਤਿ ਪੁਰਖੁ ਸਾਚੇ ਰਤਉ ਜਿਨੁ ਕਾਟੇ ਕੂਰਾ।
ਵਾਹੁ ਵਾਹ ਨਾਨਕ ਗੁਰ ਗੁਨ ਨਿਧ ਭਰਪੂਰਾ ॥੩॥
ਇਉਂ ਸੇਵਕਾਂ ਦਾਸਾਂ ਨੂੰ ਕ੍ਰਿਪਾਲੂ ਸਤਿ ਗੁਰੂ ਰੱਖਦਾ ਹੈ।
ਹੇ ਪ੍ਰਭ ਜੀ ਕ੍ਰਿਪਾ ਕਰਕੇ ਰਖ ਲਓ ਜਮ ਦੇ ਜਾਲ ਕੱਟ ਦੇਵੋ।
ਵਾਹ ਵਾਹ ਹੇ ਗੁਰੂ ਨਾਨਕ ਜੀ (ਤੁਸੀਂ) ਕ੍ਰਿਪਾ ਦੇ ਘਰ ਹੋ ॥੨॥

[ਅਰਥ : ਦੀਨਾ ਦੇ ਦੁਖ ਦਰਦ ਮੇਟਣ ਵਾਲੇ ਦੀਨ ਦਿਆਲ ਸਤਿਗੁਰੂ ਜੀ ਦਾਸਾਂ ਦੇ ਦੁਖ ਦਰਦ ਦੂਰ ਕਰੋ, ਸੇਵਕਾਂ ਨੂੰ ਨਿਹਾਲ ਕਰੋ ॥੧॥

× × × ×

ਗੁਰੂ ਪੂਰਾ ਸਤਿਗੁਰੁ ਪਾਰਬ੍ਰਹਮ ਪਰਮੇਸ਼ਵਰ ਹੈ।

ਸਤਿਗੁਰੂ ਅਗਹਿ (ਪਕੜ ਵਿਚ ਨਾ ਆਉਣ ਵਾਲਾ) ਹੈ, ਅਤੋਲ ਹੈ, ਭਰਪੂਰ ਹੈ।

ਸਤਿਗੁਰੂ ਅੰਦਰਲੇ ਦੀਆਂ ਜਾਣਦਾ ਅਤੇ ਸ਼ਰਨ ਦਾ ਸੂਰਮਾ ਹੈ।

ਕਰੁਣਾ ਦਾ ਪੁੰਜ ਹੈ, ਕਿਰਪਾਲੂ ਹੈ ਅਤੇ ਕਰਨੀ ਦਾ ਪੂਰਾ ਹੈ।

ਪੰਜ ਦੁਸ਼ਟ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਜਿਸਨੇ ਵੰਗਾਰ ਕੇ ਮਿੱਟਾ ਦਿੱਤੇ ਹਨ।

ਦੁਸ਼ਕ੍ਰਿਤ (ਭੈੜੇ ਕੰਮ) ਕਰਨ ਵਾਲੇ ਕਰੂਰ (ਬੇਰਹਿਮ) ਦੋਖੀ ਅਤੇ ਦੋਖ ਸਭ ਦੂਰ ਕਰ ਦਿੱਤੇ ਹਨ।

ਸਤਿਪੁਰਖ ਸਚ ਵਿਚ ਰੁੱਝਿਆ ਹੈ ਜਿਨ੍ਹਾਂ ਨੇ ਕੂੜ ਨੂੰ ਕੱਟ ਦਿੱਤਾ ਹੈ।

ਵਾਹ ਵਾਹ ਨਾਨਕ ਗੁਰੂ ਗੁਣਾਂ ਦੇ ਸਮੂਹ ਨਾਲ ਭਰਪੂਰ ਹੈ ॥੩॥]

# ੧੭. ਬਿਧਿ ਦਾਸ

## (ਰਚਨਾ 1817-1829 ਈ.)

ਬਿਧਿ ਦਾਸ, ਉਦਾਸੀਨ ਸਾਧੂ ਸੀ। ਇਸ ਦੀ ਕੇਵਲ ਇੱਕੋ ਇਕ ਰਚਨਾ ਦੀ ਲਿਖਤੀ ਸੈਂਚੀ ਸਿਖ ਰੈਫ਼ਰੈਨਸ ਲਾਇਬ੍ਰੇਰੀ ਦੇ ਸੰਗ੍ਰਿਹ ਵਿੱਚੋਂ ਮਿਲੀ ਹੈ।[1] ਰਚਨਾ ਦਾ ਸਮਾਂ 1817-29 ਈ. ਹੈ।[2]

ਪੁਸਤਕ ਦਾ ਲਿਖਾਰੀ ਪਿੰਡ ਦਾਦਨ ਖਾਂ (ਪਾਕਿਸਤਾਨ) ਦਾ ਰਹਿਣ ਵਾਲਾ ਹੈ।[3] ਨਕਲ ਕਰਨ ਦਾ ਸਮਾਂ 1862 ਈ. ਹੈ[4], ਜਿਸ ਦਾ ਅਰਥ ਇਹ ਹੈ ਕਿ ਨਕਲ ਰਚਨਾ ਤੋਂ 33 ਵਰ੍ਹੇ ਪਿੱਛੋਂ ਦੀ ਹੈ।

ਕਵੀ ਦੀ ਰਚਨਾ ਵਿਚ ਇਕ ਲਈ 'ਹਿਕ'[5] ਦੀ ਵਰਤੋਂ ਉਸ ਨੂੰ ਲਹਿੰਦੀ-ਭਾਸ਼ੀ ਸਿੱਧ ਕਰਦੀ ਹੈ। ਹੋ ਸਕਦਾ ਹੈ ਕਵੀ ਬਿਧਿ ਦਾਸ ਭੀ ਉਸੇ ਸ਼ਹਿਰ ਜਾਂ ਉਸਦੇ ਲਾਗੇ-ਚਾਗੇ ਦਾ ਹੋਵੇ ਜਿੱਥੋਂ ਦਾ ਕਿ ਲਿਖਾਰੀ ਸੀ।

ਇਸ ਗ੍ਰੰਥ ਵਿਚ ਭਗਤ-ਮਾਲ ਦੇ ਢੰਗ ਉੱਤੇ,ਨੌਂ ਸੋਪਾਨਾਂ (ਅਧਿਆਵਾਂ) ਵਿਚ 171 ਭਗਤਾਂ ਦੇ ਹਾਲ ਲਿਖੇ ਹਨ ਪਰੰਤੂ ਕੋਈ ਕ੍ਰਮ ਕਾਇਮ ਨਹੀਂ ਰੱਖਿਆ। ਸਾਰੇ ਭਗਤ ਵੈਸ਼ਨਵ ਸੰਪ੍ਰਦਾਯ ਦੇ ਹਨ। ਅੰਤਲਾ ਜ਼ਿਕਰ ਗੁਰੂ ਨਾਨਕ ਦਾ ਹੈ।

ਗੁਰੂ ਨਾਨਕ ਦਾ ਅਭਿਨੰਦਨ ਸੰਤ ਜੀ ਨੇ ਬ੍ਰਹਮਾ, ਬਿਸ਼ਨੁ. ਮਹੇਸ ਦਾ ਸਾਖਿਆਤ ਰੂਪ ਕਲਪ ਕੇ ਕੀਤਾ ਹੈ। ਸਾਧੂ ਬਿਧਿ ਦਾਸ ਨੇ. ਗੁਰੂ ਨਾਨਕ ਨੂੰ, ਕਲਿਯੁਗ ਵਿਚ ਭਗਤੀ ਦਾ ਮਹਾਤਮ ਦ੍ਰਿੜਾਉਣ ਲਈ, ਜਨਕ ਰਾਜੇ ਦਾ ਅਵਤਾਰ ਮੰਨਿਆ ਹੈ।

ਆਪ ਦੀ ਕਵਿਤਾ ਸਰਲ, ਬਿਆਨੀਆ ਢੰਗ ਦੀ ਹੈ।

---

1. ਬਿਧਿ ਦਾਸ, ਉਦਾਸੀ, "ਭਗਤ ਸੁਧਾਸਰ", ਸਿ. ਰੈ. ਲਾ., ਹ. ਲ. ਪੰ: 42 ॥
2. ਓਹੀ-ਅੰਤਲਾ ਪੱਤਰਾ
3. ਓਹੀ
4. ਓਹੀ
5. ਦੇਖੋ, ਛੰਦ ਨੰ. 6, (ਅੱਗੇ ਦਿੱਤੇ ਉਦਾਹਰਨ 'ਚੋਂ), ਪਹਿਲੀ ਤੁਕ।

## ਨਾਮ ਜਹਾਜ ਰਚਾ

ਗੁਰੁ ਨਾਨਕ ਧਾਰਾ ਅਵਤਾਰਾ ।
ਨਾਮ ਜਹਾਜ ਰਚਾ ਜਗ ਭਾਰਾ ।
ਜੈ ਹੈ ਚੜ੍ਹ ਭਵਜਲ ਪਾਰ ਉਤਰਈ ।
ਸੁਗਮ ਨ ਸਾਧਨ ਕੋਈ ਕਰਈ ॥੪॥
ਜੋ ਜੋ ਸਰਨ ਤਵਨ ਕੀ ਪਰੇ ।
ਤਾਂ ਕੇ ਪਾਪ ਸਗਲੇ ਪ੍ਰਭ ਹਰੇ ।
ਜੋ ਨਰ ਪੰਥ ਤਵਨ ਕੇ ਆਏ ।
ਕਾਲ ਜਾਲ ਤਿਨ ਦੂਰ ਬਹਾਏ ॥੫॥
ਹਿਕ ਚਿਤ ਹਿਕ ਛਿਨ ਹੈਵ ਜਿਨ ਧਿਆਇਓ ।
ਸਕਲ ਸਿਧ ਸੰਪਤ ਤਿਨ ਪਾਇਓ ।
ਜੁਗ ਪਦ ਧਿਆਨ ਜਹੈ ਨਰ ਧਾਰਾ ।
ਕਾਟ ਕਲੇਸ਼ ਭਏਓ ਜਗ ਨਿਆਰਾ ॥੬॥

[ਅਰਥ : ਗੁਰੂ ਨਾਨਕ ਨੇ ਅਵਤਾਰ ਧਾਰਿਆ ।
ਸੰਸਾਰ ਵਿਚ ਨਾਮ ਦਾ ਭਾਰੀ ਜਹਾਜ ਰਚਿਆ ।
ਜੋ ਚੜ੍ਹ ਜਾਣਗੇ, ਭਵ ਸਾਗਰ ਤੋਂ ਪਾਰ ਉਤਾਰ ਦੇਵੇਗਾ ।
ਇਸ ਤੋਂ ਸੌਖਾ ਸਾਧਨ ਹੋਰ ਕੋਈ ਨਹੀਂ ਕਰਕੇ ਦਿੰਦਾ ॥੪॥
ਜਿਹੜੇ ਜਿਹੜੇ ਉਸ ਦੀ ਸ਼ਰਨ ਆ ਪਏ ਹਨ ।
ਉਨ੍ਹਾ ਦੇ ਸਾਰੇ ਪਾਪ ਪ੍ਰਭੂ ਨੇ ਦੂਰ ਕਰ ਦਿੱਤੇ ਹਨ ।
ਜਿਹੜੇ ਬੰਦੇ ਉਸਦੇ ਪੰਥ ਵਿਚ ਆ ਗਏ ਹਨ
ਉਨ੍ਹਾਂ ਤੋਂ ਕਾਲ ਦੇ ਜਾਲ ਦੂਰ ਹਟਾ ਦਿੱਤੇ ਹਨ ॥੫॥
ਇਕ ਮਨ ਹੋ ਕੇ ਜਿਨ੍ਹਾਂ ਇਕ ਪਲ ਭੀ ਉਸਨੂੰ ਧਿਆਇਆ ਹੈ
ਸਾਰੀਆਂ ਸਿੱਧੀਆਂ ਤੇ ਸੰਪਤੀਆਂ ਪਾ ਲਈਆਂ ਹਨ ।
ਜਿਸ ਬੰਦੇ ਨੇ ਉਸਦੇ ਦੋਹਾਂ ਚਰਨਾਂ ਦਾ ਧਿਆਨ ਧਾਰਿਆ ਹੈ ।
ਕਲੇਸ਼ ਨੂੰ ਮਿਟਾ ਕੇ ਦੁਨੀਆਂ (ਦੇ ਜੰਜਾਲਾਂ, ਬੰਧਨਾਂ) ਤੋਂ ਵੱਖ
ਹੋ ਗਿਆ ਹੈ ॥੬॥]

## ਗੁਨ ਮੈ ਨਿਧ ਦਾਤਾਰ

ਜੋ ਸਰੂਪ ਤਾਂ ਕੋ ਚਿਤ ਧਰਈ ।
ਜਮ ਗਨ ਤਾਂ ਤੇ ਅਤ ਭੈ ਕਰਈ ।
ਸਤਿਨਾਮੁ ਜਿਵ੍ਹਾਗਰ ਜਾਪੂ ।
ਪਾਪ ਪਹਾਰ ਸਕਲ ਤਿਨ ਤਾਪੂ ॥੭॥

× × ×

ਮੰਗਲ ਮੈ ਕਲੇਆਨ ਮੈ ਗੁਨ ਮੈ ਨਿਧ ਦਾਤਾਰ ।
ਨਾਮ ਲੇਤ ਨਰ ਪਾਏ ਹੈ ਸਿਧ ਪਦਾਰਥ ਚਾਰ ।
ਲਾਲੋ ਲਾਲ ਸੋ ਕੀਨ ਜਹੈ ਦਰਸਨ ਦੇਖ ਨਿਹਾਲ ।
ਸਰਸੇ ਪਰਸੇ ਗਤ ਲਈ ਨੌਕਤ ਕੀਏ ਬਿਹਾਲ ॥੮॥

[ਅਰਥ : ਜੋ ਉਸਦੇ ਸਰੂਪ ਨੂੰ, ਆਪਣੇ ਮਨ ਵਿਚ, ਧਾਰਨ ਕਰਦਾ ਹੈ ।
ਜਮਾਂ ਦਾ ਟੋਲਾ, ਉਸ ਤੋਂ, ਬਹੁਤ ਭੈ ਖਾਂਦਾ ਹੈ ।
ਜਿਸ ਦੀ ਜੀਭ ਉੱਤੇ, ਸਦਾ ਸਤਿਨਾਮ ਦਾ, ਜਾਪ ਹੀ ਮੁੱਖ ਹੈ ।
ਉਸਦੇ, ਸਭ ਦੁਖ ਸੰਤਾਪ ਅਤੇ ਪਾਪ ਮਿਟਾ ਦਿੱਤੇ ਗਏ ਹਨ ॥੭॥

ਮੰਗਲ ਕਰਨ ਵਾਲਾ, ਕਲਿਆਨ ਕਰਨ ਵਾਲਾ, ਗੁਣ ਰੂਪ ਤੇ ਨਿੱਧੀਆਂ ਦੇਣ ਵਾਲਾ ਹੈ ।

ਨਾਉਂ ਲੈਣ ਨਾਲ ਹੀ, ਬੰਦਾ ਚਾਰ ਪਦਾਰਥ ਪਾ ਲੈਂਦਾ ਹੈ ।

ਜਿਹੜਾ ਦਰਸ਼ਨ ਦੇਖ ਕੇ ਨਿਹਾਲ ਹੋਇਆ ਹੈ, ਉਸਨੂੰ ਲਾਲੋ ਲਾਲ ਕਰ ਦਿੱਤਾ ਹੈ ।

ਭੇਟਦਿਆਂ ਹੀ, ਗਤਿ ਪ੍ਰਾਪਤ ਹੋ ਗਈ ਹੈ ਅਤੇ ਦੁਖ ਦਲਿਦਰ ਬੇਹਾਲ ਹੋ ਗਏ ਹਨ ॥੮॥]

## ਭੂਮਨ ਕੇ ਭੂਪਾ

ਮਾਨਵ ਦੇਵ ਦੈਤ ਖਲਜਾਤਾ ।
ਨਾਰ-ਕੀਟ ਪਸਵਨ ਕੇ ਭ੍ਰਾਤਾ ।
ਪਰਸੇ ਦਰਸਨ ਬਾਨੀ ਸੁਨੀ ।
ਭਏ ਪਵਿਤ੍ਰ ਸੇਵਤ ਸੁਰਧੁਨੀ ।
ਤਰ ਤਾਰੈ ਅਵਰਨ ਕੋ ਸੋਈ ।
ਨਾਨਕ ਨਾਮ ਜਪੈ ਨਰ ਜੋਈ ।
ਦੀਪ ਦੀਪ ਅਨਵੀਪ ਅਰਾਧੈ ।
ਗੁਰੂ ਉਪਦੇਸਹਿ ਮਾਥੈ ਸਾਧੈ ।

× × ×

ਜੋਗ ਗਿਆਨ ਬਿਗਿਆਨ ਸਰੂਪਾ ।
ਅਖਿਲ ਸਿੱਧ ਭੂਮਨ ਕੇ ਸਰੂਪਾ ।
ਬ੍ਰਹਮ ਰਿਖਿਨ ਮੇ ਬ੍ਰਮ੍ਹ ਰਿਖੇਸਾ ।
ਤਪਸਿਨਿ ਮੈ ਹੈ ਤਪ ਕੇ ਏਸਾ ॥੧੨॥

1. ਕਲਿਆਨ ।

[**ਅਰਥ** : ਮਨੁੱਖਾਂ, ਦੇਵਤਿਆਂ, ਦੈਂਤਾਂ ਅਤੇ ਭੈੜੀਆਂ ਜਾਤਾਂ ਦੇ ਲੋਕਾਂ
ਨਾਲੀਆਂ ਦੇ ਕੀੜਿਆਂ, ਪਸ਼ੂਆਂ ਆਦਿ ਦੇ ਝੁੰਡਾਂ
(ਜਦੋਂ) ਦਰਸਨ ਪਰਸੇ ਅਤੇ ਬਾਣੀ ਸੁਣ ਲਈ
ਪਵਿਤ੍ਰ ਹੋ ਗਏ ਅਤੇ ਦੇਵਤਿਆਂ ਦੀ ਧੁਨੀ (ਨਾਮ ਦਾ ਸਿਮਰਨ) ਸੇਵਨ ਲਗ ਪਏ
ਆਪ ਤਰੇ ਹਨ, ਹੋਰਨਾਂ ਨੂੰ ਤਾਰ ਲੈਂਦੇ ਹਨ (ਉਹ)
ਜਿਨ੍ਹਾਂ ਬੰਦਿਆਂ ਨੇ, ਗੁਰੂ ਨਾਨਕ ਦਾ ਨਾਮ ਜਪਿਆ ਹੈ ॥
ਸਭਨਾਂ ਦੀਪਾਂ ਵਿਚ ਰਾਜੇ ਆਰਾਧਨਾ ਕਰਦੇ ਹਨ
ਗੁਰੂ ਦੇ ਉਪਦੇਸ਼ਾਂ ਨੂੰ ਆਪਣੇ ਮੱਥੇ (ਸੂਝ ਅਨੁਸਾਰ) ਸਾਧਦੇ ਹਨ।
ਜੋਗੀ, ਗਿਆਨੀ, ਵਿਗਿਆਨੀ, ਰੂਪਵਾਨ
ਅਭੇਦ ਸਿੱਧ, ਦੇਸ਼ਾਂ ਦੇ ਰਾਜੇ
ਬ੍ਰਹਮ ਰਿਖੀਆਂ ਵਿਚ, ਵੱਡੇ ਵੱਡੇ ਬ੍ਰਹਮ ਰਿਖੀਸਰ
ਤਪਸਵੀਆਂ ਵਿਚ, ਤਪਸਵੀਆਂ ਦੇ ਜੋ ਈਸ਼ਵਰ ਹਨ ॥੧੨॥]

## ਅਥ ਕਥਾ ਸ੍ਰੀ ਗੁਰੂ ਨਾਨਕ ਜੀ ਕੀ।

ਚੌ: ਅਵਰ ਕਹੌਂ ਪਾਵਨ ਆਖਿਆਨਾ।
ਜਾਂ ਸੁਨ ਹੋਏ ਮਹਾ ਅਘ ਹਾਨਾ।
ਇਸ਼ਟ ਦੇਵ ਸਭ ਕੇ ਸੁਖ ਦਾਤਾ।
ਚਰਿਤ ਜਾਸ ਤਿਹੁੰ ਪੁਰ ਬਿਖਯਾਤਾ ॥੧॥
ਗਾਵੈ ਸੁਨੈ ਧਰੈ ਮਨ ਕੋਈ।
ਭਗਤਿ ਅਨੰਨ ਲਹੈ ਜਨ ਸੋਈ।
ਤਾਸ ਉਪਾਸਕ ਜਗ ਮੈ ਜੇਤੇ।
ਅਘ ਨ ਸੁਖ ਪਾਵਤ ਹੈ ਤੇਤੇ ॥੨॥
ਉਤਮ ਪਦ ਬਾਨੀ ਤਹਿ ਕੇਰੀ।
ਸੁਨਤ ਧਾਰਤ ਗਾਵਤ ਕਟਿ ਬੇਰੀ।
ਪਾਵਨ ਜਨਮ ਕਰਮ—ਕ੍ਰਿਤ ਪਾਵਨ।
ਜਾਸ ਜਪਤ ਹੋਵਤ ਅਘ ਦਾਵਨ ॥੩॥

[**ਅਰਥ** : ਇਕ ਹੋਰ ਪਵਿੱਤ੍ਰ ਕਥਾ ਕਹਿੰਦਾ ਹਾਂ।
ਜਿਸ ਨੂੰ ਸੁਣ ਕੇ, ਪਾਪਾਂ ਦਾ ਨਾਸ ਹੋਵੇ।
ਇਸ਼ਟ ਦੇਵ, ਸਭਨਾਂ ਨੂੰ, ਸੁਖ ਦੇਣ ਵਾਲੇ ਹਨ।
ਤਿੰਨਾਂ ਲੋਕਾਂ ਵਿਚ, ਜਿਨ੍ਹਾਂ ਦਾ ਚਰਿਤ੍ਰ ਪ੍ਰਸਿੱਧ ਹੈ ॥੧॥
ਜੇ ਕੋਈ ਮਨ ਲਾ ਕੇ ਸੁਣਦਾ ਗਾਉਂਦਾ ਹੈ।

ਉਹ ਅਨੰਨ ਭਗਤੀ ਨੂੰ ਪ੍ਰਾਪਤ ਹੁੰਦਾ ਹੈ ।
ਉਸ ਦੇ ਸੰਸਾਰ ਵਿਚ ਜੋ ਜੋ ਉਪਾਸਕ ਹਨ ।
ਉਹ ਪਾਪਾਂ ਦਾ ਦੁਖ ਨਹੀਂ ਝੱਲਦੇ ਸੁਖ ਪਾਉਂਦੇ ਹਨ ॥੨॥
ਉਨ੍ਹਾਂ ਦੀ ਬਾਣੀ ਉੱਤਮ ਪਦਾਂ ਵਿਚ ਹੈ ।
ਸੁਣਿਆਂ-ਧਾਰਿਆਂ, ਬੇੜੀਆਂ ਕੱਟੀਆਂ ਜਾਂਦੀਆਂ ਹਨ ।
ਉਨ੍ਹਾਂ ਦਾ ਜਨਮ ਪਵਿੱਤ੍ਰ ਹੈ, ਕਰਮ ਕਿਰਤ ਪਵਿੱਤ੍ਰ ਕਰਨ ਵਾਲੀ ਹੈ ।
ਜਿਸ ਨੂੰ ਜਪਦਿਆਂ ਪਾਪਾਂ ਦਾ ਨਾਸ ਹੋ ਜਾਂਦਾ ਹੈ ॥੩॥]

## ਕਲ ਅਵਤਾਰ

ਸਕਲ ਅਮਾਨੁਖ ਕਰਮ ਜੁ ਕੀਨੇ ।
ਕਲ ਅਵਤਾਰ ਭਗਤਿ ਹਿਤ ਲੀਨੇ ।
ਦੇਸ ਦੇਸ ਰਟ ਤੀਰਥ ਸਾਜੇ ।
ਅਖਿਲ ਅਵਨਿ ਤਾ ਕੋ ਜਸ ਰਾਜੇ ॥੪॥
ਮਰਤ ਦੇਹ ਬੈਕੁੰਠ ਲਖ ਕੋ ਕਰ ਸਕ ਹੈ ਆਨ ।
ਸਿੱਧ ਅਖਿਲ ਗਿਰਰਾਜ ਪਰ ਜੀਤੇ ਜੈਤ ਪਖਾਨ ॥੫॥
ਪੂਰਨ ਭਗਤਿ ਜਗਤ ਬਿਸਥਾਰੀ ।
ਜਨਕ ਚੰਦ ਚਾਂਦਨੀ ਨਿਸ ਕਾਰੀ ।
ਤੀਨ ਤਾਪ ਜੇਊ ਜਨ ਦਾਧੇ ।
ਭਏ ਸੁਖੀ ਬਚ ਕਿਰਨਨ ਲਾਧੇ ॥੬॥

× × × ×

ਸਾਗਰ ਭਗਤ ਅਗਾਧ ਅਪਾਰਾ ।
ਮੀਠੇ ਸੁਆਦ ਲਜਨ ਮਨ ਹਾਰਾ ।
ਬ੍ਰਹਮ ਬਿਸਨ ਰੁਦ੍ਰ ਦਿਗਪਾਲਾ ।
ਸਸਿ ਅਰੁ ਸੂਰ ਤਾਰਕਾ ਮਾਲਾ ।
ਏ ਸਭ ਰੂਪ ਗੁਰੂ ਕੇ ਮਾਨੋ ।
ਯਾ ਮੈ ਭੇਦ ਨ ਰੰਚਕੋ ਜਾਨੋ[6] ॥੧੩॥

[ਅਰਥ : ਮਨੁੱਖਤਾ ਵਿਰੁਧ ਜਿਨ੍ਹਾਂ ਕੰਮ ਕੀਤੇ, (ਉਨ੍ਹਾਂ ਨੂੰ) ਕਲਜੁਗ ਵਿਚ ਭਗਤੀ (ਦਾ ਪ੍ਰਚਾਰ ਕਰਨ) ਲਈ ਅਵਤਾਰ ਲਿਆ, ਦੇਸ਼ ਦੇਸ਼ ਘੁੰਮ ਕੇ ਤੀਰਥ ਸਥਾਨ ਬਣਾਏ ।

ਸਾਰੀ ਧਰਤੀ ਉੱਤੇ ਉਨ੍ਹਾਂ ਦਾ ਜਸ ਵਿਆਪ ਰਿਹਾ ਹੈ ॥੫॥

ਮਿੱਟੀ ਦੀ ਦੇਹ ਨਾਲ ਬੈਕੁੰਠ ਵਿਚ ਪਹੁੰਚੇ ਹੋਰ ਕੋਈ ਇੰਜ ਕਦੋਂ ਕਰ ਸਕਦਾ ਸੀ ।

ਉਨ੍ਹਾਂ ਸਿੱਧਾਂ ਨੂੰ ਜਿਤਿਆ, ਜਿਨ੍ਹਾਂ ਹਿਮਾਲਾ ਦੇ ਸਾਰੇ ਪੱਥਰ ਜਿਤ ਲਏ ਸਨ (ਅਰਥਾਤ ਉਨ੍ਹਾਂ ਉੱਤੇ ਛਾਏ ਹੋਏ ਸਨ) ।।੫।।

ਆਪ ਨੇ, ਜਗਤ ਵਿਚ, ਪੂਰਨ ਭਗਤੀ ਦਾ ਵਿਸਤਾਰ ਕੀਤਾ
ਜਿਵੇਂ, ਕਾਲੀ ਰਾਤ ਵਿਚ, ਚੰਦ ਚਾਨਣੀ ਫੈਲ ਗਈ ਹੋਵੇ
ਜਿਨ੍ਹਾਂ, ਤਿੰਨਾਂ ਤਾਪਾਂ ਨੇ ਸੇਵਕਾਂ ਨੂੰ ਤਪਾ ਰਖਿਆ ਸੀ
ਉਹ, ਬਚਨਾਂ ਦੀਆਂ ਕਿਰਨਾਂ ਹਾਸਿਲ ਕਰ ਕੇ, ਸੁਖੀ ਹੋ ਗਏ
ਉਨ੍ਹਾਂ ਦੇ ਬਚਨ, ਜੋ ਅਗਾਧ ਤੇ ਅਪਾਰ ਹਨ, ਭਗਤੀ ਦਾ ਸਾਰ ਹਨ ।

ਉਨ੍ਹਾਂ ਬਚਨਾਂ ਦਾ ਰਸ ਮਿੱਠਾ ਹੈ, ਸੁਆਦ ਵੇਖ ਕੇ (ਕ੍ਰਿਤਗਤਾ ਦੀ) ਲਾਜ ਆਉਂਦੀ ਹੈ ਅਤੇ ਮਨ ਜਿਤਿਆ ਜਾਂਦਾ ਹੈ ।]

ਬ੍ਰਹਮਾ, ਵਿਸ਼ਨੂੰ, ਰੁਦ੍ਰ ਤੇ ਦਿਗਪਾਲ
ਚੰਦ, ਸੂਰਜ, ਤਾਰਿਆਂ ਦੇ ਮੰਡਲ
ਇਹ ਸਾਰੇ ਗੁਰੂ ਦੇ ਹੀ ਰੂਪ ਜਾਣੋ
ਇਸ ਵਿਚ ਰਤੀ ਭਰ ਫਰਕ ਨਾ ਸਮਝੋ ।।੧੩।।

6. ਭਗਤ ਸੁਧਾਸਰ, ਹੱਥ-ਲਿਖਤ, ਸਿ. ਰੈ. ਲਾ. ਨੰ: 4211. ਪੱਤਰਾ 1-2.

# ੧੮. ਸੰਤ ਦੇਵਾ ਸਿੰਘ

## (ਰਚਨਾ 1820 ਈ.)

ਸੰਤ ਦੇਵਾ ਸਿੰਘ ਦਾ ਜਨਮ ਜ਼ਿਲਾ ਲੁਧਿਆਣੇ ਦੇ ਪਿੰਡ ਜਨੇਤਪੁਰਾ ਵਿਚ ਹੋਇਆ ।[1] ਸੰਤ ਵਸਾਖਾ ਸਿੰਘ (ਜਨੇਤਾ ਪੁਰਾ ਨੇ ਇਸ ਦੇ ਪਿਤਾ ਦਾ ਨਾਉਂ ਮਹਿਤਾਬ ਸਿੰਘ ਦੱਸਿਆ ਹੈ[2], ਪਰੰਤੂ ਜਨਮ ਦੀ ਤਾਰੀਖ ਨਹੀਂ ਲਿਖੀ ।

ਦੇਵਾ ਸਿੰਘ ਦੀ ਮੁੱਢਲੀ ਸਿੱਖਿਆ, ਭਾਈ ਗੁਰਦਿੱਤ ਸਿੰਘ ਦੀ ਦੇਖ ਰੇਖ ਵਿਚ, ਅਰੰਭ ਹੋਈ । ਛੇਤੀ ਹੀ, ਇਹ, ਉਚੇਰੀ ਵਿੱਦਿਆ ਦੀ ਭਾਲ ਵਿਚ, ਘਰੋਂ ਉਪਰਾਮ ਹੋ ਕੇ, ਉਠ ਤੁਰਿਆ ।[3] ਉਨ੍ਹਾਂ ਦਿਨੀਂ, ਸ੍ਰੀ ਅੰਮ੍ਰਿਤਸਰ, ਸਭ ਪ੍ਰਕਾਰ ਤੋਂ ਸਿੱਖ ਵਿਚਾਰ-ਧਾਰਾ ਦੀ ਵਿੱਦਿਆ ਦਾ, ਸਹਿਜ ਅਤੇ ਉੱਤਮ ਕੇਂਦਰ ਸੀ । ਏਥੇ ਅਨੇਕਾਂ ਗੁਣੀ, ਗਿਆਨੀ, ਸੰਤਾਂ ਦੇ ਡੇਰੇ ਗੁਰੂਕੁਲਾਂ ਬਣੇ ਹੋਏ ਸਨ । ਠਾਕੁਰਾਂ ਦੇ ਡੇਰੇ ਦਾ ਸਿਲਸਿਲਾ, ਚੋਖਾ ਉੱਘਾ ਸੀ । ਇਹ ਭੀ ਉਥੇ ਆ ਟਿਕਿਆ । ਏਥੇ ਹੀ ਪ੍ਰਸਿੱਧ ਪੰਜਾਬੀ ਸਾਹਿੱਤਕਾਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਸੁਰਗਵਾਸੀ ਦੇ ਦਾਦਾ ਜੀ ਦਾ ਭੀ ਨਿਤ-ਪ੍ਰਤਿ ਦਾ ਮੇਲਾ ਸੀ । ਇਸ ਡੇਰੇ ਵਿਚ ਆ ਕੇ ਦੇਵਾ ਸਿੰਘ ਨੇ, ਸੰਤ ਘਮੰਡਾ ਸਿੰਘ ਤੋਂ, ਸੰਸਕ੍ਰਿਤ ਦੇ ਅਨੇਕਾਂ ਗ੍ਰੰਥ ਪੜ੍ਹੇ ।[4] ਕਵੀ ਦੇ ਆਪਣੇ ਕਥਨ ਅਨੁਸਾਰ, ਕਵੀ ਦੀ, ਜਨਮ ਦੀ, ਜਾਤ ਬ੍ਰਾਹਮਣ ਸੀ[5] ।

ਪ੍ਰਸਿੱਧ ਸੰਤ ਗੁਲਾਬ ਦਾਸ ਤੇ ਹਿੰਦੀ ਕਵੀ ਹਰਿਦਾਸ (ਗਿਰਧਰਿ ਕਵਿਰਾਇ) ਭੀ. ਸੰਤ ਦੇਵਾ ਸਿੰਘ ਦੇ ਵਿਦਿਆਰਥੀਆਂ ਵਿਚ ਸ਼ਾਮਿਲ ਸਨ । ਦੇਵਾ ਸਿੰਘ ਦੀਆਂ ਰਚਨਾਵਾਂ ਵਿੱਚੋਂ ਅਧਿਆਤਮਕ ਅਨੁਭਵ ਬਿਬੇਕ, ਸੁਗਮ ਜਪੁ ਪ੍ਰਦੀਪ, ਸਿੱਧ ਗੋਸ਼ਟ ਸਟੀਕ ਤੇ ਏਕਾਦਸੀ ਮਹਾਤਮ (ਰਚਨਾ 1820 ਈ.) ਆਦਿ ਪ੍ਰਸਿੱਧ ਹਨ ।

---

1. ਕਾਨ੍ਹ ਸਿੰਘ, ਭਾਈ 'ਗੁਰੂ ਮਹਿਮਾ ਰਤਨਾਵਲੀ' (ਗੁਰੂ ਨਾਨਕ ਅਧਿਐਨ ਵਿਭਾਗ ਵੱਲੋਂ ਛਪ ਰਹੀ)
2. ਸੰਤ ਵਿਸਾਖਾ ਸਿੰਘ, ਮਾਲਵਾ ਇਤਿਹਾਸ, ਜਿਲਦ ਤੀਜੀ, ਲੁਧਿਆਣਾ, ਪੰਨਾ 1159.
3. ਓਹੀ
4. ਏਕਾਦਸੀ ਮਹਾਤਮ, ਸਿ.ਰੈ.ਲਾ. (ਹੱਥ ਲਿਖਤ) ਨੰ: 800 ਛੰਦ 26-27.
5. ਓਹੀ
6. ਚ ਵਿ. ਸੈਂਚੀ ਦੂਜੀ, ਜਿਲਦ ਪਹਿਲੀ, ਅੰਮ੍ਰਿਤਸਰ, 1957 ਪੰਨਾ 57-58.

ਜਪ-ਪ੍ਰਦੀਪ (1849 ਈ.) ਬਾਰੇ ਡਾ. ਬਲਬੀਰ ਸਿੰਘ ਜੀ ਲਿਖਦੇ ਹਨ ਕਿ :

"ਸੰਤ ਦੇਵਾ ਸਿੰਘ ਜੀ ਦੀ ਵਿਦਵਤਾ ਬਹੁਤ ਭਾਰੀ ਹੈ। ਉਨ੍ਹਾਂ ਦੇ ਪ੍ਰਮਾਣ ਸਹੀ ਹੁੰਦੇ ਹਨ ਪਰ ਉਹ ਵੱਡੇ ਘੇਰੇ ਦੇ ਵਿਸਤਾਰ ਵਿਚ ਧੂਆਂ-ਧਾਰ ਫੈਲਦੇ ਬਿਖਰ ਜਾਂਦੇ ਹਨ।"[7]

ਕਵਿਤਾ ਵਿਚ, ਸ਼ਰਧਾ ਦੀ ਆਤਮ-ਸਮਰਪਣੀ ਬੁੱਧੀ, ਉਸਦੇ ਕੋਮਲ ਤੱਤਾਂ ਦੀ ਰਾਖੀ ਕਰ ਹੀ ਲੈਂਦੀ ਹੈ। ਦੇਵਾ ਸਿੰਘ ਪਾਸੋਂ ਗੀਤਾਤਮਕਤਾ ਦੀ ਭੰਬੀਰੀ ਜਿਹੀ ਸੂਖਮ ਫਰਫੁਰਹਟ ਦੀ ਆਸ ਕਰਨਾ, ਵਧੀਕੀ ਹੈ। ਤਾਂ ਭੀ. ਉਸਦੇ ਰੰਗਾਂ ਦੀ, ਆਪਣੀ ਬਹੁਮੁੱਲੀ ਮਾਲਾ, ਪਾਰਖੂ ਅੱਖਾਂ ਨੂੰ, ਸੁਖਾਵੇਂ ਮਹਾਤਮ ਦੀ, ਝਲਕ ਜ਼ਰੂਰ ਦਿਖਾ ਜਾਂਦੀ ਹੈ।

## ਦੇਵ ਨਾਨਕ ਨਮਾਮਜੇ

ਕਲਮਲ ਕਲੇਸ ਕਲੰਕ ਦਰਨੰ ਦਾਸ ਤ੍ਰਾਸ ਨਿਵਾਰਨੰ।
ਪਦਕੰਜ ਮੰਜ ਵਿਲੋਕ ਖਟਪਦ ਦਾਸ ਕੋ ਸੁਖ ਕਾਰਨੰ।
ਅਜਰ ਅਮਰ ਅਲਿਪਤ ਅਲਭਵ ਭੇਖਜੰ ਭਵ ਆਮਯੰ।
ਪਦ ਅਮਲ ਨਲਿਨ ਨਮਾਮ ਅਨਲੁਵ ਦੇਵ ਨਾਨਕ ਨਮਾਮਯੰ ॥੧॥
ਸ੍ਰੀ ਸਾਂਤ ਮੂਰਤ ਮਨਹਰੰ ਮਨ ਮਾਨ ਮੋਹ ਮਿਟਾਵਨੰ।
ਭ੍ਰਿਤ ਭੂਰ ਭਵ ਮੈ ਕੇਕਿ ਸਮ ਤਿਨ ਬਨੇ ਘਨ ਸਾਵਨੰ।
ਤਨ ਪ੍ਰਾਨ ਮਨ ਵਿਗਿਆਨ ਪਰ ਅਗਯਾਨ ਪਰ ਪਰਕਾਸ਼ਕੰ।
ਜਗ ਜਾਤ ਪਾਦ ਨਮਾਮ ਨਾਨਕ ਦੇਵ ਸਭ ਘਟ ਵਾਸਕੰ ॥੨॥
ਅਵੀ ਭੋਗ ਸਮ ਭਵ ਭੋਗ ਦੀਨ ਦਿਖਾਇ ਜਿਨ ਨਿਜਦਾਸ ਕੋ।
ਤਨ ਤਮਕ ਤਿਣ ਸਮ ਤੋਰ ਕੈ ਜਿਨ ਕੀਨ ਤਤ ਪ੍ਰਕਾਸ਼ ਕੋ।
ਇਤਆਦਿ ਗੁਣ ਯੁਤ ਨਿਗਮ ਨਿਤ ਭਨ ਤੰਤ੍ਰ ਤਾਂਹਿ ਉਚਾਰ ਹੈ।
ਪਦ ਅਰਨ ਸਰਦ ਸਰੋਜ ਸਮ ਨਮ ਨਾਨਕੰ ਸੁਖਕਾਰ ਹੈ ॥੩॥

[ਅਰਥ : ਕਲਜੁਗ ਦੇ ਬੁਰੇ ਪ੍ਰਭਾਵ ਦੇ ਕਲੇਸ਼ ਤੇ ਕਲੰਕਾਂ ਨੂੰ ਦਲਣ ਵਾਲੇ ਦਾਸਾਂ ਦੇ ਭੈ ਦੂਰ ਕਰਨ ਵਾਲੇ ਹੇ ਭੰਵਰੇ : (ਜੋ) ਦਾਸਾਂ ਦੇ ਸੁਖ ਦਾ ਕਾਰਨ (ਉਨ੍ਹਾਂ) ਕੋਮਲ ਚਰਨ ਕਮਲਾਂ ਦਾ ਦਰਸ਼ਨ ਕਰ।

ਜੋ ਕਦੇ ਬੁੱਢੇ ਨਹੀਂ ਹੁੰਦੇ, ਮਰਦੇ ਨਹੀਂ, ਕਿਸੇ ਵਿਚ ਰੁੱਝਦੇ ਨਹੀਂ, ਸੰਸਾਰ ਦੇ ਦੁੱਖਾਂ ਦਾ ਦਾਰੂ ਤੇ ਭਵ ਭੈ ਦੇ ਲਈ ਅੰਮ੍ਰਿਤ ਦਾ ਖਜ਼ਾਨਾ ਹਨ।

ਨਿਰਮਲ ਚਰਨ ਕਮਲਾਂ ਨੂੰ ਨਮਸਕਾਰ ਹੈ ਜਿਸਨੂੰ ਕਿਸੇ ਦਾ ਮੋਹ ਨਹੀਂ ਉਸ (ਗੁਰੂ) ਨਾਨਕ ਨੂੰ ਨਮਸਕਾਰ ਹੈ ॥੧॥

7. ਦੇਖੋ, ਨਿਰੁਕਤ-ਪੰਜਾਬੀ ਯੂਨੀਵਰਸਿਟੀ, 1972, ਭੂਮਿਕਾ ਪੰਨਾ 7.

ਉਹ ਜੋ ਭਰਪੂਰੀ ਤੇ ਸ਼ਾਂਤੀ ਦੀ ਮੂਰਤ ਹਨ. ਮਨ ਨੂੰ ਜਿੱਤ ਲੈਣ ਵਾਲੇ ਤੇ ਮਨ ਵਿਚਲੇ ਮਾਨ ਤੇ ਮੋਹ ਨੂੰ ਮਿਟਾਉਣ ਵਾਲੇ ਹਨ ।

ਸੇਵਕਾਂ ਦੀ ਸੰਸਾਰ ਵਿਚ ਭਰਪੂਰ ਪਾਲਣਾ ਕਰਨ ਵਾਲੇ, ਮੋਰਾਂ ਜਿਹੇ ਸੇਵਕਾਂ ਲਈ ਜੋ ਸਾਵਣ ਦੀ ਘਟਾ ਸਮਾਨ ਹਨ ।

ਤਨ, ਪ੍ਰਾਣ, ਮਨ, ਵਿਗਿਆਨ ਉੱਤੇ, ਅਗਿਆਨ ਉੱਤੇ ਚਾਨਣਾ ਪਾਉਣ ਵਾਲੇ ਹਨ ।

(ਗੁਰੂ) ਨਾਨਕ ਦੇਵ ਦੇ ਜੋ ਚਰਨ ਕਮਲ ਹਨ ਘਟ ਘਟ ਵਸਦੇ ਹਨ, ਉਨ੍ਹਾਂ ਉੱਤੇ ਨਮਸਕਾਰ ਹੈ ।।੨।।

ਸੰਸਾਰ ਦੇ (ਦੀਨ ਹੀਨ) ਭੋਗ ਆਪਣੇ ਸੇਵਕ ਨੂੰ (ਉਸ ਪ੍ਰਮਾਤਮਾ ਦੇ) ਭੋਗ ਸਮਾਨ ਦਿਖਾ ਦਿੱਤੇ ਹਨ ।

ਤਨ (ਦੇ ਬੰਧਨ ਦੇ) ਉਮਾਹ ਵਿਚ, ਡੱਕੇ ਵਾਂਗ ਤੋੜ ਕੇ, ਜਿਨ੍ਹਾਂ ਤੱਤ ਦਾ ਭੇਤ ਖੋਲ੍ਹ ਦਿੱਤਾ ਹੈ ।

ਇਹੋ ਜਿਹੇ ਗੁਣਾਂ ਵਾਲਾ ਰਾਹ ਨਿਤ ਦੱਸ ਕੇ ਉਸਦਾ ਨਿਤ ਦਾ ਸਾਧਨ ਭੀ ਵਰਣਨ ਕਰਦੇ ਹਨ ।

ਲਾਲ ਲਾਲ ਰੰਗ ਦੇ ਸੀਤਲ ਕੰਵਲ ਵਾਂਗ, ਜੋ (ਗੁਰੂ) ਨਾਨਕ ਦੇ ਚਰਨ ਹਨ, ਉਨ੍ਹਾਂ ਨੂੰ ਨਮਸਕਾਰ ਕਰਨਾ ਸੁਖਦਾਈ ਹੈ ।।੩।।]

### ਰਵ ਰੂਪ ਉਤਪਲ

ਸੰਸਾਰ ਅਰਣਵ ਪਾਦ ਪੋਤ ਅਲੰਬ ਨਿਲ ਪਰ ਪਾਰ ਸੋ ।
ਵਦ ਵੇਦ ਜਾਹਿ ਨਿਰੰਜਨਾ ਜਨ ਸਿਵ ਹਿਤੰ ਅਵਤਾਰ ਸੋ ।
ਗੁਨਹੀਨ ਗੁਨਮੈ ਹੋਇਕੈ ਸੋਊ ਭਾਸ ਹੈ ਸਮ ਨਰਨ ਕੋ ।
ਕੋਲਾਰ ਪਦ ਸ੍ਰੀ ਨਾਨਕੰ ਤਰਨ ਹੈ ਭਵ ਤਰਨ ਕੋ ।।੪।।
ਰਵ ਰੂਪ ਉਤਪਲ ਖਿਰਾਵਨ ਸੁਖਦ ਸਜਨ ਕੋਕ ਕੇ ।
ਰਵ ਕਿਰਨ ਕਰ ਅਗਯਾਨ ਤਮ ਹਰ ਹਰਨ ਸੰਸੈ ਸੋਕ ਕੇ ।
ਹੀਨ ਸ਼੍ਰਧਾ ਪੇਚਕੰ ਭਵਿ ਕਿਰਨ ਤਿਨ ਤਮ ਤੂਲ ਹੈ ।
ਪਾਥੋਜ ਪਾਦ ਨਮਾਮ ਨਾਨਕ ਦੇਵ ਸਭ ਸੁਖ ਮੂਲ ਹੈ ।।੫।।

[ਅਰਥ : ਜਿਹੜੇ ਸੰਸਾਰ ਸਾਗਰ ਤੋਂ ਚਰਨ ਜਹਾਜ਼ ਦੇ ਸਹਾਰੇ, ਕਿਲਬਿਖਾਂ ਚੋਂ ਪਾਰ ਲੰਘ ਗਏ ਹਨ, ਜਿਸ ਨੂੰ ਵੇਦ ਨਿਰੰਜਨ ਕਹਿੰਦੇ ਹਨ । ਸੇਵਕਾਂ ਦੇ ਭਲੇ ਲਈ ਜਿਨ੍ਹਾਂ ਦਾ ਅਵਤਾਰ ਹੋਇਆ ਹੈ ।

ਗੁਣ ਹੀਣੇ ਲੋਕਾਂ ਨੂੰ ਗੁਣਵਾਨ ਹੋ ਕੇ ਦਿਖਾਈ ਦਿੰਦੇ ਹਨ ।

ਗੁਰੂ ਨਾਨਕ ਦੇ ਚਰਨ ਕੰਵਲ ਸੰਸਾਰ ਸਾਗਰ ਨੂੰ ਤਰਨ ਲਈ ਜਹਾਜ ਹਨ ।।੪।।

(ਜੋ) ਸੂਰਜ ਵਾਂਗ ਕੰਵਲਾਂ ਨੂੰ ਖਿੜਾਵਣ ਵਾਲੇ ਤੇ ਸੱਜਨਾਂ ਚਕੋਰਾਂ ਲਈ ਸੁਖਦਾਈ ਹਨ ।

ਜੋ ਸੂਰਜ ਦੀਆਂ ਕਿਰਨਾਂ ਵਾਂਗ ਅਗਿਆਨ ਦੇ ਹਨੇਰੇ ਨੂੰ ਦੂਰ ਕਰਨ ਵਾਲੇ, ਸੰਸੇ ਅਤੇ ਸ਼ੋਕ ਮੇਟਣ ਵਾਲੇ ਹਨ।

ਸ਼ਰਧਾ ਹੀਣੇ ਉੱਲੂਆਂ ਦੇ ਲਈ (ਜਿਹੜੀ) ਸੂਰਜ ਦੀ ਕਿਰਨ ਹਨੇਰੇ ਸਮਾਨ ਹੈ।

(ਉਨ੍ਹਾਂ ਗੁਰੂ) ਨਾਨਕ ਦੇਵ ਦੇ ਚਰਨ ਕੰਵਲਾਂ ਨੂੰ ਨਮਸਕਾਰ ਸਾਰੇ ਸੁਖਾਂ ਦਾ ਮੂਲ ਹੈ ॥੫॥

## ਜਿਨ ਮਾਹਿ ਬੰਧਨ ਮੋਖ ਹੈ

ਹੀਨ ਅਗਜਗ ਵਿਖੇ ਅਗਜਗ ਜਾਸ ਤੇ ਯਹ ਹੋਤ ਹੈ।
ਜਿਸਮੇਂ ਸਕਲ ਲੈ ਹੋਤ ਹੈ ਨਿਤ ਜੋਤ ਰੂਪ ਉਦੋਤ ਹੈ।
ਵਰ ਵਿਰਤ ਆਦਿਕ ਮਧ ਸਰਧਨ ਕਰਤ ਜਨ ਅਪ੍ਰੋਖ ਹੈ।
ਪਦ ਬਨਜ ਨਮ ਸ੍ਰੀ ਨਾਨਕੰ ਜਿਨ ਮਾਹਿ ਬੰਧਨ ਮੋਖ ਹੈ ॥੬॥
ਤਤ ਤੀਨ ਗਤਿ ਸੁਰ ਕੀਟ ਕੀ ਤਿਨ ਮਾਹਿ ਤਨਕ ਨਿਵਾਸ ਹੈ।
ਮਲਮੂਤ ਪੂਤ ਨ ਹੋਤ ਕਫ ਨਸ ਰੋਮ ਤੁਚ ਨਖ ਮਾਸ ਹੈ।
ਅਸ ਮਲਨ ਤਨ ਮੈ ਵਾਸ ਕਰ ਜਨ ਤਾਂਹਿ ਮਾਂਹਿ ਮਵਾਸ ਹੈ।
ਪਦ ਪੁਸ਼ਕਰੰ ਪ੍ਰਮਾਨ ਨਾਨਕ ਕੀਨ ਜਨ ਹੰ ਨਾਸ ਹੈ ॥੭॥
ਮਨ ਚਪਲ ਅਚਲ ਨ ਹੋਤ ਹੈ ਜਨ ਮਸਤ ਹਸਤ ਸਮਾਨ ਹੈ।
ਤਲ ਪਾਉਂ ਦਰਬੇ ਨਿਕਰ ਕੋ ਨਹੀਂ ਕਰਤ ਕਿਸਕੀ ਕਾਨ ਹੈ।
ਤਿਨ ਥਿਰ ਕਰਨ ਨਿਜ ਠੌਰ ਮੈ ਜਿਨ ਸ਼ਬਦ ਸਾਨ ਅਲਾਨ ਹੈ।
ਪਦ ਪਾਥ ਜਾਤ ਨਮਾਮ ਨਾਨਕ ਦੇਵ ਸੁਭ ਗੁਨ ਖਾਨ ਹੈ ॥੮॥

[**ਅਰਥ :** ਨਾਸ਼ਮਾਨ ਸੰਸਾਰ ਵਿਚ ਜਿਸ ਨਾਲ ਇਹ ਟਿਕਾਊ ਹੁੰਦਾ ਹੈ।

ਜਿਸ ਵਿਚ ਸਭ ਕੁਝ ਲੈ ਹੁੰਦਾ ਹੈ ਨਿਤ ਜੋਤ ਦਾ ਰੂਪ ਉਭਰਦਾ ਹੈ।

ਵਰ ਤੇ ਵਿਰਤਿ ਆਦਿ ਵਿਚ ਜੋ ਸਾਧਨ ਸੇਵਕਾਂ ਤੋਂ ਓਹਲੇ ਓਹਲ ਕਰਦਾ ਹੈ।

(ਉਸ) ਸ੍ਰੀ (ਗੁਰੂ) ਨਾਨਕ ਦੇ ਚਰਨ ਕੰਵਲਾਂ ਉੱਤੇ, ਜਿਨ੍ਹਾਂ ਵਿਚ ਬੰਧਨਾਂ ਤੋਂ ਮੁਕਤੀ ਦੇਣ ਦੀ ਸ਼ਕਤੀ ਹੈ, ਨਮਸਕਾਰ ਹੈ ॥੬॥]

ਤਨ ਦੀਆਂ ਤਿੰਨ ਗਤੀਆਂ ਹਨ (ਬਾਲ ਜੁਆਨੀ ਅਤੇ ਬੁਢੇਪਾ) ਦੇਵਤਿਆਂ ਤੋਂ ਕੀੜਿਆਂ ਤਕ ਦਾ ਉਨ੍ਹਾਂ ਵਿਚ ਵਾਸਾ ਹੈ।

ਮਲ ਮੂਤ੍ਰ ਕਾਰਨ ਕਫ, ਨਸਾਂ, ਵਾਲ, ਖਲੜੀ, ਨਹੁੰ, ਮਾਸ ਆਦਿਕ ਪਵਿਤ ਨਹੀਂ ਹੁੰਦੇ।

ਹੇ ਜਨ ! ਅਜਿਹੇ ਮੈਲੇ ਤਨ ਵਿਚ ਵਸ ਕੇ ਹੀ ਉਨ੍ਹਾਂ (ਪ੍ਰਭੂ ਜੀ) ਦਾ ਆਸਰਾ ਮਿਲਦਾ ਹੈ।

(ਗੁਰੂ) ਨਾਨਕ ਦੇ ਚਰਨ ਕਮਲਾਂ ਨੂੰ ਮਨਾ ਕੇ ਹੀ ਸੇਵਕਾਂ ਦੀ ਹਉਮੈ ਦਾ ਨਾਸ ਹੁੰਦਾ ਹੈ ॥੭

ਚੰਚਲ ਮਨ ਟਿਕ ਕੇ ਨਹੀਂ ਬਹਿੰਦਾ ਜਾਣੋ ਕੋਈ ਮਸਤ ਹਾਥੀ (ਬੇਕਾਬੂ ਹੋਇਆ) ਹੋਵੇ ।

ਸਭਨਾਂ ਨੂੰ ਪੈਰਾਂ ਹੇਠ ਦਬ ਕੇ (ਮਸਲਦਾ ਜਾਂਦਾ ਹੈ), (ਤੇ) ਕਿਸੇ ਤੋਂ ਭੀ ਭੈ ਨਹੀਂ ਖਾਂਦਾ ।

ਉਸ ਨੂੰ ਆਪਣੇ ਟਿਕਾਣੇ ਰਖਣ ਲਈ ਸ਼ਬਦ ਜਿਹੀ ਹੋਰ ਕੋਈ ਬੇੜੀ (ਜੰਜੀਰ) ਨਹੀਂ ।

(ਗੁਰੂ) ਨਾਨਕ ਦੇ ਚਰਨ ਕੰਵਲਾਂ ਤੇ ਨਮਸਕਾਰ ਹੈ, (ਗੁਰੂ) ਨਾਨਕ ਦੇਵ ਸਭ ਗੁਣਾਂ ਦੀ ਖਾਨ ਹੈ ॥੮॥]

## ਕ੍ਰਿਤ ਨਿਜ ਲਖਤ

ਸੁਖ ਰੂਪ ਸੂਖ ਨਿਵਾਸ ਸਮ ਸਭ ਕੋ ਸਦਾ ਅਨੁਕੂਲ ਹੈ ।
ਤਿਨ ਮੈਂ ਯਥਾ ਚਿਤ ਚੇਤ ਹੈ ਤਿਨ ਦੇਤ ਤੇ ਤਤ ਤੂਲ ਹੈ ।
ਚਿੱਤ ਭ੍ਰਮਤ ਸ੍ਰਮਤ ਸ੍ਰਮਤ ਬਿਰਮਤ ਨਾਹੀ ਦੇਖਤਾ ਪ੍ਰਤਕੂਲ ਹੈ ।
ਪਦ ਅਪਜ ਨਾਥ ਨਮਾਮ ਨਾਨਕ ਨਿਕਰ ਸੂਖਮ ਥੂਲ ਹੈ ॥੯॥
ਜਿਸ ਮੈ ਨ ਲੇਸ ਉਪਾਧਿ ਹੈ ਜਬ ਧਾਰ ਲੇਤ ਉਪਾਧਿ ਕੋ ।
ਦਿਗ ਵਸਤ ਕਾਲ ਕੁਚਾਲ ਕ੍ਰਿਤ ਨਿਜ ਲਖਤ ਆਧ ਬਿਆਧ ਕੋ ।
ਤਿਨ ਮੋਚ ਮੋਖ ਉਪਾਵ ਵੇਦਤ ਕਰਤ ਸ੍ਰਵਨ ਸਮਾਧ ਕੋ ।
ਅਬਿੱਜ ਪਾਵਨ ਪਾਤ ਨਾਨਕ ਬਦ ਬੋਧ ਅਗਾਧ ਕੋ ॥੧੦॥

[**ਅਰਥ :** ਸਭਨਾਂ ਵਿਚ ਵਸਣ ਵਾਲਾ, ਸੁਖ ਰੂਪ, ਸਭਨਾਂ ਨੂੰ ਇੱਕੋ ਜਿਹਾ ਸਭ ਦੇ ਸਦਾ ਅਨੁਕੂਲ ਹੈ ।

ਉਨ੍ਹਾਂ ਵਿਚ ਚਿਤ ਅਨੁਸਾਰ ਯਾਦ ਹੈ ਤੇ ਉਸ ਯਾਦ ਕਾਰਨ ਉਸੇ ਸਮਾਨ ਹੋ ਗਿਆ ਹੈ ।

ਚਿੱਤ ਭਟਕਦਾ ਖਪਦਾ ਟਿਕਦਾ ਨਹੀਂ, (ਸਦਾ) ਪ੍ਰਤਿਕੂਲ ਹੀ ਦੇਖਦਾ ਹੈ ।

ਨਾਥ (ਗੁਰੂ) ਨਾਨਕ ਦੇ ਚਰਨ ਕਮਲਾਂ ਤੇ ਨਮਸਕਾਰ (ਗੁਰੂ ਨਾਨਕ) ਸੂਖਮ ਤੇ ਅਸਥੂਲ ਦਾ ਪੁੰਜ ਹੈ ॥੯॥

ਜਿਸ ਵਿਚ ਉਪੱਦ੍ਰਵ ਦੀ ਲਾਗ ਤਕ ਨਹੀਂ (ਪਰ) ਜਦੋਂ ਤੋੜੀ ਉਹ ਪਦਵੀ ਧਾਰਨ ਕਰ ਲੈਂਦਾ ਹੈ ।

ਦਿਸ਼ਾ, ਵਸਤੂ, ਕਾਲ, ਕੁਚਾਲ, ਅਪਣਾ ਕਰਤੱਵ ਤੇ ਰੋਗਾਂ-ਦੋਸ਼ਾਂ ਆਦਿ ਨੂੰ ਜਾਣ ਲੈਂਦਾ ਹੈ ।

ਉਨ੍ਹਾਂ ਤੋਂ (ਆਪੇ ਨੂੰ) ਮੋੜ ਕੇ, ਮੁਕਤੀ ਦੇ ਉਪਾਉ ਖੋਜਦਾ ਹੈ, ਸਮਾਧਾਨ ਦੇ ਸਾਧਨ ਦੀ ਗੱਲ ਸੁਣਦਾ ਹੈ ।

ਬਿਨਾ ਦੋਸ਼ ਦੇ ਜੋ ਡਿਗਿਆਂ ਨੂੰ ਪਵਿੱਤਰ ਕਰਨ ਵਾਲਾ ਨਾਨਕ ਹੈ ਉਸ ਦੇ ਅਗਾਧ ਬੋਧ ਨੂੰ ਕਹੁ ॥੧੦]

## ਪਦ ਨੀਰਜੰ ਨਮ ਨਾਨਕੰ

ਵਰ ਵੇਦ ਰੂਪੀ ਗ੍ਰੰਥ ਮੈ ਤ੍ਰੈ ਕਾਂਡ ਤਾਂਹਿ ਉਚਾਰਯੋ ।
ਜਨ ਮੰਦ ਗੰਦ ਮਗੰਨ ਜੋ ਹਰਿ ਨਾਮ ਤਿਹ ਨ੍ਰਿਧਾਰਯੋ ।
ਬ੍ਰਹਮ ਦੀਸੈ ਬ੍ਰਹਮ ਸੁਨੀਐ ਅੰਤ ਏਹੁ ਬਖਾਨਯੋ ।
ਪਦ ਨੀਰਜੰ ਨਮ ਨਾਨਕੰ ਚਿਨ ਸੋਕ ਸੰਸੈ ਭਾਨਯੋ ॥੧੧॥
ਰਜ ਮਾਰ ਮਾਰੂ ਬਾਰ ਸੁਕਤੀ ਮਾ ਹੈ ਰਜਤੀ ਯਥਾ ।
ਅਧਾਰ ਅਉਧ ਸਰੂਪ ਸਾਥੀ ਮਾਂਹ ਹੈ ਸਕੰਤੇ ਤਥਾ ।
ਇਸ ਆਦਿ ਦੇਵ ਉਚਾਰ ਕੈ ਬਹ ਅੰਤ ਸੱਤਾ ਏਕ ਹੈ ।
ਸੁਤਵਾਰ ਪਾਦ ਨਮਾਮ ਨਾਨਕ ਦੇਵ ਕਲਪਤ ਟੇਕ ਹੈ ॥੧੨॥
ਜਪ ਜੋਗ ਪੂਜਾ ਆਨ ਜੁਗ ਮੈ ਕਲੀ ਕੇਵਲ ਨਾਮ ਹੈ ।
ਜਿਸ ਜਪਤ ਤਪਤ ਰਹੈ ਨਾਹੀ ਚਿਤ ਕਰਤ ਝਟਤ ਅਰਾਮ ਹੈ ।
ਚਿਤ ਅਮਲ ਮੈ ਚਿਦ ਭਾਸ ਹੈ ਜਨ ਹੋਤ ਪੂਰਨ ਕਾਮ ਹੈ ।
ਪਦ ਕੰਜ ਨਾਥ ਨਮਾਮ ਨਾਨਕ ਦੇਵ ਗੁਣ ਗਣਧਾਮ ਹੈ ॥੧੩॥

[ਅਰਥ : ਵੱਡੇ ਵੇਦ ਰੂਪੀ ਗ੍ਰੰਥ ਵਿਚ ਉਸ ਦਾ ਨਿਰੁਕਤ ਦੱਸਿਆ ਹੈ ।

ਜੋ ਸੇਵਕ, ਮੰਦ ਬੁੱਧੀ ਵਾਲੇ, ਗੰਦ ਵਿਚ ਮਗਨ ਸਨ ਉਨ੍ਹਾਂ ਲਈ ਹਰਿਨਾਮ ਨਿਸਚਿਤ ਕੀਤਾ ।

ਬ੍ਰਹਮ ਦਿੱਸਦਾ ਹੈ ਬ੍ਰਹਮ ਸੁਣੀਦਾ ਹੈ, ਅੰਤ (ਇਹ ਗੱਲ) ਦੱਸੀ ।

(ਗੁਰੂ) ਨਾਨਕ ਦੇ ਚਰਨ ਕਮਲਾਂ ਤੇ ਨਿਉਂ ਕੇ, ਦੇਣਦਾਰੀਆਂ, ਸ਼ੋਕ ਤੇ ਸੰਸੇ ਮਿਟਾ ਲਏ ॥੧੧॥

ਜਿਸ ਤਰ੍ਹਾਂ ਮਾਰੂ-ਥਲ ਦੇ ਰੇਤ ਦੇ ਢੇਰਾਂ ਵਿਚ ਪਾਣੀ ਤੇ ਸਿੱਪੀ ਵਿਚ ਚਾਂਦੀ (ਦੀ ਝਲਕ) ਹੈ ।

ਉਸੇ ਤਰ੍ਹਾਂ ਇਸ਼ਟ ਦੀ ਸੀਮਾ, ਸਰੂਪ ਤੇ ਸਾਖੀ ਆਦਿ ਵਿਚ (ਤਾਰਨ ਦੀ) ਸਮਰੱਥਾ ਹੈ ।

ਇਸ ਲਈ ਮੁੱਢ ਵਿਚ ਦੇਵ ਕਹਿ ਕੇ ਅੰਤ ਆਖੋ ਸੱਤਾ (ਦੇਵ ਸੱਤਾ) ਇੱਕੋ ਹੈ ।

(ਗੁਰੂ) ਨਾਨਕ ਦੇ ਚਰਨ ਕਮਲਾਂ ਤੇ ਨਮਸਕਾਰ ਹੈ ਜਿਨ੍ਹਾਂ ਦੀ ਟੇਕ (ਲੈਣ ਲਈ) ਦੇਵਤੇ ਕਲਪਦੇ ਹਨ ॥੧੨॥

ਜਪ, ਜੋਗ ਤੇ ਪੂਜਾ ਆਦਿ ਹੋਰਨਾਂ ਜੁਗਾਂ ਵਿਚ (ਫਲਦਾਈ ਹਨ) ਕਲਜੁਗ ਵਿਚ ਕੇਵਲ ਨਾਮ (ਫਲਦਾ ਹੈ) ।

ਜਿਸ ਨੂੰ ਜਪਦਿਆਂ ਤਪਸ਼ ਮਿਟ ਜਾਂਦੀ ਹੈ. ਮਨ ਝਟ ਹੀ ਆਰਾਮ (ਪ੍ਰਾਪਤ) ਕਰ ਲੈਂਦਾ ਹੈ ।

ਨਿਰਮਲ ਹੋਏ ਚਿੱਤ ਵਿਚ (ਚਿਦ) ਚੇਤੰਨਤਾ ਜਗਮਗਾਉਂਦੀ ਹੈ ਤੇ ਸੇਵਕ ਦੀਆਂ ਸਭ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ ।

(ਗੁਰੂ) ਨਾਨਕ ਦੇ ਚਰਨ ਕਮਲ, ਗੁਣਾਂ ਦੇ ਸਮੂਹਾਂ ਦਾ ਟਿਕਾਣਾ ਹਨ (ਉਨ੍ਹਾਂ ਨੂੰ ਮੇਰੀ ਨਮਸਕਾਰ ਹੈ) ॥੧੩॥]

## ਪਦ ਅਮਲ ਕਮਲ ਨਮਾਮ

ਬਰ ਬੀਤਰਾਗੀ ਪੁਰਖ ਜਾ ਕੋ ਨੀਤ ਚੀਤ ਧਿਯਾਇ ਹੈ ।
ਗਣ ਦੇਵ ਮੁਨ ਗਨ ਨਿਗਮ ਨਿਤ ਭਨ ਨੇਤ ਨੇਤ ਬਤਾਇ ਹੈ ।
ਹੰ ਰੂਪ ਕਰਿ ਜਨ ਜਾਨ ਹੈ ਇਦ ਤਾਂ ਵਿਖੈ ਨਹੀਂ ਹੋਤ ਹੈ ।
ਪਦ ਅਮਲ ਕਮਲ ਨਮਾਮ ਨਾਨਕ ਦੇਵ ਆਨੰਦ ਸੋਤ ਹੈ ॥੧੪॥
ਜਗ ਵਾਰ ਵਾਰ ਵਿਚਾਰ ਸਭ ਕੋ ਸਾਰ ਬੇਦੀ ਨੰਦਨਾ ।
ਨਰ ਸਿੰਘ ਬਾਵਨ ਨੰਦ-ਨੰਦਨ ਹੋਤ ਭੇ ਰਘੁਨੰਦਨਾ ।
ਜਨ ਤਪਤ ਤੀਨੋ ਤਾਪ ਕਰ ਤਿਨਿ ਸ਼ਾਂਤਿ ਕਰਤਾ ਚੰਦਨੰ ।
ਦੇਵਾ ਹਰਿ ਹਰਿ ਰੂਪ ਸਤਿਗੁਰ ਵਾਰ ਵਾਰੰ ਬੰਦਨੰ ॥੧੬॥

[ਅਰਥ : ਵੱਡੇ ਵੱਡੇ ਮੋਹ ਮਾਇਆ ਤੋਂ ਲੰਘੇ ਹੋਏ ਪੁਰਸ਼ ਜਿਸ ਨੂੰ ਨਿਤ ਚਿੱਤ ਵਿਚ ਧਿਆਉਂਦੇ ਹਨ ।

ਦੇਵਤਿਆਂ ਤੇ ਮੁਨੀਆਂ ਦੇ ਸਮੂਹ ਤੇ ਵੇਦ ਆਦਿ ਨਿਤ ਜਿਸ ਦੇ ਗੁਣ 'ਨੇਤਿ ਨੇਤਿ' ਕਹਿ ਕੇ ਬਖਾਨਦੇ ਹਨ ।

ਸੇਵਕ ਉਸ ਨੂੰ 'ਅਹੰ' ਦਾ ਰੂਪ ਕਰਕੇ ਜਾਣਦੇ ਹਨ ਪਰ 'ਹੰਕਾਰ' ਉਸ ਵਿਚ ਹੁੰਦਾ ਹੀ ਨਹੀਂ ।

(ਗੁਰੂ) ਨਾਨਕ ਦੇਵ ਦੇ ਨਿਰਮਲ ਚਰਨ ਕਮਲ ਆਨੰਦ ਦਾ ਸ੍ਰੋਤ ਹਨ (ਇਸ ਲਈ) ਮੇਰੀ ਉਨ੍ਹਾਂ ਨੂੰ ਨਮਸਕਾਰ ਹੈ ॥੧੪॥

ਜਗਤ ਵਿਚ ਬਾਰੰਬਾਰ ਵਿਚਾਰ ਕੇ ਦੇਖੋ, ਸਭ ਦਾ ਸਾਰ ਬੇਦੀ ਨੰਦਨ (ਗੁਰੂ ਨਾਨਕ ਹੀ) ਹੈ ।

(ਓਹੀ) ਨਰ ਸਿੰਘ, ਬਾਵਨ, ਸ੍ਰੀ ਕ੍ਰਿਸ਼ਨ ਤੇ ਰਘੁਨੰਦਨ (ਰਾਮ) ਹੁੰਦੇ ਆਏ ਹਨ

ਸੇਵਕ ਜੋ ਤਿੰਨਾਂ ਤਾਪਾਂ ਕਾਰਨ ਤਪਦੇ ਹਨ ਉਨ੍ਹਾਂ ਨੂੰ ਠੰਢ ਦੇਣ ਵਾਲੇ ਚੰਦਨ (ਗੁਰੂ ਨਾਨਕ) ਹਨ ।

ਦੇਵਾ ਸਿੰਘ (ਕਹਿੰਦਾ ਹੈ) ਸਤਿਗੁਰੂ (ਨਾਨਕ) ਕਰਤਾਰ ਦਾ ਰੂਪ ਹੈ ਉਨ੍ਹਾਂ ਨੂੰ ਬਾਰੰਬਾਰ ਬੰਦਨਾ ਹੈ ॥੧੬॥]

## ਅਕਾਮ ਕਾਮ ਪੂਰਣੰ

"ਅਕਾਮ ਕਾਮ ਪੂਰਣੰ ਅਕਾਮ ਕਾਮ ਦਾਯਕੰ ।
ਅਨਾਮਖੇਸ਼ ਤਾਵੋਕੰ ਅਨਾਮ ਨਾਮ ਪਾਯਕੰ ॥
ਅਖੰਡ ਸੁੱਧ ਬੋਧ ਰੂਪ ਏਕ ਆਪ ਆਨਕੰ ।
ਨਮਾਮਿ ਨਾਥ ਨਾਨਕੰ ਨਮਾਮਿ ਦੇਵ ਨਾਨਕੰ ॥੧॥

ਜਿਨੇ ਅਕਾਰ ਧਾਰ ਕੇ ਉਚਾਰ ਕੇ ਉਪਾਸਨਾ।
ਉਧਾਰ ਪੁੰਜ ਜੀਵ ਕੋ ਕਟੀ ਕਸੁੱਧ ਵਾਸਨਾ।
ਸੁਪੰਚ ਕੋਸ਼ ਤੇ ਪਰੇ ਨ ਆਨ ਤਾਹਿ ਸਾਨਕੰ।
ਨਮਾਮਿ ਨਾਥ ਨਾਨਕੰ ਨਮਾਮਿ ਦੇਵ ਨਾਨਕੰ ॥੨॥
ਕਲੂ ਕਲੰਕ ਰੂਪ ਦੇਵ ਧਾਰ ਕੇ ਤਨੂ ਹਰੀ।
ਸੁਪਾਦ ਧਾਰ ਦੀਪ ਖੰਡ ਨਾਮ ਕੀ ਧੁਜਾ ਧਰੀ।
ਪਖੰਡ ਖੰਡ ਖੰਡ ਕੇ ਡੰਫ ਕੈ ਜੁ ਹਾਨੰਕੰ।
ਨਮਾਮਿ ਨਾਥ ਨਾਨਕੰ ਨਮਾਮਿ ਦੇਵ ਨਾਨਕੰ ॥੩॥
ਪਰ ਕਲੇਸ਼ ਪੰਚ ਤੇ ਪ੍ਰਪੰਚ ਤੇ ਨਿਆਰਿਆ।
ਪ੍ਰਪੰਚ ਮੂਲ ਮੋਹ ਤਾਹਿ ਮੂਲ ਤੇ ਉਪਾਰਿਆ।
ਅਖੰਡ ਸੁੱਧ ਮੂਰਤੀ ਬ੍ਰਿਤੰ ਨਿਜੰ ਅਕਾਨਕੰ।
ਨਮਾਮਿ ਨਾਥ ਨਾਨਕੰ ਨਮਾਮਿ ਦੇਵ ਨਾਨਕੰ ॥੪॥

[ਅਰਥ : ਬਿਨਾਂ ਕਾਮਨਾ ਕੀਤੇ ਹੀ ਕਾਮਨਾ ਪੂਰੀ ਕਰਨ ਵਾਲੇ, ਬਿਨਾਂ ਕਾਮਨਾ ਕੀਤੇ ਕਾਮਨਾ ਦੀ ਵਸਤੂ ਦੇਣ ਵਾਲੇ।

ਬਿਨਾਂ ਨਾਉਂ ਦੇ ਹੀ ਜੋ ਸਦਾ ਬਾਕੀ ਰਹਿਣ ਵਾਲੇ ਤੱਤ ਦਾ ਜਾਣੂ ਹੈ ਉਸ ਨਾਉਂ ਬਾਹਰੇ ਦਾ ਸਨੇਹਾ ਲੈ ਜਾਣ ਵਾਲੇ।

ਉਹ ਇੱਕੋ ਆਪ ਤੋਂ ਆਪ ਅਖੰਡ ਗਿਆਨ ਰੂਪ ਜਿਸ ਜੇਹਾ ਦੂਜਾ ਕੋਈ ਨਹੀਂ (ਅਜਿਹੇ) ਸਵਾਮੀ ਨਾਨਕ, (ਗੁਰੂ) ਨੂੰ ਦੇਵਤੇ ਨਾਨਕ ਨੂੰ ਮੇਰੀ ਨਮਸਕਾਰ ਹੈ ॥੧॥

× × × ×

ਜਿਸ ਨੇ ਨਿਰਾਕਾਰ ਤੋਂ ਆਕਾਰ ਧਾਰਨ ਕਰਕੇ ਉਪਾਸ਼ਨਾ ਦਾ ਰਾਹ ਦੱਸ ਕੇ ਸਮੂਹਾਂ ਜੀਵਾਂ ਦੇ ਉਧਾਰਨ ਲਈ ਕਸੁੱਧ ਵਾਸ਼ਨਾਵਾਂ ਕੱਟੀਆਂ ਹਨ।

ਜੋ ਪੰਜ ਭੂਤਾਂ ਦੇ ਕੋਸ਼ (ਸਰੀਰ) ਦੇ ਬੰਧਨਾਂ ਤੋਂ ਪਰੇ ਹੈ ਜਿਸ ਜੇਹਾ ਹੋਰ ਕੋਈ ਨਹੀਂ।

ਮੈਂ (ਅਜਿਹੇ) ਸੁਾਮੀ ਨਾਨਕ ਨੂੰ ਨਮਸਕਾਰ ਕਰਦਾ ਹਾਂ, ਦੇਵਤੇ ਨਾਨਕ ਨੂੰ ਮੇਰੀ ਨਮਸਕਾਰ ਹੈ ॥੨॥

× × × ×

ਕਲਜੁਗ ਦੇ ਕਲੰਕਾਂ ਵਿਚਕਾਰ ਵੇਦ (ਗਿਆਨ) ਰੂਪ ਧਾਰਨ ਕਰਕੇ ਹਰੀ ਦੀ ਦੇਹ ਧਾਰ ਕੇ (ਆਇਆ)।

ਚਰਨਾਂ ਵਿਚ ਸਾਰੇ ਦੀਪਾਂ ਖੰਡਾਂ ਨੂੰ ਧਾਰਨ ਕੀਤਾ (ਘੁੰਮ ਕੇ ਦੇਖਿਆ) ਨਾਮ ਦਾ ਝੰਡਾ ਝੁਲਾਇਆ।

ਪਖੰਡ ਦਾ ਖੰਡਨ ਕਰ ਕੇ, ਹਾਨੀ ਕਰਨ ਵਾਲਿਆਂ ਨੂੰ ਡੰਡ ਦੇਣ ਵਾਲੇ

ਅਜਿਹੇ ਸੁਆਮੀ ਨਾਨਕ ਨੂੰ, ਦੇਵਤੇ ਨਾਨਕ ਨੂੰ ਮੇਰੀ ਨਮਸਕਾਰ ਹੈ ॥੩॥

× × × × ×

ਜਿਸ ਨੇ ਪੰਜ ਮਹਾਂ ਕਲੇਸ਼ਾਂ ਤੇ ਪੰਜਾਂ ਤੱਤਾਂ ਦੇ ਗੇੜ 'ਚੋਂ ਵੱਖ ਕੀਤਾ ਹੈ ।

ਪ੍ਰਪੰਚ ਦਾ ਮੂਲ ਮੋਹ ਹੈ (ਜਿਸ ਨੂੰ) ਉਸਨੂੰ ਜੜ-ਮੁੱਢ ਤੋਂ ਪੁੱਟ ਦਿੱਤਾ ਹੈ ।

(ਉਹ ਜੋ) ਅਖੰਡ, ਸੁੱਧ (ਅਕਾਲ ਦੀ) ਮੂਰਤੀ ਹੈ ਜੋ ਆਪਣੇ ਸੇਵਕਾਂ ਤੋਂ ਸਭ ਦੀ ਕਾਣ ਚੁਕ ਦਿੰਦਾ ਹੈ

(ਅਜਿਹੇ) ਸ੍ਵਾਮੀ ਨਾਨਕ, ਦੇਵਤੇ ਨਾਨਕ ਨੂੰ ਮੇਰੀ ਨਮਸਕਾਰ ਹੈ ॥੪॥

## ਅਤੀਤ ਇੰਦ੍ਰਿਆਦਿ ਤੇ

ਗਿਰਾ ਗਿਰਾ ਗਿਯਾਨ ਤੇ ਅਤੀਤ ਇੰਦ੍ਰਿਆਦਿ ਤੇ ।
ਵਿਕਾਰ ਤੰਤ੍ਰ ਤੰਤ੍ਰ ਦੋਖ ਤੰਤ੍ਰ ਜਾਗ੍ਰਤਾਦਿ ਤੇ ।
ਅਜਾ ਅਜਾਦਿ ਆਦਿ ਸਿੱਧ ਸ਼ਾਂਤ ਸੁਖ ਖਾਨਕੰ ।
ਨਮਾਮਿ ਨਾਥ ਨਾਨਕੰ ਨਮਾਮਿ ਦੇਵ ਨਾਨਕੰ ॥੫॥
ਕੁਲੇਸ਼ ਏਤ ਸੀਸ ਪੈ ਸੁ ਏਤਰੇਸ਼ ਧਾਰਿਆ ।
ਚੁਫੇਰ ਚੰਦ ਕੰਦ ਸੇਤ ਚੀਤ ਮੈ ਚਿਤਾਰਿਆ ।
ਧਯਾਨ ਯੋਗ ਮੂਰਤੀ ਕਦੰਬ ਬੇਦ ਗਾਨਕੰ ।
ਨਮਾਮਿ ਨਾਥ ਨਾਨਕੰ ਨਮਾਮਿ ਦੇਵ ਨਾਨਕੰ ॥੬॥
ਅਲੇਖ ਲੇਖ ਜੀਵ ਕੇ ਜੁ ਵੇਦ ਹੈ ਬਿਨਾ ਕਹੇ ।
ਅਲੇਖ ਲੇਖ ਤੇ ਕਰੇ ਪਦਾਰਬਿੰਦ ਜਾ ਗਹੇ ।
ਦਲੀਲ ਦੇਖ ਦਾਸ ਕੀ ਜੁ ਆਵਤੇ ਅਚਾਨਕੰ ।
ਨਮਾਮਿ ਨਾਥ ਨਾਨਕੰ ਨਮਾਮਿ ਦੇਵ ਨਾਨਕੰ ॥੭॥
ਅਮਾਨ ਮਾਨ ਹੀਨ ਮਾਨ ਯੋਗ ਸੁੱਧ ਬੁੱਧ ਕੇ ।
ਅਨੰਦ ਨੰਦ ਪੂਰਣੰ ਪ੍ਰਕਾਸਕੰ ਅਸੁੱਧ ਕੇ ।
ਨ ਅੱਗ ਜਾਹਿ ਵੇਦ ਹੈ ਸੁਤੱਗ ਕੋ ਅਛਾਨਕੰ ।
ਨਮਾਮਿ ਨਾਥ ਨਾਨਕੰ ਨਮਾਮਿ ਦੇਵ ਨਾਨਕੰ ॥੮॥

[ਅਰਥ : ਜਿਸਦੀ ਜਬਾਨ ਤੇ ਬਾਣੀ ਦਾ ਗਿਆਨ ਹੈ, ਜੋ ਇੰਦ੍ਰੀਆਂ ਦੀ ਪਕੜ ਤੋਂ ਲੰਘਿਆ ਹੋਇਆ ਹੈ ।

ਜਿਸ ਨੇ ਦੁਖਾਂ ਦੇ ਤੰਤ੍ਰ (ਬੰਧਨ) ਨੂੰ ਅਤੇ ਵਿਕਾਰਾਂ ਦੇ ਤੰਤ੍ਰ (ਬੰਧਨ) ਨੂੰ, ਜਾਗ੍ਰਿਤੀ ਆਦਿ ਦੇ ਤੰਤ੍ਰ (ਸੰਜਮ) ਵਿਚ ਕੀਤਾ ਹੈ ।

ਅਜਨਮਿਆ (ਬ੍ਰਹਮ) ਤੇ ਅਜਾਦਿ (ਬਾਂਝ ਮਾਇਆ) ਜਿਸ ਨੂੰ ਸਿੱਧ ਹਨ ਜੋ ਸ਼ਾਂਤੀ ਦੇ ਸੁਖਾਂ ਦੀ ਖਾਣ ਹੈ (ਅਜਿਹੇ) ਸ੍ਵਾਮੀ ਨਾਨਕ ਤੇ ਦੇਵਤੇ ਨਾਨਕ ਨੂੰ ਮੇਰੀ ਨਮਸਕਾਰ ਹੈ ॥੫॥

× × × ×

ਏਸ ਕੁਲ ਦੇ ਈਸ਼ਵਰ ਨੇ ਸੀਸ ਉੱਤੇ ਜੋ ਈਸ਼ਵਰ ਧਾਰਨ ਕੀਤਾ ਹੈ।

ਚਹੁੰ ਪਾਸੀਂ ਚੰਦ੍ਰਮਾ ਤੇ ਜੜ੍ਹੀਆਂ-ਬੂਟੀਆਂ ਵਿਚਲਾ ਪੁਲ ਬਣਨ ਵਾਲਾ ਮੈਂ ਚਿਤ ਵਿਚ ਯਾਦ ਕੀਤਾ ਹੈ।

ਧਿਆਨ (ਵਿਚ ਮਗਨ) ਯੋਗ ਦੀ ਮੂਰਤੀ ਕਦੰਬ ਤੇ ਬੇਦ (ਵੱਡੇ ਛੋਟੇ ਜਾਂ ਨਾ ਝੁਕਣ ਵਾਲੇ ਤੇ ਝੁਕਣ ਵਾਲੇ) ਜਿਸ ਨੂੰ ਗਾਉਂਦੇ ਹਨ।

ਅਜਿਹੇ ਸੁਆਮੀ ਨਾਨਕ ਤੇ ਦੇਵਤਾ ਨਾਨਕ ਨੂੰ ਮੇਰੀ ਨਮਸਕਾਰ ਹੈ ॥੬॥

× × × ×

ਜੀਵ ਦੇ ਉਹ ਅਣਲਿਖੇ ਲੇਖ (ਭਾਗ) ਜੋ ਵੇਦ ਵਿਚ ਭੀ ਨਹੀਂ ਕਹੇ ਗਏ
ਲੇਖ ਤੋਂ ਅਲੇਖ ਕਰ ਦੇਵੇ ਜੇ ਕੋਈ ਚਰਨ ਕਮਲ ਫੜ ਲਵੇ।
ਦਾਸ ਦੀ ਇਛਾ ਵੇਖ ਕੇ ਜੋ ਅਚਾਨਕ ਹੀ ਆ ਪਹੁੰਚਦੇ ਹਨ
ਅਜਿਹੇ ਸੁਆਮੀ ਨਾਨਕ ਤੇ ਦੇਵਤੇ ਨਾਨਕ ਨੂੰ ਮੇਰੀ ਨਮਸਕਾਰ ਹੈ ॥੭॥

× × × × ×

(ਜੋ) ਮਾਨ ਤੋਂ ਸੱਖਣਿਆਂ ਤੇ ਮਾਨ ਗੁਆ ਬੈਠਿਆਂ ਦਾ ਮਾਨ ਹੈ ਤੇ ਯੋਗ ਦੀ ਸੁੱਧਿ ਬੁੱਧ ਰੱਖਣ ਵਾਲਾ ਹੈ।

ਅਨੰਦ ਦੀਆਂ ਜੜ੍ਹਾਂ (ਲਾਉਣ ਵਾਲੇ) ਅਸੁੱਧ ਨੂੰ ਪ੍ਰਗਟ ਕਰਨ ਵਾਲੇ
ਜਿਸ ਤੋਂ ਵੇਦ ਅਣਜਾਣ ਨਹੀਂ ਹੈ (ਉਸ) ਗਿਆਨਵਾਨ ਨੂੰ ਪ੍ਰਕਾਸ਼ ਵਿਚ ਲਿਆਉਣ ਵਾਲੇ [ਅਜਿਹੇ ਸੁਆਮੀ ਨਾਨਕ ਤੇ ਦੇਵਤੇ ਨਾਨਕ ਨੂੰ ਮੇਰੀ ਨਮਸਕਾਰ ਹੈ ॥੮॥]

## ਤੋਟਕ ਛੰਦ ॥

ਗੁਰਪਾਦ ਸਰੋਜ ਨਮਾਮਿ ਸਦੰ।
ਜਿਨ ਦੂਰ ਕਿਓ ਮਨ ਮੋਹ ਮਦੰ ॥
ਜਿਨ ਕੀਨ ਕ੍ਰਿਪਾ ਜਨ ਤੇ ਸੁ ਅੰਤ।
ਗੁਰੂ ਨਾਨਕ ਪਾਦ ਪਦੰਮ ਨਤੰ ॥੧॥
ਅਨੁਕੰਪ ਕਰੀ ਜਿਨ ਦਾਸਨ ਤੇ।
ਰਖ ਲੀਨ ਜਿਨੰ ਭਾਵ ਪਾਸਨ ਤੇ।
ਹਠ ਝੂਠ ਲਗਾਵਤ ਮੱਧ ਸਤੰ।
ਗੁਰੁ ਨਾਨਕ ਪਾਦ ਪਦੰਮ ਨਤੰ ॥੨॥
ਜਪ ਜੋਗ ਕ੍ਰਿਤਿ ਫਲ ਤੁੱਛ ਲਖੋ।
ਹਰਿ ਨਾਮ ਨਿਰੰਤਰ ਚਿੱਤ ਰੱਖੋ।
ਇਹ ਦੀਨ ਬਤਾਇ ਸੁ ਜਿੱਤ ਕਿਤੰ।
ਗੁਰੁ ਨਾਨਕ ਪਾਦ ਪਦੰਮ ਨਤੰ ॥੩॥
ਅਤਿ ਸੂਖਮ ਰੂਪ ਅਨੰਤ ਅਜੰ।
ਜਿਨ ਦੇਵ ਅਦੇਵ ਸਦੈਵ [ਜਜੰ ॥

ਜਿਨ ਨਾਮ ਲਏ ਮਨ ਮੋਹ ਹਤ ।
ਗੁਰੁ ਨਾਨਕ ਪਾਦ ਪਦੰਮ ਨਤੰ ॥੪॥
ਨਭ ਮੈ ਜਨ ਮੈ ਪੁਨ ਯਾ ਥਲ ਮੈ ।
ਜਿਨ ਦੀਨ ਦਿਖਾਇ ਚਿਦੰ ਪਲ ਮੈ ।
ਹਤ ਪਾਸ ਦਈ ਜਿਨ ਸੁਧ ਚਿਤੰ ।
ਗੁਰ ਨਾਨਕ ਪਾਦ ਪਦੰਮ ਨਤੰ ॥੫॥
ਜਿਨਕੀ ਕ੍ਰਿਪਾ ਕਰ ਜੀਵ ਜਢੰ ।
ਭਲ ਸਾਧਨ ਚਾਰ ਧਰੇ ਸੁ ਦ੍ਰਿਢੰ ।
ਚਿਤ ਸਾਫ ਕਰੇ ਧ੍ਰਵ ਉਗ੍ਰ ਜਤੰ ।
ਗੁਰ ਨਾਨਕ ਪਾਦ ਪਦੰਮ ਨਤੰ ॥੬॥

[ਅਰਥ : ਗੁਰੂ ਦੇ ਚਰਨ ਕਮਲਾਂ ਵਿਚ ਮੇਰੀ ਸਦ ਨਮਸਕਾਰ ਹੈ । ਜਿਸ ਨੇ ਮਨ ਦਾ ਮੋਹ ਤੇ ਹੰਕਾਰ ਦੂਰ ਕੀਤਾ ਹੈ ।

ਜਿਸ ਨੇ ਸੇਵਕ ਤੇ ਅਤਿਅੰਤ ਕ੍ਰਿਪਾ ਕੀਤੀ ਹੈ । (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਤੇ ਝੁਕਦਾ ਹਾਂ ॥੧॥

ਜਿਸ ਨੇ ਦਾਸ ਤੇ ਮਿਹਰ ਕੀਤੀ ਹੈ । ਸੰਸਾਰ ਦੇ ਬੰਧਨਾਂ ਤੋਂ ਬਚਾ ਲਿਆ ਹੈ ਹਨ, ਝੂਠ ਤੇ ਚੁਗਲੀਆਂ ਵਿਚਕਾਰ ਜਿਸ ਨੇ ਵਿਚੋਲਾ ਹੋ ਕੇ ਰਖਿਆ ਹੈ । (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਤੇ ਝੁਕਦਾ ਹਾਂ ॥੨॥

ਜਪਾਂ, ਜੋਗਾਂ ਤੇ ਯੱਗਾਂ ਦੇ ਫਲ ਤੁੱਛ ਸਮਝੋ । ਹਰਿਨਾਮ (ਦਾ) ਸਿਮਰਣ ਸਦਾ ਚੇਤੇ ਰਖੋ ।

ਇਹ ਨਿਮਾਣਾ ਜਿੱਥੇ ਕਿੱਥੇ ਇਹੋ ਕਹਿੰਦਾ ਹੈ । ਗੁਰੂ ਨਾਨਕ ਦੇ ਚਰਨ ਕਮਲਾਂ ਤੇ ਝੁਕਦਾ ਹਾਂ ॥੩॥

ਅਤਿਅੰਤ ਸੂਖਮ ਰੂਪ ਹੋ ਕੇ ਭੀ ਜੋ ਅਮੁੱਕ ਤੇ ਅਜਿੱਤ ਹੈ । ਜਿਸ ਨੇ ਦੇਵਤੇ ਤੇ ਦਾਨਵ ਸਭ ਦਾ ਭਲਾ ਚਾਹਿਆ ਹੈ ।

ਜਿਸ ਦਾ ਨਾਉਂ ਲਇਆਂ ਮਨ ਦਾ ਮੋਹ ਮਿਟ ਜਾਂਦਾ ਹੈ । (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਤੇ ਝੁਕਦਾ ਹਾਂ । ੪॥

ਆਕਾਸ਼ ਵਿਚ, ਸਾਗਰ ਵਿਚ, ਧਰਤੀ ਤੇ, ਜਿਸ ਨੇ ਚੇਤਨਾ ਦਾ ਮੂਲ ਪਲ ਵਿਚ ਦਿਖਾ ਦਿੱਤਾ, ਜਿਸ ਨੇ ਬੰਧਨਾਂ ਨੂੰ ਤੋੜ ਕੇ ਸੁਧ ਚੇਤਨਾ ਬਖਸ਼ੀ ਹੈ, (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਤੇ ਸਦਾ ਝੁਕਦਾ ਹਾਂ ॥੫॥

ਜਿਨ੍ਹਾਂ ਦੀ ਕਿਰਪਾ ਨਾਲ ਜੜ੍ਹ ਜੀਵਾਂ ਨੇ ਚਾਰ ਪੁਰਖਾਰਥਾਂ ਦੇ ਭਲੇ ਸਾਧਨ ਦ੍ਰਿੜ ਕਰ ਕੇ ਧਾਰਨ ਕੀਤੇ ਹਨ ਚਿੱਤ ਨੂੰ ਕਠੋਰ ਜਤ ਧਾਰਨ ਕਰਕੇ ਸਾਫ਼ ਕੀਤਾ ਹੈ । (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਤੇ ਸਦਾ ਝੁਕਦਾ ਹਾਂ ॥੬॥]

## ਪਾਦ ਪਦੰਮ ਨਤੰ

ਖਟ ਸਾਸਤ੍ਰ ਭੇਦ ਅਭੇਦ ਕਹੇ ।
ਦਸ ਆਠ ਜਿਸੇ ਨਵ ਓਟ ਗਹੇ ।
ਜਿਹ ਵੇਦ ਉਚਾਰਤ ਤੱਤ ਸਤੰ ।
ਗੁਰੁ ਨਾਨਕ ਪਾਦ ਪਦੰਮ ਨਤੰ ॥੭॥
ਤਨ ਪ੍ਰਾਨ ਮਨੰ ਵਿਗਯਾਨ ਪਰੇ ।
ਘਨ ਗਯਾਨ ਜਢੰ ਪ੍ਰਕਾਸ਼ ਕਰੇ ।
ਇਹ ਭਾਂਤ ਦਿਯਾਲ ਗਯਾਨ ਦਤੰ ।
ਗੁਰੁ ਨਾਨਕ ਪਾਦ ਪਦੰਮ ਨਤੰ ॥੮॥
ਵਦ ਵੇਦ ਕਰੇ ਉਪਮਾ ਭਨ ਕੇ ।
ਵਾਚਨਾਹਿ ਵਿਖੇ ਨ ਵਿਖੇ ਮਨ ਕੇ ।
ਅਨਭੈ ਕਰ ਹੀ ਜਿਨ ਕੀ ਗਮਤੰ ।
ਗੁਰੂ ਨਾਨਕ ਪਾਦ ਪਦੰਮ ਨਤੰ ॥੯॥
ਸ਼ਕਤੀ ਸ਼ਕਤੀ ਜਬ ਪਾਵਤ ਹੈ ।
ਤਬ ਬਿਸਨ ਸੁ ਕਾਯ ਬਨਾਵਤ ਹੈ ।
ਜਿਨ ਮੈ ਸ਼ਕਤੀ ਨਿਜ ਨਾਹ ਰਤੰ ।
ਗੁਰੁ ਨਾਨਕ ਪਾਦ ਪਦੰਮ ਨਤੰ ।੧੦॥
ਸਭ ਦ੍ਵੰਦ ਅਤੀਤ ਅਤੀਤ ਗੁਨੰ ।
ਕਲ ਨਾ ਬਿਨ ਸੁੱਧ ਸਰੂਪ ਪੁਨੰ ॥
ਜਿਹ ਨਾਮ ਲਏ ਅਘ ਓਘ ਹਤੰ ।
ਗੁਰੁ ਨਾਨਕ ਪਾਦ ਪਦੰਮ ਨਤੰ ॥੧੧॥
ਜਿਨਕੇ ਕੁਲ ਨਾਮ ਅਰਾਧਨ ਤੇ ।
ਲਖ ਆਤਮ ਭਿੰਨ ਉਪਾਸਨ ਤੇ
ਜਿਹ ਨਾਮ ਲਏ ਭਵ ਸੁੱਧ ਮਤੰ ।
ਗੁਰੂ ਨਾਨਕ ਪਾਦ ਪਦੰਮ ਨਤੰ[9] ॥੧੨॥

[ਅਰਥ : ਛੇ ਸ਼ਾਸਤ੍ਰ ਜਿਸ ਦੇ ਭੇਦ ਨੂੰ ਅਭੇਦ ਕਹਿੰਦੇ ਹਨ । ਅਠਾਰਾਂ ਪੁਰਾਣ ਜਿਸ ਦੀ ਨਵਧਾ ਭਗਤੀ ਦੀ ਓਟ ਲੈਂਦੇ ਹਨ ।

ਜਿਸ ਨੂੰ ਵੇਦ ਤੱਤ ਸੱਤ ਦੱਸਦੇ ਹਨ । (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਤੇ ਸਦਾ ਝੁਕਦਾ ਹਾਂ ॥੭॥

ਤਨ, ਪ੍ਰਾਨ ਤੇ ਮਨ (ਦੀ ਦਸ਼ਾ) ਵਿਗਿਆਨ (ਦੀ ਪਕੜ) ਤੋਂ ਪਰੇ ਹੈ । ਗਿਆਨ ਹੀ ਜੜ੍ਹਤਾ ਦੀ ਘਟਾ ਵਿਚ ਚਾਨਣ ਕਰਦਾ ਹੈ ।

ਇਸ ਪ੍ਰਕਾਰ ਦਾ ਗਿਆਨ ਜਿਸ ਦਿਆਲ ਨੇ ਦਿੱਤਾ । (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਤੇ ਝੁਕਦਾ ਹਾਂ ॥੮॥

---

9. ਸਿ. ਰੈ. ਲਾ. (ਹ. ਲਿ.) ਨੰ. 15³.

ਵੇਦ ਜਿਸ ਦੀ ਉਪਮਾ ਕਹਿੰਦੇ ਹਾਰ ਗਏ ਇਹ ਜਾਣ ਲਓ। (ਜੋ) ਵਚਨ ਜਾਂ ਮਨ ਦੀ ਪਕੜ ਵਿਚ ਨਹੀਂ ਆਉਂਦਾ ਜਿਨ੍ਹਾਂ ਦੀ ਜਾਣਕਾਰੀ ਭੈ ਹੀਨ ਕਰ ਦਿੰਦੀ ਹੈ। (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਵਿਚ ਝੁਕਦਾ ਹਾਂ ॥੯॥

ਸ਼ਕਤੀ (ਮਾਇਆ) ਜਦੋਂ ਸ਼ਕਤੀ ਪਾ ਲੈਂਦੀ ਹੈ। (ਤਾਂ) ਵਿਸ਼ਨੂੰ ਕਾਇਆ ਦੀ ਰਚਨਾ ਕਰਦਾ ਹੈ (ਅਵਤਾਰ ਲੈਂਦਾ ਹੈ) ਜਿਸ (ਕਾਇਆ) ਵਿਚ ਸ਼ਕਤੀ ਆਪਣੇ ਪਤੀ ਵਿਚ ਮੋਹ ਬਣਾਈ ਰਖਦੀ ਹੈ। (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਤੇ ਝੁਕਦਾ ਹਾਂ ॥੧੦॥

ਸਾਰੇ ਝਗੜੇ ਮੁੱਕ ਜਾਂਦੇ ਹਨ ਗੁਣ ਮੁੱਕ ਜਾਂਦੇ ਹਨ। ਬਿਨਾਂ ਸ਼ੁੱਧ ਸਰੂਪ ਦੀ ਪ੍ਰਾਪਤੀ ਦੇ ਕਲ ਨਹੀਂ ਪੈਂਦੀ।

ਜਿਸ ਦਾ ਨਾਉਂ ਲਇਆਂ ਪਾਪਾਂ ਦੀ ਘਟਾ ਮੁੱਕ ਜਾਂਦੀ ਹੈ। (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਤੇ ਝੁਕਦਾ ਹਾਂ ॥੧੧॥

ਜਿਨ੍ਹਾਂ ਦੇ ਕੁਲ ਦਾ ਨਾਉਂ ਲਿਆਂ ਭੀ ਆਤਮਾ ਨੂੰ ਉਪਾਸਨੀਆਂ ਤੋਂ ਵੱਖ ਜਾਣ ਲਈਦਾ ਹੈ।

ਜਿਸ ਦਾ ਨਾਉਂ ਲਇਆਂ ਮਤ ਸੁੱਧ ਹੋ ਜਾਂਦੀ ਹੈ। (ਉਸ) ਗੁਰੂ ਨਾਨਕ ਦੇ ਚਰਨ ਕਮਲਾਂ ਤੇ ਝੁਕਦਾ ਹਾਂ ॥੧੨॥]

## ੧੯. ਕੰਵਲ ਦਾਸ ਨਿਰਬਾਣ

### (ਰਚਨਾ 1821 ਈ.)

ਸੰਤ ਕੰਵਲ ਦਾਸ ਨਿਰਬਾਣ ਦੇ ਸਮਾਚਾਰ ਨਹੀਂ ਲੱਭੇ। ਇਹਨਾਂ ਦੇ ਆਪਣੇ ਗ੍ਰੰਥ ਵਿਚ[1] ਇਕ ਥਾਂ ਇਕ ਟੂਕ ਲਿਖੀ ਹੋਈ ਮਿਲਦੀ ਹੈ। "ਚਿਮਿਆਂ ਮੱਧੇ ਭਈ ਪ੍ਰਵਾਣ" ਜਿਸ ਤੋਂ ਅਨੁਮਾਨ ਹੁੰਦਾ ਹੈ ਕਿ ਇਹ ਕਿਸੇ ਚੀਮੇ ਪਿੰਡ ਦੇ ਨਿਵਾਸੀ ਉਦਾਸੀਨ, ਨਿਰਬਾਣ-ਪੰਥੀ ਮਹਾਤਮਾ ਸਨ।

ਇਨ੍ਹਾਂ ਗੁਰੂ ਨਾਨਕ ਦਾ ਮੰਗਲ ਇਕ ਧਰਮਾਵਤਾਰ ਅਤੇ ਮੁਕਤ-ਪੁਰਖ ਦੇ ਰੂਪ ਵਿਚ ਕੀਤਾ ਹੈ ਜਿਸਨੇ ਸੰਸਾਰ ਨੂੰ ਗਿਆਨ, ਵੈਰਾਗ, ਭਗਤੀ ਦਾ ਸੁਨੇਹਾ ਅਤੇ ਮਨੁੱਖਤਾ ਦੇ ਉੱਚੇ ਸੁੱਚੇ ਗੁਣਾਂ (ਸੰਤੋਖ, ਸੰਜਮ ਤੇ ਬਿਬੇਕ ਆਦਿ) ਦੀ ਸਿਖਿਆ ਦਿੱਤੀ ਸੀ।

ਇਨ੍ਹਾਂ ਦੀ ਬਾਣੀ ਵਿਚ ਸੰਸਕ੍ਰਿਤ ਸ਼ਬਦਾਵਲੀ ਦੇ ਅਜਿਹੇ ਅੰਸ਼ ਦੀ ਵਰਤੋਂ ਹੋਈ ਹੈ ਜੋ ਲੋਕਾਂ ਵਿਚ ਸਹਿਜ ਪ੍ਰਚਲਿਤ ਸੀ। ਆਪ ਚੰਗੇ ਪੰਡਿਤ ਦਿਖਾਈ ਦਿੰਦੇ ਹਨ, ਪਰ ਆਪਣੀ ਪੰਡਿਤਾਈ, ਪਾਠਕ ਉੱਤੇ ਰੋਅਬ ਪਾਣ ਲਈ ਨਹੀਂ, ਸਗੋਂ ਉਸ ਨੂੰ ਵਧੇਰੇ ਸੂਝਵਾਨ ਬਣਾਨ ਲਈ ਹੀ ਵਰਤਦੇ ਹਨ।

### ਤਤ ਬੀਚਾਰ ਮਹਾਤਮ

**ਗੁਰਸਾਖੀ ਜਨਮ ਪੁਰਾਣ ਕਥਾ ਗੁਰ ਕੀ ਮਹਿਮਾ ਸਿੱਖ ਸੰਗਤਿ ਗਾਵੈ।**
**ਜੋ ਕਰਿ ਪ੍ਰੇਮ ਪੜ੍ਹੈ ਨਿਤ ਹੀ ਪ੍ਰਤਿ ਗਿਆਨ ਜਗੇ ਸੁਖ ਸੰਪਤਿ ਪਾਵੈ।**
**ਪਰਮ ਪੁਨੀਤ ਸੁ ਆਤਮ ਕੋ ਜਸੁ ਬ੍ਰਹਮ ਸਨਾਤਨ ਕੋ ਪਦ ਪਾਵੈ।**
**ਧਰਮਾਵਤਾਰ ਸੁ ਹੈ ਗੁਰ ਨਾਨਕ ਮੁਕਤਿ ਸਰੂਪ ਮਹਾ ਸੁਖ ਪਾਵੈ ॥੧॥**
**ਗੁਰ ਸਾਖੀ ਤਤ ਬੀਚਾਰ ਮਹਾਤਮ ਗਿਆਨ ਵੈਰਾਗ ਸੋਂ ਭਗਤਿ ਦ੍ਰਿੜਾਇਓ।**
**ਸੱਤ ਸੰਤੋਖ ਦਇਆ ਮਨ ਸੰਜਮ ਸਮ ਦਮ ਬੁਧਿ ਬਬੇਕ ਜਨਾਇਓ।**
**ਪਰਮਾਤਮ ਆਤਮ ਏਕ ਸਰੂਪ ਸੁ ਤਤ੍ਵ ਅਸੀ ਗੁਰ ਬ੍ਰਹਮ ਲਖਾਇਓ।**
**ਐਸੇ ਗੁਰ ਨਾਨਕ ਹੈਂ ਰਤਨਾਗਰ ਬਿਅੰਤ ਅਪਾਰ ਸੁ ਅੰਤ ਨ ਪਾਇਓ ॥੨॥**

---

1. ਗੁਰ ਸਾਖੀ ਬ੍ਰਹਮ ਬਿਚਾਰ ਮਹਾਤਮ ਧਿਆਨ (ਹੱਥ ਲਿਖਤ), ਨਿਜੀ ਸੰਗ੍ਰਹਿ, 1821 ਈ.

[ਅਰਥ : ਗੁਰੂ ਦੀਆਂ ਸਾਖੀਆਂ ਜਨਮ-ਪੁਰਾਣ ਦੀ ਕਥਾ, ਗੁਰੂ ਦੀ ਮਹਿਮਾ ਸਿੱਖ ਸੰਗਤਿ ਵਿਚ ਗਾਵੇ ।

ਜਿਹੜੇ (ਮਨੁੱਖ) ਪ੍ਰੇਮ ਕਰ ਕੇ (ਇਨ੍ਹਾਂ ਨੂੰ) ਨਿਤ ਪ੍ਰਤਿ ਪੜ੍ਹਦੇ ਹਨ, ਉਨ੍ਹਾਂ ਵਿਚ ਗਿਆਨ ਜਾਗਦਾ ਹੈ ਅਤੇ ਸੁਖ ਦੀ ਦੌਲਤ ਮਿਲਦੀ ਹੈ ।

ਪਰਮ ਪਵਿੱਤਰ ਉਸ ਆਤਮਾ ਦਾ ਜਸ ਕਰਕੇ, ਬ੍ਰਹਮ ਦੀ ਸਨਾਤਨ ਪਦਵੀ ਨੂੰ ਪ੍ਰਾਪਤ ਕਰੀਦਾ ਹੈ ।

ਉਹ ਗੁਰੂ, ਧਰਮ ਦਾ ਅਵਤਾਰ, ਗੁਰੂ ਨਾਨਕ ਹੈ, ਜੋ ਮੁਕਤੀ ਦਾ ਸਰੂਪ ਹੈ ਅਤੇ ਉਸ ਤੋਂ ਮਹਾਨ ਸੁਖ ਮਿਲਦੇ ਹਨ ।

ਗੁਰੂ ਦੀਆਂ ਸਾਖੀਆਂ ਦਾ ਤੱਤ, ਉਨ੍ਹਾਂ ਦਾ ਵਿਚਾਰ ਅਤੇ ਮਹਾਤਮ, ਗਿਆਨ ਅਤੇ ਉਸ ਤੋਂ ਉਪਜਣ ਵਾਲੇ ਵੈਰਾਗ ਤੋਂ ਪ੍ਰੇਰਨਾ ਦੇ ਕੇ ਭਗਤੀ ਦ੍ਰਿੜ੍ਹ ਕਰਵਾਈ ਹੈ ।

ਸੱਚ, ਸੰਤੋਖ, ਦਇਆ ਅਤੇ ਮਨ ਦਾ ਸੰਜਮ, ਸਮ ਦਮ ਅਤੇ ਬੁੱਧੀ ਦੇ ਬਿਬੇਕ (ਨਿਖੇੜਨ ਦੀ ਸੂਝ) ਦੀ ਜਾਚ ਦੱਸੀ ਹੈ ।

ਪਰਮਾਤਮਾ ਅਤੇ ਆਤਮਾ ਦਾ ਸਰੂਪ ਇੱਕੋ ਹੈ ਅਤੇ ਗੁਰੂ (ਨਾਨਕ ਨੇ) 'ਤਤੂੰ ਅਸੀ' (ਮੈਂ ਹੀ ਸਭ ਤੱਤਾਂ ਦਾ ਸਾਰ ਹਾਂ) ਦੁਆਰਾ ਬ੍ਰਹਮ ਨੂੰ ਜਾਣ ਲਿਆ ।

ਅਜਿਹੇ ਗੁਰੂ ਨਾਨਕ, ਰਤਨਾਂ ਦੀ ਖਾਣ (ਸਮੁੰਦਰ ਜਿਸ ਵਿੱਚੋਂ ਚੌਦਾਂ ਰਤਨ ਦੇਵਤਿਆਂ ਨੇ ਕੱਢੇ ਸਨ) ਹਨ ।

ਉਹ ਸਾਗਰ ਜਿਹੇ ਡੂੰਘੇ ਅਤੇ ਵਿਸ਼ਾਲ ਹਨ, ਉਸ ਬੇਅੰਤ ਅਤੇ ਅਪਾਰ ਦਾ ਅੰਤ ਨਹੀਂ ਪਾਇਆ ਜਾਂਦਾ ।]

## ੨੦. ਬਾਵਾ ਰਾਮਦਾਸ

### (ਰਚਨਾ 1823 ਈ.)

ਪਿੰਡ ਹਰਗਨਾ (ਮੋਰਿੰਡਾ) ਵਿਚ, ਰਾਮਦਾਸ ਦਾ ਜਨਮ ਇਕ ਸਾਧਾਰਣ ਪਰਿਵਾਰ ਵਿਚ ਹੋਇਆ ।[1] ਬਚਪਨ ਵਿਚ ਹੀ ਇਹ ਉਦਾਸੀ ਸਾਧੂਆਂ ਦੀ ਸੰਗਤਿ ਵਿਚ ਆ ਗਿਆ । ਸਾਧੂ ਭੇਖ ਵਿਚ ਉਸ ਨੇ ਕਨਖਲ ਤੇ ਕਾਸ਼ੀ ਵਿਚ ਵਿਦਿਆ ਹਾਸਿਲ ਕੀਤੀ । ਛੰਦ ਸ਼ਾਸਤਰ ਦਾ ਗਿਆਨ ਰਾਮਦਾਸ ਦਾ ਅਤਿ ਉੱਤਮ ਸੀ । ਇਕ ਸ੍ਰੋਤ ਅਨੁਸਾਰ ਇਹ ਦੀਵਾਨੇ ਸਾਧੂਆਂ ਦੀ ਪਰੰਪਰਾ ਵਿਚ ਮਨੋਹਰ ਦਾਸ ਮਿਹਰਵਾਨ ਪਿੱਛੋਂ, ਗਿਆਰਵੀਂ ਪੀੜ੍ਹੀ ਵਿਚ ਗਿਣੇ ਗਏ ਹਨ ।[2]

ਪਟਿਆਲਾ ਦਰਬਾਰ ਵਿਚ ਬਾਵਾ ਜੀ ਦਾ ਚੋਖਾ ਮਾਣ ਸਨਮਾਨ ਸੀ ।

ਬਾਵਾ ਨਾਨਕ ਦਾਸ ਅਤੇ ਪੰਜਾਬੀ ਰਾਮ ਸਿੰਘ 'ਰੰਗੀਲਾ' ਰਾਮਦਾਸ ਜੀ ਦੇ ਕਿਤਨੇ ਹੀ ਚੇਲਿਆਂ ਵਿੱਚੋਂ ਉੱਘੇ ਸਨ ।

ਬਾਵਾ ਰਾਮਦਾਸ ਦੀ ਬਾਣੀ ਅਜੇ ਅਣ-ਛਪੀ ਹੈ । ਕੇਵਲ 'ਪ੍ਰਸਤਾਰ ਪ੍ਰਕਾਸ਼ ਗ੍ਰੰਥ' ਮਹਾਰਾਜਾ ਨਰਿੰਦਰ ਸਿੰਘ ਦੇ ਜਤਨ ਨਾਲ 1891 ਈ. ਵਿਚ ਨਵਲ ਕਿਸ਼ੋਰ ਪ੍ਰੈਸ ਲਖਨਊ ਤੋਂ ਛਪੀ ਸੀ ਅਤੇ ਹਿੰਦੀ ਆਲੋਚਨਾ ਵਿਚ ਉਸਦੀ ਚੰਗੀ ਸਲਾਹੁਤਾ ਹੋਈ ਸੀ । 'ਸ਼ਿਵ ਸਿੰਘ ਸਰੋਜ' ਵਿਚ ਭੀ ਆਪ ਦਾ ਜ਼ਿਕਰ ਮਿਲਦਾ ਹੈ ।[4] ਆਪਦੇ ਵਿਸ਼ੇ ਪਿੰਗਲ, ਭਗਤੀ, ਵੈਰਾਗ ਤੇ ਨੀਤੀ ਹਨ । ਚੰਦ੍ਰ ਕਾਂਤ ਬਾਲੀ ਨੇ ਆਪਦਾ ਰਚਨਾ ਕਾਲ 1823 ਤੋਂ ਮੰਨਿਆ ਹੈ ।[5]

### ਤਰੀਐ ਦੁਖ ਸਿੰਧੁ

**ਸ੍ਰੀ ਗੁਰੁ ਨਾਨਕ ਕੇ ਬਲ ਬਲ ਜਾਵੋ ।**
**ਬਾਰ ਬਾਰ ਚਰਨੀ ਚਿਤ ਲਾਵੋ ।**
**ਚਰਨ ਕਮਲ ਗੁਰ ਕੇ ਉਰ ਧਰੀਐ ।**
**ਭੈ ਸਾਗਰ ਤੇ ਪਾਰ ਉਤਰੀਐ ।**

1. ਮਹਾਂ ਕੋ. ਪੰ. 93, ਨਵੇਂ ਵਾਧੇ ।
2. ਸ਼ਮਸ਼ੇਰ ਸਿੰਘ ਅਸ਼ੋਕ, 'ਸੋਢੀ ਮਿਹਰਵਾਨ : ਜੀਵਨ ਤੇ ਸਾਹਿੱਤ, ਅੰਮ੍ਰਿਤਸਰ, 1968, ਪੰਨਾ 7[3].
3. ਨਿਜੀ ਸੰਗ੍ਰਹਿ
4. ਸ਼ਿਵ ਸਿੰਘ, 'ਸ਼ਿਵ ਸਿੰਘ ਸਰੋਜ', ਲਖਨਊ, 1883 ਈ. ਪੰਨਾ 351-505.
5. ਚੰ. ਬਾ., ਪੰਨਾ 377.

ਤਰੀਐ ਦੁਖ ਸਿੰਧ ਮਹਾ ਭੈ ਸਾਗਰ ਕ੍ਰਿਪਾ ਦ੍ਰਿਸਟਿ ਗੁਰਦੇਵ ਕਰੀ ।
ਆਠੋਂ ਪਹਿਰ ਘੜੀ ਪਲ ਮੂਰਤ ਨਿਸ ਦਿਨ ਜਪੀਐ ਨਾਮ ਹਰੀ ।
ਦਰਸਨ ਗੁਰਦਿਆਲੁ ਕ੍ਰਿਪਾ ਕਰ ਦੀਨਾ ਦੁਰਮਤ ਦੁਬਿਧਾ ਸਭ ਹਰੀ ।
ਸ੍ਰੀ ਗੁਰ ਸਮਰਥ ਸਰਬ ਬਿਧ ਨਾਨਕ ਰਾਮਦਾਸ ਤੇ ਕਛੂ ਨ ਸਰੀ[6] ॥
ਤ੍ਰੇਤੇ ਜਨਕ ਬਿਦੇਹਿ ਕਲੀ ਨਾਨਕ ਕਹਾਏ ।
ਕਰ ਪੂਰਨ ਅਵਤਾਰ ਅਪ ਜਗ ਤਾਰਨ ਆਏ ।
ਸ਼ਬਦ ਚਾਂਦਨਾ ਧਾਰ ਜੋਤਿ ਜਗ ਮਹਿ ਪ੍ਰਕਾਸ਼ੀ ।
ਉਧਰੇ ਸੁਰ ਨਰ ਸਗਲ ਨਾਗ ਪਾਤਾਲਹਿ ਬਾਸੀ ।
ਜਿੰਨ ਭੂਤ ਰਾਕਸ ਤਰੈ ਛਿੰਨਵੈ ਕੋਟਿ ਉਧਾਰਯੋ ।
ਰਾਮਦਾਸ ਬਲਿਹਾਰਨੈ ਜਗਤ ਗੁਰ ਜਗ ਤਾਰਯੋ[7] ॥੪॥

[ਅਰਥ : ਸ੍ਰੀ ਗੁਰੂ ਨਾਨਕ ਦੀ ਬਲਿਹਾਰੀ ਜਾਈਏ ।

ਬਾਰ ਬਾਰ (ਉਸਦੇ ਚਰਨਾਂ ਵਿਚ) ਚਿੱਤ ਜੋੜੀਏ ।

ਗੁਰੂ ਦੇ ਚਰਨ ਕੰਵਲ ਮਨ ਵਿਚ ਧਾਰਨ ਕਰੀਏ ।

(ਤਾਂ) ਭੈ ਸਾਗਰ ਤੋਂ ਪਾਰ ਉਤਰ ਜਾਈਏ ।

ਦੁਖਾਂ ਦਾ ਸਿੰਧੁ ਤਰ ਜਾਈਏ, ਮਹਾਨ ਭੈ ਸਾਗਰ ਤਰ ਜਾਈਏ, ਜੇ ਗੁਰੂ ਦੇਵ ਮਿਹਰ ਦੀ ਨਜ਼ਰ ਕਰੇ ।

ਅੱਠੇ ਪਹਿਰ, ਘੜੀ, ਪਲ, ਮਹੂਰਤ, (ਗੱਲ ਕੀ) ਰਾਤ ਦਿਨ ਹਰੀ ਦਾ ਨਾਉਂ ਜਪਦੇ ਰਹੀਏ ।

ਕਿਰਪਾ ਕਰਨ ਵਾਲੇ ਗੁਰੂ ਨੇ (ਕਿਰਪਾ ਕਰਕੇ) ਦਰਸ਼ਨ ਦਿੱਤਾ ਹੈ, ਭੈੜੀ ਮੱਤ ਅਤੇ ਦੁਬਿਧਾ ਸਾਰੀ ਦੂਰ ਕਰ ਦਿੱਤੀ ਹੈ ।

ਸ੍ਰੀ ਗੁਰੂ ਨਾਨਕ, ਸਭ ਪ੍ਰਕਾਰ, ਸਭ ਕੁਝ ਕਰ ਸਕਣ ਵਿਚ ਸਮਰਥ ਹੈ, ਰਾਮਦਾਸ ਪਾਸੋਂ ਤਾਂ ਕੁਝ ਨਹੀਂ ਹੋ ਆਉਂਦਾ ।

× × ×

ਤ੍ਰੇਤੇ ਵਿਚ ਜਨਕ ਵਿਦੇਹੀ ਕਹਾਉਂਦੇ ਸਨ ਕਲਜੁਗ ਵਿਚ ਨਾਨਕ ਕਹਾਏ ।

ਪੂਰਨ ਅਵਤਾਰ ਧਾਰਨ ਕਰ ਕੇ ਸੰਸਾਰ ਵਿਚ ਜੋਤਿ ਜਗਾਈ ਹੈ ।

ਸਾਰੇ ਦੇਵਤੇ, ਮਨੁੱਖ, ਅਤੇ ਪਾਤਾਲ ਵਿਚ ਵਸਣ ਵਾਲੇ, ਸਾਰੇ ਨਾਗ, ਉਧਾਰ ਲਏ ਗਏ ਹਨ ।

ਜਿੰਨ ਭੂਤ ਰਾਕਸ ਤਰ ਗਏ ਹਨ, ਛਿਆਨਵੇਂ ਕਰੋੜਾਂ ਦਾ ਉਧਾਰ ਕੀਤਾ ਹੈ ।

ਰਾਮਦਾਸ ਕੁਰਬਾਨ ਜਾਂਦਾ ਹੈ, ਜਗਤ ਗੁਰੂ (ਗੁਰੂ ਨਾਨਕ) ਨੇ ਸੰਸਾਰ ਤਾਰ ਦਿੱਤਾ ਹੈ ॥੪॥]

---

6. ਬਾਣੀ, (ਹ. ਲਿ). ਗੁ. ਨਾ. ਯੂ., ਨੰ. 263
7. ਓਹੀ

## ਗੁਨ ਕਰ ਨ ਅੰਤਾ

ਸ੍ਰੀ ਗੁਰੂ ਨਾਨਕ ਪਦ ਕਮਲ ਮਨ ਤਨ ਬਚ ਪ੍ਰਣਾਮਿ ॥
ਜਿਨ ਕੀ ਦਯਾ ਪ੍ਰਭਾਵ ਤੇ ਮਿਸਟ ਲਗੈ ਗੁਣ ਰਾਮ ॥੮॥

ਗੁਰੂ ਨਾਨਕ ਕੇ ਅਰਥ ਸੁਨਾਊਂ ।
ਹੁਲਸੇ ਮਤਿ ਕਿਹਿ ਭਾਂਤ ਛਪਾਊਂ ॥
ਗੋ ਅਗਯਾਨ ਸੁ ਹੈ ਤਮ ਭਾਰੀ ।
ਰੁ ਪ੍ਰਕਾਸ਼ ਸਬ ਜਨ ਸੁਖ ਕਾਰੀ ॥
ਗੋ ਨਿਵਾਰਿ ਰੁ ਗਯਾਨ ਉਪਾਵੈ ।
ਸੰਗਯਕ ਸੌਂ ਗੁਰੂ ਦੇਵ ਕਹਾਵੈ ॥
ਅਨਿਕ ਰਹਿਤ ਪ੍ਰਮਾਤਮ ਜੋਈ ।
ਨਾਨਕ ਕਹੋ ਪਰਾਤਮ ਕੋਈ ॥੧੪੦॥
ਸਭ ਲਖਸ਼ਣ ਗੁਰੂ ਨਾਨਕ ਜੀ ਕੇ ।
ਬਿਨੁ ਸੁ ਉਪਾਧਿ ਹਿਤੂ ਸਭ ਹੀਕੇ ॥
ਦੰਭ ਕਪਟ ਛਲ ਛਿਦ੍ਰ ਨ ਜਾਨੇ ।
ਮ੍ਰਿਖਾ ਬਚਨ ਸੁਪਨੇ ਨ ਬਖਾਨੇ ॥
ਮੁਦਿਤਾ ਮੈਤ੍ਰਿ ਉਪੇਖਯਾ ਕਰਣਾ ।
ਹਿਯ ਸੁ ਬਿਰਾਜੈ ਸ੍ਰਰਨਾ ਭਰਣਾ ॥
ਸਮਦ ਆਦਿ ਖਟ ਸੰਪਦਾਵੰਤਾ ।
ਦ੍ਵੰਦਵ ਰਹਿਤ ਗੁਨ ਕਰ ਨ ਅੰਤਾ ॥੧੪॥

[**ਅਰਥ** : ਸ੍ਰੀ ਗੁਰੂ ਨਾਨਕ ਦੇ ਚਰਨ ਕੰਵਲਾਂ ਤੇ ਮਨੋ, ਤਨੋ ਤੇ ਬਚਨਾਂ ਤੋਂ ਨਮਸਕਾਰ ਹੈ ।

ਜਿਨ੍ਹਾਂ ਦੀ ਕਿਰਪਾ ਦੀ ਪ੍ਰਭਾਵ ਨਾਲ ਰਾਮ ਦੇ ਗੁਣ ਮਿਠੇ (ਚੰਗੇ ਲਗਣ ਲੱਗੇ ਹਨ) ॥੮॥

ਗੁਰੂ ਨਾਨਕ ਦੇ ਅਰਥ ਸੁਣਾਵਾਂ । ਮਨ ਵਿਚ ਜਿਹੜਾ ਚਾਉ ਜਾਗਿਆ ਹੈ ਉਸਨੂੰ ਕਿਵੇਂ ਲੁਕਾਵਾਂ ।

ਗੋ (ਦਾ ਅਰਥ) ਹੈ ਅਗਿਆਨ, ਉਹ ਬੜਾ ਹਨੇਰਾ ਹੈ । ਚਾਨਣਾ ਸਭ ਨੂੰ ਸੁਖ ਦੇਣ ਵਾਲਾ ਹੈ ।

ਜਿਹੜਾ ਗੋ ਨੂੰ ਦੂਰ ਕਰ ਕੇ ਗਿਆਨ ਦਾ ਚਾਨਣਾ ਉਪਜਾਉਂਦਾ ਹੈ । ਉਸ ਦਾ ਨਾਉਂ ਗੁਰੂ ਦੇਵ ਪੈਂਦਾ ਹੈ ।

ਪਰਾਇਆਂ ਨਾਲ ਭੀ ਜੋ ਹਿਤ ਕਰਦਾ ਅਤੇ ਪ੍ਰਮਾਤਮਾ ਨੂੰ ਸਭਨਾਂ ਵਿਚ ਵੇਖਦਾ ਹੈ ।

ਗੁਰੂ ਨਾਨਕ (ਜਿਹਾ) ਆਪਣੇ ਆਪੇ ਤੋਂ ਪਾਰ ਲੰਘਿਆ ਹੋਇਆ ਕੋਈ (ਵਿਰਲਾ) ਹੁੰਦਾ ਹੈ ॥੧੪੦॥

ਸਾਰੇ ਲੱਛਣ ਗੁਰੂ ਨਾਨਕ ਜੀ ਦੇ (ਵਿਚ) ਹਨ, ਉਹ, ਬਿਨਾਂ ਕਿਸੇ ਵਾਧ-ਘਾਟ ਦੇ, ਸਭਨਾਂ ਦੇ ਹਿਤਕਾਰੀ ਹਨ।

ਉਹ ਪਖੰਡ, ਠੱਗੀ ਤੇ ਨਾਲ ਛਿਦ੍ਰ ਨਹੀਂ ਜਾਣਦੇ। ਕੌੜਾ ਬਚਨ ਕਿਸੇ ਨੂੰ ਸੁਪਨੇ ਵਿਚ ਭੀ ਨਹੀਂ ਕਹਿੰਦੇ।

ਸਦਾ ਖੁਸ਼ੀ, ਮਿੱਤਰਤਾ, ਦੋਸ਼ ਦੇਖ ਕੇ ਅਣਡਿੱਠ ਕਰਨਾ, ਤਰਸ ਕਰਨਾ ਭਲੇ ਪੁਰਖਾਂ ਵਾਲੇ ਇਹ ਗੁਣ ਉਨ੍ਹਾਂ ਦੇ ਮਨ ਵਿਚ ਸਦਾ ਰਹਿੰਦ ਹਨ।

ਛੇ ਪ੍ਰਕਾਰ ਦੀ ਸੰਪਤਿ ਵਾਲੇ ਹੰਕਾਰ ਆਦਿ ਨਾਲ ਭਰੇ ਹਨ।

ਗੁਰੂ (ਨਾਨਕ) ਬਿਨਾਂ ਦ੍ਵੈਤ ਭਾਵ ਦੇ ਹਨ, ਉਨ੍ਹਾਂ ਦੇ ਗੁਣਾਂ ਦਾ ਅੰਤ ਨਹੀਂ ।।੪।।]

## ਕੀਨੇ ਗਹਰ ਗੰਭੀਰ

ਸ੍ਰੀ ਗੁਰ ਨਾਨਕ ਦਿਆਲ ਪਰ ਸਦਕੇ ਕਰਉ ਸਰੀਰ  
ਰੁਲਦੇ ਰੰਕ ਨਿਵਾਜ ਕਰ ਕੀਨੇ ਗਹਰ ਗੰਭੀਰ ।।੫੬।।  
...ਗੁਰ ਨਾਨਕ ਗੁਣ ਨਿਧਿ ਦੀਨ ਦਿਆਲ।  
ਤਾਰੇ ਮਧਿ ਖੰਡ ਸੁਰਗੁ ਪਿਆਲ।  
ਕਲਿਜੁਗਿ ਬੋਹਥਿ ਸ਼ਬਦ ਦੁਧਾਰਿ।  
ਪਲ ਮਹਿ ਕੀਤੀ ਸ੍ਰਿਸ਼ਟ ਪਾਰ ।।੨੦।।  
ਜਿਨ ਜਿਨ ਲੀਨੀ ਚਰਨਨੰ ਓਟ।  
ਜਨਮ ਮਰਣ ਤੇ ਭਏ ਛੋਟ।  
ਕਾਲ ਜ਼ਾਲ ਨਹੀਂ ਪਰਤ ਆਇ।  
ਜਲ ਜਿਉਂ ਜਲ ਮਹਿ ਮਿਲੇ ਜਾਇ ।।੨੧।।  
ਮੈਂ ਮਤਿ ਮੰਦ ਗੁਲਾਮ ਦੀਨ।  
ਜਾਪ ਤਾਪ ਨਹਿ ਭਗਤਿ ਕੀਨ।  
ਰਾਮਦਾਸ ਦਰ ਪਰਿਓ ਹਾਰਿ।  
ਕਰਿ ਕਿਰਪਾ ਪ੍ਰਭ ਕਰੌ ਪਾਰਿ ।।੨੨।।੧।।੨੦।। ..

[ਅਰਥ : ਸ੍ਰੀ ਗੁਰੂ ਨਾਨਕ ਤੋਂ, (ਜੋ) ਦਿਆਲੂ ਹਨ, (ਆਪਣਾ) ਸਰੀਰ ਕੁਰਬਾਨ ਕਰ ਦਿਆਂ।

ਰੁਲਦੇ ਗਰੀਬਾਂ ਨੂੰ, ਮਾਣ ਦੇ ਕੇ, ਗਹਿਰ ਗੰਭੀਰ ਕਰ ਦਿੱਤਾ ਹੈ ।।੫੬।।

ਗੁਰੂ ਨਾਨਕ ਗੁਣਾਂ ਦਾ ਖ਼ਜ਼ਾਨਾ ਹੈ।  
ਉਨਿਆਂ ਉੱਤੇ ਕਿਰਪਾ ਕਰਨ ਵਾਲਾ ਹੈ।  
ਸੁਰਗ ਪਾਤਾਲ ਅਤੇ ਵਿਚਕਾਰਲਾ ਇਲਾਕਾ ਸਭ ਤਾਰ ਦਿੱਤੇ ਹਨ।

(ਲੋਕ ਪਰਲੋਕ ਦੀਆਂ) ਦੋਹਾ ਧਾਰਾਂ ਵਿਚ, ਕਲਿਜੁਗ ਦਾ ਜਹਾਜ਼ ਸ਼ਬਦ ਹੀ ਹੈ, ਪਲ ਵਿਚ ਸ੍ਰਿਸ਼ਟਿ ਪਾਰ ਕਰ ਦਿੱਤੀ ।।੨।।

ਜਿਨ੍ਹਾਂ ਜਿਨ੍ਹਾਂ ਨੇ ਚਰਨਾਂ ਦੀ ਓਟ ਲਈ ਹੈ, ਜਨਮ ਮਰਣ ਤੋਂ ਛੁੱਟ ਗਏ ਹਨ।  
ਦੁਨੀਆਂ ਉੱਤੇ ਆਕੇ, ਕਾਲ ਦੇ ਜਾਲ ਵਿਚ ਨਹੀਂ ਪੈਂਦੇ।  
ਜਲ ਵਿਚ ਜਲ ਵਾਂਗ ਜਾ ਮਿਲੇ ।।੨।।

ਮੈਂ, ਅਕਲ ਦਾ ਹੀਣਾ, ਨਿਮਾਣਾ ਸੇਵਕ ਹਾਂ ।
ਜਪ, ਤਪ ਜਾਂ ਭਗਤੀ ਮੈਂ ਨਹੀਂ ਕੀਤੀ ।
(ਮੈਂ) ਰਾਮ ਦਾਸ ਹਾਰ ਕੇ ਦੁਆਰੇ ਆ ਡਿੱਗਾ ਹਾਂ ।
ਹੇ ਪ੍ਰਭੂ ਜੀ, ਕਿਰਪਾ ਕਰ ਕੇ, ਪਾਰ ਲਾ ਦਿਓ ॥੨॥੨੦॥]

## ਕਰਉ ਬੰਦਨ ਬਾਰ ਬਾਰ

ਜਬ ਆਵਤ ਸੁਨੀਐ ਸੰਤ ਦਿਆਲ ।
ਸਨਮੁਖਿ ਦੌਰਉ ਤਾਤਕਾਲ ।
ਦਰਸਨ ਦੇਖੌਂ ਕਰਿ ਪਿਆਰ ।
ਕਰਉਂ ਬੰਦਨਾ ਬਾਰ ਬਾਰ ।
ਤੇਰਿਆਂ ਸੰਤ ਜਨਾ ਕੀ ਮਾਂਗਉ ਸੇਉ ।
ਕਰ ਕ੍ਰਿਪਾ ਦੀਜੈ ਦਿਆਲ ਦੇਉ ॥੧॥ ਰਹਾਉ ॥
ਪਰਕੰਮਿਆ ਕਰਿ ਪਰੌਂ ਪਾਇ ।
ਚਰਨ ਧੂਰਿ ਮੁਖਿ ਸੀਸ ਲਾਇ ।
ਰਸਨਾ ਬੋਲਉ ਬਚਨ ਦੀਨ ।
ਕਰ ਜੋਰੌਂ ਅਤਿ ਹੋਇ ਅਧੀਨ ॥੨॥
ਆਜ ਦਿਵਸ ਬਡ ਭਾਗ ਮੋਰ ।
ਦਰਸ਼ਨ ਦੇਖਿਆ ਦਿਆਲ ਤੋਰ ।
ਕ੍ਰਿਪਾ ਕਰੌ ਪਗ ਧਰੌ ਧਾਮ ।
ਪਾਵਨ ਕੀਜੈ ਸਗਲ ਗ੍ਰਾਮ ॥੩॥
ਜਬ ਗ੍ਰਿਹ ਆਵੈ ਗੁਰ ਦਿਆਲ ।
ਤਬ ਗਲ ਮੇਲੋਂ ਫੂਲ-ਮਾਲ ।
ਕਰੌਂ ਸਿੰਘਾਸਨ ਕਾਟਿ ਸੀਸ ।
ਤਾ ਪਰ ਬੈਸੇਂ ਜਗਤ ਈਸ ॥੪॥
ਚਰਨ ਪਖਾਲੋਂ ਕਰਿ ਪਿਆਰ ।
ਕਰੌਂ ਆਰਤੀ ਕਨਕ ਥਾਰ ।
ਚੋਵਾ ਚੰਦਨ ਅਰ ਕਪੂਰ ।
ਮ੍ਰਿਗ ਮਦ ਮੋਤੀ ਦੀਪ ਪੂਰ ॥੫॥
ਪੱਖਾ ਫੇਰੌਂ ਪ੍ਰੀਤਿ ਹਾਥ ।
ਚੌਰ ਝੁਲਾਵੋ ਕੇਸ ਸਾਥ ।
ਨੈਨ ਪਲਕ ਸਿਉਂ ਮਲਉਂ ਪਾਇ ।
ਔਰ ਟਹਲ ਸਬ ਕਰੌਂ ਧਾਇ ॥੬॥
ਭੋਜਨ ਬਿੰਜਨ ਅਨਕ ਭਾਂਤਿ ।

ਸਾਗ ਸਲੋਨੇ ਜਾਤਿ ਜਾਤਿ ।
ਮਧੁਰ ਮਿਠਾਈ ਅਰ ਅਚਾਰ ।
ਪ੍ਰੀਤਮ ਪਾਵੈ ਕਰਿ ਪਿਆਰ ॥੭॥
ਪਾਨ ਸੁਪਾਰੀ ਸੁਗੰਧਿ ਸਾਨਿ ।
ਲੌਂਗ ਲਾਇਚੀ ਸਰਸ ਆਨਿ ।
ਚੁਲੀ ਭਰਾਵੋ ਰੰਗ ਨੀਰ ।
ਤਨ ਪਹਿਰਾਵੋਂ ਹੀਰ ਚੀਰ ॥੮॥
ਮੁਕਟ ਮਣੀ ਜੁਤੁ ਸੁਭਗ ਸੀਸ ।
ਚੰਦਨ ਚਰਚੋਂ ਪੀਸ ਪੀਸ ।
ਗਲ ਪਹਿਰਾਵੋਂ ਮੁਕਤਿ ਮਾਲ ।
ਕੇਸਰ ਕੁੰਕਮ ਤਿਲਕ ਭਾਲ ॥੯॥
ਦਰਸ ਨਿਹਾਰੋਂ ਦਿਨ ਸੁ ਰੈਨ ।
ਅੰਮ੍ਰਿਤ ਅਚਵੋਂ ਨਿਰਖ ਨੈਨ ।
ਚੰਦ ਚਕੋਰੈਂ ਸਰਸ ਗੀਤਿ ।
ਐਸੇ ਦੀਜ਼ੈ ਚਰਨ ਪ੍ਰੀਤਿ ॥੧੦॥
ਗੁਰ ਨਾਨਕ ਜਬ ਹੋਹਿੰ ਦਿਆਲ ।
ਕਾਟੈਂ ਮਨ ਕੇ ਕਰਮ ਜਾਲ ।
ਰਾਮਦਾਸ ਦੇ ਸੰਤ ਸੇਉ ।
ਨਰ ਤਨ ਪਲਟੈਂ ਕਰੈ ਦੇਉ ॥੧੧॥੩॥੨੨॥

[ਅਰਥ : ਜਦੋਂ ਦਿਆਲ ਸੰਤ (ਗੁਰੂ ਨਾਨਕ) ਦਾ ਆਉਣਾ ਸੁਣਾਂ । ਅੱਗੋਂ ਦੇ, ਸੁਆਗਤ ਲਈ ਝਟ ਦੌੜਾਂ ।

ਦਰਸ਼ਨ ਦੇਖਾਂ, ਪਿਆਰ ਕਰਾਂ । ਬਾਰ ਬਾਰ ਨਮਸਕਾਰਾਂ, ਬੇਨਤੀਆਂ ਕਰਾਂ ।

ਤੇਰੇ ਸੰਤਾਂ ਦੀ ਸੇਵਾ ਮੰਗਾਂ । ਹੇ ਦਿਆਲੂ ਦੇਵ-ਪੁਰਖ ਜੀ ! ਕ੍ਰਿਪਾ ਕਰ ਕੇ, (ਮੈਨੂੰ ਇਹ ਕੁਝ) ਬਖਸ਼ੋ ॥੧॥

ਪਰਿਕ੍ਰਮਾ ਕਰ ਕੇ ਪੈਰੀਂ ਪਵਾਂ । ਚਰਨਾਂ ਦੀ ਧੂੜਿ, ਮੂੰਹ ਸਿਰ ਨੂੰ ਲਾਵਾਂ ।

ਜ਼ਬਾਨੋਂ, ਦੀਨਤਾ ਦੇ ਬਚਨ ਬੋਲਾਂ । ਬਹੁਤ ਅਧੀਨ ਹੋ ਕੇ, ਹੱਥ ਜੋੜਾਂ ॥੨॥

ਆਖਾਂ ਅੱਜ ਦੇ ਦਿਨ, ਮੇਰੇ ਵੱਡੇ ਭਾਗ ਹਨ । ਹੇ ਦਿਆਲ ਜੀ ! ਤੇਰਾ ਦਰਸ਼ਨ ਦੇਖਿਆ ਹੈ ।

ਮਿਹਰ ਕਰ ਕੇ, ਹੁਣ ਘਰ ਚਰਨ ਪਾਵੋ । ਸਾਰੀ ਬਸਤੀ ਨੂੰ ਹੀ, ਪਵਿੱਤਰ ਕਰੋ ॥੩॥

ਜਦੋਂ ਦਿਆਲੂ ਗੁਰੂ (ਨਾਨਕ) ਘਰ ਆਵੇ । ਤਦੋਂ ਮੈਂ, ਉਸ ਦੇ ਗਲ ਫੁੱਲਾਂ ਦੀ ਮਾਲਾ ਪਾਵਾਂ ।

ਆਪਣਾ ਸਿਰ ਵੱਢ ਕੇ ਉਸਦਾ ਸਿੰਘਾਸਣ ਬਣਾਵਾਂ। ਉਸ ਉੱਤੇ ਉਹ ਜਗਤ ਦਾ ਈਸ਼ਵਰ ਬੈਠੇ ॥੪॥

ਪਿਆਰ ਨਾਲ, ਚਰਨ ਧੋਵਾਂ। ਸਿਉਨੇ ਦੇ ਥਾਲ ਨਾਲ ਆਰਤੀ ਕਰਾਂ।

ਚੋਆ, ਚੰਦਨ ਅਤੇ ਕਪੂਰ ਜੁਟਾਵਾਂ। ਕਸਤੂਰੀ, ਮੋਤੀ ਅਤੇ ਦੀਵੇ ਪੂਰ ਕੇ (ਆਰਤੀ ਕਰਾਂ) ॥੫॥

ਹੱਥੀਂ ਪ੍ਰੀਤ ਨਾਲ ਪੱਖਾ ਝੁਲਾਵਾਂ। ਕੇਸਾਂ ਨਾਲ ਚੌਰ ਝੁਲਾਵਾਂ।

ਅੱਖਾਂ ਦੀਆਂ ਪਲਕਾਂ ਨਾਲ ਪੈਰ ਮਲਾਂ। ਹੋਰ ਸਭ ਪ੍ਰਕਾਰ, ਧਾ ਕੇ ਟਹਿਲ ਕਰਾਂ ॥੬॥

ਅਨੇਕਾਂ ਪ੍ਰਕਾਰ ਦੀਆਂ ਖਾਣ ਦੀਆਂ ਚੀਜ਼ਾਂ। ਭਾਂਤਿ ਭਾਂਤਿ ਦੇ ਸਾਗ ਸਲੂਣੇ (ਪਰੋਸਾਂ)।

ਸੁਆਦੀ ਮਿਠਾਈਆਂ ਅਤੇ ਅਚਾਰ (ਭੇਟ ਕਰਾਂ)। ਜੇ ਪ੍ਰੀਤਮ ਜੀ ਪਿਆਰ ਨਾਲ ਛਕਣ ॥੭॥

ਸੁਗੰਧੀਆਂ ਵਿਚ ਰਚਾਈ ਹੋਈ ਪਾਨ ਸੁਪਾਰੀ। ਰਸੀਲੀਆਂ ਲੌਂਗ ਲਾਇਚੀਆਂ ਲਿਆਵਾਂ।

ਗੰਗਾ ਦੇ ਜਲ ਨਾਲ ਚੂਲੀ ਭਰਾਵਾਂ। ਤਨ ਉੱਤੇ ਹੀਰੇ ਅਤੇ ਰੇਸ਼ਮੀ ਕੱਪੜੇ ਪਹਿਨਾਵਾਂ ॥੮॥

ਮਣੀਆਂ ਜੜਿਆ ਮੁਕਟ ਸਿਰ ਤੇ ਧਰਾਂ। ਚੰਨਣ ਪੀਹ ਪੀਹ (ਘਸਾ ਘਸਾ) ਕੇ (ਤਨ ਨੂੰ) ਚੜ੍ਹਾਵਾਂ।

ਗਲ ਵਿਚ ਮੋਤੀਆਂ ਦੀ ਮਾਲਾ ਪਹਿਨਾਵਾਂ। ਕੇਸਰ ਕੁੰਕਮ ਦਾ ਤਿਲਕ ਮੱਥੇ ਉੱਤੇ ਬਣਾਵਾਂ ॥੯॥

ਦਿਨ ਰਾਤ, ਇਸ ਦਰਸ਼ਨ ਨੂੰ ਹੀ ਦੇਖਾਂ। ਅੱਖਾਂ ਰਾਹੀਂ ਅੰਮ੍ਰਿਤ ਦਾ ਰਸ ਮਾਣਾਂ।

(ਆਖਾਂ) ਜਿਵੇਂ ਚੰਦ ਅਤੇ ਚਕੋਰ ਦੀ ਰਸੀਲੀ ਰੀਤ ਹੈ। ਉਸੇ ਪ੍ਰਕਾਰ ਦੀ ਆਪਣੇ ਚਰਨਾਂ ਦੀ ਪ੍ਰੀਤ ਬਖਸ਼ੋ ॥੧੦॥

ਗੁਰੂ ਨਾਨਕ ਜੀ ਜਦੋਂ ਦਿਆਲ ਹੋਣਗੇ। ਮਨ ਦੇ ਕਰਮ ਜਾਲ ਕੱਟ ਦੇਣਗੇ।

ਰਾਮਦਾਸ ਨੂੰ ਸੰਤਾਂ ਦੀ ਸੇਵਾ ਦਾ ਸੁਭਾਗ ਦੇ ਕੇ, ਨਰ ਤਨ ਤੋਂ ਵਟਾ ਕੇ ਦੇਵਤਾ ਬਣਾ ਦੇਣਗੇ ॥੧੧॥]

## ਹੋਰੀ ਖੇਲੈ ਸੰਤ ਸੂਰ

ਰੰਗ ਹੋਰੀ ਖੇਲੈ ਸੰਤ ਸੂਰ
ਪ੍ਰੇਮ ਪ੍ਰੀਤਿ ਕਰਿ ਪ੍ਰਭ ਹਜ਼ੂਰ ॥੧॥ ਰਹਾਓ ॥
ਬਾਜੈ ਬਜੰਤ੍ਰ ਦਰ ਪਰ ਅਪਾਰ ।
ਅਤਿ ਅਸੰਖ ਨਹੀਂ ਉਰਵਾਰ ਪਾਰ ॥
ਗੁਰੂ ਨਾਨਕ ਖੇਲੈ ਭਰ ਗੁਲਾਲ ।
ਧੂਮ ਧਾਮ ਹੋਰੀ ਧਮਾਲ ॥੮॥੨॥੨੧

[ਅਰਥ : ਹੋਰੀ ਵਿਚ ਸੰਤ ਸੂਰਮੇ ਰੰਗ ਖੇਡ ਰਹੇ ਹਨ ।
ਪ੍ਰਭੂ ਦੀ ਹਜ਼ੂਰੀ ਵਿਚ ਪ੍ਰੇਮ ਪ੍ਰੀਤ ਨਾਲ (ਖੇਡ ਰਹੇ ਹਨ) ।
ਦਰ ਉੱਤੇ ਅਣਗਿਣਤ ਵਾਜੇ ਵਜ ਰਹੇ ਹਨ ।
ਬੇਅੰਤ (ਗਿਣੇ ਨਹੀਂ ਜਾਂਦੇ) ਕੋਈ ਵਾਰਪਾਰ ਨਹੀਂ ਆਉਂਦਾ ।
ਗੁਰੂ ਨਾਨਕ ਗੁਲਾਲ ਭਰ ਕੇ ਖੇਲ ਰਹੇ ਹਨ ।
ਹੋਰੀ ਦੀ ਧੂਮ ਧਾਮ ਹੈ ਧਮਾਲ ਪੈ ਰਹੀ ਹੈ ॥੭॥੨॥੨॥

## ੨੧: ਬੀਰ ਸਿੰਘ ਬਲ

(ਰਚਨਾ 1824 ਈ.)

ਬੀਰ ਸਿੰਘ ਬਲ ਦਾ ਜਨਮ ਜ਼ਿਲਾ ਅਮ੍ਰਿਤਸਰ ਦੇ ਸਠਿਆਲੇ ਪਿੰਡ ਵਿਚ ਹੋਇਆ ।[1] ਬੀਰ ਸਿੰਘ ਦਾ ਗੋਤ 'ਬਲ' ਸੀ । ਜੀਵਨ ਦਾ ਮੁੱਢਲਾ ਹਿੱਸਾ ਅਮ੍ਰਿਤਸਰ ਵਿਚ ਬਿਤਾਇਆ । ਵਿੱਦਿਆ ਪ੍ਰਾਪਤ ਕਰਨ ਦੀ ਚੇਟਕ ਕਾਰਣ ਅਨੇਕਾਂ ਸਾਧਾਂ ਸੰਤਾਂ ਦੇ ਡੇਰਿਆਂ ਤੇ ਫਿਰਦਾ ਰਿਹਾ ਅਮ੍ਰਿਤਸਰ ਵਿਚ ਉਹਨੀਂ ਦਿਨੀਂ ਕਈ ਨਿਰਮਲੇ ਤੇ ਉਦਾਸੀ ਸੰਤ ਚੰਗੇ ਕਵੀ ਸਨ । ਬੀਰ ਸਿੰਘ ਨੇ ਸਭਨਾਂ ਪਾਸੋਂ ਕੁਝ ਨਾ ਕੁਝ ਸੁਣਿਆ ਸਮਝਿਆ ਤੇ ਸਿੱਖਿਆ ।

ਪਟਿਆਲੇ, ਮਹਾਰਾਜਾ ਕਰਮ ਸਿੰਘ ਦੇ ਦਰਬਾਰ ਵਿਚ, ਗੁਣੀਆਂ ਦੀ ਕਦਰ ਹੁੰਦੀ ਸੁਣ ਕੇ, ਬੀਰ ਸਿੰਘ ਭੀ ਕਿਸੇ ਵਸੀਲੇ ਨਾਲ ਜਾ ਪਹੁੰਚਿਆ ।[2] ਮਹਾਰਾਜੇ ਨੇ ਚੰਗਾ ਮਾਨ ਸਨਮਾਨ ਕੀਤਾ ।

ਬੀਰ ਸਿੰਘ ਦੀਆਂ ਪੰਜ ਰਚਨਾਵਾਂ ਪ੍ਰਸਿੱਧ ਹਨ । ਪਹਿਲੀ ਰਚਨਾ 'ਗੁਰ ਕੀਰਤ ਪ੍ਰਕਾਸ਼' 1824 ਈ. ਵਿਚ ਹੋਈ, ਦੂਜੀ ਰਚਨਾ 'ਸਿੰਘ ਸਾਗਰ ਗੁਰ ਬਿਲਾਸ' 1827 ਈ. ਵਿਚ ਤਿਆਰ ਹੋਈ । ਫੇਰ 1842 ਈ. ਵਿਚ 'ਗੋਪੀਚੰਦ ਵੈਰਾਗ ਸ਼ਤਕ' ਲਿਖਿਆ ਗਿਆ । ਚੌਥੀ ਰਚਨਾ 'ਸੁਧਾ ਸਿੰਧੁ ਰਾਮਾਯਣ' 'ਬਾਲਮੀਕ ਰਾਮਾਯਣ' ਦੇ ਆਧਾਰ ਤੇ ਸੰਬਤ 1851 ਈ. ਵਿਚ ਲਿਖੀ ਗਈ ।

'ਬਲ' ਜੀ ਦੀ ਅੰਤਿਮ ਰਚਨਾ 'ਕਿੱਸਾ ਹੀਰ-ਰਾਂਝਾ ਕਾ' ਹੈ ਜੋ 1753 ਬਿ. ਵਿਚ ਰਚੀ ਸੀ ਪਰ ਵਰਤਮਾਨ ਰੂਪ ਵਿਚ, ਰਾਜਾ ਨਰੇਂਦਰ ਸਿੰਘ ਦੇ ਸੁਝਾਵ ਉੱਤੇ 1836 ਈ. ਨੂੰ ਆਈ ।[3]

---

1. ਸਭਾ ਚੰਦ ਸਿੰਘ ਨੰਦ ਕੋ ਬਖਤ ਸਿੰਘ ਹੈ ਨਾਮ ।
   ਤਾਂ ਕੋ ਸੁਤ ਕਵਿ ਬੀਰ ਸਿੰਘ ਸਠਿਆਰਾ ਤਿਹਿ ਗ੍ਰਾਮ...
   ਮਦਰ ਦੇਸ ਵਿਆਸ ਨਦੀ ਤਟ, ਹੈ ਕਵਿ ਕੋ ਪੁਰ ਨਾਮ ਸਠਿਆਰਾ...॥੧੦੨॥

   ਗੋਪੀ ਚੰਦ ਵੈਰਾਗ ਸ਼ਤਕ, ਪੰਜਾਬ ਸਰਕਾਰ ਪੁਰਾਲੇਖ ਸੰਗ੍ਰਹਿ. ਨੰ. 675 (ਹੱਥ ਲਿਖਤ), ਪੱਤਰਾ 131-132
2. ਚੰ. ਬਾ. ਪੰ. 387-88
3. ਗੋਬਿੰਦ ਸਿੰਘ ਲਾਂਬਾ-"ਬੀਰ ਸਿੰਘ ਦੀ ਹੀਰ, ਰਣਜੀਤ ਸਿੰਘ ਕਾਲ ਦੀ ਇਕ ਪ੍ਰਾਪਤੀ", ਪੰਜਾਬੀ ਦੁਨੀਆਂ-1973-ਪੰਨਾ 71-76.

'ਬਲ' ਜੀ ਦੀ ਕਵਿਤਾ ਤੇ ਭਾਸ਼ਾ ਸਰਲ ਹੋਣ ਦੇ ਨਾਲ ਨਾਲ ਸੁਚੱਜੀ ਭੀ ਹੈ ਅਤੇ ਸਾਹਿਤਿਕ ਗੁਣਾਂ ਵੱਲੋਂ ਭੀ ਸੱਖਣੀ ਨਹੀਂ। ਪੰਜਾਬੀ ਮੁਹਾਵਰੇ, ਬ੍ਰਿਜ ਭਾਸ਼ਾ ਅਤੇ ਖੜੀ ਬੋਲੀ ਦੀ ਗੰਗਾ ਜਮਨੀ-ਸਾਂਝ ਬੇਰਸ ਨਹੀਂ ਹੁੰਦੀ।

## ਤੇਜ ਪ੍ਰਕਾਸ਼ ਹਯੋ ਨਵਖੰਡ

ਸੋ ਨਿਰੰਕਾਰ ਸ੍ਰੀ ਗੁਰੂ ਨਾਨਕ ਕਸਬੂਮਾਨ ਹੁਏ ਬਰ ਕਾਲੂ।
ਤਾਂ ਗ੍ਰਿਹ ਨਾਨਕ ਪੂਤ ਭਯੋ ਜਿਹਿ ਨਾਮ ਭਜੇ ਤੁਟ ਜਾਤ ਜੰਜਾਲੂ।
ਤੇਜ ਪ੍ਰਕਾਸ਼ ਰਹਯੋ ਨਵਖੰਡ ਸੁ ਜਾਪ ਜਪੈ ਜਿਹਿ ਸੁਰਗ ਪਯਾਲੂ।
ਨਾਨਕ ਨਾਮ ਜਪੈ ਜਗ ਜੋ ਨਰ ਤਾਹਿ ਗੁਰੂ ਸਦ ਹੀ ਪ੍ਰਤਿ ਪਾਲੂ ॥੨੪॥

ਨਾਮ ਸੁਣਤ ਜਿਹ ਸਾਰਦਾ ਗਣਪਤ ਕਰੇ ਸਹਾਇ।
ਕੋਟ ਬਿਘਨ ਛਿਨ ਮੇਂ ਹਰੇ ਸੋ ਗੁਰੁ ਨਾਨਕ ਰਾਇ ॥੨੫॥

ਕੀਰਤ ਸ੍ਰੀ ਗੁਰੂ ਨਾਨਕ ਕੀ ਸਿਤ ਸੰਤ ਮਹੰਤ ਹਮੇਸ਼ ਉਚਾਰੇ।
ਸ਼ੇਸ਼ ਸੁਰੇਸ਼ ਜਲੇਸ਼ ਜਪੈ ਗੁਨ ਵਾਰ ਪਰੇ ਨਹਿ ਪਾਵਤ ਪਾਰੈ।
ਮਾਨਸ ਕੀ ਜਗ ਕੋ ਗਿਨਤੀ ਗਿਰਬਾਨਨ ਸਾਇਰ ਨੀਤ ਚਿਤਾਰੇ।
ਭੂਤ ਭਵਿਖ ਭਵਾਨ ਬਿਖੈ ਗੁਰ ਪੂਰਨ ਕੀਰਤ ਪ੍ਰਾਨ ਅਧਾਰੈ ॥੨੬॥

[ਅਰਥ : ਉਹ ਨਿਰੰਕਾਰ ਸ੍ਰੀ ਗੁਰੂ ਨਾਨਕ ਦੇ (ਰੂਪ ਵਿਚ ਰੂਪਮਾਨ ਹੋਇਆ) ਉਸ ਦਾ ਵੱਡਾ, ਮਹਾਂ ਪੁਰਖ 'ਕਾਲੂ' ਸੀ।

ਉਸਦੇ ਘਰ ਨਾਨਕ ਪੁੱਤਰ ਹੋਇਆ, ਜਿਸਦਾ ਨਾਉਂ ਯਾਦ ਕੀਤਿਆਂ ਜੰਜਾਲ ਟੁੱਟ ਜਾਂਦੇ ਹਨ।

ਧਰਤੀ ਦੇ ਨੌਂ ਖੰਡਾਂ ਵਿਚ, ਉਸਦੇ ਤੇਜ ਦਾ ਚਾਨਣਾ ਫੈਲ ਗਿਆ, ਸੁਰਗ ਪਤਾਲ ਉਸਦਾ ਜਾਪ ਜਪਦੇ ਹਨ।

ਨਾਨਕ ਦਾ ਨਾਉਂ ਜੋ ਭੀ ਸੰਸਾਰ ਵਿਚ ਜਪਦਾ ਹੈ, ਉਸਦੀ ਗੁਰੂ (ਨਾਨਕ) ਸਦਾ ਹੀ ਪ੍ਰਤਿਪਾਲਣਾ ਕਰਦਾ ਹੈ ॥੨੪॥

× × ×

ਜਿਸਦਾ ਨਾਉਂ ਸੁਣਦਿਆਂ ਸਾਰਦਾ ਤੇ ਗਣਪਤਿ ਸਹਾਇਤਾ ਕਰਦੇ ਹਨ।

ਕ੍ਰੋੜਾਂ ਵਿਘਨ ਪਲਕ ਝਪਕਦਿਆਂ ਮਿਟ ਜਾਂਦੇ ਹਨ ਉਹ ਗੁਰੂ ਨਾਨਕ ਰਾਇ ਹੈ ॥੨੫॥

× × ×

ਸ੍ਰੀ ਗੁਰੂ ਨਾਨਕ ਦਾ ਜਸ ਸ੍ਰੇਛ ਸੰਤ ਮਹੰਤ ਹਮੇਸ਼ਾ ਉਚਾਰਦੇ ਹਨ।

ਸ਼ੇਸ਼ਨਾਗ, ਇੰਦ੍ਰ, ਵਰੁਣ ਗੁਣ ਜਪਦੇ ਹੋਏ ਥਕ ਲੈਂਦੇ ਹਨ ਪਰ ਪਾਰ ਨਹੀਂ ਪਾ ਸਕਦੇ।

ਮਨੁੱਖਾਂ ਦੀ ਸੰਸਾਰ ਵਿਚ ਗਿਣਤੀ ਹੀ ਕੀ ਹੈ ਪਹਾੜ, ਬਣ, ਸਮੁੰਦਰ ਭੀ ਨਿਤ ਯਾਦ ਕਰਦੇ ਹਨ।

ਭੂਤਕਾਲ, ਭਵਿਖਤਕਾਲ ਤੇ ਵਰਤਮਾਨ ਵਿਚ ਗੁਰੂ (ਨਾਨਕ) ਦਾ ਜਸ ਪੂਰਨ ਹੈ ਅਤੇ ਪ੍ਰਾਣਾ ਦਾ ਆਧਾਰ ਹੈ ॥੨੬॥]

## ਰੈਨ ਦਿਨੈ ਰਛਪਾਲ ਕਰੇ

ਸੇਵਕ ਕੌ ਗੁਰੁ ਦੈ ਉਪਦੇਸ ਸੁ ਲੋਕ ਪ੍ਰਲੋਕ ਕਹਿ ਕਾਜ ਸਵਾਰੈ।
ਰੈਨ ਦਿਨੈ ਰਛਪਾਲ ਕਰੇ ਗੁਰ ਬਾਲਕ ਜਿਉ ਜਨਨੀ ਪ੍ਰਿਤਪਾਰੈ।
ਦ੍ਰੋਪਦਿ ਬਾਰਨ ਧ੍ਰੂ-ਧ੍ਰੂ ਜਿਉ ਸੇਵਕ ਕੈ ਗੁਰੁ ਨੈਨ ਅਗਾਰੈ॥
ਜੋ ਗੁਰ ਕੋ ਇਕ ਬਾਰ ਭਜੈ ਗੁਰ ਬਾਰੰਬਾਰ ਸੁ ਤਾਹਿ ਚਿਤਾਰੈ ॥੨੭॥
ਲਾਜ ਹਿੰਦਾਨ ਕੀ ਰਾਖਨ ਕੇ ਜਿਹਿ ਆਇ ਧਰੇ ਜਗ ਮੇ ਅਵਤਾਰੇ।
ਤੇਜੁ ਮਲੇਛਨ ਕੋ ਹਰ ਕੇ ਜਿਹ ਸਾਧ ਗਊ ਜਗ ਭੀਤਰ ਤਾਰੇ।
ਨਾਮ ਨਿਰੰਜਨ ਸੇਤੁ ਬਤਾਇ ਜਿਨੈ ਸਭ ਸੇਵਕ ਪਾਰ ਉਤਾਰੇ।
ਸੋ ਗੁਰੁ ਨਾਨਕ ਦਾਸਨ ਕੇ ਸਭ ਕਾਜ ਬਨਾਏ ਬਿਘਨਾ ਕਟ ਡਾਰੇ ॥੨੮॥

[ਅਰਥ : ਸੇਵਕ ਨੂੰ, ਗੁਰੂ ਉਪਦੇਸ਼ ਦੇ ਕੇ, ਲੋਕ ਪਰਲੋਕ ਦੇ ਕਾਰਜ ਸੁਆਰਦਾ ਹੈ।

ਰਾਤ ਦਿਨ ਰੱਖਿਆ ਅਤੇ ਪਾਲਣਾ ਕਰਦਾ ਹੈ, ਜਿਵੇਂ ਮਾਂ ਬੱਚੇ ਨੂੰ ਪਾਲਦੀ ਹੈ।

ਦ੍ਰੋਪਦੀ, (ਗਜ) ਧਰੂਵ, ਪ੍ਰਹਿਲਾਦ ਵਾਂਗ ਗੁਰੂ ਸੇਵਕ (ਦੀ ਮੂਰਤ) ਨੂੰ ਸਦਾ ਅੱਖਾਂ ਅੱਗੇ ਰੱਖਦਾ ਹੈ।

ਜੋ ਗੁਰੂ ਨੂੰ ਇਕ ਵਾਰੀ ਯਾਦ ਕਰਦਾ ਹੈ, ਗੁਰੂ ਉਸਨੂੰ ਬਾਰੰਬਾਰ ਚਿਤਾਰਦਾ ਹੈ ॥੨੭॥

ਹਿੰਦ ਵਾਲਿਆਂ ਦੀ ਲਾਜ ਰੱਖਣ ਲਈ ਜਿਨ੍ਹਾਂ ਸੰਸਾਰ ਵਿਚ ਆ ਅਵਤਾਰ ਧਾਰਿਆ ਹੈ।

ਮਲੇਛਾਂ ਦਾ ਤੇਜ ਮਿਟਾ ਕੇ, ਜਿਨ੍ਹਾਂ ਸਾਧੂਆਂ ਅਤੇ ਗਊਆਂ ਨੂੰ ਜਗਤ ਵਿਚ ਤਾਰਿਆ ਹੈ।

ਨਿਰੰਜਨ ਦੇ ਨਾਉਂ ਨੂੰ, ਪੁਲ ਬਣਾ ਕੇ, ਜਿਨ੍ਹਾਂ ਸਭ ਸੇਵਕਾਂ ਨੂੰ, ਪਾਰ ਉਤਾਰਿਆ ਹੈ।

ਉਸ ਗੁਰੂ ਨਾਨਕ ਨੇ ਦਾਸਾਂ ਦੇ ਸਭ ਕਾਰਜ ਰਾਸ ਕੀਤੇ ਅਤੇ ਵਿਘਨ ਕੱਟ ਸੁੱਟੇ ਹਨ ॥੨੮॥]

# ੨੨. ਕਵੀ ਨਿਹਾਲ ਮਿਸ਼੍ਰ
## (ਰਚਨਾ ਕਾਲ 1826 ਈ.)

ਕਵੀ ਨਿਹਾਲ ਦੇ ਵਡੇਰੇ ਕਸ਼ਮੀਰੀ ਬ੍ਰਾਹਮਣ ਸਨ । ਪੰਡਿਤ ਰਾਮ ਚੰਦ੍ਰ ਕਸ਼ਮੀਰੀ ਛਡ ਕੇ ਪਜਾਬ ਅਤੇ ਫੇਰ ਦਿੱਲੀ ਵਿਚ ਵੱਸ ਗਿਆ । ਬਾਦਸ਼ਾਹੀ ਦਰਬਾਰ ਵਿਚ ਪਹੁੰਚ ਹੋ ਗਈ ਅਤੇ ਸੌ ਵਰ੍ਹੇ ਇਹ ਪਰਿਵਾਰ ਦਿੱਲੀ ਵੱਸਦਾ ਰਿਹਾ ।

ਪੰਡਿਤ ਰਾਮ ਚੰਦ੍ਰ ਦੇ ਤਿੰਨਾਂ ਪੁੱਤਰਾਂ ਵਿੱਚੋਂ ਵੱਡਾ, ਦਿਲਾਰਾਮ, ਚਾਲੀ ਵਰ੍ਹਿਆਂ ਦੀ ਉਮਰ ਵਿਚ, ਪਟਿਆਲੇ ਆ ਵੱਸਿਆ । ਦਿਲਾਰਾਮ ਦਾ ਪੁੱਤਰ, ਨਿਹਾਲ ਕਵਿ, ਮਹਾਰਾਜਾ ਕਰਮ ਸਿੰਘ ਤੋਂ ਲੈ ਕੇ ਮਹਾਰਾਜਾ ਮਹੇਂਦ੍ਰ ਸਿੰਘ ਦੇ ਸਮੇਂ ਤਕ, ਦਰਬਾਰੀ ਕਵੀ ਰਿਹਾ ।[1]

ਮਹਾਰਾਜੇ ਕਰਮ ਸਿੰਘ ਦੀ ਆਗਿਆ ਨਾਲ, ਉਸ ਨੇ ਚਾਰ ਗ੍ਰੰਥ, (1893 ਬਿ.) 1836 ਤੋਂ (1896 ਬਿ.) 1839 ਈ. ਤਕ, ਵੱਖ ਵੱਖ ਵਿਸ਼ਿਆਂ ਦੇ, ਰਚੇ । ਪਹਿਲਾ ਗ੍ਰੰਥ ਕਾਵਿ ਸ਼ਾਸਤਰ ਬਾਰੇ, ਦੂਜਾ ਨੀਤੀ ਸੰਬੰਧੀ, ਤੀਜਾ ਇਤਿਹਾਸ ਬਾਰੇ ਤੇ ਚੌਥਾ ਜੋਤਿਸ਼ ਬਾਰੇ । ਇਹ ਚਾਰੇ ਗ੍ਰੰਥ ਮੌਲਿਕ ਰਚਨਾਵਾਂ ਸਨ ।[2]

ਮਹਾਰਾਜਾ ਕਰਮ ਸਿੰਘ ਦੇ ਰਾਜ-ਕਾਲ ਵਿਚ ਰਚੀਆਂ ਪੁਸਤਕਾਂ ਇਹ ਮਿਲਦੀਆਂ ਹਨ : ਸਾਹਿੱਤ ਸਿਰੋਮਣੀ (1836 ਈ.), ਸੁਨੀਤਿ ਪੰਥ ਪ੍ਰਕਾਸ਼ (1859 ਈ.), ਚਦਰ ਕਿਰਨ (1839 ਈ.), ਲਘੁਜਾਤਕ ਭਾਖਾ (1839 ਈ.), ਤੇ ਮਾਧਵੀ ਨਿਦਾਨ (1837 ਈ.), ਸਭਾ ਮੰਡਨ (1844 ਈ.), ਕੁਝ ਛੋਟੀਆਂ ਰਚਨਾਵਾਂ ਹੋਰ ਵੀ ਹੋਣਗੀਆਂ ।

ਮਹਾਰਾਜਾ ਨਰੇਂਦ੍ਰ ਦੇ ਸਮੇਂ ਵਿਚ ਰਚੀਆਂ ਪੁਸਤਕਾਂ ਵਿੱਚੋਂ ਰਾਮਾਯਣ-ਚੰਦ੍ਰੋਦਯ, ਮਹਾਭਾਰਤ ਦਾ ਦਾਨ ਪਰਬ ਤੇ ਰਾਜ ਧਰਮ ਭਾਖਾ, ਕਥਾ ਰਾਜੇ ਹਰੀ ਚੰਦ ਕੀ, ਦਸਮ ਸਕੰਧ ਭਾਗਵਤ, ਪੂਰਨ ਪ੍ਰਕਾਸ਼, (1854 ਈ.) ਤੇ ਕਥਾ ਰਾਜੇ ਫੂਲ ਕੀ (1856 ਈ.), ਹਨ ।

ਮਹਾਰਾਜਾ ਮਹੇਂਦ੍ਰ ਸਿੰਘ ਦੇ ਸਮੇਂ ਰਚੀਆਂ ਪੁਸਤਕਾਂ ਤੋਂ ਸੁਦਾਮਾ ਚਰਿਤ੍ਰ, ਕਥਾ ਨ੍ਰਿਪ ਕੰਨਿਆ ਕੀ, ਗੌਂਰਾ ਮੰਗਲ ਤੇ ਰੁਕਮਣੀ ਮੰਗਲ (1867 ਈ.) ਦੀਆਂ ਪੋਥੀਆਂ

---

1. ਨਿਹਾਲ ਕਵਿ ਮਿਸ਼੍ਰ, ਜੋਤਿਕ ਪ੍ਰਕਾਸ਼ ਭਾਖਾ, (ਹ. ਲਿ.) ਸੀ.ਪੀ.ਐਲ. 633, ਅਤੇ "ਸਾਹਿਤ ਸ਼ਿਰੋਮਣੀ" (ਹ. ਲਿ.) ਸੀ. ਪੀ. ਐਲ. 574
2. ਓਹੀ
3. "ਭਾਰਤੀ ਭੰਡਾਰ" ਵਿਚ ਭੀ ਦੋ ਤਿੰਨ ਨਿਕੀਆਂ ਰਚਨਾਵਾਂ ਦਰਜ ਹਨ ।

ਮਿਲਦੀਆਂ ਹਨ। ਕਈ ਛੋਟੀਆਂ ਫੁਟਕਲ ਰਚਨਾਵਾਂ ਦੇ ਰਚਨਾ ਸੰਮਤ ਦਿੱਤੇ ਨਹੀਂ ਮਿਲਦੇ ਜਿਸ ਕਾਰਨ ਤੋਂ ਇਹ ਨਿਰਣਾ ਕਰਨਾ ਕਿ ਉਹ ਕਿਸ ਲਈ ਲਿਖੀਆਂ ਗਈਆਂ ਸਨ, ਕਠਿਨ ਹੈ।

ਰਾਜ ਦਰਬਾਰ ਤੋਂ ਨਿਹਾਲ ਨੂੰ ਚੰਗਾ ਮਾਨ ਸਨਮਾਨ ਮਿਲਦਾ ਰਿਹਾ ਹੈ ਪਰ ਅੰਤਲੇ ਦਿਨਾਂ ਵਿਚ ਜਾਪਦਾ ਹੈ ਉਸਦਾ ਹੱਥ ਤੰਗ ਹੋਣ ਲਗ ਪਿਆ ਸੀ।[3]

ਨਿਹਾਲ ਦੀ ਕਵਿਤਾ ਆਪਣੇ ਸਮੇਂ ਦੇ ਕਿਸੇ ਵੀ ਕਵੀ ਨਾਲੋਂ ਕਿਸੇ ਪੱਖੋਂ ਊਣੀ ਨਹੀਂ। ਉਸ ਦੀ ਰਚਨਾ ਦਾ ਬਹੁਪੱਖੀ ਖੇਤਰ ਉਸ ਦੇ ਵਿਸ਼ਾਲ ਅਧਿਐਨ ਤੇ ਪੰਡਤਾਈ ਦੀ ਸ਼ਾਹਦੀ ਭਰਦੇ ਹਨ। ਸੰਸਕ੍ਰਿਤ ਤੇ ਫ਼ਾਰਸੀ ਦੋਹਾਂ ਉੱਤੇ ਉਸ ਦਾ ਚੰਗਾ ਅਧਿਕਾਰ ਹੈ। ਪੰਜਾਬੀ ਮੁਹਾਵਰੇ ਤੇ ਮੁਹਾਂਦਰੇ ਨੂੰ ਉਹ ਹਿੰਦੀ ਦੀ ਕਾਯਾ ਵਿਚ ਪੂਰੇ ਸੁਚੱਜ ਨਾਲ ਰਚਾ ਸਕਣ ਵਿਚ ਸਮਰੱਥ ਹੈ।

## ਸੂਰਜ ਬੰਸੀ ਸਤਿਗੁਰੂ

ਸੂਰਜਬੰਸੀ ਸਤਿਗੁਰੂ ਨਾਨਕ ਜੀ ਤੇਰੀ ਕਿੱਤ
ਪਯ ਕੇ ਪਯੋਨਿਧ ਕੇ ਵਾਰ ਪਾਰ ਵਾਰੀ ਹੈ।
ਸਰਦ ਕੇ ਘਨ ਸੀ ਛਬੀਲੀ ਛਾਈ ਦੇਸ ਦੇਸ
ਪੂਰਨ ਪਯੂਖ ਸੀ ਮੈ ਨੀਕੀ ਨਿਰਧਾਰੀ ਹੈ।
ਹੀਰਨ ਕੇ ਹਾਰ ਸੀ ਹੈ ਹੰਸਨ ਸੀ ਰਾਜ ਰਹੀ
ਹਿਮ ਸੀ ਹਿਮਾਚਲ ਸੀ ਉਦਿਤ ਉਜਾਰੀ ਹੈ।
ਕੇਵਰੇ ਸੀ ਕਮਲ ਸੀ ਕੁਮੁਦ ਕਪੂਰ ਸੀ ਹੈ
ਕੁੰਦ ਸੀ ਕਲਾਨਿਧੀ ਸੀ ਕੀਰਤੀ ਤਿਹਾਰੀ ਹੈ॥[4]

[**ਅਰਥ :** ਹੇ ਸੂਰਜਬੰਸੀ ਸਤਿਗੁਰੂ ਨਾਨਕ ਜੀ, ਤੇਰੀ ਕੀਰਤੀ, ਦੁੱਧ ਤੇ ਸਮੁੰਦਰ ਦੇ ਗੁਣਾਂ ਵਾਲੀ ਹੈ, ਅਰਥਾਤ ਸਰਸ, ਮਿੱਠੀ ਤੇ ਉੱਜਲੀ ਹੈ।

ਸਿਆਲ ਦੀ ਘਟਾ ਵਾਂਗ ਸਫੈਦ ਅਤੇ ਦੇਸ਼ਾਂ ਦੇਸ਼ਾਂ ਵਿਚ ਫੈਲੀ ਹੋਈ ਹੈ, ਇਹ ਅੰਮ੍ਰਿਤ ਵਾਂਗ ਉੱਤਮ ਹੈ, ਮੈਂ ਗਹੁ ਨਾਲ (ਖੋਜ ਕੇ) ਵੇਖ-ਪਰਖ ਲਿਆ ਹੈ।

ਹੀਰਿਆਂ ਦੇ ਹਾਰ ਜਿਹੀ (ਵਡਮੁੱਲੀ), ਹੰਸਾਂ ਵਰਗੀ ਉੱਜਲ, ਬਰਫ਼ ਵਰਗੀ ਸੂਖਮ, ਹਿਮਾਚਲ ਜਿਹੀ ਵਿਸਤਾਰ ਵਾਲੀ, ਚੜ੍ਹਦੇ ਸੂਰਜ ਵਰਗੀ ਚਾਨਣ ਦੇਣ ਵਾਲੀ ਹੈ।

ਕੇਵੜੇ ਵਾਂਗ ਖੁਸ਼ਬੋਈ ਭਰੀ, ਕਮਲ ਵਾਂਗ ਕੋਮਲ, ਕੁਮੁਦਨੀ ਵਾਂਗ ਮਨਮੋਹਣੀ, ਕਪੂਰ ਵਾਂਗ ਠੰਢ ਦੇਣ ਵਾਲੀ, ਕੁੰਦ ਕਲੀ ਵਰਗੀ ਬੇਦਾਗ ਅਤੇ ਚੰਨ ਵਰਗੀ ਵਿਆਪਕ, ਤੇਰੀ ਕੀਰਤੀ (ਜਸ ਦੀ ਕਥਾ) ਹੈ॥]

---

3. ਸੁਕਵਿ ਨਿਹਾਲ ਬੇਨਤੀ ਕਰੈ। ਸ਼ੰਕਰ ਮੇਰੋ ਦਾਰਿਦ ਹਰੈ
   ਦਾਰਿਦ ਦੀਹ ਦਬਾਯੋ ਮੋਹ। ਯਾਤੇ ਜਪੋ ਨਾਮ ਮੈ ਤੋਹੂ॥
4. ਨਿਜੀ ਸੰਗ੍ਰਹਿ (ਹ. ਲਿ.).

# ੨੩. ਸੁਖਵਾਸੀ ਰਾਇ

(1829 ਈ.)

ਸੁਖਵਾਸੀ ਰਾਇ ਦੇ ਜਨਮ ਤੇ ਦੇਹਾਂਤ ਦੀਆਂ ਤਾਰੀਖ਼ਾਂ ਆਦਿ ਦਾ ਵੇਰਵਾ ਕਿਧਰੋਂ ਨਹੀਂ ਮਿਲਿਆ। ਆਪਣੀ ਰਚਨਾ 'ਨਾਨਕ ਬੰਸ ਪ੍ਰਕਾਸ਼'[1] ਦੀ ਅੰਤਿਕਾ ਵਿਚ ਉਸ ਨੇ ਆਪਣਾ ਕੁਰਸੀਨਾਮਾ ਦਿੱਤਾ ਹੋਇਆ ਹੈ।

ਗੁਰੂ ਨਾਨਕ

।

ਲਛਮੀ ਚੰਦ

।

ਧਰਮ ਚੰਦ

।

ਮਾਣਕ ਚੰਦ

।

ਦਾਤਾਰ ਚੰਦ

।

ਗੁਰਦਿਤ ਚੰਦ

।

ਜਗਜੋਤਿ ਚੰਦ

।

ਦਰਸ਼ਨ ਦਾਸ

।

ਕਾਬਲੀ ਮੱਲ

।

ਸੁਖਵਾਸੀ ਰਾਇ[2]

1. ਗੁ. ਨਾ. ਯੂ. (ਹ. ਲਿ.) ਨੰਬਰ 384। ਇਸ ਪੁਸਤਕ ਦਾ ਇਕ ਨਾਓਂ 'ਬੇਦੀ ਬੰਸ ਪ੍ਰਕਾਸ਼' ਭੀ ਹੈ, ਇਹ ਸੂਚਨਾ "ਅਸ਼ੋਕ" ਜੀ ਪਾਸੋਂ ਜ਼ਬਾਨੀ ਮਿਲੀ ਹੈ।

2. ਓਹੀ, ਪੱਤਰਾ 149.

ਇਸ ਅਨੁਸਾਰ ਇਹ ਗੁਰੂ ਨਾਨਕ ਤੋਂ ਦਸਵੀਂ ਪੀੜ੍ਹੀ ਵਿਚ ਹੋਇਆ ਸੀ। ਜੇਕਰ ਹਰ ਪੀੜ੍ਹੀ ਨੂੰ 25 ਵਰ੍ਹੇ ਦਾ ਸਮਾਂ ਦਿੱਤਾ ਜਾਵੇ ਤਾਂ ਅਸੀਂ, ਇਸ ਨੂੰ 18ਵੀਂ ਸਦੀ ਦੇ ਮੁੱਢ ਵਿਚ ਹੋਇਆ ਮੰਨ ਸਕਦੇ ਹਾਂ।

ਗੁਰੂ ਵੰਸ਼ ਵਿਚ ਉਪਜੇ ਹੋਣ ਕਾਰਨ ਉਸ ਦੀ ਰਚਨਾ ਵਿਚ ਇਕ ਵਿਸ਼ੇਸ਼ ਪ੍ਰਕਾਰ ਦੀ ਸ਼ਰਧਾ ਦਾ ਭਾਵ ਬਲਵਾਨ ਹੈ ਪ੍ਰੰਤੂ, ਇਤਿਹਾਸਕ ਤੱਥਾਂ ਜਿਹਾ ਕਿ ਸਾਲ-ਸੰਬਤਾਂ ਅਤੇ ਘਟਨਾਵਾਂ ਦੀ ਤੁਲਨਾਤਮਕ ਜਾਣਕਾਰੀ ਆਦਿ ਦੀ ਖੋਜ-ਭਾਲ ਵੱਲ ਉਸ ਦਾ ਝੁਕਾਉਂ ਬਹੁਤਾ ਨਹੀਂ ਦਿਖਾਈ ਦਿੰਦਾ।

ਭਾਸ਼ਾ ਨਿੱਤ ਵਰਤੋਂ ਦੀ ਘਰੇਲੂ ਮੁਹਾਵਰੇ ਵਾਲੀ ਵਰਤੀ ਹੈ। ਅਲੰਕਾਰਾਂ ਦਾ ਅਤੇ ਪੰਡਿਤਾਊ ਸ਼ੈਲੀ ਦਾ ਉਸ ਨੂੰ ਮੋਹ ਨਹੀਂ ਸੀ। ਵਰਣਨ ਵਿਚ ਕਥਾ-ਤੱਤ ਪ੍ਰਧਾਨ ਹੈ। ਵਿਦਿਆ ਉਸ ਦੀ ਬਹੁਤੀ ਨਹੀਂ ਪ੍ਰਤੀਤ ਹੁੰਦੀ ਪਰ ਹਿੰਦੀ, ਸੰਸਕ੍ਰਿਤ ਅਤੇ ਉਰਦੂ ਫ਼ਾਰਸੀ ਦਾ ਵਿਉਹਾਰਕ ਅਧਿਐਨ ਚੰਗਾ ਸੀ।

## ਆਦਿ ਅੰਤਿ ਤੇ ਰਹਿਤ

ਗੁਰੂ ਗੋਰਖ ਐਸੇ ਕਹੀ ਸਿੱਧ ਸੁਨਹੁ ਮਨ ਲਾਇ।
ਨਾਨਕ ਬੇਦੀ ਪ੍ਰਗਟ ਅਬ ਜੀਤ ਸਭਨ ਕੋ ਜਾਇ ॥੧੧੨॥
ਮੰਗਲ ਭਾਖੇ ਗੁਰੂ ਜੀ ਬੇਦੀ ਬ੍ਰਹਮ-ਸਰੂਪ।
ਆਦਿ ਅੰਤਿ ਤੇ ਰਹਿਤ ਸੋ ਆਤਮ ਦੇਵ ਅਨੂਪਿ ॥੧੧੩॥
ਕਾਰਨ ਕਰਤਾ ਆਪ ਗੁਰ ਨਾਨਕ ਜਾ ਕੋ ਨਾਮ।
ਬ੍ਰਹਮ ਪ੍ਰਵਾਰਿ ਜਤੀ-ਬਰਿ ਸਿਧ ਸਦਾ ਨਿਹਕਾਮ ॥੧੧੪॥
ਪਾਰਬ੍ਰਹਮ ਪੂਰਨ ਪੁਰਖ ਉਜਲ ਭਾਨੁ ਸਮਾਨ।
ਆਦਿ ਅੰਤਿ ਕੇਵਲ ਸਹੀ ਆਤਮ ਹਰਿ ਨਿਰਬਾਨ ॥੧੧੫॥
ਗਿਆਨ ਅਵਰ ਬਿਗਿਆਨ ਸੰਗ ਜਿਹ
ਆਤਮ ਬ੍ਰਹਮ ਬਸੇ ਅੰਤ੍ਰ ਤਿਹ।
ਸੋ ਬੇਦੀ ਅਉਧੂਤ ਬਿਰਾਜਾ ॥
ਜੋਤਿ ਪ੍ਰਕਾਸ਼ ਅਖੰਡ ਸਮਾਜਾ।
ਆਪ ਅਡੋਲ ਅਜੋਨਿ ਅਪਾਰਾ।
ਸਤਿਗੁਰ ਬੇਦੀ ਸਭ ਤੇ ਨਿਆਰਾ।
ਜੋਗ ਧਰੇ ਬਿਚਰੇ ਭਵ ਮਾਹੀ।
ਆਤਮ ਬਿਨ ਜਗੁ ਨਿਰਖੈਂ ਨਾਹੀਂ।
ਸਭ ਤੋਂ ਪਰੇ ਆਪ ਕੋ ਜਾਨੈ ਬ੍ਰਹਮ ਸਰੂਪ ਨਿਰੰਤਰ ਮਾਨੈ ॥੧੧੬॥
ਸਤਿਗੁਰ ਬੇਦੀ ਏਕਿ ਰਸਿ ਛਲਬਲ ਚਲੇ ਨਾ ਤਾਹਿ।
ਜੋ ਕੀਨੇ ਉਪਕਾਰ ਸੋ ਆਤਮ ਸੁਖ ਓਮਗਾਹਿ ॥੧੧੭॥

ਬ੍ਰਹਮ ਰੂਪ ਬੇਦੀ ਪ੍ਰਗਟ ਕਰੋ ਨ ਤਾਸੋ ਰੋਸ ।
ਕੇਵਲ ਸੁਧ ਅਪਾਰ ਜਗ ਹਮਹਿ ਨ ਦੀਜੈ ਦੋਸਿ ॥੧੧੮॥
ਹੈ ਇਹ ਪੂਰਨ ਬ੍ਰਹਮ ਕ੍ਰਿਪਾ ਨਿਧਿ ਨਾਨਕ ਨਾਮ ਅਨੰਤਿ ਕਲਾ ਸੀ ।
ਕਾਰਨਹਾਰ ਪਰੇ ਸਭ ਤੇ ਪਰ ਆਪ ਅਪਾਰਿ ਅਜੋਨਿ ਅਨਾਸੀ ।
ਦੇਖਨ ਕੋ ਸਿਸਿ ਯਾ ਭਵ ਖੰਡਨ ਜੋ ਗੁਨ ਕੋ ਕਰਤਾ ਸੁਭਿ ਰਾਸੀ ।
ਕਾਲੂ ਕੋ ਤਤ ਭਯੋ ਅਬ ਪੂਰਨ ਸੁਧ ਸਰੂਪ ਸਦਾ ਸੁਖਵਾਸੀ ॥੧੪੧॥[3]

[ਅਰਥ : ਗੁਰੂ ਗੋਰਖ ਨਾਥ ਨੇ ਸਿੱਧਾਂ ਨੂੰ ਕਿਹਾ, (ਮੇਰੀ ਗੱਲ) ਮਨ ਲਾ ਕੇ ਸੁਣੋ ।

ਇਹ ਗੱਲ ਪ੍ਰਗਟ (ਦਿੱਸਦੀ ਹੈ) ਕਿ (ਗੁਰੂ) ਨਾਨਕ ਬੇਦੀ, ਤੁਸਾਂ ਸਾਰਿਆਂ ਨੂੰ, ਜਿੱਤ ਲਵੇਗਾ ॥੧੧੨॥

ਮੰਗਲ ਨਾਥ ਕਹਿਣ ਲੱਗਾ, ਬੇਦੀ ਗੁਰੂ (ਨਾਨਕ) ਬ੍ਰਹਮ ਦਾ ਸਰੂਪ ਹੈ ।

(ਉਹ) ਆਦਿ ਅੰਤਿ ਤੋਂ ਬਿਨਾਂ ਅਤੇ ਆਪ ਉਪਮਾ ਤੋਂ ਪਰੇ ਆਤਮ-ਦੇਵ ਹੈ ॥੧੧੩॥

ਉਹ ਜਿਸ ਦਾ ਨਾਮ ਗੁਰੂ ਨਾਨਕ ਹੈ, ਸਾਰੇ ਕਾਰਨਾਂ ਦਾ ਰਚਣਹਾਰਾ (ਕਰਤਾਰ) ਹੈ ।

ਉਹ ਬ੍ਰਹਮ ਹੈ, ਵੱਡਿਆਂ ਵਿੱਚੋਂ ਵੱਡਾ ਹੈ, ਜਤੀ ਹੈ, ਵੱਡਾ ਸਿੱਧ ਅਤੇ ਸਦਾ ਨਿਹਕਾਮ ਹੈ ॥੧੧੪॥

ਉਹ ਪਾਰਬ੍ਰਹਮ, ਪੂਰਨ ਪੁਰਖ, ਸੂਰਜ ਵਾਂਗ ਉੱਜਲ ਹੈ ।

ਆਦਿ ਅੰਤ ਤੋਂ ਮੁਕਤ, ਸਹੀ (ਹੁੰਦਾ ਹੈ), ਸਿੱਧ ਆਤਮਾ ਅਤੇ ਨਿਰਬਾਨ ਹਰੀ ਦਾ ਸਰੂਪ ਹੈ ॥੧੧੫॥

ਗਿਆਨ ਅਤੇ ਵਿੱਗਿਆਨ ਜਿਸ ਦੇ ਨਾਲ ਹਨ ।
ਬ੍ਰਹਮ ਆਪ ਆਤਮਾ-ਰੂਪ ਹੋ ਕੇ, ਜਿਸ ਦੇ ਅੰਦਰ ਵੱਸਦਾ ਹੈ ।
ਉਹ ਬੇਦੀ, ਅਵਧੂਤ (ਦੇ ਰੂਪ ਵਿਚ) ਬਿਰਾਜਮਾਨ (ਪ੍ਰਤੱਖ ਸਥਾਪਿਤ) ਹੈ ।
ਉਸ ਦੀ ਜੋਤ ਜਗਮਗਾਉਂਦੀ ਹੈ ਅਤੇ ਅਖੰਡ ਸਮਾਜ (ਉਸਨੂੰ) ਪ੍ਰਾਪਤ ਹੈ ।

ਆਪ ਅਡੋਲ, ਅਪਾਰ, ਅਜੂਨੀ ਹੈ ਅਤੇ ਬੇਦੀ ਸਤਿਗੁਰੂ (ਗੁਰੂ ਨਾਨਕ) ਸਭਨਾਂ ਤੋਂ ਨਿਰਾਲਾ ਹੈ ।

ਸੰਸਾਰ ਵਿਚ, (ਸੰਸਾਰੀ ਰੂਪ ਵਿਚ) ਜੋਗ ਧਾਰਨ ਕਰ ਕੇ ਜੀਉਂਦਾ ਹੈ ।
ਆਪਣੇ ਆਪੇ ਤੋਂ ਵੱਖਰਾ (ਸੰਸਾਰ ਦੇ) ਕਿਸੇ ਜੀਵ ਨੂੰ ਨਹੀ ਜਾਣਦਾ
ਪਰ, ਅਪਣੇ ਆਪ ਨੂੰ ਸਭ ਤੋਂ ਅਲਗ (ਅਲੇਪ) ਜਾਣਦਾ ਹੈ ।
ਬ੍ਰਹਮ ਦੇ ਸਰੂਪ ਨੂੰ ਹੀ (ਸਾਰੇ) ਨਿਰੰਤਰ ਵਿਆਪਕ ਮੰਨਦਾ ਹੈ ॥੧੧੬॥]

3. ਨਾਨਕ ਬੰਸ ਪ੍ਰਕਾਸ਼, (ਹ. ਲਿ.), (1827 ਬਿ.) 1770 ਈ , । ਗੁ. ਨਾ. ਯੂ. ਨੰਬਰ 384.

ਬੇਦੀ ਸਤਿਗੁਰੂ (ਗੁਰੂ ਨਾਨਕ) ਸਦਾ ਇਕ-ਰਸ ਵਿਚਰਦਾ ਹੈ, ਉਸ ਉੱਤੇ ਛਲ-ਵਲ ਨਹੀਂ ਚਲਦਾ।

ਉਹ ਜੋ ਕੁਝ ਭੀ ਕਰਦਾ ਹੈ, ਉਪਕਾਰ ਹੀ ਕਰਦਾ ਹੈ ਅਤੇ ਉਮਰ ਭਰ ਦੇ ਆਤਮ-ਸੁਖ ਲਈ ਕਰਦਾ ਹੈ ।।੧੧੭।।

ਬੇਦੀ (ਗੁਰੂ ਨਾਨਕ) ਬ੍ਰਹਮ ਦਾ ਹੀ ਰੂਪ ਹੈ, ਉਸ ਨਾਲ ਗੁੱਸਾ (ਖੁਣਸ) ਨਾ ਕਰੋ।

ਉਹ ਤਾਂ ਆਪ ਜਗਤ ਵਿਚ ਸੁੱਧ ਅਤੇ ਅਪਾਰ, ਕੇਵਲ (ਕਰਤਾਰ) ਦਾ ਸਰੂਪ ਹੈ।

(ਉਸ ਨਾਲ ਖੁਣਸ ਰੱਖਣ ਵਾਲੇ ਹਾਰਨਗੇ, ਇਹ ਗੱਲ ਤੁਹਾਨੂੰ ਦੱਸ ਦਿੱਤੀ ਹੈ)।

ਫੇਰ (ਕਿਸੇ ਦੀ ਹੇਠੀ ਹੋਈ ਤਾਂ) ਸਾਨੂੰ ਦੋਸ਼ ਨਾ ਦੇਣਾ (ਕਿ ਸਮੇਂ ਸਿਰ ਦੱਸਿਆ ਨਹੀਂ ਸੀ) ।।੧੧੮।।

(ਗੁਰੂ) ਨਾਨਕ ਜਿਸਦਾ ਨਾਉਂ ਹੈ, ਉਹ ਕ੍ਰਿਪਾ ਦਾ ਸਾਗਰ ਪੂਰਨ ਬ੍ਰਹਮ ਅਤੇ ਉਸ ਅਨੰਤ (ਪਰਮਾਤਮਾ) ਦੀ ਇਕ ਕਿਰਨ ਸਮਾਨ ਹੈ।

(ਉਹ) ਸਭ ਕਾਰਨਾਂ ਦਾ ਮੂਲ ਹੈ, ਸਭ ਤੋਂ ਪਰੇ (ਨਿੱਖੜਵਾਂ) ਪਰ ਆਪ ਅਪਾਰ ਹੈ।

ਜੂਨਾਂ-ਜਨਮਾਂ ਤੋਂ ਆਜ਼ਾਦ ਤੇ ਨਾ ਨਾਸ ਹੋਣ ਵਾਲਾ ਹੈ।

ਦੇਖਣ ਨੂੰ ਭਾਵੇਂ ਬੱਚਾ ਲਗਦਾ ਹੈ ਪਰ ਇਹ ਸੰਸਾਰ ਦੇ ਭੈ ਦਾ ਖੰਡਨ ਕਰਨ ਵਾਲਾ ਹੈ।

ਗੁਣਾਂ ਦਾ ਕਰਤਾ ਅਤੇ ਸ਼ੁਭ (ਕਰਮਾਂ) ਦਾ ਖਜ਼ਾਨਾ ਹੈ।

ਕਾਲੂ ਦਾ ਪੁੱਤ੍ਰ, ਹੁਣ ਪੂਰਨ ਸੱਚ ਦਾ ਸਰੂਪ ਅਤੇ ਸਦਾ ਸੁਖ ਦਾ ਟਿਕਾਣਾ ਹੋ ਗਿਆ ਹੈ ।।੧੪੧।।

## ਬਿਗਿਆਨ ਮਹੰਤ

**ਦੇਵਨ ਦੇਵ ਅਖੰਡ ਅਭੇਵ ਸੁਰਾਸੁਰਿ ਸੇਵਿ ਚੇਤੰਨ ਪ੍ਰਕਾਸ਼ੀ।**
**ਆਪ ਅਨੰਤ ਕਹੈ ਸਭਿ ਸੰਤ ਬਿਗਿਆਨ ਮਹੰਤ ਅਖੈ ਅਬਿਨਾਸੀ।**
**ਜੋਤਿ ਪ੍ਰਚੰਡ ਜਗੀ ਨਵਖੰਡ ਸਦਾ ਬ੍ਰਹਮੰਡ ਬਸੇ ਗੁਰ ਜਾਸੀ।**
**ਬੇਦੀ ਕੋ ਬੰਸਿ ਪ੍ਰਭੂ ਅਵਤੰਸ ਗੁਰੂ ਗੁਰੂ ਨਾਨਕ ਅੰਸ਼ ਕਹੈ ਸੁਖਵਾਸੀ ।।੪੪੬੧।।**

[ਅਰਥ : ਦੇਵਤਿਆਂ ਵਿਚ (ਨਿਖਰਵਾਂ) ਦੇਵਤਾ, ਨਾ ਖੰਡਿਤ ਹੋਣ ਵਾਲਾ, ਬਿਨਾਂ ਕਿਸੇ ਫਰਕ ਦੇ, ਸਰੁਸਤੀ ਦਾ ਸੇਵਨ ਕਰ ਕੇ ਚੇਤੰਨਤਾ ਪ੍ਰਗਟਾਉਣ ਵਾਲਾ ਹੈ।

ਸਭ ਸੰਤ, ਮਹੰਤ, ਵਿਗਿਆਨੀ ਉਸਨੂੰ ਆਪ ਅਨੰਤ ਦਾ ਰੂਪ ਕਹਿੰਦੇ ਹਨ।

ਉਸ ਦੀ ਪ੍ਰਚੰਡ ਜੋਤਿ, ਨਉਖੰਡ ਧਰਤੀ ਅਤੇ ਬ੍ਰਹਮੰਡ ਵਿਚ, ਜਿੱਥੇ ਗੁਰੂ ਦਾ ਵਾਸਾ ਹੈ, ਸਦਾ ਜਗਮਗਾਉਂਦੀ ਹੈ।

ਬੇਦੀਆਂ ਦੇ ਬੰਸ ਵਿਚ ਗੁਰੂਆਂ ਦਾ ਗੁਰੂ ਗੁਰੂ ਨਾਨਕ ਉਪਜਿਆ ਹੈ ਸੁਖਵਾਸੀ ਕਹਿੰਦਾ ਹੈ ਉਹ ਮਹਾਨ ਪ੍ਰਭੂ ਤੇ ਸੋਭਾ ਦਾ ਪੁੰਜ ਹੈ . ।।੪੪੬੧।।]

# ੨੪. ਭਾਈ ਸੰਤੋਖ ਸਿੰਘ

## (ਰਚਨਾ 1834 ਈ.)

ਭਾਈ ਸੰਤੋਖ ਸਿੰਘ ਜੀ ਦਾ ਜਨਮ, 1787 ਈ. ਨੂੰ, ਤਰਨ ਤਾਰਨ ਲਾਗੇ ਦੇ ਇਕ ਪਿੰਡ, 'ਨੂਰ ਦੀ ਸਰਾਂ' ਵਿਚ, ਭਾਈ ਦੇਵਾ ਸਿੰਘ ਦੇ ਘਰ ਹੋਇਆ ।[1] ਬਚਪਨ ਵਿਚ, ਅਮ੍ਰਿਤਸਰ ਦੇ, ਅਨੇਕ ਵਿੱਦਵਾਨ ਨਿਰਮਲੇ ਸੰਤਾਂ ਪਾਸੋਂ, ਵਿੱਦਿਆ ਪ੍ਰਾਪਤ ਕੀਤੀ । ਆਪਣੀ ਰਚਨਾ ਵਿਚ ਇਹ, ਗਿਆਨੀ ਸੰਤ ਸਿੰਘ ਜੀ ਨੂੰ, ਆਪਣਾ ਅੱਖਰਦਾਤਾ-ਗੁਰੂ ਮੰਨਦੇ ਹਨ ।[2] ਬਾਨੀ ਦੀ ਸੂਝ ਅਤੇ ਅਰਥਾਂ ਦੇ ਭੇਦਾਂ ਦੀ ਬਹੁਰੰਗੀ ਆਦਿ ਦਾ ਗਿਆਨ, ਆਪ ਨੂੰ, ਗਿਆਨੀ ਜੀ ਦੀ ਸੰਗਤ ਤੋਂ ਹੀ ਹਾਸਲ ਹੋਇਆ । ਵਿੱਦਿਆ ਪ੍ਰਾਪਤੀ ਤੋਂ ਪਿੱਛੋਂ, ਬੂੜੀਏ ਦੇ ਸਰਦਾਰਾਂ ਨੇ ਆਪ ਦੀ, ਸਰਪਰਸਤੀ ਕੀਤੀ । 1820 ਈ. ਵਿਚ, ਪਹਿਲੀ ਰਚਨਾ, 'ਨਾਮ ਕੋਸ਼' (ਅਮਰਕੋਸ਼ ਦਾ ਭਾਖਾ ਅਨੁਵਾਦ) ਨੂੰ ਪੂਰਾ ਕੀਤਾ । 1823 ਈ. ਵਿਚ, 'ਨਾਨਕ ਪ੍ਰਕਾਸ਼' ਰਚਿਆ ।[3]

ਕਵਿਤਾ ਦੀ ਸੋਭਾ ਸੁਣ ਕੇ ਸੰਤੋਖ ਸਿੰਘ ਨੂੰ, ਪਟਿਆਲਾ ਦਰਬਾਰ ਦੇ ਰਾਜ ਕਵੀਆਂ ਵਿਚ ਥਾਂ ਮਿਲ ਗਈ ।[4] ਏਥੋਂ 1825 ਈ. ਵਿਚ, ਕੈਥਲ ਦੇ ਰਾਜੇ, ਭਾਈ ਉਦੈ ਸਿੰਘ, ਨੇ ਆਪਣੇ ਕਵੀਆਂ ਵਿਚ ਲੈ ਲਿਆ । ਕੈਥਲ ਦੀ ਜ਼ਿੰਦਗੀ ਖੂਬ ਰਾਸ ਆਈ । ਭਾਈ ਉਦੈ ਸਿੰਘ ਦੀ ਆਗਿਆ ਅਨੁਸਾਰ ਕਵੀ ਨੇ, ਘਨਾਨੰਦ ਉਦਾਸੀ ਦੇ ਰਚੇ ਜਪੁਜੀ ਦੇ ਟੀਕੇ ਦੇ ਮੁਕਾਬਲੇ, ਆਪਣੀ 'ਗਰਬ ਗੰਜਨੀ' ਟੀਕਾ ਰਚੀ ।[5] ਫੇਰ 1834 ਈ. ਤਕ, ਬਾਲਮੀਕੀ ਰਾਮਾਇਣ ਅਤੇ 'ਆਤਮ ਪੁਰਾਣ' ਦੇ ਭਾਖਾ ਅਨੁਵਾਦ, ਕੋਈ ਦਸ ਹਜ਼ਾਰ ਤੋਂ ਵੱਧ ਛੰਦਾਂ ਵਿਚ, ਤਿਆਰ ਕੀਤੇ ।

ਹੁਣ ਸੰਤੋਖ ਸਿੰਘ ਦੀ ਕਵਿਤਾ, ਸੰਸਕ੍ਰਿਤ ਦੇ ਮਹਾਨ ਗ੍ਰੰਥਾਂ ਦੇ ਅਨੁਵਾਦਾਂ ਦੀ

---

1. ਮਹਾ. ਕੋ., ਪੰਨਾ 182.
2. "ਸੰਤ ਸਿੰਘ ਗੁਰ ਅੱਖਰ ਦਾਤਾ ।
   ਨਾਮ ਨਮੋ ਤਿਨ ਪਦ ਜਲਜਾਤਾ" — ਸੂ. ਪ੍ਰ. ੧/੧/34 ਅਤੇ ਨਾਨਕ ਪ੍ਰਕਾਸ਼ ਉਤਰਾਰਧ, ਅਧਿਆਇ 50.
3. ਮਹਾ. ਕੋ., ਪੂਰਬ ਲਿਖਤ
4. ਓਹੀ ; ਪੰ. 184.
5. ਗਰਬ ਗੰਜਨੀ ਟੀਕਾ (ਸੰਪਾ.) ਗਿਆਨੀ ਪ੍ਰਕਾਸ਼ ਸਿੰਘ, ਦਿੱਲੀ, 1961, ਪੰਨਾ 1.

ਛੁਹ ਪਾ ਕੇ, ਪੂਰੇ ਨਿਖਾਰ ਉੱਤੇ ਆ ਗਈ ਸੀ। ਕੁੱਝ ਨਾਨਕ ਪ੍ਰਕਾਸ਼ ਦੀ ਸਫਲਤਾ, ਕੁੱਝ ਮਨ ਦੀ ਹੌਂਸ ਅਤੇ ਕੁੱਝ ਭਾਈ ਉਦੈ ਸਿੰਘ ਦੀ ਪ੍ਰੇਰਣਾ ਨਾਲ, ਭਾਈ ਸੰਤੋਖ ਸਿੰਘ ਨੇ, ਆਪਣੇ ਜੀਵਨ ਦੀ ਮਹਾਨ ਪ੍ਰਾਪਤੀ, **'ਗੁਰ ਪ੍ਰਤਾਪ ਸੂਰਜ'** ਦੀ ਰਚਨਾ ਆਰੰਭੀ। ਹਿੰਦੀ ਕਵਿਤਾ (ਬ੍ਰਜ ਭਾਸ਼ਾ) ਵਿਚ, ਇਹ ਸਭ ਤੋਂ ਵੱਡੇ ਆਕਾਰ ਵਾਲੀ ਰਚਨਾ ਹੈ ਜੋ ਅੱਜ ਵੀ ਲੱਭਦੀ ਹੈ। ਸੰਤੋਖ ਸਿੰਘ ਦੀ ਕਵਿਤਾ, ਸੂਰ ਅਤੇ ਤੁਲਸੀ ਨਾਲ ਹੋੜ ਲੈਂਦੀ ਪ੍ਰਤੀਤ ਹੁੰਦੀ ਹੈ।

ਇਸ ਰਚਨਾ ਦੀ ਮਹਾਨਤਾ ਅਤੇ ਵਿਸ਼ਾਲਤਾ ਕਾਰਨ, ਕਈ ਸਮਕਾਲੀ ਖੁਣਸਾਉਣ ਲੱਗੇ। ਭਾਈ ਉਦੈ ਸਿੰਘ ਨੇ, ਰਚਨਾ ਦੀ ਕੀਮਤ-ਕੂਤ ਅਤੇ ਸੋਧ ਸੁਧਾਈ ਲਈ, ਇਕ ਪੰਡਿਤ-ਸੰਮਤੀ ਥਾਪ ਦਿੱਤੀ।[6] ਕੁੱਝ ਉਹਨਾਂ ਪੰਡਿਤਾਂ ਦਾ ਪ੍ਰਭਾਵ ਅਤੇ ਕੁੱਝ ਸਮਕਾਲੀ ਸ਼ਰਧਾਲੂਆਂ ਦੀ ਭਾਵਨਾ, ਗ੍ਰੰਥ ਵਿਚ ਅਜਿਹ ਵਰਣਨ ਭੀ ਆ ਗਏ ਜਿਨ੍ਹਾਂ ਨਾਲ ਸਿੱਖ ਵਿਚਾਰਧਾਰਾ ਦੀ ਪੂਰੀ ਸੰਮਤੀ ਨਹੀਂ। ਪਰ, ਇਹ ਹਰ ਦਰਬਾਰੀ ਕਵੀ ਦੀ ਮਜ਼ਬੂਰੀ ਹੁੰਦੀ ਹੈ ਕਿ ਉਹ ਦਰਬਾਰ ਦੇ ਵਾਤਾਵਰਣ ਤੋਂ ਨਿੱਖੜ ਕੇ ਆਪਣੀ ਰਚਨਾ ਨੂੰ ਵੱਖਰੀ ਨੁਹਾਰ ਨਹੀਂ ਦੇ ਸਕਦਾ।

1844 ਈ. ਵਿਚ, ਇਸ ਰਰਨਾ ਦੇ ਪੂਰਨ ਹੁੰਦਿਆਂ ਕਰਦਿਆਂ, ਭਾਈ ਉਦੈ ਸਿੰਘ ਦਾ ਦੇਹਾਂਤ ਹੋ ਗਿਆ। ਉਹਨਾਂ ਦੇ ਪੁੱਤਰ ਕੋਈ ਨਹੀਂ ਸੀ, ਜਿਸ ਕਾਰਨ, ਰਿਆਸਤ ਅੰਗਰੇਜ਼ੀ ਸਰਕਾਰ ਦੇ ਪੇਟ ਪੈ ਗਈ। ਸ਼ਹਿਰ ਵਿਚ ਲੁੱਟੀ ਪੈ ਗਈ। ਟੁੱਟੇ ਦਿਲ ਨਾਲ ਭਾਈ ਸਾਹਿਬ ਨੇ, ਅਮ੍ਰਿਤਸਰ ਆ ਕੇ, ਆਪਣੀ ਰਚਨਾ ਖਾਲਸੇ ਨੂੰ ਸਮਰਪਤਿ ਕੀਤੀ। ਸਗਤ ਨੇ ਭਰਪੂਰ ਆਦਰ ਮਾਣ ਦਿੱਤਾ, ਪਰ ਇਸੇ ਸਾਲ, ਭਾਈ ਸੰਤੋਖ ਸਿੰਘ ਦੀ, ਜੀਵਨ-ਲੀਲਾ ਭੀ ਸਮਾਪਤ ਹੋ ਗਈ।

## ਗੁਰੂ ਬਰ ਨਾਨਕ

**ਹੋਂ ਨਿਕਟਿ ਬਖਾਨੀ ਇਹ ਬਰ ਬਾਨੀ ਨਾਨਕ ਸਾਨੀ ਅਵਰ ਨਹੀਂ**
**ਜੋ ਰਘੁਬਰ ਕ੍ਰਿਸ਼ਨਾ ਧਰਿ ਤਨ ਬਿਸ਼ਨਾ ਹੈ ਪਤਿ ਤ੍ਰਿਸ਼ਨਾ ਰੂਪ ਸਹੀ**
**ਯੁਗ ਪਦ ਅਰਬਿੰਦਾ ਆਨੰਦਕੰਦਾ ਸੁਖਦ ਮੁਕੰਦਾ ਅਘ ਟਾਰੀ**
**ਜਨ ਕਰੁਨਾ ਕਰਿ ਸਭਿ ਜਗ ਠਾਕੁਰ ਗਯਾਨ ਦਿਵਾਕਰ ਭੁਜ ਭਾਰੀ ॥੮੩॥**

**ਕਰਤਾਰਨ ਕੇ ਸਭ ਬਾਕ ਬਿਲਾਸ ਬਿਹੰਗ ਬਿਕਾਰਨ ਕੋ ਕਰ ਤਾਰਨ**
**ਕਰਤਾਰ ਨਹੀਂ ਮਨ ਜਾਨਤ ਜੇ ਤਿਨ ਕੇ ਹਿਤ ਕੋ ਸਿਫਤੀ ਕਰ ਤਾਰਨ**
**ਕਰ ਤਾਰਨ ਪਾਪ ਉਤਾਰਨ ਕੋ ਗਨ ਦੰਭ ਛਿਪੈ ਸਵਤਾ ਕਰ ਤਾਰਨ**

6. ਕੈਥਲ ਜਾ ਕੇ ਪਤਾ ਕੀਤੇ ਹਾਲਾਤ ਦੇ ਆਧਾਰ ਤੇ ਇਸ ਵਿਸ਼ੇ ਬਾਰੇ ਸੰਪਾਦਕ ਨੇ ਇਕ ਰੇਡੀਓ ਫ਼ੀਚਰ (ਹਿੰਦੀ ਵਿਚ) ਭੀ ਬ੍ਰਾਡਕਾਸਟ ਕੀਤਾ ਸੀ, ਸਿਰਲੇਖ ਸੀ 'ਗੁਰ ਪ੍ਰਤਾਪ ਸੂਰਜ ਕੀ ਰਚਨਾ'।

**ਕਰ ਤਾਰਨ ਹਾਰ ਗੁਰੂ ਬਰ ਨਾਨਕ ਦਾਸ ਉਧਾਰਨ ਜਯੋਂ ਕਰਤਾਰਨ ॥੮੭॥**[7]

[**ਅਰਥ :** ਮੇਰੇ (ਇਕ) ਸਾਥੀ ਨੇ ਇਹ ਵਧੀਆ ਗੱਲ ਕਹੀ ਕਿ ਨਾਨਕ (ਗੁਰੂ) ਜਿਹਾ ਦੂਜਾ ਹੋਰ ਨਹੀਂ ।

ਉਹ ਰਾਮ ਕ੍ਰਿਸ਼ਨ ਦਾ ਰੂਪ ਧਾਰਨ ਵਾਲਾ ਵਿਸ਼ਨੂੰ ਹੈ ਤੇ ਠੀਕ ਹੀ ਤ੍ਰਿਸ਼ਨਾਂ (ਮਾਇਆ) ਦਾ ਪਤੀ ਹੈ ।

ਉਸ ਦੇ ਦੋਵੇਂ ਚਰਨ ਕੰਵਲ ਆਨੰਦ ਦੀ ਜੜ, ਸੁਖਦੇਣ ਵਾਲੇ, ਮੁਕੰਦ, ਪਾਪਾਂ ਨੂੰ ਟਾਰਨ ਵਾਲੇ ਹਨ ।

ਉਹ ਸੇਵਕ ਤੇ ਤਰਸ ਕਰਨ ਵਾਲਾ ਸਾਰੇ ਜਗ ਦਾ ਠਾਕੁਰ, ਗਿਆਨ ਦਾ ਸੂਰਜ ਤੇ ਬਲਵਾਨ ਹੈ ॥੮੩॥

× × ×

ਕਰਤਾਰੀ ਸ਼ਕਤੀਆਂ ਵਾਲੇ ਦੇ ਸਾਰੇ ਬਚਨ ਬਿਲਾਸ ਵਿਕਾਰਾਂ ਦੇ ਪੰਛੀਆਂ ਨੂੰ ਤਾੜੀ (ਮਾਰ ਕੇ ਉਡਾਉਣ ਵਾਲੇ) ਹਨ ।

ਜਿਹੜੇ ਮਨ ਵਿਚ ਕਰਤਾਰ ਦੇ ਭਜਨ ਨੂੰ ਨਹੀਂ ਜਾਣਦੇ, ਉਨ੍ਹਾਂ ਦੇ ਲਾਭ ਲਈ, ਸਿਫਤਾਂ ਦੀ ਰਚਨਾ ਕਰਕੇ (ਨਾਮ ਦੇ ਜਹਾਜ਼ ਚੜ੍ਹਾ), ਤਾਰਨ ਦਾ ਉਪਾਉ ਕਰਦੇ ਹਨ ।

ਕਲਜੁਗ ਵਿਚ ਤਾਰਨ ਅਤੇ ਪਾਪਾਂ ਦੇ ਉਤਾਰਨ ਨਾਲ, ਦੰਭ ਦੇ ਝੁੰਡ, ਸਵੇਰ ਦੇ ਸੂਰਜ ਦੇ ਸਾਮ੍ਹਣੇ, ਤਾਰਿਆਂ ਵਾਂਗ ਛਿਪ ਜਾਂਦੇ ਹਨ ।

ਗੁਰੂ ਨਾਨਕ ਜੀ ਹੱਥੀਂ ਤਾਰਨ-ਹਾਰੇ ਵੱਡੇ ਹਨ, ਜੋ ਆਪ ਕਰਤਾਰ ਵਾਂਗ ਸੇਵਕਾਂ ਦਾ ਪਾਰ ਨਿਸਤਾਰਾ ਕਰਦੇ ਹਨ ॥੮॥]

## ਨਾਨਕ ਤੇਜ ਪ੍ਰਭਾਊ

**ਨਿਸ ਕੁਚਾਲ ਕਲਿਕਾਲ ਤਮ ਉਡਗਨ ਦੰਭ ਸਮਾਜ ।**
**ਭਏ ਕੁਮੁਦਿ ਸੇ ਅਨਿਕ ਮਤ ਇੰਦ ਮੋਹ ਮਦ ਰਾਜ ॥੨੭॥**
**ਤਿੰਨ ਕੋ ਹਰਨ ਬਾਲ ਦਿਨ ਰਾਊ ।**
**ਉਦੈ ਸੁ ਨਾਨਕ ਤੇਜ ਪ੍ਰਭਾਊ ।**
**ਬਚਨ ਕਿਰਨ ਜਾ ਮਹਿ ਪ੍ਰਕਾਸੇ ।**
**ਸੰਤ ਤਾਮਰਸ ਹੋਰਿ ਬਿਕਾਸੇ ॥੨੮॥**
**ਦੰਭੀ ਸਮ ਉਲੂਕ ਦੁਖ ਭਾਰੀ ।**
**ਕਿੰਕਰ ਕੋਕ ਭਏ ਸੁਖਿਆਰੀ ।**
**ਆਤਮ ਭਗਤਿ ਜਗਤ ਪ੍ਰਕਾਸੀ ।**
**ਨੀਂਦ ਅਵਿਦਯਾ ਸਿੱਖਨ ਨਾਸੀ ॥੨੯॥**

---

7. ਸੂ. ਪ੍ਰ., ਪਹਿਲੀ ਰਾਸ

ਗਯਾਨ ਨਾਮ ਮਹਿਂ ਨਰਵਰ ਜਾਗੇ ।
ਕਲਮਲ ਸੁਪਨਾ ਜਿਉ ਮਨ ਤਜਾਗੇ ।
ਧਰਮ ਧਰਤਿ ਧੀਰਜ ਕੇ ਹੇਤਾ ।
ਪ੍ਰਗਟ ਸ੍ਰੀ ਬੇਦੀ ਕੁਲ ਕੇਤਾ ॥੩੦॥

[ਅਰਥ : ਕਲਯੁਗ ਦੀ ਕਾਲੀ ਕੁਚਾਲ ਰਾਤ ਹੈ, ਦੰਭੀ-ਸਮਾਜ, ਉਸ ਵਿਚ, ਤਾਰਿਆਂ ਵਾਂਗ ਚਮਕਦਾ ਹੈ ।

ਕੁਮੁਦਨੀਆਂ (ਰਾਤ ਸਮੇ ਖਿੜਨ ਵਾਲੇ ਨੀਲੇ ਕੰਵਲ) ਵਾਂਗ, ਅਨੇਕ ਮੱਤ ਖਿੜ ਰਹੇ ਹਨ ਅਤੇ ਮੋਹ, ਮਦ ਆਦਿ ਦਾ ਰਾਜ ਹੈ ॥੨੭॥

ਉਨ੍ਹਾਂ ਨੂੰ ਮਿਟਾਉਣ ਲਈ, ਨਵਾਂ ਸੂਰਜ, ਤੇਜ ਪ੍ਰਭਾਵ ਵਾਲਾ, ਗੁਰੂ ਨਾਨਕ ਚੜ੍ਹਿਆ ਹੈ ।

ਜਿਸ ਦੇ, ਬਚਨਾਂ ਦੀਆਂ ਕਿਰਨਾਂ, ਧਰਤੀ ਉੱਤੇ, ਚਾਨਣ ਫੈਲਾ ਰਹੀਆਂ ਹਨ ।
ਸੰਤ ਰੂਪੀ ਕੰਵਲ, ਉਸ ਨੂੰ ਦੇਖ ਦੇਖ ਕੇ, ਖੁਸ਼ੀ ਹੋ ਕੇ, ਖਿੜ ਰਹੇ ਹਨ ॥੨੮॥
ਉਲੂਆਂ ਸਮਾਨ, ਦੰਭੀਆਂ ਨੂੰ, ਭਾਰੀ ਦੁਖ ਹੈ ।
ਸੇਵਕ, ਚਕਵੇ-ਚਕਵੀਆਂ ਵਾਂਗ, ਸੁਖੀ ਹੋ ਗਏ ਹਨ ।
ਆਤਮ ਜੋਤਿ ਦੀ ਭਗਤੀ, ਸੰਸਾਰ ਵਿਚ, ਪ੍ਰਕਾਸ਼ਮਾਨ ਕੀਤੀ ਹੈ ।
ਸਿੱਖਾਂ ਦੀ, ਅਵਿੱਦਿਆ ਨੀਂਦ ਨਾਸ ਹੋ ਗਈ ਹੈ ॥੨੯॥
ਗਿਆਨ ਅਤੇ ਨਾਮ ਵਿਚ ਰੰਗੇ ਲੋਕ, ਜਾਗ ਪਏ ਹਨ ।
ਮਨ ਨੇ, ਬੇਚੈਨੀ ਅਤੇ ਸੁਪਨੇ, ਜਿਵੇਂ ਤਿਆਗ ਦਿੱਤੇ ਹਨ ।
ਧਰਮ ਧਰਤੀ ਅਤੇ ਧੀਰਜ ਦੇ ਲਾਭ ਲਈ ।
ਬੇਦੀ ਕੁਲ ਦੀ ਸੋਭਾ ਨੇ ਜਨਮ ਲੈ ਲਿਆ ਹੈ ॥੩੦॥

## ਬੇਦੀ ਵਿਭੂਖਨ

ਬੇਦੀ ਵਿਭੂਖਨ ਬੇਦ ਕੈ ਕਾਹਿ, ਕੋ ਬੇਦ ਕਹੈ ਕਹਿ ਤੀਨ ਪ੍ਰਛੇਦੀ
ਛੇਦੀ ਕੁਚਾਲ ਕੁਚੀਲਨ ਕੀ ਕਲ, ਨਾਮ ਜਪਾਇ ਕੁਰੀਤਿ ਨਿਖੇਦੀ
ਖੇਦੀ ਨ ਜੋਤ ਅਖੇਦ ਉਦੋਤਕ ਦੇ ਉਪਦੇਸ ਜੋ ਰੂਪ ਅਭੇਦੀ
ਭੇਦੀ ਬਨਾਵਤ ਕੇਵਲ ਕੈ ਗੁਰੂ ਨਾਨਕ ਪਾਇ ਪ੍ਰਨਾਮ ਨਿਵੇਦੀ ॥੧॥
ਮਿਟਕੈ ਬਿਕਾਰਨ ਤੇ ਸਰਨ ਪਰੀਜੈ,
ਨਿਤ ਨਾਮ ਕੇ ਉਚਾਰਨ ਮੋ ਮੋਹ ਜਾਤ ਟਿਕੈ ।
ਘਟਿ ਕੈ ਮਝਾਰ ਧਜਾਨ ਧਾਰਨ ਤੇ ਪਾਰ ਹੋਹਿ
ਮਨ ਟਿਕ ਜਾਇ ਬਿਸ਼ਿਆਨ ਤੇ ਉਲਟਿ ਕੈ
ਲਟਕੈ ਨ ਸਿਰ ਤਰਵਾਯੋ ਹੈ ਗਰਭ ਬੀਚ
ਪਰਯੋ ਬਸ ਸਦਾ ਬਹੁ ਬੰਧਨ ਬਿਕਟਿ ਕੈ ॥

**ਕਾਟਿ ਕੈ ਸੁਦੇਹ ਮੋਖ ਐਸੇ ਗੁਰੂ ਨਾਨਕ ਜੀ**
**ਬੰਦ ਹੋ ਪਦਾਰ ਬਿੰਦ ਇੰਦ੍ਰਯਨ ਸਿਮਿਟਕੈ ॥੩॥**[8]

[**ਅਰਥ** : ਬੇਦੀ (ਗੁਰੂ ਨਾਨਕ ਜੀ) ਵੇਦ ਦਾ ਸ਼ਿੰਗਾਰ ਹਨ, ਕਿਉਂਕਿ ਵੇਦ, ਉਨ੍ਹਾਂ ਨੂੰ, ਤ੍ਰਿਕਾਲ ਤੋਂ ਮੁਕਤ ਦੱਸਦਾ ਹੈ।

ਜਿਨ੍ਹਾਂ ਨੇ, ਭੈੜੇ ਲੋਕਾਂ ਦੀ, ਕੁਚਾਲ ਹਟਾ ਦਿੱਤੀ ਹੈ, ਕਲਿਜੁਗ ਵਿਚ (ਅਕਾਲ ਪੁਰਖ ਦਾ) ਨਾਮ ਜਪਾ ਕੇ, ਕੁਰੀਤ ਦੂਰ ਕੀਤੀ ਹੈ।

ਜਿਨ੍ਹਾਂ ਨੇ ਉਪਦੇਸ਼ ਦੇ ਕੇ, ਉਹ ਅਭੇਦੀ (ਰੂਪ ਅਕਾਲ ਪੁਰਖ ਦਾ) ਰੂਪ ਸਮਝਾ ਦਿੱਤਾ, ਜਿਸ ਨਾਲ ਸਾਰੇ ਦੁਖ ਦੂਰ ਕਰਕੇ, ਸੰਸਾਰ ਨੂੰ ਅਖੇਦ ਅਰਥਾਤ ਸੁਖ ਦੀ ਥਾਂ ਬਣਾ ਦਿੱਤਾ ਹੈ।

ਜੋ ਕੇਵਲ (ਮੁਕਤੀ) ਦੀ ਗੁੱਝੀ ਰੀਤ ਦਾ ਭੇਤੀ ਬਣਾ ਦਿੰਦੇ ਹਨ, ਅਜਿਹੇ ਗੁਰੂ ਦੇ ਚਰਨਾਂ ਵਿਚ, ਨਮਸਕਾਰ ਦਾ ਨਿਵੇਦਨ ਕਰਦਾ ਹਾਂ।

× × ×

ਵਿਕਾਰਾਂ ਨੂੰ ਮਿਟਾ ਕੇ, ਉਸ (ਅਕਾਲ ਪੁਰਖ) ਦੀ ਸ਼ਰਨ ਪਈਏ ਤਾਂ, ਨਿੱਤ ਨਾਮ ਦੇ ਉਚਾਰਣ ਨਾਲ, ਮੋਹ (ਦੁਨੀਆਂ ਦਾ) ਘਟ ਜਾਂਦਾ ਹੈ।

ਮਨ ਵਿਚ ਉਸ ਦਾ ਧਿਆਨ ਧਾਰਨ ਨਾਲ, ਭਵ ਸਾਗਰ ਤੋਂ ਪਾਰ ਹੋ ਜਾਈਦਾ ਹੈ, ਮਨ, ਵਿਸ਼ੇ ਤੋਂ ਉਲਟ ਕੇ, ਟਿਕ ਜਾਂਦਾ ਹੈ।

ਫੇਰ ਗਰਭ ਵਿਚ ਉਲਟੇ ਨਹੀਂ ਲਟਕਣਾ ਪੈਂਦਾ, ਨਹੀਂ ਤਾਂ, ਸਦਾ ਹੀ, ਬਿਖੜੇ ਬੰਧਨਾਂ ਵਿਚ ਉਲਝੇ, ਬੱਝੇ ਰਹਿਣਾ ਪੈਂਦਾ ਹੈ।

ਦੇਹਿ ਕਰਮ ਦੇ ਬੰਧਨਾਂ ਨੂੰ ਕੱਟ ਕੇ, ਜੋ ਮੁਕਤੀ ਦੇਣ ਵਿਚ ਸਮਰੱਥ ਹਨ, ਅਜਿਹੇ ਗੁਰੂ ਨਾਨਕ ਜੀ ਦੇ ਚਰਨ ਕਮਲਾਂ ਦੀ ਬੰਦਨਾ, ਇੰਦ੍ਰਿਆਂ ਨੂੰ ਸਮੇਟ ਕੇ (ਇਕਾਗਰ ਚਿੱਤ ਹੋ ਕੇ) ਕਰਦਾ ਹਾਂ।]

## ਦਾਸਨ ਦੇਤ ਅਨੰਦ

**ਬੰਦ ਹਾਥ ਸਤਿਗੁਰ ਸੁਖ ਕੰਦ ਸਮੂਹ ਕੰਦਨ ਦਾਸਨ ਦੇਤ ਅਨੰਦ**
**ਕੰਦਨ ਕਾਲੂ ਕੇਰ ਮੁਕੰਦ ਕੰਦਨ ਬਿਘਨ ਸਦਾ ਜਗ ਬੰਦ ॥੩॥**[9]

× × ×

**ਤਾਰੇ ਤਰੇ ਨਹੀਂ ਆਪ ਤਰੇ ਸਮ ਪਾਹਿਨ ਸੇ ਗੁਰ ਕੇਵਟ ਤਾਰੇ**
**ਤਾਰੇ ਅਨੇਕ ਬਿਬੇਕ ਜਹਾਜ ਦੇ ਖੋਲ੍ਹ ਦੀਏ ਉਰ ਖੋਹਿਕੇ ਤਾਰੇ**
**ਤਾਰੇ ਬਿਸਾਲ ਪਖੰਡਿ ਪ੍ਰਚੰਡ ਜੇ ਆਗੇ ਅਰੇ ਤਿਨ ਮਾਰ ਉਤਾਰੇ**

8. ਸੂ. ਪ੍ਰ., ਤੀਸਰੀ ਰਾਸ॥
9. ਓਹੀ, ਚੌਥੀ ਰਾਸ :

ਤਾਰੇ ਬਿਲੋਚਨ ਤੇ ਦਰਸੇ ਉਭਰੇ ਸੁ ਅਸੰਖ ਯਥਾ ਨਭ ਤਾਰੇ ।
ਤਾਰੈ ਤਰੈ ਅਰ ਮਾਰੇ ਮਰੈ ਗੁਰ ਨਾਨਕ ਕੀਨ ਭਏ ਤਮਤਾਰੇ ॥੪॥[10]

× × ×

ਬੰਦਨਾ ਕੋ ਲੇਤ ਹੀ ਅਬੰਦਤਾ ਕੋ ਦੇਤ ਜਨ
ਪ੍ਰੀਤ ਲੇਤ ਦੇਤ ਹੈ ਪ੍ਰਤੀਤ ਸੁਖ ਸੇਤ ਹੈ ।
ਭਾਉ ਉਰ ਲੇਤ ਹੀ ਪ੍ਰਭਾਉ ਬਡੋ ਦੇਤ ਆਪ
ਨਿਰਗੁਨ ਪਦ ਦੇਤ ਜਨ ਗੁਨ ਦੇਖ ਲੇਤ ਹੈਂ ।
ਥੋਰੀ ਜੈਸੀ ਭੇਟ ਦੇਤ ਜਮਕੀ ਅਭੇਟ ਦੇਤ
ਸਤਿਗੁਰ ਨਾਨਕ ਸੰਤੋਖ ਸਿੰਘ ਚੇਤ ਹੈਂ ।
ਹੰਤਾ ਛੇਤ ਦਰਸ਼ਨ ਕੀ ਅਹੰ ਬ੍ਰਮ੍ਹ ਦੇਤ ਉਰ
ਮਨ ਲੇਤ ਚਰਨ ਮੈ ਮੁਕਤਿ ਸੁਦੇਤ ਹੈਂ ॥੩॥[11]

[ਅਰਥ : ਸੁਖ ਦੇ ਮੂਲ ਸਤਿਗੁਰੂ ਨੂੰ, ਹੱਥ ਜੋੜਦੇ ਹਾਂ ।

ਜੋ ਦਾਸਾਂ ਦੇ ਸਮੂਹ ਨੂੰ, ਅਨੰਦ ਦੇਣ ਵਾਲੇ ਹਨ ।

ਜੋ ਕਾਲੂ (ਬੇਦੀ ਜੀ) ਦੇ ਪੁੱਤਰ ਹਨ ।

ਜੋ ਵਿਘਨਾਂ ਦਾ ਸਫਾਇਆ ਕਰਨ ਵਾਲੇ ਅਤੇ ਸੰਸਾਰ ਦੀ ਬੰਦਨਾ ਦੇ ਪਾਤਰ ਹਨ ॥੩॥

× × ×

ਤਾਰੇ ਤਰੇ ਹਨ, ਆਪ ਨਹੀਂ ਤਰੇ, ਗੁਰੂਮਾਂਝੀ ਨੇ (ਸ੍ਰੀ ਰਾਮ ਚੰਦਰ ਦੁਆਰਾ ਤਾਰੇ ਗਏ) ਪੱਥਰਾਂ ਸਮਾਨ ਤਾਰੇ ਹਨ ।

ਅਨੇਕ ਪ੍ਰਚੰਡ ਪਖੰਡੀ ਤਾਰ ਦਿੱਤੇ ਜਿਹੜੇ ਅੱਗੇ ਆ ਕੇ ਅੜ ਬੈਠੇ ਉਹ ਭੀ ਪਾਰ ਉਤਾਰ ਦਿੱਤੇ ।

ਜਿਸ ਤਰ੍ਹਾਂ, ਅਕਾਸ਼ ਵਿਚਲੇ ਤਾਰੇ, ਪ੍ਰਤੱਖ ਦਿੱਸਦੇ ਹਨ, ਉਵੇਂ ਹੀ, ਗੁਰੂ ਜੀ ਦੇ ਤਾਰੇ ਹੋਏ, ਅੱਖਾਂ ਸੋਹੇਂ, ਪ੍ਰਤੱਖ ਦੇਖੇ ਜਾ ਸਕਦੇ ਹਨ ।

ਜਿਨ੍ਹਾਂ ਨੂੰ ਤਾਰਿਆ ਉਹ ਤਰ ਗਏ, ਜਿਨ੍ਹਾਂ ਨੂੰ ਮਾਰਿਆ ਉਹ ਮਰ ਗਏ, ਇਸ ਕਾਰਜ ਵਿਚ, ਗੁਰੂ ਨਾਨਕ ਦੇ ਤੁੱਲ ਕੋਈ ਦੂਜਾ ਨਹੀਂ ਹੋ ਸਕਿਆ ॥੪॥

× × ×

ਬੰਦਨਾ ਕਬੂਲ ਕਰਦਿਆਂ, ਮੁਕਤੀ ਦਿੰਦੇ ਹਨ, ਸੇਵਕਾਂ ਦੀ ਪ੍ਰੀਤ ਲੈਂਦੇ ਹਨ ਅਤੇ ਪ੍ਰਤੀਤ ਸੁਖ ਬਖਸ਼ਦੇ ਹਨ ।

---

10. ਸੂ.ਪ੍ਰ., ਪੰਜਵੀਂ ਰਾਸ :
11. ਓਹੀ, ਛੇਵੀਂ ਰਾਸ ;

ਮਨ ਦਾ ਭਾਉ ਲੈਂਦੇ ਹਨ ਅਤੇ ਬੜਾ ਪ੍ਰਭਾਉ ਦਿੰਦੇ ਹਨ, ਨਿਰਗੁਣ ਪਦਵੀ ਦਿੰਦੇ ਅਤੇ ਸੇਵਕ ਦੇ ਗੁਣ ਪਰਖ ਲੈਂਦੇ ਹਨ।

ਥੋੜੀ ਜੇਹੀ ਭੇਟ ਦਿੱਤਿਆਂ, ਜਮ ਦੇ ਨਾਲ ਮੇਲ ਤੋਂ ਬਚਾ ਲੈਂਦੇ ਹਨ, (ਇਸ ਲਈ) ਸਤਿਗੁਰੂ ਨਾਨਕ ਨੂੰ, ਸੰਤੋਖ ਸਿੰਘ ਯਾਦ ਕਰਦਾ ਹੈ।

ਦਾਸਾਂ, ਸੇਵਕਾਂ ਦੇ, ਅਹੰਭਾਵ ਨੂੰ ਮਿਟਾ ਕੇ, ਇਹ ਭਾਵ ਜਗਾ ਦਿੰਦੇ ਹਨ ਕਿ ਉਹ ਆਪ ਬ੍ਰਹਮ ਹੈ, ਮਨ ਆਪਣੇ ਚਰਨਾਂ ਨਾਲ ਜੋੜ ਕੇ, ਮੁਕਤਿ ਦਿੰਦੇ ਹਨ ॥੩॥]

## ਸਰਨਾਗਤ ਕੇ ਪ੍ਰਤਿਪਾਰ

ਪਾਰ ਪਰੇ ਜਗ ਸਾਗਰ ਤੇ ਉਰ ਤੇ ਪਰਦਾ ਭ੍ਰਮ ਮੇ ਸਭ ਪਾਰ
ਪਾਰਦ ਕੇ ਸਮ ਜੋ ਮਨ ਚੰਚਲ ਤਾ ਮਹਿ ਮੂਲੇ ਬਿਕਾਰ ਉਪਾਰ
ਪਾਰਨ ਪ੍ਰੇਮ ਕਰੋ ਗੁਰ ਨਾਨਕ ਜੇ ਸਰਨਾਗਤ ਕੇ ਪ੍ਰਤਿਪਾਰ
ਪਾਰਸ ਜਯੋਂ ਛੂਹਿ ਜਾਤ ਜਿਨੈ ਸਾਰ ਲੋਹ ਜੁ ਕੰਚਨ ਹੋਯ ਅਪਾਰ
॥੩॥[12]

ਸਰਬੋਤਮ ਜਨ ਸਰਬਦਾ ਸਰਬੋਪਰਿ ਜਸ ਚਾਰ
ਜਗ ਗੁਰੂ ਸ੍ਰੀ ਨਾਨਕ ਨਮੋ ਧਰਨੀ ਪਰ ਸਿਰ ਧਾਰ ॥੪॥[13]
ਪਾਰ ਬ੍ਰਹਮ ਕਰਤਾ ਪੁਰਖ ਸ੍ਰੀ ਨਾਨਕ ਅਵਤਾਰ
ਦਾਸਨ ਬਿੰਦ੍ਰ ਅਨੰਦ ਦੇ ਤਿਨ ਪਦ ਬੰਧਨ ਧਾਰ ॥੩॥[14]
ਸੁੰਦਰ ਕੀਰਤ ਚੰਦ੍ਰਮਾ ਚਹੁ ਦਿਸ ਤਨਯੋ ਵਿਤਾਨ
ਸ੍ਰੀ ਨਾਨਗ ਜਗ ਧ੍ਰੂ ਕੋ ਨਮੋ ਜੋਰ ਜੁਗ ਪਾਨ ॥੩॥[15]
ਪਸ ਕਹ ਜਸ ਦਸ ਦਿਸਨ ਮੈ ਸਦ੍ਰਸ ਸੁਮਨ ਸਮੇਤ
ਅਜਮਤ ਜੁਤਿ ਜੀਤੋ ਜਗਤ ਸ੍ਰੀ ਨਾਨਕ ਸੁਖ ਦੇਤ ॥੩॥[16]
ਉਪਦੇਸਤਿ ਜਗ ਗੁਰ ਭਏ ਫੈਲਯੋ ਜਸ ਜਿਮ ਚੰਦ।
ਬਿਘਨ ਬਿਨਾਸਹਿ ਕ੍ਰਿਪਾ ਤੇ ਸ੍ਰੀ ਨਾਨਕ ਪਗ ਬੰਦ ॥੩॥[17]

[**ਅਰਥ :** ਮਨ ਤੋਂ ਭਰਮ ਦਾ ਪਰਦਾ ਪਾੜ ਕੇ, ਸੰਸਾਰ ਸਾਗਰ ਤੋਂ ਪਾਰ ਹੋ ਗਏ।

ਪਾਰੇ ਵਾਂਗ ਜੋ ਮਨ ਚੰਚਲ ਹੈ, ਉਸ ਵਿੱਚੋਂ ਵਿਕਾਰਾਂ ਦੀ ਜੜ ਪੁਟ ਕੇ।

ਹੇ ਸਰਨਾਗਤ ਦੀ ਪ੍ਰਤਿਪਾਲ ਕਰਨ ਵਾਲੇ, ਗੁਰੂ ਨਾਨਕ ਜੀ, ਆਪਣਾ ਪ੍ਰੇਮ ਪਾਲੋ।

---

12. ਸੂ. ਪ੍ਰ., ਸਤਵੀਂ ਰਾਸ
13. ਓਹੀ, ਅੱਠਵੀਂ ਰਾਸ।
14. ਓਹੀ, ਨੌਵੀਂ ਰਾਸ
15. ਓਹੀ, ਦਸਵੀਂ ਰਾਸ
16. ਓਹੀ, ਗਿਆਰਵੀਂ ਰਾਸ
17. ਓਹੀ, ਬਾਰ੍ਹਵੀਂ ਰਾਸ

ਪਾਰਸ ਵਾਂਗ (ਆਪ) ਜਿਨ੍ਹਾਂ ਨੂੰ ਛੂਹ ਲੈਂਦੇ ਹੋ, ਉਹ, ਲੋਹੇ ਵਾਂਗੂੰ, ਸਿਉਨਾ ਬਣ ਜਾਂਦੇ ਹਨ ॥੩॥

× × ×

ਜੋ ਸਾਰੇ ਲੋਕਾਂ ਵਿੱਚੋਂ, ਉੱਤਮ ਹਨ, ਜਿਨ੍ਹਾਂ ਦਾ ਜਸ, ਸਭ ਤੋਂ ਉੱਪਰ, ਚੰਗਾ ਸਾਰੇ ਫੈਲਿਆ ਹੈ।

ਉਨ੍ਹਾਂ ਸ੍ਰੀ ਗੁਰੂ ਨਾਨਕ ਜੀ ਨੂੰ ਧਰਤੀ ਉੱਤੇ ਸਿਰ ਰੱਖ ਕੇ, ਨਮਸਕਾਰ ਹੈ ॥੪॥

× × ×

ਸੀ ਗੁਰੂ ਨਾਨਕ ਦੀ ਪਾਰਬ੍ਰਹਮ, ਕਰਤਾਰਪੁਰਖ ਦਾ ਅਵਤਾਰ, ਹਨ।

ਦਾਸਾਂ ਦੇ ਸਮੂਹ ਨੂੰ, ਅਨੰਦ ਦੇਣ ਵਾਲੇ (ਆਪ ਦੇ) ਚਰਨਾਂ ਉੱਤੇ ਬੰਦਨਾ ਕਰਦਾ ਹਾਂ ॥੩॥

× × ×

ਜਿਨ੍ਹਾਂ ਦੀ ਕੀਰਤੀ ਦਾ, ਸੁਹਣੇ ਚੰਦ ਜੇਹਾ ਚੰਦੋਆ, ਚੌਹੀਂ ਪਾਸੀਂ ਤਣਿਆ ਹੋਇਆ ਹੈ।

ਉਨ੍ਹਾਂ ਜਗਤ ਗੁਰੂ, ਗੁਰੂ ਨਾਨਕ ਜੀ ਨੂੰ, ਦੋਵੇਂ ਹੱਥ ਜੋੜ ਕੇ, ਨਮਸਕਾਰ ਹੈ ॥੩॥

× × ×

ਦਸਾਂ ਹੀ ਦਿਸ਼ਾਂ ਵਿਚ, ਫੁੱਲਾਂ ਦੀ ਸੁਗੰਧਿ ਵਾਂਗ, ਜਸ ਪਸਰਿਆ ਹੋਇਆ ਹੈ।

ਸ੍ਰੀ ਗੁਰੂ ਨਾਨਕ ਜੀ ਨੇ, ਆਪਣੇ ਵੱਡੇਪਣ ਨਾਲ, ਜਗਤ ਜਿੱਤ ਲਿਆ ਹੈ ਅਤੇ ਸੁਖ ਦਿੰਦੇ ਹਨ ॥੩॥

× × ×

ਅਪਣਾ ਆਦਰਸ਼, ਜਗਤ ਨੂੰ ਉਪਦੇਸ਼ ਦੇਣਾ, ਰੱਖਣ ਕਾਰਨ, ਜਗਤ ਗੁਰੂ ਹੋ ਗਏ ਹਨ ਅਤੇ ਚੰਦ੍ਰਮਾ ਦੀ ਚਾਨਣੀ ਵਾਂਗ, ਸਾਰੇ ਜਸ ਫੈਲਿਆ ਹੋਇਆ ਹੈ।

ਜਿਨ੍ਹਾਂ ਦੀ ਕ੍ਰਿਪਾ ਨਾਲ, ਬਿਘਨ ਮਿਟ ਜਾਂਦੇ ਰਨ, ਅਜਿਹੇ ਸ੍ਰੀ ਨਾਨਕ ਜੀ ਦੇ, ਚਰਨਾਂ ਵਿਚ ਬੰਦਨਾ ਹੈ ॥੩॥]

## ਨਮੋ ਗੁਰੂ ਨਾਨਕ

ਅਰਿ ਮਨਿੰਦ ਬਿਕਾਰਨ ਬ੍ਰਿੰਦ ਬਿਲੰਦ ਖਗਿੰਦ ਬਲੀ ਸਮ ਮਾਰ
ਅਹ ਹੰਕਾਰਹਿ ਕ੍ਰੋਧਹਿ ਲੋਭਹਿ ਮੋਹ ਸੁ ਮੂਲਹਿ ਦੇਤ ਉਪਾਰ
ਪਾਰ ਕਰੇ ਨਿਜ ਸੇਵਕ ਕੇ ਗਨ ਦੇ ਧਨ ਕੇ ਸਤਿਨਾਮ ਉਦਾਰ
ਦਾਰੁਨ ਦੂਤ ਤਜੇ ਸੁਨ ਨਾਮ ਨਮੋ ਗੁਰੂ ਨਾਨਕ ਕਲੂ ਕੁਮਾਰ ॥੪॥[18]

18. ਪ੍ਰਥਮ ਰਿਤੂ

ਬੇਦੀ ਬੰਸ ਭੂਖਨ ਜੋ ਪੂਖਨ ਅਦੂਖਨ ਸੇ
ਤਿਮਰ ਕਲੂਖਨ ਪਖੰਡ ਛਪ ਤਾਰੇ ਹੈ
ਪੀਰ ਸਿਧ ਧੀਰ ਕਰਾਮਾਤ ਕੇ ਗਹੀਰ ਗਨ
ਮਾਨ ਸੈਲ ਚੜੇ ਗੁਰੂ ਨਾਨਕ ਉਤਾਰੇ ਹੈ
ਦੇਸਨ ਬਦੇਸ ਫਿਰ ਜੰਬੂ-ਦੀਪ ਦੀਪ ਸਮ
ਕੀਨੇ ਹੈ ਕਰੋਰੋਂ ਸਿਖ ਭਵ ਜਲ ਤਾਰੇ ਹੈ
ਜਸ ਬਿਸਥਾਰੋ ਭਾਰੋ ਬਿਸ਼ੈ ਬਿਸਤਾਰ ਬਹੁ
ਖੋਲ ਮੋਹ ਤਾਰੇ ਬਾਦੀ ਬਾਤ ਕਰ ਤਾਰੇ ਹੈਂ ॥[19]

[**ਅਰਥ** : ਵਿਕਾਰਾਂ ਦਾ ਸਮੂਹ, ਸੱਪ ਵਾਂਗ ਜ਼ਹਿਰੀ ਹੈ, ਉਸਨੂੰ, ਬਲਵਾਨ ਗਰੁੜ ਵਾਂਗ, ਮਾਰ ਕੇ।

ਜੋ ਹੰਕਾਰ, ਕ੍ਰੋਧ, ਲੋਭ ਨੂੰ ਮਾਰ ਕੇ, ਮੋਹ ਨੂੰ ਜੜੋਂ ਪੁੱਟ ਦਿੰਦੇ ਹਨ।

ਧਨ ਦੇ ਤੋਸ਼ੇ ਖੁੱਲ੍ਹੇ ਹੱਥੀਂ, ਸਤਿਨਾਮ ਦੇ ਕੇ, ਆਪਣੇ ਸੇਵਕਾਂ ਦੇ ਦਲ, ਜਿਨ੍ਹਾਂ ਪਾਰ ਕਰ ਦਿੱਤੇ।

ਜਿਨ੍ਹਾਂ ਦਾ ਨਾਮ ਸੁਣਦਿਆਂ, ਜਮ ਦੇ ਦੁਖਦਾਈ ਦੂਤ, ਭੱਜ ਜਾਂਦੇ ਹਨ, ਉਨ੍ਹਾਂ ਕਾਲੂ ਦੇ ਸਪੁਤ੍ਰ, ਗੁਰੂ ਨਾਨਕ ਜੀ ਨੂੰ, ਮੇਰੀ ਨਮਸਕਾਰ ਹੈ ॥੪॥

× × ×

ਜੋ ਬੇਦੀ ਬੰਸ ਦਾ ਸ਼ਿੰਗਾਰ ਹਨ, ਜੋ ਅਦੋਖੀਆਂ ਦੀ ਪ੍ਰਤਿਪਾਲ ਕਰਨ ਵਾਲੇ ਹਨ, ਜੋ ਕਾਲਖ ਦੇ ਹਨੇਰਿਆਂ ਦਾਗਾਂ ਅਤੇ ਪਖੰਡਾਂ ਨੂੰ ਢਕ ਲੈਣ ਵਾਲੇ ਹਨ।

ਜੋ ਪੀਰ, ਸਿੱਧ, ਧੀਰਜਵਾਨ ਅਤੇ ਕਰਾਮਾਤਾਂ ਦੇ ਮਾਲਕ ਹਨ ਅਤੇ ਜਿਨ੍ਹਾਂ ਨੇ, ਮਾਨ ਦੀ ਟੀਸੀ ਤੇ ਚੜ੍ਹੇ ਹੋਏ, ਸਮੂਹਾਂ ਦੇ ਸਮੂਹ ਉਤਾਰੇ ਹਨ।

ਜਿਨ੍ਹਾਂ ਨੇ ਦੇਸਾਂ ਬਿਦੇਸ਼ਾਂ ਅਤੇ ਜੰਬੂਦੀਪ ਜੇਹੇ ਦੀਪਾਂ ਵਿਚ ਘੁੰਮ ਕੇ, ਅਨੇਕਾਂ ਸਿੱਖ ਭਵਜਲ ਤੋਂ ਪਾਰ ਕੀਤੇ ਹਨ।

ਜਿਨ੍ਹਾਂ ਨੇ, ਮੋਹ ਦੇ ਜੰਦਰੇ ਖੋਲ੍ਹ ਕੇ, ਜਸ ਫੈਲਾਇਆ ਹੈ ਅਤੇ ਵਿਰੋਧੀ, ਗੱਲੀਂ ਬਾਤੀਂ ਸਿੱਧੇ ਰਾਹ ਲਿਆ ਕੇ, ਤਾਰ ਦਿੱਤੇ ਹਨ ॥]

## ਪਾਰਤ ਹੈ ਗੁਣ

ਪਾਰ ਅਪੂਰਬ ਪੂਰਬ ਰੂਪ ਭਏ ਗੁਰੂ ਨਾਨਕ ਜੋਤ ਉਦਾਰਹਿ।
ਦਾਰ ਨਿਧੌ ਨਰ ਪੰਥ ਪੋਰ ਤਿਨ ਸੇ ਜਗ ਸਾਗਰ ਤੇ ਪਰ ਪਾਰਹਿ।
ਪਾਰਤ ਹੈ ਗੁਣ ਟਾਰਤ ਔਗੁਨ ਗਯਾਨ ਸਿਖਾਰਤ ਬਾਕ ਬਿਚਾਰਹਿ।
ਚਾਰਹੁ ਬੇਦ ਉਚਾਰਿਹਿ ਸਾਰਹਿ ਬੰਦਤ ਹੈ ਅਬ ਮੋਹਿ ਉਧਾਰਹਿ ॥੭॥[20]

---

19. ਪ੍ਰਥਮ ਅਇਨ
20. ਅੰਤਿਮ ਅਧਿਆਇ

ਸ੍ਰੀ ਗੁਰ ਨਾਨਕ ਕੀਰਤਿ ਕੀ ਸੇਜ ਸੁਹਾਇ ਅਕਾਸ਼ ਨਹੀਂ।
ਛਾਈ ਨੀਲਾਂਬਰ ਸੋ ਨਹਿੰ ਸ੍ਯਾਮਤਾ ਪਾਸ ਪਿਟਾਰੀ ਨ ਚੰਦ ਤਹੀਂ।
ਤਾਂ ਮੱਧਿ ਪਾਈ ਮ੍ਰਿਗੰਮਦ ਦੀਸਤਿ ਹੈ ਨ ਕਲੰਕ ਨਿਸੰਕ ਲਹੀ।
ਹੈ ਕਲਿਕਾ ਮਲਿਕਾ ਕੀ ਬਖੇਰੀ ਉਡਗਨ ਪਾਂਤਿ ਨ ਜਾਨੀ ਸਹੀ
॥੧੬॥[21]

[**ਅਰਥ** : ਆਪਣਾ ਪੂਰਬਲਾ (ਪਾਰ ਬ੍ਰਹਮ ਵਾਲਾ) ਅਪੂਰਬਲਾ ਰੂਪ ਧਾਰ ਕੇ ਗੁਰੂ ਨਾਨਕ ਉਦਾਰ ਜੋਤਿ ਦਾ ਸਰੂਪ ਹੋ ਪ੍ਰਗਟਿਆ ਹੈ।

ਦੁਨੀਆਂਦਾਰੀ ਦੇ ਬੰਧੂਏ ਕਿਧਰੇ ਨਰ ਮਾਰਗ ਤੇ ਟੁਰ ਪਏ ਉਨ੍ਹਾਂ ਨੂੰ ਸੰਸਾਰ ਸਾਗਰ ਤੋਂ ਪਾਰ ਲਾਇਆ।

ਗੁਣ ਪਾਲਦੇ ਤੇ ਔਗਣ ਟਾਲਦੇ ਹਨ। ਗਿਆਨ ਸਿਖਾਉਂਦੇ ਤੇ ਅਪਣਾ ਵਚਨ (ਭਗਤ ਵੱਛਲ) ਨਿਭਾਉਂਦੇ ਹਨ।

ਚਾਰੇ ਵੇਦ ਸਾਗਰ ਰੂਪ ਵਿਚ ਇਹੋ ਉਚਾਰਦੇ ਅਤੇ ਬੰਦਨਾ ਕਰਦੇ ਹਨ ਕਿ ਹੁਣ ਸਾਨੂੰ ਭੀ ਤਾਰ ਲੈਣ ॥੭॥

× × ×

ਇਹ ਆਕਾਸ਼ ਨਹੀਂ ਗੁਰੂ ਨਾਨਕ ਦੀ ਮਹਿਮਾ ਦੀ ਸੇਜ ਵਿਛੀ ਹੈ।

(ਅਕਾਸ਼ ਦਾ) ਇਹ ਨੀਲਾ ਪਣ ਕਾਲਖ (ਦੀ ਦੇਣ) ਨਹੀਂ ਨੀਲੀ ਵਿਛਾਈ ਹੈ ਅਤੇ ਵਿਚ ਇਹ ਚੰਦ ਨਹੀਂ ਗੁਣਾਂ ਦੀ ਪਿਟਾਰੀ ਪਾਸ ਰੱਖੀ ਹੋਈ ਹੈ।

ਇਹ ਚੰਦ ਵਿਚਲਾ ਕਲੰਕ ਨਹੀਂ (ਸਗੋਂ) ਪਿਟਾਰੀ ਵਿਚ ਪਈ ਹੋਈ ਕਸਤੂਰੀ ਹੈ।

ਇਹ ਤਾਰਿਆਂ ਦੀ ਪੰਗਤੀ ਭੀ ਨਹੀਂ ਸਗੋਂ ਸੇਜ ਉੱਤੇ ਵਿਛਾਈਆਂ ਕਲੀਆਂ ਖਿਲਰੀਆਂ ਹਨ ॥]

---

21. ਬਾਲਮੀਕਿ ਰਾਮਾਯਣ, ਆਰੰਣਯ ਕਾਂਡ, ਸਰਗ 72

## ੨੫. ਗੁਲਾਬ ਸਿੰਘ

### ਰਚਨਾ (1834 ਈ.)

ਗੁਲਾਬ ਸਿੰਘ ਨਾਉਂ ਦੇ ਕਈ ਸਮਕਾਲੀ ਕਵੀ ਹੋਣ ਕਾਰਣ ਇਸ ਕਵੀ ਦ ਨਿਸ਼ਚਿਤ ਸਮਾਚਾਰ ਨਹੀਂ ਮਿਲਦੇ। ਸੁਰਗਵਾਸੀ ਸ. ਰਣਧੀਰ ਸਿੰਘ, ਰੀਸਰਚ ਸਕਾਲਰ, ਨੇ ਇਨ੍ਹਾਂ ਬਾਰੇ ਲਿਖਿਆ ਹੈ :

"ਕਵੀ ਗੁਲਾਬ ਸਿੰਘ ਜੀ ਦੀ ਲਿਖੀ ਇਕ ਨਿਕੜੀ ਜਿਹੀ ਪੁਸਤਕ ਸੋਢੀ ਕੁਲਦੀਪ ਸਿੰਘ ਜੀ ਆਨੰਦਪੁਰੀ ਦੇ ਪੁਰਾਣੇ ਕਾਗਜ਼ਾਂ 'ਚੋਂ ਮਿਲੀ ਹੈ। ਜਿਸ ਵਿਚ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ 'ਚਰਿਤ੍ਰ ਬਪੁ ਤਯਾਗ ਕਾ' ਤੇ ਸੋਢੀ ਉੱਤਮ ਸਿੰਘ ਜੀ ਦੇ ਚਲਾਣਾ ਕਰਨ ਦੇ ਸਮਾਚਾਰ ਵਰਣਨ ਕੀਤੇ ਹਨ। ਇਹ ਪੋਥੀ 1834 ਈ. ਦੀ ਰਚਨਾ ਹੈ। ਇਹ ਕਵੀ ਜੀ ਸੋਢੀ ਉਤਮ ਸਿੰਘ ਜੀ ਦੇ ਪਿਤਾ ਵੱਲੋਂ ਲਾਏ ਰੋਜ਼ੀਨੇ (ਅਲੂਫੇ) ਪਰ ਗੁਜਰਾਨ ਕਰਦੇ ਪ੍ਰਤੀਤ ਹੁੰਦੇ ਹਨ। ਕਵਿਤਾ ਇਨ੍ਹਾਂ ਦੀ ਪੰਡਿਤ ਗੁਲਾਬ ਸਿੰਘ ਵਰਗੀ ਹੀ ਸਰਲ ਤੇ ਉਤਮ ਹੈ।"[1]

ਗੁਰੂ ਤੇਗ ਬਹਾਦਰ ਜੀ ਦੇ 'ਬਪੁ ਤਿਆਗ ਕਾ ਪ੍ਰਸੰਗ' ਦੀ ਰਚਨਾ ਬਾਬੇ ਉੱਤਮ ਸਿੰਘ ਦੇ ਸਪੁੱਤਰ ਬਾਬਾ ਕਰਤਾਰ ਸਿੰਘ ਸੋਢੀ ਦੀ ਫਰਮਾਇਸ਼ ਤੇ ਕੀਤੀ ਗਈ।[2] ਇਨ੍ਹਾਂ ਦਿਨਾਂ ਵਿਚ ਕਵੀ ਦਾ ਹੱਥ ਤੰਗ ਰਹਿਣ ਲਗ ਪਿਆ ਸੀ।[3] ਸ਼ਾਇਦ, ਬਾਬੇ ਉੱਤਮ ਸਿੰਘ

1. ਗੁਰਪ੍ਰਣਾਲੀ, ਸਿੱਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ, 1952, ਪੰਨਾ 1-2.
2. ਸ੍ਰੀ ਸਾਹਿਬ ਕਰਤਾਰ ਸਿੰਘ ਆਇਸ ਦੀਨੀ ਮੋਹਿ
   ਤੇਗ ਬਹਾਦਰ ਕੀ ਕਥਾ ਰਹੈ ਜਗਤ ਮੈ, ਸੋਹਿ ॥9॥
   ਗੁਲਾਬ ਸਿੰਘ, 'ਉਸਤਤਿ ਸਾਹਿਬਜ਼ਾਦੇ ਉਤਮ ਸਿੰਘ ਕੀ', (ਹ.ਲਿ)., 1834 ਐਸ. ਆਰ. ਐਲ., ਨੰ: 225.
3. ਧਨ ਸੋਂ ਪੂਜਾ ਹੋਤ ਹੈ ਮਨ ਸੋਂ ਭਗਤੀ ਹੋਇ ॥205॥...ਓਹੀ
   ਧਨ ਕੀ ਬਿਧਿ ਨ ਹਮਾਰੇ ਪਾਸ। ਕਿਹਿੰ ਬਿਧਿ ਪੂਜੈ ਤੁਮਰੇ ਦਾਸ ॥206॥ ਓਹੀ 225

   ਦੂਰ ਕਰਹੁ ਕਵਿ ਕੀ ਯਹਿ ਪੀਰਾ।
   ਨਹਿ ਥੁਰ ਹੈ ਕਛੂ ਤੁਮਰੇ ਖਜ਼ਾਨੇ...॥207॥ ਓਹੀ
   ਨਾਤਰ ਅਬ ਦੀਜੈ ਬਨ ਬਾਸਾ।
   ਮਨ ਧਨ ਕੀ ਤਿਆਗੈ ਸਭ ਆਸਾ ॥
   ਦੋ ਮਹਿ ਏਕ ਪ੍ਰਭੂ ਅਬ ਕੀਜੈ।
   ਸੰਕਟ ਮਹਿ ਨ ਕਵਿ ਕੋ ਦੀਜੈ ॥208॥ ਓਹੀ

ਦੇ ਚਾਰ ਪੁੱਤਰਾਂ ਵੱਲੋਂ[4], ਅਲੂਫੇ ਦੀ ਅਦਾਇਗੀ ਵਿਚ ਕੁੱਝ ਅਣਗਹਿਲੀ ਵਰਤੀ ਜਾਣ ਲਗ ਪਈ ਸੀ। ਕਵੀ ਇਸ ਪਰਵਾਰ ਨਾਲ ਉੱਤਮ ਸਿੰਘ ਜੀ ਦੇ ਪਿਤਾ ਦੇ ਸਮੇਂ ਤੋਂ ਸੰਬੰਧਿਤ ਸੀ।[5]

## ਹਰਨ ਭੂਮਿ ਕੋ ਭਾਰ

ਰਘੁਕੁਲ ਮੈਂ ਭਵ ਜਿਨ ਲਇਯੋ ਹਰਨ ਭੂਮਿ ਕੋ ਭਾਰ।
ਦਸੋ ਸੀਸ ਧਰ ਬੰਦਨਾ ਅਮਰਨ ਕੀਯੋ ਉਧਾਰ ॥੩॥
ਤਾਂ ਕੁਲ ਮੈ ਪ੍ਰਗਟੇ ਗੁਰੁ ਨਾਨਕ ਜਾ ਸਮ ਦੂਸਰ ਨਾਹ ਨ ਕੋਈ।
ਨਾਮ ਜਪਾਇ ਕਰੇ ਮੁਕਤੇ ਜਨ ਕਾਟ ਦਏ ਅਘ ਬੰਧਨ ਜੋਈ।
ਤਾਹਿ ਕੋ ਧਿਯਾਨੁ ਧਰੋ ਉਰ ਮੈ ਜਨ ਹੋਵਤ ਕਾਮ ਸੰਪੂਰਨ ਸੋਈ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਨਾਨਕ ਨਾਨਕ ਨਾਮ ਜਪੋ ਈ।
॥੪॥[6]

[**ਅਰਥ :** ਧਰਤੀ ਦਾ ਭਾਰ ਦੂਰ ਕਰਨ ਲਈ, ਜਿਨ੍ਹਾਂ ਰਘੁਕੁਲ ਵਿਚ ਜਨਮ ਲਿਆ।

ਦਸਾਂ ਸਿਰਾਂ ਤੇ, ਬੰਦਨਾ ਦਾ ਭਾਰ ਲਿਆ ਅਤੇ ਦੇਵਤਿਆਂ ਦਾ ਉਧਾਰ ਕੀਤਾ ॥੩॥

ਉਸ ਕੁਲ ਵਿਚ, ਗੁਰੂ ਨਾਨਕ ਜੀ ਪ੍ਰਗਟੇ, ਜਿਨ੍ਹਾਂ ਦੇ ਸਮਾਨ, ਹੋਰ ਕੋਈ ਨਹੀਂ।

ਨਾਉਂ ਜਪਾ ਕੇ ਜੋ ਸੇਵਕਾਂ ਨੂੰ ਮੁਕਤ ਕਰਦੇ ਹਨ ਅਤੇ ਪਾਪਾਂ ਦੇ ਬੰਧਨ ਕਟ ਦਿੰਦੇ ਹਨ।

ਉਨ੍ਹਾਂ ਦਾ ਧਿਆਨ ਮਨ ਵਿਚ ਧਰੋ, ਹੇ ਸੇਵਕੋ ! ਉਹ ਕਾਮਨਾ ਪੂਰੀਆਂ ਕਰਨ ਵਾਲੇ ਹਨ। ੧੧।]

---

4. ਰਣਜੀਤ ਸਿੰਘ, ਕਰਤਾਰ ਸਿੰਘ, ਮਧੁ ਸੂਦਨ ਸਿੰਘ ਜਾਨ ਰਘੁਨਾਥ ਸਿੰਘ ਚਾਰੋਂ ਬਲੀ, ਉੱਤਮ ਸਿੰਘ ਸੁਤ ਜਾਨ।...ਓਹੀ

5. ਤੁਮ ਚਰਨਨ ਢਿਗ ਬੇਨਤੀ ਮਾਤਾ ਆਗੇ ਜੋਇ
ਗੁਲਾਬ ਸਿੰਘ ਕਵਿ ਦੀਨ ਕੀ ਖਬਰ ਲੀਜੀਯੈ ਸੋਇ ॥13॥...ਓਹੀ
ਦਾਦਾ ਤੁਮਰੇ ਬਖਸ਼ ਜੁ ਕੀਨੀ।
ਪਿਤਾ ਤੁਮਾਰੇ ਨੇ ਲਿਖ ਦੀਨੀ
ਤਾ ਮੈ ਬਿਘਨ ਨ ਪਰਯੋ ਕਛੁ ਆਈ।
ਸੋਧ ਲੇਹੁ ਨੀਕੇ ਚਿਤ ਲਾਈ ॥14॥...ਓਹੀ

6. ਅਠਵੇਂ ਨੌਂਵੇ ਪਾਤਸ਼ਾਹ ਦੇ ਸ਼ਹੀਦੀ ਪ੍ਰਸੰਗ, (ਹ.ਲਿ.) ਉਹੀ.

## ੨੬· ਬਾਬਾ ਦਲ ਸਿੰਘ

(ਰਚਨਾ 1834 ਈ.)

ਸਰੂਪ ਚੰਦ ਭੱਲਾ ਲਿਖਤ ਮਹਿਮਾ ਪ੍ਰਕਾਸ਼ ਦੀ ਜਿਹੜੀ ਹੱਥ ਲਿਖੀ ਨਕਲ ਖ਼ਾਲਸਾ ਕਾਲਜ ਅਮ੍ਰਿਤਸਰ ਦੇ ਸਿੱਖ ਹਿਸਟਰੀ ਰੀਸਰਚ ਵਿਭਾਗ ਦੇ ਸੰਗ੍ਰਿਹ[1] ਵਿਚ ਹੈ ਉਸ ਦੇ ਅੰਤ ਵਿਚ ਇਕ ਵੱਖਰਾ ਸਿਰਲੇਖ ਦੇ ਕੇ ਸ਼ਿੰਗਰਫ਼ ਨਾਲ ਲਿਖਿਆ ਹੈ "ਉਸਤਤਿ ਗੁਰੂ ਜੀ ਕੀ ਬਾਬੇ ਦਲ ਸਿੰਘ, ਅਜਮੜ ਬਾਸੀ ਨੇ ਕਰੀ"।

ਪ੍ਰਤੀਤ ਹੁੰਦਾ ਹੈ ਕਿ ਇਹ "ਅਜਮੜ" ਦਰਅਸਲ ਆਜਮਗੜ੍ਹ ਹੈ। ਆਜਮਗੜ੍ਹ ਬਾਵਾ ਸੁਮੇਰ ਸਿੰਘ ਜੀ ਬੇਦੀ ਦੇ ਪਰਿਵਾਰ ਦਾ ਨਿਵਾਸ ਅਸਥਾਨ ਹੋਣ ਕਾਰਨ ਸਿੱਖੀ ਦਾ ਉੱਤਮ ਕੇਂਦਰ ਬਣ ਚੁੱਕਾ ਸੀ। ਇਹ ਮਹਿਮਾ ਪ੍ਰਕਾਸ਼ ਦੀ ਮਿਲਦੀ ਕਾਪੀ ਵੀ ਦਲ ਸਿੰਘ ਜੀ ਦੀ ਲਿਖੀ ਹੋਈ ਹੈ।[2]

### ਪ੍ਰਭੂ ਪਤਿਤ ਨਹੂੰ ਕੇ

ਕ੍ਰਿਪਾ ਕੇ ਨਿਧਾਨ ਪੂਰ ਪੂਰਨ ਪ੍ਰਧਾਨ ਪ੍ਰਭੂ
ਪਤਿਤਨ ਹੂੰ ਕੇ ਪਾਪ ਪਲ ਮੋ ਬਿਦਾਰੇ ਹੈ।
ਬਾਰ ਬਾਰ ਸੰਤਨ ਕੀ ਸਹਾਇਤਾ ਕੇ ਕਰਬੇ ਕੋ
ਮੰਤ੍ਰ ਏਕ ਸਤਿ ਨਾਮ ਸਾਹਿਬ ਸਵਾਰੇ ਹੈ।
ਨਾਮ ਕੋ ਜਹਾਜ ਸਾਜ ਤਾਂ ਕੇ ਪੰਥ ਪਤਿਤ
ਲਾਇ ਭਉ-ਸਾਗਰ ਤੇ ਪਾਰ ਵੇ ਉਤਾਰੇ ਹੈ।
ਸਾਧਨ ਕੋ ਦੇਤ ਮਾਨ ਨਰਕਿਨ ਕੋ ਸੁਰਗਧਾਮ
ਐਸੇ ਗੁਰ ਨਾਨਕ ਜੀ ਸਾਹਿਬ ਸਵਾਰੇ ਹੈ ॥੨॥
ਪਰੇ ਜੋ ਸਰਨ ਆਇ ਰਾਖਤ ਤਾਹਿ ਕਰ ਦੈ ਕੈ
ਗਨਤ ਗੁਨ ਔਗੁਨ ਨੈਕ ਨ ਬਿਚਾਰੇ ਹੈ।
ਛਿਨਵੇ ਕਰੋੜ ਜੀਓ ਨਰਕ ਤੇ ਨਿਕਾਰ
ਨਾਮ ਕੇ ਅਧਾਰ ਕੇਤੇ ਪਤਿਤ ਕੋ ਤਾਰੇ ਹੈ।
ਕੇਤੇ ਪੀਰ ਸਿਧ ਸੂਰ ਭਏ ਜਗਤ ਮਾਹਿ
ਪਰ ਅਪਰ ਹਿਤ ਸਭਹੂੰ ਤੇ ਨਿਆਰੇ ਹੈ।

ਜਗਤ ਜਸ ਗਾਵਤ ਜਾਹਿ ਬਾਰ ਬਾਰ
ਸੋਈ ਗੁਰੂ ਨਾਨਕ ਜੀ ਸਾਹਿਬ ਹਮਾਰੇ ਹੈ।

1. ਖਾ.ਕਾ., ਹ.ਲਿ., ਨੰ: 2300..
2. ਓਹੀ, ਪੱਤਰਾ ਨੰ: 338.

[**ਅਰਥ** : ਕ੍ਰਿਪਾ ਦੇ ਖ਼ਜ਼ਾਨੇ, ਜਗਤ ਵਿਚ ਪ੍ਰਧਾਨ, ਪ੍ਰਭੂ ਜੀ ਪਤਿਤਾਂ ਦੇ ਪਾਪ ਪਲ ਵਿਚ ਦੂਰ ਕਰ ਦਿੰਦੇ ਹਨ।

ਬਾਰ ਬਾਰ ਸੰਤਾਂ ਦੀ ਸਹਾਇਤਾ ਕਰਨ ਲਈ, ਇਕ ਸਤਿਨਾਮ ਦਾ ਮੰਤ੍ਰ, ਸਾਹਿਬ ਨੇ ਸੁਆਰਿਆ ਹੈ।

ਨਾਮ ਦਾ ਜਹਾਜ ਬਣਾ ਕੇ, ਉਸਦੀ ਰਾਹ ਉੱਤੇ ਪਤਿਤਾਂ ਨੂੰ ਲਾ ਕੇ, ਸੰਸਾਰ ਸਾਗਰ ਤੋਂ ਉਨ੍ਹਾਂ ਨੂੰ ਪਾਰ ਉਤਾਰਦੇ ਹਨ।

ਸਾਧਾਂ ਨੂੰ ਮਾਨ ਦਿੰਦੇ ਹਨ ਅਤੇ ਨਰਕੀਆਂ (ਦੋਸ਼ੀਆਂ) ਨੂੰ ਸੁਰਗਧਾਮ, ਅਜਿਹੇ ਸਾਹਿਬ ਸਵਾਰੇ ਗੁਰੂ ਨਾਨਕ ਜੀ ਹਨ।

ਜੋ ਸ਼ਰਨ ਆ ਪਵੇ ਉਸਨੂੰ ਹੱਥ ਦੇ ਕੇ ਰਖਦੇ ਹਨ, ਗੁਣ ਗਿਣਦੇ ਹਨ, ਪਰ ਔਗੁਣਾਂ ਵੱਲ ਰੱਤੀ ਭੀ ਧਿਆਨ ਨਹੀਂ ਦਿੰਦੇ।

ਨਰਕ ਤੋਂ ਛਿਆਨਵੇਂ ਕਰੋੜ ਜੀਵ ਕੱਢ ਕੇ, ਨਾਮ ਦੇ ਆਸਰੇ ਕਿੰਨੇ ਹੀ ਪਤਿਤ, ਆਪ ਤੋਂ ਬਿਨਾਂ ਹੋਰ ਕਿਸ ਨੇ ਤਾਰੇ ਹਨ।

ਕਿੰਨੇ ਹੀ ਸਿੱਧ ਪਰ ਸੂਰਮਾ ਜਗਤ ਵਿਚ ਹੋਏ, ਪਰ ਹੋਰਨਾਂ ਦੇ ਲਾਭ ਦੀ ਚਿੰਤਾ ਕਿਸੇ ਨੂੰ ਨਹੀਂ ਹੋਈ।

ਜਗਤ ਜਿਨ੍ਹਾਂ ਦਾ ਜਸ ਬਾਰ ਬਾਰ ਗਾਉਂਦਾ ਹੈ, ਉਹੀ ਗੁਰੂ ਨਾਨਕ ਜੀ ਸਾਡੇ ਮਾਲਕ ਹਨ।]

## ੨੭· ਰਾਜਾ ਫਤਹ ਸਿੰਘ

### (1784-1837 ਈ. ਰਚਨਾ 1837 ਈ.)

ਸ. ਜੱਸਾ ਸਿੰਘ ਆਹਲੂਵਾਲੀਏ ਦਾ ਪੋਤਾ ਫਤਹ ਸਿੰਘ (1784-1836 ਈ.) ਮਹਾਰਾਜੇ ਰਣਜੀਤ ਸਿੰਘ ਦਾ ਪਗਵੱਟ ਭਰਾ ਬਣਿਆ, ਇਸ ਦੇ ਦਰਬਾਰ ਵਿਚ ਰਾਇ ਰਾਮ ਸੁਖਦਾਸ ਜਿਹੇ ਆਚਾਰੀਆ ਕਵੀ ਮੌਜੂਦ ਸਨ। ਉਹਨਾਂ ਦੀ ਸੰਗਤ ਵਿਚ ਰਹਿੰਦਿਆਂ ਮਹਾਰਾਜਾ ਆਪ ਵੀ ਕਲਮ ਦਾ ਕਮਾਲ ਅਜ਼ਮਾਉਂਦਾ ਰਿਹਾ। ਪਹਿਲਾਂ ਆਪ ਨੇ ਰਾਜਾ ਜਸਵੰਤ ਸਿੰਘ ਦੇ ਪ੍ਰਸਿੱਧ ਗ੍ਰੰਥ 'ਭਾਸ਼ਾ ਭੂਸ਼ਣ' ਦੀ ਟੀਕਾ ਤੇ ਫੇਰ ਇਕ ਸੁਤੰਤਰ ਰੀਤਿ ਗ੍ਰੰਥ 'ਭਾਵ-ਰਤਨ-ਮਾਲਾ' ਨਾਉਂ ਦਾ 1836 ਈ. ਵਿਚ ਤਿਆਰ ਕੀਤਾ ਸੀ।

ਭਾਵ-ਰਤਨ-ਮਾਲਾ, ਅਲੰਕਾਰ ਦੇ ਵਿਸ਼ੇ ਦਾ ਅਨੂਠਾ ਗ੍ਰੰਥ ਹੈ। ਇਸ ਦੀ ਭਾਸ਼ਾ ਉੱਤੇ, ਅਨੁਵਾਦ ਹੋਣ ਕਾਰਨ, ਸੰਸਕ੍ਰਿਤ ਸ਼ਬਦਾਵਲੀ ਦਾ ਡੂੰਘਾ ਪ੍ਰਭਾਵ ਹੈ, ਤਾਂ ਭੀ ਉਦਾਹਰਣ ਸੰਸਕ੍ਰਿਤ ਦਾ ਨਿਰਾ ਅਨੁਵਾਦ ਨਹੀਂ ਹਨ।

ਸ੍ਰੀ ਚੰਦ੍ਰਕਾਂਤ ਬਾਲੀ ਜੀ ਨੇ ਇਨ੍ਹਾਂ ਦੇ ਨਾਉਂ ਤੇ ਮਿਲਦੀਆਂ ਦੋ ਹੋਰ ਰਚਨਾਵਾਂ 'ਕਵਿ ਰੰਜਨ' ਤੇ 'ਫਤਹ ਸਿੰਘ ਪ੍ਰਕਾਸ਼' ਦਾ ਜ਼ਿਕਰ ਕੀਤਾ ਹੈ, ਅੰਦਰਲੀਆਂ ਗਵਾਹੀਆਂ ਤੋਂ ਪਤਾ ਚਲਦਾ ਹੈ ਕਿ 'ਕਵਿ ਰੰਜਨ' ਨਾਉਂ ਦੇ ਗ੍ਰੰਥ ਦੀ ਰਚਨਾ ਰਾਜਾ ਫਤਹ ਸਿੰਘ ਲਈ 'ਰਾਮ ਕਵੀ ਨੇ ਕੀਤੀ ਸੀ :

> "ਉਦਾਹਰਣ ਪ੍ਰਾਚੀਨ ਪਰ ਕੀਨੇ ਕਛੂਕ ਨਵੀਨ"
> ਸ੍ਰੀ ਫਤੇ ਸਿੰਘ ਨ੍ਰਿਪ ਹਿਤ ਰੁਚਿਰ ਰਾਮ ਕਵਿ ਕੀਨ"

ਪਰੰਤੂ ਰਾਜਾ ਫਤਹ ਸਿੰਘ ਦਾ ਜ਼ਿਕਰ ਕਰਦੇ ਸਮੇਂ ਉਹਨਾਂ ਨੇ ਰਾਜਾ ਫਤਹ ਸਿੰਘ ਦੇ ਕਵੀ ਹੋਣ ਨੂੰ ਨਿਰਸੰਦੇਹ ਸਵੀਕਾਰ ਕੀਤਾ ਹੈ।[3] 1837 ਈ. ਵਿਚ ਰਾਜਾ ਫਤਹ ਸਿੰਘ ਦਾ ਦੇਹਾਂਤ ਹੋ ਗਿਆ। ਇਹਨਾਂ ਦੇ ਪੋਤ੍ਰ ਕੰਵਰ ਬਿਕ੍ਰਮਾ ਸਿੰਘ ਤੇ ਪੜੋਤੇ, ਰਾਜਾ ਸਰ ਦਲਜੀਤ ਸਿੰਘ ਭੀ ਚੰਗੇ ਕਵੀ ਹੋਏ ਹਨ।

---

1. ਮਹਾ. ਕੋ., 1960, ਪੰ. 221.
2. ਚੰ.ਬਾ., ਪੰਨਾ 349.
3. ਓਹੀ।

## ਆਸਰੋ ਤਿਹਾਰੋ ਹੈ

ਕਯੋਂ ਹੂੰ ਕਰੁਣਾ ਨਿਧਾਨ ਤਜੀ ਕਰੁਣਾ ਕੀ ਬਾਨ ਅਜੋਂ ਮ੍ਰਿਗਰਾਜ
ਸਾ ਨ ਅਘੀ ਆਨ ਤਾਰੋ ਹੈ,
ਤਾਰੇ ਜੋ ਕਹੇ ਜਹਾਨ ਦੇਖੋ ਮੈ ਨ ਸੁਨੇ ਕਾਨ ਮੋ ਸੋ ਨਿਪਟ ਅਜਾਨ
ਤਾਂ ਸੈ ਨ ਨਿਹਾਰੋ ਹੈ।
ਮੂਲਾ,ਕੌਡਾ,ਸਜਨਾ ਨ ਪਾਤਕੀ ਮੋ ਤੈ ਮਹਾਨ ਪਾਪ ਹੀਪੈ ਜੋ ਵਿਧਾਨ
ਮੇਰੋ ਦੋਸ ਭਾਰੋ ਹੈ।
ਨਿਜ ਪਦ ਭ੍ਰਿੰਗ ਮਾਨ ਆਪਨੋ ਬਿਰੁਦ ਜਾਨ ਦਾਸ ਕੈ ਲੇਹੁ ਪਛਾਨ
ਆਸਰੋ ਤਿਹਾਰੋ ਹੈ ॥
ਕਰੀ ਕਹੋ ਕੋਨੈ ਕਰੀ ਨੈਕੋ ਨ ਕਰੀ ਨਕਰੀ ਕੇਸੋ ਕਹੋ ਕਹਾ ਕੈਸੋ ਭੇਦ
ਭਾਵ ਭਾਨ ਭੋ
ਸ਼ਵਰੀ ਕਾ ਭਲੀ ਕਰੀ ਸ਼ਾਂਬੁਕਹਿ ਭੂਲ ਪਰੀ ਏਕੈ ਵਰਧਮਾਨ ਕਰੀ
ਏਕੈ ਵਧਮਾਨ ਭੋ
ਤੋਰਯੋ ਹਰਧਨੁ ਰਾਮ ਦਯੋ ਜਨਕ ਸਿਯ ਧਾਮ ਭੇਟੇ ਦਸ ਸੀਸ
ਬਾਮ ਰਾਖਸ ਬਖਾਨ ਭੋ
ਫਤੇ ਮ੍ਰਿਗਰਾਜ ਟੇਕ ਨਾਨਕ ਚਰਨ ਏਕ ਤਾਰੋ ਤਾਰੇ ਜਯੋਂ ਅਨੇਕ
ਦਾਸਰੋ ਅਜਾਨ ਭੋ ॥

[**ਅਰਥ** : ਕਿਸ ਕਾਰਨ, ਤਰਸ ਦੀ ਮੂਰਤੀ ਨੇ, ਤਰਸ ਕਰਨ ਦੀ ਆਦਤ ਛੱਡ ਦਿੱਤੀ ਹੈ, ਅਜੇ ਤੋੜੀ, ਮ੍ਰਿਗਰਾਜ (ਰਾਜਾ ਫਤਹ ਸਿੰਘ ਦੀ ਛਾਪ) ਜੇਹੇ ਕਿਸੇ ਦੂਜੇ ਪਾਪੀ ਨੂੰ ਨਹੀਂ ਤਾਰਿਆ।

ਜਿਹੜੇ, ਸੰਸਾਰ ਵਿਚ, ਤੁਸੀਂ ਤਾਰੇ ਹਨ ਉਹ ਮੈਂ ਵੇਖੇ ਤਾਂ ਨਹੀਂ, ਕੰਨੀਂ (ਉਨ੍ਹਾਂ ਦਾ ਜ਼ਿਕਰ) ਸੁਣਿਆ ਹੈ, ਮੇਰੇ ਜਿਹਾ ਮੂਲੋਂ-ਮੁਢੋਂ ਅਗਿਆਨੀ, ਉਨ੍ਹਾਂ ਵਿਚ, ਕੋਈ ਵੀ ਦਿਖਾਈ ਨਹੀਂ ਦਿੱਤਾ।

ਮੂਲਾ (ਬਾਣੀਆਂ), ਕੌਡਾ (ਰਾਕਸ਼), ਸੱਜਣ (ਠੱਗ), ਮੇਰੇ ਨਾਲੋਂ ਵੱਡੇ ਪਾਪੀ ਨਹੀਂ ਸਨ ਜੇਕਰ ਤੁਹਾਡੀ ਕਿਰਪਾ ਕਿਸੇ ਦੇ ਵਡੇਰੇ ਪਾਪੀ ਹੋਣ ਉੱਤੇ ਹੀ ਹੁੰਦੀ ਹੈ ਤਾਂ ਮੇਰੇ ਦੋਸ਼ ਉਨ੍ਹਾਂ ਸਭਨਾਂ ਤੋਂ ਭਾਰੀ ਹਨ।

ਅਪਣੇ ਚਰਨਾਂ ਦਾ ਭੌਰਾ ਸਮਝ, ਅਪਣਾ ਮੁਰੀਦ ਸਮਝ ਕੇ, ਦਾਸ ਕਰਕੇ ਪਛਾਣ ਲਓ, ਮੈਨੂੰ ਤਾਂ ਕੇਵਲ ਤੁਹਾਡਾ ਹੀ ਆਸਰਾ ਹੈ।

× × ×

ਹੇ ਕੇਸ਼ੋ! ਹਾਥੀ ਨੇ ਕਿਹੜੀ ਕਰਨੀ ਕੀਤੀ ਸੀ, ਜਿਹੜੀ ਮਗਰਮੱਛ ਨੇ ਨਹੀਂ ਸੀ

ਕੀਤੀ, ਕਹੋ ਕਿਸ ਆਧਾਰ ਉੱਤੇ ਦੋਹਾਂ ਵਿਚ ਤੁਸਾਂ ਫਰਕ ਕੀਤਾ (ਇਕ ਨੂੰ ਤਾਰਿਆ ਦੂਜੇ ਨੂੰ ਮਾਰਿਆ)?

ਸ਼ਵਰੀ ਨੇ ਕੇਹੜੀ ਚੰਗੀ ਗੱਲ ਕੀਤੀ (ਤੁਹਾਨੂੰ ਜੂਠੇ ਬੇਰ ਖਵਾਏ) ਸ਼ੰਬੂਕ ਪਾਸੋਂ ਕਿਹੜੀ ਭੁਲ ਹੋ ਗਈ (ਤਪ ਕਰਦਿਆਂ), ਇਕ ਨੂੰ ਵਧਣ ਫੁਲਣ ਜੋਗ ਸਮਝਿਆ ਗਿਆ ਅਤੇ ਦੂਜੇ ਨੂੰ ਕਤਲ ਜੋਗ?

ਰਾਮ ਨੇ, ਸ਼ਿਵਾਂ ਦਾ ਧਨੁਖ ਤੋੜਿਆ, ਤਾਂ ਜਨਕ ਨੇ, ਉਸ ਦੇ ਘਰ ਸੀਤਾ ਬਖਸ਼ੀ, ਉਸੇ ਸ਼ਿਵ ਨੂੰ ਜਿਸ (ਰਾਵਣ) ਨੇ, ਦਸ ਸਿਰ (ਆਪਣੇ ਕੱਟ ਕੱਟ ਕੇ) ਭੇਟਾ ਕੀਤੇ, ਉਸਨੂੰ ਰਾਖਸ਼ ਕਹਿਆ ਗਿਆ।

ਫ਼ਤਹ ਸਿੰਘ ਦੀ ਟੇਕ, ਗੁਰੂ ਨਾਨਕ ਦੇ ਚਰਨਾਂ ਨਾਲ ਹੀ ਹੈ, ਜਿਵੇਂ ਹੋਰ ਅਨੇਕਾਂ ਤਾਰੇ ਹਨ, ਉਸੇ ਤਰ੍ਹਾਂ ਹੀ ਇਸ ਨੂੰ ਭੀ ਤਾਰੋ, ਤੁਹਾਡਾ ਇਹ ਦਾਸ (ਤਰਨ ਦੇ ਸਾਧਨ ਤੋਂ) ਅਣਜਾਣ ਹੈ।]

# ੨੮. ਸੰਤ ਉੱਤਮ ਸਿੰਘ

## (ਰਚਨਾ ਕਾਲ 1839 ਈ.)

ਨਿਰਮਲ-ਪੰਥੀ, ਸੰਤ ਉੱਤਮ ਸਿੰਘ ਜੀ ਦੀਆਂ ਕੇਵਲ ਦੋ ਰਚਨਾਵਾਂ ਦਾ ਪਤਾ ਚਲ ਸਕਿਆ ਹੈ, ਪਰ ਦੋਵੇਂ ਅਧੂਰੀਆਂ ਹੱਥ ਆਈਆਂ ਹਨ । ਪਹਿਲੀ ਰਚਨਾ 'ਵਿਸ਼ਨੁ ਪੁਰਾਣ ਆਤਮ-ਸਾਰ' ਦੀ ਇੱਕੋ ਇਕ ਪੋਥੀ, ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਦੇ ਸੰਗ੍ਰਿਹ ਵਿਚ ਹੈ । ਦੂਜੀ ਰਚਨਾ ਵਿਚ, ਕੋਈ 24 ਵਿਸ਼ਨੂੰ-ਪਦ ਹਨ ਜੋ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਆਪਣੇ ਘਰੇਲੂ ਸੰਗ੍ਰਿਹ ਵਿੱਚੋਂ, ਮਿਲੀ ਹੈ । ਇਨ੍ਹਾਂ ਵਿਚ, ਵੇਦਾਂਤੀ ਵਿਚਾਰਧਾਰਾ ਦੇ ਪਦ, ਰਾਗਾਂ ਵਿਚ, ਲਿਖੇ ਹੋਏ ਹਨ । ਅੰਤਲਾ ਪੱਤਰਾ ਜਾਂ ਪੱਤਰੇ ਗੁੰਮ ਹਨ । ਨਿਸਚੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਸ ਰਚਨਾ ਵਿਚ ਕੁੱਲ ਕਿਤਨੇ ਪਦ ਸਨ ।

ਸੰਤ ਉੱਤਮ ਸਿੰਘ ਦੀ ਰਚਨਾ ਵਿਚ, ਵਦਾਂਤ ਦੀ ਰੰਗਣ ਡੂੰਘੀ ਰਚੀ ਹੋਈ ਹੈ । ਉਸ ਦੀ ਭਾਸ਼ਾ ਉੱਤੇ, ਸੰਸਕ੍ਰਿਤ ਸ਼ਬਦਾਵਲੀ ਦਾ ਪ੍ਰਭਾਵ ਹੈ । ਸ਼ੈਲੀ ਵਿਚ, ਰਾਗ ਦੀ ਰਸਮੀ ਬੰਦਿਸ਼ ਹੁੰਦਿਆਂ ਭੀ, ਪੰਡਿਤਾਊ ਰੱਖ ਰਖਾਉ ਅਤੇ ਕਸਾਉ ਭੀ ਨਜ਼ਰੀਂ ਪੈਂਦਾ ਹੈ, ਪਰ ਨਾਲ ਹੀ ਸੰਤ ਜੀ ਦੇ ਅਧਿਐਨ ਦੀ ਅਮੀਰੀ ਅਤੇ ਵਿਸ਼ਾਲਤਾ ਭੀ, ਸਪਸ਼ਟ ਧੜਕਦੀਆਂ ਮਿਲਦੀਆਂ ਹਨ ।

ਚੰਦ੍ਰਕਾਂਤ ਬਾਲੀ ਅਨੁਸਾਰ, ਸੰਤ ਜੀ ਨੇ, ਵਿਸ਼ਨੂੰ ਆਤਮ ਸਾਰ ਦਾ ਰਚਨਾ ਦਾਂ ਸਾਲ 1896 ਬਿ. (1839 ਈ.) ਦਿੱਤਾ ਹੈ ਅਤੇ ਰਚਨਾ ਦਾ ਸਥਾਨ ਅਮ੍ਰਿਤਸਰ ਦੱਸਿਆ ਹੈ ।[1]

### ਨਾਨਕ ਭਏ ਮੁਰਾਰਿ

ਪੂਰਨ ਪਰਮ ਪੁਰਾਨ ਪੁਰਖ ਪਰਧਾਨ ਸਦਾਇ ।
ਸੰਤ ਦੀਨ ਗੋ ਦਿਜਨ ਹੇਤ ਨਿਜ ਬਪੁ ਪ੍ਰਗਟਾਇ ।
ਪੂਰਬ ਜੁਗ ਜੁਗ ਧਰਮ ਕਰਮ ਕੇ ਰਾਖਨ ਹਾਰੇ ।
ਨਰਹਰ, ਬਾਵਨ, ਰਾਮ, ਕਿਸਨ, ਜੋ ਕਲਿ ਅਵਤਾਰੇ ।
ਸੋ ਕਲਿਜੁਗ ਮੈ ਨਾਮ ਕਰਿ ਨਾਨਕ ਭਏ ਮੁਰਾਰਿ ।......

× × ×

ਸਾਖ ਭਵਿਖਿਤ ਭਾਗਵਤ ਦਸ ਗੁਰੂਡ ਅਵਤਾਰ ।
॥੬੯॥[2]

---

1. ਚੰ.ਬਾ., ਪੰਨਾ 384.
2. ਉੱਤਮ ਸਿੰਘ, ਵਿਸ਼ਨੂੰ ਪੁਰਾਣ, ਭਾਸ਼ਾ ਵਿਭਾਗ, ਪੰਜਾਬ ਸਰਕਾਰ, ਪਟਿਆਲਾ, (ਹ.ਲਿ.), ਨੰ: 7, ਪੱਤਰਾ 22.

ਅਨਕ ਰੂਪ ਧਰ ਧਰਮ ਹੇਤੁ ਜਿਨ ਕੀਨੇ ਕਾਜਾ।
ਬ੍ਰਹਮਾ ਸ਼ਿਵ ਅਵਤੰਸ ਵਿਸ਼ਨੁ ਜੁ ਗਰੀਬ ਨਿਵਾਜਾ
ਜਗਤਾਧਾਰ ਵਿਕਲ ਜਾਨ ਪ੍ਰਿਥਵੀ ਕੋ ਭਾਰਾ।
ਕਰਤ ਮਲੇਛ ਵਿਨਾਸ ਧਰਮ ਆਗਿਆ ਸ੍ਰੁਤਿ ਚਾਰਾ।
ਸੋ ਅਬ ਸੰਤ ਅਵਤਾਰ ਹ੍ਵੈ ਆਏ ਕਲਿਜੁਗ ਜਾਨ।
ਸ੍ਰੀ ਗੁਰ ਨਾਨਕ ਉੱਤਮ ਸਿੰਘ ਭਾਖਯੋ ਵਿਸ਼ਨੁ ਪੁਰਾਨ ॥
॥੭੦॥[3]

[ਅਰਥ : ਪੂਰੇ, ਪਰਮ ਪੁਰਾਤਨ, ਪੁਰਖਾਂ ਵਿਚ ਪਰਧਾਨ ਕਹਾਏ ਹਨ।

ਸੰਤਾਂ, ਨਿਮਾਣਿਆਂ, ਗਊਆਂ, ਬ੍ਰਾਹਮਣਾਂ ਦੇ ਭਲੇ ਲਈ, ਸਰੀਰ ਧਾਰਨ ਕੀਤਾ ਹੈ, ਅਤੇ ਆਪ ਨੂੰ ਪ੍ਰਗਟ ਕੀਤਾ ਹੈ।

ਜੁਗਾਂ ਜੁਗਾਂ ਪੂਰਬਲੇ (ਚਲੇ ਆ ਰਹੇ) ਧਰਮਾਂ ਕਰਮਾਂ ਦੇ ਰਾਖੇ ਹਨ।

ਨਰਸਿੰਹ, ਬਾਵਨ, ਰਾਮ, ਕ੍ਰਿਸ਼ਨ ਨੇ ਕਲਜੁਗ ਵਿਚ ਜਿਹੜਾ ਅਵਤਾਰ ਧਾਰਨ ਕੀਤਾ ਹੈ।

ਉਹ ਕਲਜੁਗ ਵਿਚ, ਨਾਨਕ ਨਾਉਂ ਨਾਲ, ਦੈਂਤਾਂ ਦੇ ਵੈਰੀ ਹੋਏ ਹਨ।

ਭਵਿੱਖਤ ਪੁਰਾਣ ਅਤੇ ਭਾਗਵਤ ਵਿਚ ਇਸ ਗੱਲ ਦੀ ਸਾਖੀ ਮਿਲਦੀ ਹੈ ਕਿ (ਆਪਦੇ) ਦਸ ਗੁਰੂ ਰੂਪ ਅਵਤਾਰ ਹਨ ॥੬੯॥

ਧਰਮ ਦੇ ਭਲੇ ਲਈ ਜਿਨ੍ਹਾਂ ਅਨੇਕ ਰੂਪ ਧਾਰ ਕੇ, ਕਾਰਜ ਕੀਤੇ ਹਨ।

ਬ੍ਰਹਮਾ, ਸ਼ਿਵ ਅਤੇ ਵਿਸ਼ਨੂੰ ਨੂੰ ਜਨਮ ਦੇਣ ਵਾਲੇ, ਗਰੀਬ ਨਿਵਾਜ ਹਨ।

ਜਗਤ ਦੇ ਆਸਰੇ ਨੇ, ਧਰਤੀ ਨੂੰ, ਭਾਰ ਹੇਠ, ਬੇਚੈਨ ਜਾਣ ਕੇ ਹੀ (ਇਹ ਨਿਯਮ ਬਣਾਇਆ ਹੈ) ਕਿ—

ਮਲੇਛਾਂ ਦਾ ਨਾਸ, ਧਰਮ ਕਿਰਤ ਦੀ ਆਗਿਆ, ਅਤੇ ਚਾਰ ਵੇਦਾਂ ਅਨੁਸਾਰ ਆਚਰਣ ਹੋਵੇ।

ਸੋ ਹੁਣ ਕਲਿਜੁਗ ਪਸਰਿਆ ਦੇਖ ਕੇ, ਸ੍ਰੀ ਗੁਰੂ ਨਾਨਕ, ਸੰਤ ਦਾ ਅਵਤਾਰ ਧਾਰ ਕੇ ਆਏ ਹਨ, ਉੱਤਮ ਸਿੰਘ ਵਿਸ਼ਨੂੰ ਪੁਰਾਨ (ਵਿਚ) ਕਹਿੰਦਾ ਹੈ।]

## ਤੇਰੇ ਬ੍ਰਿੰਦਾਬਨ ਛਾਉਂ

ਤੁਮਹਿ ਤਜਿ ਕਹੋ ਕਹਾਂ ਮੈਂ ਜਾਊਂ।
ਸਤਯ-ਚੇਤਨ-ਆਨੰਦ ਵਿਭੂਤਵ ਅੱਕਹ ਗਯਾਨ ਗਵਾਊਂ।
ਕਲਪਤ ਸੂਨ ਜ ਮਹਾਤਮ ਦੁਰਗਤਿ ਵੈ ਤਬ ਮੈ ਭਰਮਾਉਂ।
ਘਾਮ ਪ੍ਰਪੰਚ ਚਹੁੰਘਾ ਆਤਪ ਤੇਰੇ ਬਿੰਦ੍ਰਾਬਨ ਛਾਉਂ।

---

2. ਉੱਤਮ ਸਿੰਘ, ਵਿਸ਼ਨੂੰ ਪੁਰਾਣ, ਭਾਸ਼ਾ ਵਿਭਾਗ, ਪੰਜਾਬ ਸਰਕਾਰ, ਪਟਿਆਲਾ, (ਹ.ਲਿ.), ਨੰ: 7 ਪੱਤਰਾ 22

ਪਾਪੀਆਂ ਪਾਵਨ ਇੰਦ੍ਰ ਅਮਰ ਗਣ ਸੁਰ ਲੋਕ ਸੁਖ ਮਾਨੁਖ ਤਨ
ਬੰਚਾਊਂ ।
ਕਾਂ ਕੇ ਜਾਊਂ ਚਰਨ ਸਿਰ ਨਾਊਂ ਕਿਆ ਦੇ ਹੌਂ ਕਿਆ ਪਾਊਂ ।
ਸਰਗਾਦਿਕ ਭਉਂਦੂ ਉੱਤਮ ਸਿੰਘ ਗੁਰੂ ਨਾਨਕ ਮਿਲ ਆਊਂ ।
॥੮॥[4]

[**ਅਰਥ** : ਤੁਸਾਨੂੰ ਤਿਆਗ ਕੇ, ਕਹੋ, ਮੈਂ (ਹੋਰ) ਕਿਥੇ ਜਾਵਾਂ ।

ਆਪ ਦੀ ਹਸਤੀ ਸਤ-ਚਿਤਾ-ਨੰਦ ਹੈ, ਇਹੋ ਕਹਿ ਕੇ ਅਪਣਾ ਗਿਆਨ ਖੋ ਲਵਾਂਗਾ ।

ਕਲਪਿਤ ਸੂਨਯ, ਮਹਾਨ ਦੁਰਗਤਿ ਦਾ ਮੂਲ ਹੈ, ਉਸ ਤੱਥ ਦੀ ਖੋਜ ਵਿਚ ਭਰਮ ਜਾਵਾਂਗਾ ।

ਚਹੁੰ ਪਾਸੀਂ ਪ੍ਰਪੰਚ ਦਾ ਸੇਕ ਪਸਰਿਆ ਹੈ, (ਉਸ ਤੋਂ ਉਲਟ) ਤੇਰੇ ਬਿੰਦ੍ਰਾਬਨ ਵਿਚ ਛਾਇਆ ਹੈ ।

ਪਾਪੀਆਂ ਨੂੰ ਤਾਰਣ ਵਾਲਿਓ ! ਇੰਦ੍ਰ ਨੂੰ ਅਮਰ ਪਦ (ਮਿਲਿਆ) ਜੋ ਕਾਮੀ ਤੇ ਦੁਰਾਚਾਰੀ ਹੈ ਉਸ ਦੇ ਗੁਣਾਂ ਨੂੰ ਦੇਵ ਲੋਕ ਦੇ ਸੁਖ ਤੋਂ ਅਮਰਤਾ ਤਕ ਬਖਸ਼ੀ ਹੈ, ਮਾਨੁਖ ਤਨ ਕਾਰਨ ਮੈਂ ਹੀ ਕਿਉਂ ਸੱਖਣਾ ਹਾਂ ।

ਕਿਸ ਦੇ ਚਰਨਾਂ ਉੱਤੇ, ਜਾ ਕੇ, ਸਿਰ ਨਿਵਾਵਾਂ ? ਕੀ ਅਰਪਣ ਕਰਾਂ ਅਤੇ ਕੀ ਹਾਸਿਲ ਕਰਾਂ ?

ਸੁਰਗ ਆਦਿਕ ਵਿਚ, ਭਉਂਦਾ ਫਿਰਨ ਵਾਲਾ, ਮੇਰਾ ਮਨ ਤਾਂ ਇਹੋ ਚਾਹੁੰਦਾ ਹੈ ਕਿ, ਹੇ ਉੱਤਮ ਸਿੰਘ, ਮੈਂ ਗੁਰੂ ਨਾਨਕ ਨੂੰ ਮਿਲ ਆਵਾਂ ।

---

4. ਉੱਤਮ ਸਿੰਘ, 'ਬਿਸ਼ਨ ਪਦੇ,' (ਹ.ਲਿ.) ਨਿਜੀ ਸੰਗ੍ਰਹਿ ।

# ੨੯. ਗੰਡਾ ਸਿੰਘ
## (ਰਚਨਾ 1840 ਈ.)

ਬਾਬਾ ਗੰਡਾ ਸਿੰਘ ਜੀ ਦੇ ਜੀਵਨ-ਸਮਾਚਾਰ ਨਹੀਂ ਮਿਲਦੇ। ਇਹ ਊਨੇ ਵਾਲੇ ਬੇਦੀ ਪਰਿਵਾਰ ਨਾਲ ਕਿਸੇ ਤਰ੍ਹਾਂ ਸੰਬੰਧਿਤ ਰਹੇ ਜਾਪਦੇ ਹਨ। 1840 ਈ. ਵਿਚ ਆਪ ਨੇ 'ਬਾਬਾ ਸਾਹਿਬ ਸਿੰਘ ਜੀ ਦਾ ਗੁਰ ਬਿਲਾਸ' ਰਚਿਆ, ਜਿਸ ਵਿਚ ਬੇਦੀ ਪਰਿਵਾਰ ਦੇ ਬਾਕੀ ਮਹਾਂਪੁਰਸ਼ਾਂ ਦਾ ਭੀ ਜੀਵਨ ਦਿੱਤਾ ਹੈ। ਇਸ ਗ੍ਰੰਥ ਦੀ ਇਕ ਅਧੂਰੀ ਪੋਥੀ ਗੁਰੂ ਨਾਨਕ ਯੂਨੀਵਰਸਿਟੀ ਦੇ ਸੰਗ੍ਰਹਿ ਵਿਚ ਮੌਜੂਦ ਹੈ।[1] ਅਗਲੇ ਛੰਦ ਉਸੇ ਅਧੂਰੀ ਪੋਥੀ 'ਚੋਂ ਲਏ ਗਏ ਹਨ।

### ਬਰਖੇ ਕਰੁਨਾ ਬਾਰਿ

ਜਗਤ ਜਰਤ ਆਤਸ ਕਲਲ ਨਿਰਖਿ ਜਗਤ ਆਧਾਰ।
ਸ੍ਰੀ ਨਾਨਕ ਬਾਲਕ ਜਲਦ ਬਰਖੇ ਕਰੁਨਾ ਬਾਰਿ ॥੬॥

× × ×

ਜ ਜੇ ਕੁਢਾਰ ਬੁਧਾ ਬਸਿ ਕੀਨ ਕਾਮ ਕ੍ਰੁਧਾ
ਅਨੁਰਕਤ ਜੇ ਵਿਰੁਧਾ ਲਾਗੇ ਭਜਨ ਸੁ ਨਾਨਕ।
ਆਮਿਖ ਸੁਰੁਚਿ ਸੁਰਾਪੀ ਤ੍ਰੈ ਕਾਲ ਚਾਲ ਪਾਪੀ
ਗੋ ਵਿਪ੍ਰ ਵੰਸ਼ ਖਾਪੀ ਹੂਏ ਬਿਸਾਲ ਗਯਾਨਕ।
ਜਿਨ ਦੀਨ ਦਰਪ ਛਾਈ ਨਿਰ ਲਾਜ ਦੂਖ ਦਾਈ
ਭੇ ਅਸ ਕ੍ਰਿਪਾਲ ਸਾਈ ਕੀਨੇ ਅਨੂਪ ਧਯਾਨਕ।
ਪਰ ਦਾਰ ਦਰਬ ਭੋਗੀ ਬਟ ਪਾਰ ਬ੍ਰੋਧ ਜੋਗੀ
ਲਾਲਚ ਲਵਾਰ ਰੋਗੀ ਹੂਏ ਸੁਕਰਮ ਬਾਨਕ ॥੮॥
ਸ੍ਰੀ ਨਾਨਕ ਨਾਰਾਯਣ ਰੂਪਾ
ਕ੍ਰਿਪਾਵੰਤ ਸੁਖਦੇਵ ਅਨੂਪਾ
ਭੇ ਅਵਤਾਰ ਚਾਰੁ ਕੁਲਿ ਬੇਦੀ
ਰਾਖ ਲਿਯੇ ਬੂਡਤ ਸਭ ਬੇਦੀ ॥੯॥

---

1. ਗੁ.ਨਾ.ਯੂ., (ਹ.ਲਿ.) ਨੰ: 643.

[**ਅਰਥ** : ਸੰਸਾਰ ਨੂੰ, ਕਲ ਯੁਗ ਦੀ ਅੱਗ ਵਿਚ ਸੜਦਾ ਵੇਖ ਕੇ, ਸੰਸਾਰ ਦੇ ਆਧਾਰ (ਅਕਾਲ ਪੁਰਖ) ਨੇ (ਤਰਸ ਕੀਤਾ) ।

ਬਾਲਕ ਰੂਪ ਵਿਚ, ਗੁਰੂ ਨਾਨਕ ਦਾ ਰੂਪ ਧਾਰ ਕੇ, ਕਰੁਨਾ ਦੀ ਬਰਖਾ (ਬਣ ਕੇ) ਵੱਸਿਆ ।।੬।।

ਜਿਹੜੇ ਜਿਹੜੇ ਭੈੜੀ ਬੁੱਧੀ ਵਾਲੇ ਸਨ ਅਤੇ ਜਿਨ੍ਹਾਂ ਨੂੰ ਕਾਮ ਕ੍ਰੋਧ ਨੇ ਵਸ ਕਰ ਰਖਿਆ ਸੀ ਅਤੇ ਜਿਹੜੇ ਸਦਾ ਵਿਰੋਧ ਵਿਚ ਦਿਲਚਸਪੀ ਲੈਂਦੇ ਸਨ, ਉਹ ਸਭ ਗੁਰੂ ਨਾਨਕ ਦਾ ਨਾਮ ਜਪਣ ਲੱਗੇ ।

ਮਾਸ ਖਾਣ ਅਤੇ ਸ਼ਰਾਬ ਪੀਣ ਦੀ ਜਿਨ੍ਹਾਂ ਦੀ ਰੁਚੀ ਸੀ ; ਜੋ ਤਿੰਨੇ ਕਾਲ ਪਾਪਾਂ ਵਿਚ ਰਹਿੰਦੇ ਸਨ ਅਤੇ ਜੋ ਗਊਆਂ ਬ੍ਰਾਹਮਣਾਂ ਦਾ ਵੰਸ ਖਪਾਉਣ ਵਾਲੇ ਸਨ, ਉਹ ਵੱਡੇ ਗਿਆਨੀ ਹੋ ਗਏ ।

ਜਿਨ੍ਹਾਂ ਵਿਚ, ਦੀਨਾਂ ਦੁਖੀਆਂ ਉੱਤੇ, ਹੰਕਾਰ ਕਰਨ ਦੀ ਵਾਦੀ ਸੀ, ਜੋ ਅਜਿਹੇ ਨਿਰਲਜ ਅਤੇ ਦੁਖ ਦੇਣੇ ਸਨ ।

ਉਹ ਹੁਣ, ਉਤਨੇ ਹੀ, ਕ੍ਰਿਪਾ ਕਰਨ ਵਾਲੇ ਅਤੇ ਧਿਆਨ-ਮਗਨ ਰਹਿਣ ਵਾਲੇ ਬਣ ਗਏ ।

ਪਰਾਈਆਂ ਇਸਤਰੀਆਂ ਅਤੇ ਮਾਲ ਨੂੰ ਭੋਗਣ ਵਾਲੇ, ਰਾਹਾਂ ਵਿਚ ਲੁੱਟ ਮਾਰ ਕਰਨ ਵਾਲੇ, ਲਾਲਚੀ, ਝੂਠ, ਅਤੇ ਰੋਗੀ ਹੁਣ ਚੰਗੇ ਕਰਮਾਂ ਵਾਲੇ ਅਤੇ ਚੰਗੀ ਰਹਿਣੀ ਬਹਿਣੀ ਵਾਲ ਹੋ ਗਏ ।।੮।।

ਸ੍ਰੀ ਗੁਰੂ ਨਾਨਕ ਜੀ ਨਾਰਾਇਣ ਦਾ ਰੂਪ ਹਨ ।
ਕ੍ਰਿਪਾ ਕਰਨ ਵਾਲੇ, ਸੁਖ ਦੇਣ ਵਾਲੇ ਅਤੇ ਅਨੂਪਮ ਪੁਰਖ ਹਨ ।
ਬੇਦੀਆਂ ਦੀ ਕੁਲ ਵਿਚ, ਸੁਚੱਜੇ ਅਵਤਾਰ ਹੋ ਗਏ ਹਨ ।
ਅਤੇ ਡੁਬਦੇ ਹੋਏ, ਸਾਰੇ ਬੇਦੀਆਂ ਨੂੰ, ਬਚਾ ਲਿਆ ਹੈ ।।੯।।]

## ੩੦. ਗੁਰ-ਬਿਲਾਸ ਬਾਬਾ ਸਾਹਿਬ ਸਿੰਘ ਜੀ ਕਾ

(ਰਚਨਾ 1840 ਈ.)

ਇਸ ਅਧੂਰੀ ਰਚਨਾ ਦੇ ਲੇਖਕ ਦਾ ਨਾਉਂ ਕਿਧਰੇ ਨਹੀਂ ਦਿੱਤਾ ਹੋਇਆ। ਲਗਦਾ ਹੈ ਇਹ ਇਕ ਤੋਂ ਵੱਧ ਕਵੀਆਂ ਦੀ ਰਲਵੀਂ ਰਚਨਾ ਹੈ। ਕਿਉਂਕਿ ਕੁੱਝ ਅਧਿਆਵਾਂ ਦੇ ਅੰਤ ਉੱਤੇ ਤਾਂ ਗੰਡਾ ਸਿੰਘ ਦੀ ਛਾਪ ਹੈ ਕੁੱਝ ਉੱਤੇ ਨਹੀਂ[1]। ਰਚਨਾ ਚੋਖੀ ਸੁਥਰੀ ਭਾਸ਼ਾ ਵਿਚ ਅਤੇ ਪ੍ਰਸਾਦ ਗੁਣ ਪੂਰਨ ਹੈ। ਅਜੇ ਕਿਧਰੇ ਛਪੀ ਨਹੀਂ। ਇਸੇ ਨਾਉਂ ਦੀ ਇਕ ਰਚਨਾ ਪੰਜਾਬ ਸਰਕਾਰ ਦੇ ਪੁਰਾਲੇਖ ਵਿਭਾਗ ਦੇ ਸੰਗ੍ਰਹਿ ਵਿਚ ਭੀ ਹੈ।[2] ਉਸਦਾ ਆਕਾਰ ਚੋਖਾ ਵੱਡਾ ਹੈ।

ਬਾਬਾ ਸਾਹਿਬ ਸਿੰਘ ਬੇਦੀ ਸਿੱਖ ਰਾਜ ਸਮੇਂ ਦੇ ਇਕ ਪ੍ਰਸਿੱਧ ਧਾਰਮਿਕ ਨੇਤਾ ਸਨ। ਰਾਜਿਆਂ ਮਹਾਰਾਜਿਆਂ ਵਿੱਚੋਂ ਉਨ੍ਹਾਂ ਦੀ ਪੂਜਾ ਪ੍ਰਤਿਸ਼ਠਾ ਚੋਖੀ ਸੀ। ਕਈ ਕਵੀਆਂ ਨੇ ਉਨ੍ਹਾਂ ਦਾ ਜੀਵਨ ਆਪਣੀਆਂ ਰਚਨਾਵਾਂ ਦਾ ਵਿਸ਼ਾ ਬਣਾਇਆ ਸੀ।

ਪਿਛਲੇ ਦਿਨੀਂ 'ਅਜੂਨੀ' ਰਿਸਾਲੇ ਵਿਚ ਬਾਬਾ ਮਧੂ ਸੂਦਨ ਸਿੰਘ ਜੀ ਵੱਲੋਂ ਅਜਿਹੀਆਂ ਰਚਨਾਵਾਂ ਦੇ ਕੁੱਝ ਅੰਸ਼ ਛਾਪਣ ਦਾ ਜਤਨ ਭੀ ਹੋਇਆ ਸੀ ਪਰ ਸਿਰੇ ਨਹੀਂ ਚੜ੍ਹ ਸਕਿਆ।

ਦਾਤੇ ਸਕਲ ਜਹਾਨ

ਓਂਕਾਰ ਅਨੰਤ ਜੋ ਸਭ ਘਟ ਸਭ ਕੇ ਸਾਥ।
ਸੋ ਗੁਰ ਨਾਨਕ ਰੂਪ ਕੋ ਨਮੋ ਜੋਰ ਜੁਗ ਹਾਥ ॥[3]

× × ×

ਭਵਾਂ ਧਨੁਖ ਗੰਡੀਵ ਸਮਾਨਾ।
ਨੈਨ ਕੰਵਲ ਦੁਤਿ ਥਿਰੋਂ ਮਹਾਨਾ।
ਕ੍ਰਿਪਾ ਦ੍ਰਿਸ਼ਟਿ ਜਿਸ ਊਪਰ ਕਰੈ।
ਦੁਖ ਦਰਿਦ੍ਰ ਸੰਸੈ ਜੁਤ ਹਰੈ ॥੯੧॥

---

1. ਦੇਖੋ, ਗੁ.ਨਾ.ਘੂ. (ਹ.ਲਿ.) ਨੰ: 643.
2. ਪੰ.ਹ.ਲਿ., ਭਾਗ ਦੂਜਾ, ਪੰਨਾ 272.
3. ਪੂਰਬ ਲਿਖਿਤ, (ਹ.ਲਿ.,) ਨੰ: 643.

ਨਾਕ ਬਿਸਾਲ ਕਰਿ ਦੁਤਿ ਨਾਸਾ।
ਮੁਖ ਬਰ ਕਮਲ ਖਿਰਿਯੋ ਸੁਨ ਹਾਸਾ।
ਅਪਰ ਬਿੰਬ ਫਲ ਦੇਖ ਲਜਾਨੇ।
ਦਾਂਤ ਪਾਂਤ ਦਾਰਿਮ ਦੁਤਿ ਹਾਨੇ॥੮੨॥
ਦਾੜ੍ਹਾ ਚਾਰੁ ਚੌਗਿਰਦ ਸੁਹਾਵਨ।
ਮਨੋ ਚਾਂਦ ਚੌਫੇਰ ਸੰਙਨ ਘਨ।
ਗ੍ਰੀਵ ਕਪੋਤ ਸੰਖ ਦੁਤਿ ਰਾਜੈ।
ਕੰਧ ਤੁੰਗ ਸਿਵ ਬਾਹਨ ਲਾਜੈ॥੮੩॥
ਛਾਤੀ ਚਾਰੁ ਬਿਸਾਲ ਸੁਹਾਈ।
ਕੋਟ ਵਿਸਨ ਕੋ ਬਲ ਜਿਸ ਮਾਹੀ॥
ਹਿਦ੍ਰਾ ਸਤੋਗੁਣ ਸਹਿਤ ਸੁਹਾਵੈ।
ਸਰਬ ਸੰਤ ਜਿਸ ਮਾਹਿ ਸਮਾਵੈ॥੮੪॥
ਭੁਜਾ ਸੁਜਾਨ ਪ੍ਰਮਾਨ ਹਸਤ ਕਮਲ ਸਮ ਰਹਿ ਖਿਰੇ।
ਦਾਤੇ ਸਕਲ ਜਹਾਨ ਸਰਬ ਸ੍ਰਿਸਟ ਪੂਰਨ ਕਰੈ॥੮੫॥
ਨਾਭਿ ਗੰਭੀਰ ਬ੍ਰਹਮ ਪਿਤੁ ਜਨਨੀ।
ਸਰਤਾ ਭਵਰ ਮੰਦ ਦੁਤਿ ਕਰਨੀ।
ਕਦਲੀ ਜੰਘ ਸੁਰੰਗ ਸੁਹਾਵਨ।
ਕਿਯੋ ਧਯਾਨ ਅਘ ਓਘ ਨਸਾਵਨ॥੮੬॥
ਪਾਦ ਪਦਮ ਦੁਤਿ ਅਮਲ ਸੁਹਾਏ।
ਭਗਤਿ ਭਵਰ ਜਿਹਿ ਰਹੈ ਲੁਭਾਏ।
ਸ੍ਰੀ ਗੁਰੂ ਲਖ ਮਨਿ ਗਨ ਜੋਤੀ।
ਸਿਮਰਤਿ ਦਿਬਯ ਦ੍ਰਿਸ਼ਟ ਲਹੋਤੀ॥੮੭॥
ਗੁਰੂ ਪਦ ਰਜ ਮੁਚ ਮਸਤਕ ਲਾਗੇ।
ਪਾਂਚ ਚੋਰ ਇਸ ਤਨ ਤੇ ਭਾਗੇ।
ਪਾਵਨ ਤਨ ਨਿਰਮਲ ਭਯੋ ਮਨੂਆ।
ਪਰਸ ਚਰਨ ਸਦਗਤਿ ਲਹਿ ਜਨੂਆ॥੮੮॥
ਤੁਰੀ ਰੂਪ ਜਗ ਮੈ ਜਗੰਨਾਥ ਕੀਨੋ।
ਰਖੀ ਜਗ ਮ੍ਰਜਾਦਾ ਧਰਮ ਡੰਡ ਲੀਨੋ॥
ਤੁਹੀ ਰੂਪ ਨਾਨਕ ਗੁਰੂ ਕੋ ਸੁਧਾਯੋ।
ਅਧਰਮੰ ਕੀਯਣੋ ਸੁਧਰਮੰ ਬਿਥਾਯੋ॥੯੦॥

[ਅਰਥ : ਜਿਹੜਾ ਓਂਕਾਰ ਅਨੰਤ ਹੈ ਅਤੇ ਘਟ ਘਟ ਸਭ ਦੇ ਨਾਲ (ਵੱਸਦਾ ਹੈ)।

ਉਹੀ ਗੁਰੂ ਨਾਨਕ ਰੂਪ ਹੋ ਕੇ (ਅਵਤਾਰ ਰੂਪ ਵਿਚ) ਪ੍ਰਗਟਿਆ ਹੈ, ਉਸ ਦੇ ਇਸ ਰੂਪ ਨੂੰ, ਹੱਥ ਜੋੜ ਕੇ ਨਮਸਕਾਰ ਕਰਦਾ ਹਾਂ ॥

× × ×

ਭਵਾਂ (ਅਰਜੁਨ ਦੇ) ਗਾਂਡੀਵ ਧਨੁਖ ਵਾਂਗ ਹਨ। ਨੈਨ, ਕੰਵਲਾਂ ਦੀ ਸ਼ੋਭਾ ਵਾਲੇ, ਖਿੜੇ ਹੋਏ ਹਨ, ਵੱਡੇ ਵੱਡੇ।

ਜਿਸ ਉੱਤੇ ਭੀ, ਇਹ ਨੈਨ, ਕ੍ਰਿਪਾ ਦੀ ਨਜ਼ਰ ਕਰ ਦੇਣ। ਉਸ ਦੇ ਦੁਖ ਦਾਰਿਦ੍ਰ ਸਾਰੇ ਸੰਸਿਆਂ ਸਮੇਤ, ਇਕ ਪਲ ਵਿਚ, ਦੂਰ ਕਰ ਦੇਣ ।।੯।।

ਨੱਕ ਵੱਡੀ ਹੈ, ਦੋਵੇਂ ਨਾਸਾਂ ਤੋਤੇ ਦੀ ਚੁੰਝ ਵਾਂਗ ਹਨ। ਮੁੱਖੜੇ ਉੱਤੇ, ਕਮਲਾਂ ਦੇ ਖੇੜੇ ਵਾਂਗ, ਹਾਸੇ ਦਾ ਖਿੜਾਓ ਹੈ।

ਉਨ੍ਹਾਂ ਨੂੰ ਦੇਖ ਕੇ, ਬਿੰਬ ਫਲ ਸ਼ਰਮਾਉਂਦਾ ਹੈ। ਦੰਦਾਂ ਦੀ ਬੀੜਤ ਨੂੰ ਵੇਖ ਕੇ, ਅਨਾਰ ਦੇ ਦਾਣਿਆਂ ਦੀ ਸ਼ੋਭਾ ਫਿੱਕੀ ਪੈਂਦੀ ਹੈ ।।੯੨।।

ਦਾੜ੍ਹਾ ਚੋਹੀਂ ਪਾਸੀਂ ਗਾੜ੍ਹਾ ਫਬ ਰਿਹਾ ਹੈ, ਜਿਵੇਂ ਚੰਨ ਦੇ ਗਿਰਦੇ ਸੰਘਣੀ ਘਟਾ ਹੋਵੇ।

ਗਰਦਨ ਕਬੂਤਰ ਦੀ ਗਰਦਨ ਅਤੇ ਸੰਖ ਦੀ ਸ਼ੋਭਾ ਵਾਲੀ ਹੈ, ਕੰਨ੍ਹੇ ਚੌੜੇ ਹਨ, ਸ਼ਿਵ ਜੀ ਦੇ ਬਾਹਨ ਨੰਦੀ ਦੇ ਕੰਨ੍ਹੇ ਵਰਗੇ ।੯੩।।

ਛਾਤੀ ਸੁਹਣੀ ਤੇ ਚੌੜੀ ਸੋਭ ਰਹੀ ਹੈ। ਜਿਸ ਵਿਚ ਕ੍ਰੋੜਾਂ ਹੀ ਵਿਸ਼ਨੂੰਆਂ ਦਾ ਬਲ (ਸਮੋਇਆ) ਹੈ।

ਦਿਲ ਵਿਚ ਸਤੋਗੁਣ ਸਮਾਇਆ ਹੈ। ਜਿਸ ਵਿਚ ਸਾਰੇ ਸੰਤ ਸਮਾ ਜਾਂਦੇ ਹਨ ।।੯੪।।

ਬਾਹਾਂ ਸੁਜਾਨਾਂ ਦੀਆਂ ਬਾਹਾਂ ਵਾਂਗ ਲੰਮੀਆਂ ਹਨ, ਅਤੇ ਹੱਥ ਕੰਵਲਾਂ ਵਾਂਗ ਖਿੜੇ ਰਹਿੰਦੇ ਹਨ।

ਸਾਰੇ ਜਹਾਨ ਲਈ (ਇਹ ਹੱਥ) ਦਾਤਾਂ ਵੰਡਣ ਵਾਲੇ ਅਤੇ ਸਾਰੀ ਸ੍ਰਿਸ਼ਟੀ ਦੀਆਂ ਲੋੜਾਂ ਦੀ ਪੂਰਤੀ ਕਰਨ ਵਾਲੇ ਹਨ ।।੯੫।।

ਨਾਭੀ ਡੂੰਘੀ ਹੈ, ਕੰਵਲਾਂ ਨੂੰ (ਜਿਨ੍ਹਾਂ 'ਚੋਂ ਬ੍ਰਹਮਾ ਉਪਜਦੇ ਹਨ) ਜਨਮ ਦੇਣ ਵਾਲੀ, ਜੋ ਦਰਿਆਵਾਂ ਦੇ ਭੰਵਰਾਂ ਨੂੰ ਸ਼ਰਮਾ ਦੇਣ ਵਾਲੀ ਹੈ।

ਜੰਘਾਂ, ਕੇਲੇ ਦੇ ਪੋਰੇ ਵਾਂਗ, ਕੋਮਲ ਤੇ ਗੋਲ ਹਨ ਅਤੇ ਸੁਹਣੇ ਰੰਗ ਦੀਆਂ ਹਨ। ਧਿਆਨ ਧਰਿਆਂ ਪਾਪ ਅਤੇ ਦੁਖ ਦੂਰ ਹੋ ਜਾਂਦੇ ਹਨ ।।੯੬।।

ਚਰਨ ਕਮਲਾਂ ਦੀ ਚਮਕ ਨਿਰਮਲ ਸੋਂਭਦੀ ਹੈ। ਜਿਨ੍ਹਾਂ ਉੱਤੇ, ਭਗਤ, ਭੌਰਿਆਂ ਵਾਂਗ ਮਸਤ ਹੋ ਰਹੇ ਹਨ।

ਸ੍ਰੀ ਗੁਰੂ ਜੀ ਦੇ ਚਰਨਾਂ ਨੂੰ ਦੇਖ ਕੇ ਮਨ ਵਿਚ ਚਾਨਣ ਹੁੰਦਾ ਹੈ, ਸਿਮਰਨ ਕੀਤਿਆਂ ਦੇਵਤਿਆਂ ਵਰਗੀ ਦ੍ਰਿਸ਼ਟੀ ਹੁੰਦੀ ਹੈ ॥੮੭॥

ਗੁਰੂ ਚਰਨਾਂ ਦੀ ਧੂਲ ਦਾ ਕਿਣਕਾ ਮੱਥੇ ਲੱਗੇ ਤਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਇਸ ਮਨ ਤੋਂ ਦੂਰ ਹੋ ਜਾਂਦੇ ਹਨ ।

ਦਰਸ਼ਨ ਕਰ ਕੇ ਤਨ ਪਵਿੱਤਰ ਅਤੇ ਮਨ ਨਿਰਮਲ ਹੋ ਜਾਂਦਾ ਹੈ ਅਤੇ ਇਨ੍ਹਾਂ ਚਰਨਾਂ ਨੂੰ ਛੁਹਣ ਵਾਲੇ ਸੇਵਕਾਂ ਨੂੰ ਸਦਗਤਿ ਮਿਲੀ ਹੈ ॥੮॥

ਤੈਂ ਹੀ ਸੰਸਾਰ ਵਿਚ ਜਗਨ ਨਾਥ ਰੂਪ ਧਾਰਿਆ ਹੈ । ਸੰਸਾਰ ਦੀ ਮਰਿਆਦਾ ਨੂੰ ਕਾਇਮ ਕੀਤਾ ਹੈ ਅਤੇ ਹੱਥ ਵਿਚ ਧਰਮ ਦਾ ਡੰਡਾ, (ਮਰਿਆਦਾ ਨੂੰ ਕਾਇਮ ਰੱਖਣ ਲਈ) ਲਿਆ ਹੋਇਆ ਹੈ ।

ਤੈਂ ਹੀ ਗੁਰੂ ਨਾਨਕ ਦਾ ਰੂਪ ਧਾਰਨ ਕੀਤਾ ਹੈ, ਅਧਰਮ ਮਿਟਾ ਕੇ ਸੁਧਰਮ ਦਾ ਵਿਸਤਾਰ ਕੀਤਾ ਹੈ ॥੯੦॥]

## ੩੧. ਦਲ ਸਿੰਘ, ਸੇਖਵਾਂ

(ਰਚਨਾ 1845 ਈ.)

ਮਹੰਤ ਗਣੇਸ਼ਾ ਸਿੰਘ ਜੀ ਨੇ, ਅਪਣੇ ਗ੍ਰੰਥ ਨਿਰਮਲ-ਭੂਸ਼ਣ ਵਿਚ, ਸੰਤ ਦਲ ਸਿੰਘ ਦੀ ਜਨਮ ਭੂਮੀ ਦਾ ਪਿੰਡ, ਸੇਖਵ ਦੱਸਿਆ ਹੈ। ਲਿਖਿਆ ਹੈ ਕਿ ਦਲ ਸਿੰਘ ਬਾਰਾਂ ਸਾਲ, ਆਪਣੇ ਗੁਰੂ ਸੰਤ ਚਤੁਰ ਸਿੰਘ ਜੀ ਦੀ. ਬੜੀ ਕਰੜੀ ਘਾਲਣਾ ਘਾਲ ਕੇ, ਸੇਵਾ ਕਰਦਾ ਰਿਹਾ। ਸੰਤ ਚਤੁਰ ਸਿੰਘ ਦਾ ਡੇਰਾ, ਇਨ੍ਹਾਂ ਦੇ ਪਿੰਡ ਤੋਂ. ਚਾਰ ਕੋਹਾਂ ਦੀ ਵਿੱਥ ਤੇ ਸੀ ਅਤੇ ਇਹ ਨਿੱਤਨੇਮ ਨਾਲ, ਸ਼ਾਮ ਨੂੰ, ਆਪਣੇ ਗੁਰੂ ਨੂੰ ਦੁੱਧ ਛਕਾਉਣ ਜਾਂਦਾ ਸੀ। ਇਸ ਮੰਤਵ ਲਈ ਇੱਕ ਚੱਕਵਾਂ-ਹਾਰਾ ਬਣਵਾ ਲਿਆ ਸੀ, ਹਰ ਰੋਜ਼ ਸੰਝਾਂ ਨੂੰ, ਤਾਜ਼ਾ ਦੁੱਧ ਚੋ ਕੇ, ਹਾਰੇ ਵਿਚ ਕੜ੍ਹਣਾ ਰੱਖ ਦਿੰਦਾ ਅਤੇ ਹਾਰੇ ਨੂੰ ਆਪਣੇ ਸਿਰ ਉੱਤੇ ਚੁੱਕ ਕੇ, ਪੈਦਲ, ਗੁਰੂ ਦੇ ਡੇਰੇ ਜਾਂਦਾ। ਜਦੋਂ ਤੋੜੀ, ਸੰਤਾਂ ਦੀ ਆਗਿਆ. ਦੁੱਧ ਛਕਾਉਣ ਦੀ, ਨਾ ਹੁੰਦੀ. ਇਹ ਹਾਰਾ ਸਿਰ ਉੱਤੋਂ ਨਹੀਂ ਸੀ ਲਾਹੁੰਦਾ।[1] ਗੁਰੂ ਨੂੰ ਆਪਣੇ ਸਿਦਕ, ਆਪਣੀ ਸੇਵਾ ਅਤੇ ਤਤਪਰਤਾ ਨਾਲ ਰਿਝਾ ਕੇ, ਮਿਹਰਾਂ ਦੇ ਅਣਗਿਣਤ ਵਰਦਾਨ. ਦਲ ਸਿੰਘ ਨੇ. ਹਾਸਿਲ ਕੀਤੇ ਸਨ। ਜਦੋਂ ਵਿੱਦਿਆ ਅਤੇ ਗਿਆਨ ਨਾਲ ਭਰਪੂਰ ਹੋ ਗਿਆ, ਤਾਂ ਗੁਰੂ ਦੇ ਆਦੇਸ਼ ਅਨੁਸਾਰ, 'ਕੋਟ ਭਾਈ' ਵਿਚ, ਡੇਰਾ ਥਾਪ ਕੇ, ਗੁਰਬਾਣੀ ਅਤੇ ਗੁਰਮਤ ਦਾ ਪ੍ਰਚਾਰ ਕਰਨ ਲੱਗਾ।

ਦਲ ਸਿੰਘ ਦੀ ਕਥਾ, ਕਲਾ ਦੇ ਸੁਹਜ-ਸੁਆਦ ਵਿਚ ਰੰਗੇ, ਸਾਧਾਰਣ ਪੇਂਡੂ-ਲੋਕ ਭੀ, ਨਿਤ-ਨੇਮ ਨਾਲ. ਕਈ ਕਈ ਕੋਹਾਂ ਦੀ ਵਾਟ ਝਾਗ ਕੇ, ਸੁਣਨ ਆਉਂਦੇ। ਵਿਦਵਾਨਾਂ ਲਈ ਭੀ, ਉਸ ਦੇ ਵਿਆਖਿਆਨ ਇਕ ਚੁਣੌਤੀ ਹੋਇਆ ਕਰਦੇ ਸਨ।

ਦਲ ਸਿੰਘ ਦੇ ਜਨਮ ਅਤੇ ਪਰਲੋਕ ਵਾਸ ਦੀਆਂ ਤਾਰੀਖ਼ਾਂ ਬਾਰੇ, ਕੋਈ ਭਰੋਸੇਯੋਗ, ਸੂਚਨਾ ਅਜੇ ਨਹੀਂ ਮਿਲੀ।

ਦਲ ਸਿੰਘ ਦਾ ਰਚਿਆ **ਗੌੜੀਰਾਗ** ਦੇ ਸਿਰਲੇਖ ਹੇਠ ਬਾਣੀ ਦਾ ਟੀਕਾ 1845 ਈ. ਵਿਚ ਅੰਬਾਲੇ ਤੋਂ ਛਪਿਆ ਸੀ।[2]

1. ਮਹੰਤ ਗਣੇਸ਼ ਸਿੰਘ, ਨਿਰਮਲ ਭੂਸ਼ਨ, ਅਮ੍ਰਿਤਸਰ, 1937 ਈ., ਪੰ. 376-77.
2. ਸਿ.ਰੈ.ਲਾ., ਨੰ: 4284.

## ਨਾਨਕ ਨਾਮ ਬਿਅੰਤ

ਨਾਮ ਰੂਪ ਤੇ ਪਰੇ ਜੋ ਨਾਨਕ ਨਾਮ ਬਿਅੰਤ
ਕਰਤਾ ਹਰਤਾ ਸ੍ਰਿਸ਼ਟ ਕਾ ਲਖਣ ਕਹਿਤੇ ਸੰਤ ॥੨॥
ਸੰਤ ਰੂਪ ਅਵਤਾਰ ਧਰ ਅਨਿਕ ਜੀਵ ਕੋ ਮੋਖ ।
ਕਰਣ ਹਿਤਾਰਥ ਨਾਮ ਕਹਿ ਅਰ ਭਗਤੀ ਸੰਤੋਖ ॥੩॥[3]

[ਅਰਥ : (ਉਹ) ਬੇਅੰਤ ਨਾਮਾਂ ਵਾਲਾ ਗੁਰੂ ਨਾਨਕ ਜੋ (ਅਸਲੋਂ) ਨਾਮ ਰੂਪ (ਦੀਆਂ ਵੰਡੀਆਂ) ਤੋਂ ਪਰੇ ਹੈ ।

ਜਿਸਦਾ ਲੱਛਣ ਸੰਤਾਂ ਨੇ ਸ੍ਰਿਸ਼ਟੀ ਦਾ ਰਚਣ ਤੇ ਮਿਟਾਉਣ ਵਾਲਾ ਕੀਤਾ ਹੈ ॥੨॥

ਜਿਸਨੇ ਸੰਤ ਰੂਪ ਵਿਚ ਅਨੇਕਾਂ ਜੀਵਾਂ ਦੀ ਮੁਕਤੀ ਲਈ ਅਵਤਾਰ ਧਾਰਿਆ ਹੈ ।
(ਸਭਨਾਂ ਦਾ) ਭਲਾ ਕਰਨ ਲਈ ਨਾਮ, ਭਗਤੀ ਤੇ ਸੰਤੋਖ ਦਾ ਸੰਦੇਸ਼ਾ ਦਿੱਤਾ ਹੈ ॥੩॥]

3. ਸੰਤ ਦਲ ਸਿੰਘ, ਗਉੜੀ ਟੀਕਾ

# ੩੨. ਨਾਨਕ ਦਾਸ

## (ਰਚਨਾ 1845 ਈ.)

ਨਾਨਕ ਪ੍ਰਕਾਸ਼ ਗ੍ਰੰਥ ਦੇ ਕਰਤਾ ਦਾ ਨਾਉਂ-ਪਤਾ ਕਿਧਰੇ ਨਹੀਂ ਦਿੱਤਾ ਹੋਇਆ ।

ਭਾਈ ਕਾਨ੍ਹ ਸਿੰਘ ਜੀ ਨੇ, 'ਗੁਰ ਮਹਿਮਾ ਰਤਨਾਵਲੀ' ਵਿਚ ਇਕ 'ਨਾਨਕ ਪ੍ਰਕਾਸ਼ ਗ੍ਰੰਥ' ਦਾ ਕਰਤਾ ਨਾਨਕ ਦਾਸ ਉਦਾਸੀ ਦੱਸਿਆ ਹੈ ।[1] ਪਰ ਇਹ ਨਹੀਂ ਦੱਸਿਆ ਕਿ ਉਹ 'ਨਾਨਕ ਪ੍ਰਕਾਸ਼ ਗ੍ਰੰਥ' ਅਸਲ ਵਿਚ ਕਿਥੇ ਹੈ ਜਾਂ ਉਸਦੀ ਪਛਾਣ ਕੀ ਹੈ ? ਦੋਹੀਂ ਥਾਵੀਂ, ਅਰਥਾਤ ਅੱਗੇ ਦਿੱਤੇ ਅੰਸ਼ ਵਿਚ ਤੇ ਭਾਈ ਸਾਹਿਬ ਵੱਲੋਂ ਚੁਣੇ ਗਏ ਛੰਦਾਂ ਵਿਚ, ਛੰਦ ਦੀ ਚਾਲ, ਭਾਸ਼ਾ ਤੇ ਭਾਵਾਂ ਵਿਚ ਡੂੰਘੀ ਸਮਾਨਤਾ ਦਿੱਸ ਆਉਂਦੀ ਹੈ । ਭਾਈ ਸਾਹਿਬ ਨੇ ਜਿਸ ਨਾਨਕ ਦਾਸ ਦਾ ਜ਼ਿਕਰ ਕੀਤਾ ਹੈ ਉਹ ਬਾਵਾ ਰਾਮਦਾਸ ਪਟਿਆਲੇ ਵਾਲੇ ਦਾ ਚੇਲਾ ਸੀ ।

ਨਾਨਕ ਦਾਸ ਛਾਪ ਨਾਲ ਲਿਖਣ ਵਾਲੇ ਕਈ ਕਵੀ ਹੋਏ ਹਨ ਜਿਨ੍ਹਾਂ ਦੀ ਖੋਜ ਤੇ ਨਿਖੇੜ ਹੋਣੀ ਅਜੇ ਬਾਕੀ ਹੈ । ਬਹੁਤ ਵਾਰੀ ਭੁਲੇਖੇ ਕਾਰਨ ਹਰ ਉਸ ਰਚਨਾ ਨੂੰ ਜਿਸ ਵਿਚ 'ਨਾਨਕ' ਜਾਂ 'ਨਾਨਕ ਦਾਸ' ਛਾਪ ਆ ਜਾਵੇ, ਕੱਚੀ ਬਾਣੀ ਦੀ ਸੂਚੀ ਵਿਚ ਸਮੋਂ ਲਿਆ ਜਾਂਦਾ ਹੈ, ਜਿਵੇਂ ਚਰਨ ਦਾਸ, ਰਣਜੀਤ ਦੇ ਚੇਲੇ, ਨਾਨਕ ਦਾਸ ਰਣਜੀਤ ਦੀ ਰਚਨਾ 'ਗਿਆਨ ਸੁਰੋਦੈ' ਨੂੰ, ਅਕਸਰ, ਕੱਚੀ ਬਾਣੀ ਦੀਆਂ ਸੂਚੀਆਂ ਵਿਚ ਥਾਂ ਦਿੱਤੀ ਜਾਂਦੀ ਹੈ ।

ਇਸ ਵਿਚ ਸ਼ਕ ਨਹੀਂ ਕਿ ਇਹ ਨਾਨਕ ਦਾਸ ਗੁਰਮਤ ਦਾ ਜਾਣ ਤੇ ਪ੍ਰਸ਼ੰਸਕ ਹੈ ਜੋ ਸਾਧਾਰਣ ਰੂਪ ਵਿਚ ਉਦਾਸੀ ਹੀ ਹੋ ਸਕਦਾ ਹੈ । ਮਿਹਰਵਾਨ ਅਤੇ ਹਰਿ ਜੀ ਭੀ ਨਾਨਕ ਦਾਸ ਛਾਪ ਵਰਤਦੇ ਰਹੇ ਹਨ, ਪਰ ਇਹ ਰਚਨਾ ਚੋਖੀ ਪਿਛੋਂ ਦੀ ਹੈ ਅਤੇ ਉਨ੍ਹਾਂ ਨਾਲ ਨਹੀਂ ਜੋੜੀ ਜਾ ਸਕਦੀ ।

### ਸਰਬ ਅੰਗ ਤਿਹਿ ਮਾਹਿ

ਗਯਾਨ ਜੋਗ ਕੀ ਨਵਕਾ ਕੀਨੀ ।<br>
ਨਾਨਕ ਗੁਰ ਖੇਵਣ ਕੋ ਦੀਨੀ ।<br>
ਬਹੁਤਕ ਪਾਪੀ ਜੀਵ ਚੜ੍ਹਾਏ ।<br>
ਭੈ ਸਾਗਰ ਸਿਉਂ ਪਾਰ ਲੰਘਾਏ ॥੯॥

1. ਕਵੀ ਨੰ: 64.

ਕ੍ਰਿਪਾ ਬੱਲੀ ਹਾਥ ਮਹਿੰ ਰਾਖਹਿ ।
ਕਾਹੂੰ ਤੇ ਦੁਰਬਚਨ ਨ ਭਾਖਹਿ ।
ਅੰਮ੍ਰਿਤ ਬਚਨ ਬੋਲ ਬੈਠਾਵੈ ।
ਨਰ ਨਾਰੀ ਲਉ ਤਪਤ ਤਰਾਵੈ ॥੧੦॥
ਕਲਜੁਗ ਮਹਿ ਸਤਿਜੁਗ ਬਿਸਥਾਰਾ ।
ਰਾਮ ਭਗਤਿ ਕਾ ਖੋਲ ਦੁਆਰਾ ।
ਸੁਨਿ ਸੁਨਿ ਕੇ ਜਗਯਾਸੀ ਆਵੈ ।
ਉਨਹੂ ਕੇ ਸੰਦੇਹ ਮਿਟਾਵੈ ॥੧੧॥ ...

× × ×

ਨਾਨਕ ਦਾਸ ਸਮਰਥ ਗੁਰ ਸਰਬ ਅੰਗ ਤਿਹਿ ਮਾਹਿ ।
ਜੈਸੇ ਕੋ ਤੈਸਾ ਮਿਲੈ ਰੀਤਾ ਛੋੜੇ ਨਾਹਿ ॥੩॥[2]

[ਅਰਥ : (ਅਕਾਲ ਪੁਰਖ ਨੇ) ਗਯਾਨ ਜੋਗ ਦੀ ਨੌਕਾ ਬਣਾ ਦਿੱਤੀ ਹੈ । ਉਹ (ਗੁਰੂ) ਨਾਨਕ ਮਲਾਹ ਨੂੰ ਸੌਂਪ ਦਿੱਤੀ ਹੈ ।

(ਜਿਸਨੇ) ਬਹੁਤ ਸਾਰੇ ਜੀਵ ਚਾੜ੍ਹ ਲਏ ਅਤੇ ਭੈ ਦੇ ਸਮੁੰਦਰ 'ਚੋਂ ਪਾਰ ਲੰਘਾ ਦਿੱਤੇ ਹਨ ॥੯॥

ਉਹ ਮਿਹਰ ਦੀ ਬੱਲੀ (ਵੰਝ) ਹੱਥ ਵਿਚ ਰੱਖਦੇ ਹਨ । ਕਿਸੇ ਨੂੰ ਕੌੜਾ ਨਹੀਂ ਬੋਲਦੇ ।

ਮਿੱਠੇ ਬਚਨ ਬੋਲ ਕੇ ਕੋਲ ਬੈਠਾ ਲੈਂਦੇ ਹਨ । ਨਰ ਤੇ ਨਾਰੀ (ਦਾ ਵਿਤਕਰਾ ਕੀਤੇ ਬਿਨਾਂ) ਤਪਦਿਆਂ ਨੂੰ ਤਾਰ ਦਿੰਦੇ ਹਨ ।

ਕਲਜੁਗ ਵਿਚ ਸਤਿਜੁਗ (ਦੀ ਸਥਿਤੀ) ਦਾ ਵਿਸਤਾਰ ਕੀਤਾ ਹੈ । ਰਾਮ ਭਗਤੀ ਦੇ ਦਰ ਸਭਨਾਂ ਲਈ ਖੋਲ੍ਹ ਦਿੱਤੇ ਹਨ ।

ਸੋਭਾ ਸੁਣ ਕੇ ਦੁਨੀਆਦਾਰ ਆਉਂਦੇ ਹਨ । ਉਨ੍ਹਾਂ ਦੇ ਸਾਰੇ ਸੰਸੇ ਮਿਟਾ ਦਿੰਦੇ ਹਨ ॥੧੧॥

× × ×

ਨਾਨਕ ਦਾਸ ਗੁਰੂ ਜੀ ਸਮਰੱਥ ਹਨ, ਉਨ੍ਹਾਂ ਵਿਚਲੇ ਸਾਰੇ ਅੰਗ ਸੰਪੂਰਨ ਹਨ ।

ਜੈਸੇ ਨੂੰ (ਪਾਪਾਂ ਭਰਿਆਂ ਨੂੰ) ਤੈਸਾ (ਮਿਹਰਾਂ ਭਰਿਆ) ਮਿਲਦਾ ਹੈ ਤਾਂ ਕੋਈ ਖ਼ਾਲੀ ਨਹੀਂ ਰਹਿੰਦਾ ॥੩੧॥]

2. ਨਾਨਕ ਪ੍ਰਕਾਸ਼ ਬਹੁ ਅੰਗੀ ਗ੍ਰੰਥ, (ਹ.ਲਿ.) ਐਸ.ਆਰ.ਐਲ. ਨੰ: 1631.

# ੩੩. ਸੰਤ ਬਿਸ਼ਨ ਸਿੰਘ
## (ਰਚਨਾ 1845 ਈ. ਅਨੁਮਾਨਿਤ)

ਅਮ੍ਰਿਤਸਰ ਨਿਵਾਸੀ ਸੰਤ ਬਿਸ਼ਨ ਸਿੰਘ ਜੀ ਦੇ ਸਮਾਚਾਰ ਨਿਖੇੜੇ ਨਹੀਂ ਜਾ ਸਕੇ ਕਿਉਂਕਿ ਇਸ ਨਾਉਂ ਦੇ ਕਈ ਸਮਕਾਲੀ ਸੰਤ ਹੋਏ ਹਨ। ਸੰਤ ਜੀ ਦਾ ਰਚਿਆ **ਬਾਰਾਂਮਾਹਾ**, ਸੰਤ ਸ਼ਰਧਾ ਸਿੰਘ ਨੇ 1899 ਈ. ਵਿਚ ਦਬੀਰ ਹਿੰਦ ਪ੍ਰੈਸ ਅਮ੍ਰਿਤਸਰ ਤੋਂ ਛਪਵਾਇਆ ਸੀ। ਸੰਸਕ੍ਰਿਤ ਦੀ ਜਾਣਕਾਰੀ ਰਚਨਾ ਵਿਚੋਂ ਪੰਜਾਬੀ-ਪੁਣੇ ਦੀ ਛਾਇਆ ਨੂੰ ਛੱਡ ਨਹੀਂ ਸਕੀ। ਇਸ ਨੂੰ ਕਾਵਿ ਰੂਪ ਦੀ ਪਰੰਪਰਾ ਦੀ ਮਜਬੂਰੀ ਵੀ ਕਿਹਾ ਜਾ ਸਕਦਾ ਹੈ। ਬਿਸ਼ਨ ਸਿੰਘ ਦੀਆਂ ਹੋਰ ਕਿਹੜੀਆਂ ਕਿਹੜੀਆਂ ਰਚਨਾਵਾਂ ਸਨ, ਕੁੱਝ ਪਤਾ ਨਹੀਂ ਚਲ ਸਕਿਆ। ਇਸ ਗ੍ਰੰਥ ਦੀ ਛਪੀ ਹੋਈ ਪੋਥੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਦੁਰਲੱਭ ਪੁਸਤਕਾਂ ਦੇ ਸੰਗ੍ਰਹਿ ਵਿਚੋਂ ਦੇਖਣ ਨੂੰ ਮਿਲੀ ਹੈ।[1] ਇਸੇ ਨਾਉਂ ਦੇ ਸੰਤਾਂ ਦੀ ਇਕ ਹੋਰ ਰਚਨਾ 'ਸੁਕਤਾਵਲੀ ਟੀਕਾ' ਭੀ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਮੌਜੂਦ ਹੈ ਜਿਸ ਵਿਚ ਉਨ੍ਹਾਂ ਆਪਣੇ ਪਿਤਾ ਦਾ ਨਾਮ ਜੀਵਨ ਸਿੰਘ ਦਿੱਤਾ ਹੈ।[2]

### ਆਪੇ ਪਾਰ ਉਤਾਰਨਗੇ

ਆਨਿ ਅਕਾਲ ਅਤੋਲ ਅਸੰਭਵ ਅਜਰ ਅਮਰ ਪ੍ਰਮਾਣਕ ਜੀ ਪਰ।
ਜਨਮ ਮਰਣ ਬਿਨ ਹਰਖ ਸੋਗ ਸਭ ਘਟਿ ਘਟਿ ਕੇ ਜਾਨਕ ਜੀ ਪਰ।
ਦੇਵਾਦੇਵ ਦੈਤ ਪਸੁ ਪੰਛੀ ਲਾਲ ਜਵਾਹਰ ਮਾਣਕ ਜੀ ਪਰ।
ਬਿਸਨ ਹਰੀ ਪਰਮਾਤਮ ਪੂਰਣ ਸੋ ਸਰੂਪ ਗੁਰੂ ਨਾਨਕ ਸੰਗਤ ਤਾਰਨਗੇ।
ਮਿੱਤਰੋ ਅਪਣਾ ਬਿਰਦ ਪਛਾਣ ਕੇ ਆਪੇ ਪਾਰ ਉਤਾਰਨਗੇ ॥੧॥[3]

---

1. ਦੁਰਲੱਭ ਨੰ: 2427.
2. ਦਰਲੱਭ, ਨੰ: 6202.
   "ਸ੍ਰੀ ਮਤ ਜੀਵਨ ਸਿੰਘ ਸੁਤ ਹਰੀ ਵਿਸ਼ਨ ਬਿਰਦੋਰ ॥33॥"
3. ਬਾਰਾਂ ਮਾਹਾ, (ਸੰਪਾ.) ਸੰਤ ਸ਼ਰਧਾ ਸਿੰਘ, ਦਬੀਰ ਹਿੰਦ ਯੰਤ੍ਰਾਲੈ ਅਮ੍ਰਿਤਸਰ, 1896 ਈ.। ਗੁ.ਨਾ.ਯੂ. ਦਰਲੱਭ ਨੰ: 2427.

[**ਅਰਥ** : ਜਿਸ ਨੂੰ ਕਾਲ ਨਹੀਂ ਵਿਆਪਦਾ, ਜੋ ਤੋਲਿਆ ਨਹੀਂ ਜਾ ਸਕਦਾ, ਜਿਸਦੀ ਹੋਂਦ ਹਦਬੰਦੀਆਂ ਦੀ ਬੰਧੂਆ ਨਹੀਂ, ਜਿਸਨੂੰ ਬੁਢੇਪਾ ਨਹੀਂ, ਜਿਸਨੇ ਮਰਨਾ ਨਹੀਂ, ਜੋ ਸਭਨਾ ਚੀਜ਼ਾਂ ਨੂੰ ਪ੍ਰਮਾਣਿਤ ਕਰਨ ਵਾਲਾ ਹੈ (ਉਸ ਨੂੰ) ਅਪਣੇ ਮਨ ਉੱਤੇ ਲਿਆ ਅਰਥਾਤ ਯਾਦ ਕਰ।

ਜੋ ਜਨਮ ਮਰਣ ਦੋਹਾਂ ਵਿਚ ਨਹੀਂ, ਹਰਖ-ਸੋਗ ਜਿਸਨੂੰ ਨਹੀਂ, ਸਭਨਾਂ ਦੇ ਅੰਦਰਲੇ ਦੀ ਘੜੀ ਘੜੀ ਦੀ ਗੱਲ ਜੋ ਆਪਣੇ ਮਨ ਉੱਤੇ (ਚੇਤੇ) ਰੱਖਦੇ ਹਨ।

ਜੋ ਦੇਵਤਿਆਂ, ਦੇਵਤਿਆਂ ਤੋਂ ਬਾਹਰਲੀ ਯੋਨਿ ਵਾਲਿਆਂ ਦੈਂਤਾਂ, ਪਸ਼ੂਆਂ, ਪੰਛੀਆਂ, ਲਾਲਾਂ, ਜਵਾਹਰਾਂ, ਮਾਣਕਾਂ ਅਤੇ ਜੀਵਾਂ ਤੋਂ ਉੱਤੇ ਹਨ।

ਬਿਸ਼ਨ ਸਿੰਘ ਕਹਿੰਦਾ ਹੈ, ਉਹ ਪੂਰਣ ਪਰਮਾਤਮਾ ਗੁਰੂ ਨਾਨਕ ਦੇ ਸਰੂਪ ਵਿਚ, ਸੰਗਤ ਨੂੰ ਤਾਰਨਗੇ।

ਮਿਤਰੋ! (ਸਾਨੂੰ ਕੋਈ ਚਿੰਤਾ ਨਹੀਂ) ਉਹ ਅਪਣਾ ਮੁਰੀਦ ਪਛਾਣ ਕੇ, ਆਪੇ ਹੀ ਪਾਰ ਉਤਾਰਨਗੇ।

## ੩੪. ਜਗਨ ਨਾਥ ਸਰਸਵਤੀ

(ਰਚਨਾ 1850 ਈ.)

ਸਾਹਿੱਤ ਦੇ ਕਿਸੇ ਇਤਿਹਾਸ-ਗ੍ਰੰਥ ਵਿਚ ਇਨ੍ਹਾਂ ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ, ਦੀਆਂ ਖੋਜ ਰਪੋਟਾਂ ਵਿਚ ਇਕ ਜਗਨ ਨਾਥ ਦੇ ਲਿਖੇ "ਗੁਰੂ ਮਹਿਮਾ" ਗ੍ਰੰਥ ਦੇ ਨੋਟਿਸ ਕਈ ਬਾਰ ਲਏ ਗਏ ਹਨ[1], ਜੋ ਇਹ ਸਿੱਧ ਕਰਦੇ ਹਨ ਕਿ ਉਹ ਅਪਣੇ ਸਮੇਂ ਦੇ ਚੰਗੇ ਪ੍ਰਸਿੱਧ ਲੇਖਕਾਂ ਵਿਚੋਂ ਸਨ, ਜਿਨ੍ਹਾਂ ਦੀਆਂ ਰਚਨਾਵਾਂ ਦੇ ਕਾਫ਼ੀ ਉਤਾਰੇ ਉੱਤਰ ਪ੍ਰਦੇਸ਼ ਦੇ ਨਗਰਾਂ ਵਿਚ ਹੁੰਦੇ-ਅੱਪੜਦੇ ਰਹਿੰਦੇ ਸਨ, ਇਹ ਜਗਨ ਨਾਥ ਜੀ ਅਪਣੇ ਆਪ ਨੂੰ ਸੁਆਮੀ ਤੁਲਸੀ ਦਾਸ ਦਾ ਚੇਲਾ ਦਸਦੇ ਹਨ।[2] ਪਰ, ਇਸ ਤੁਲਸੀ ਦਾਸ ਬਾਰੇ ਸੂਚਨਾ ਦੀ ਅਣਹੋਂਦ ਇਨ੍ਹਾਂ ਰਪੋਟਾਂ ਵਿਚ ਭੀ, ਜਿਉਂ ਦੀ ਤਿਉਂ ਬਣੀ ਹੋਈ ਹੈ। ਇਕ ਹੋਰ ਜਗਨਨਾਥ ਕਵੀ ਦਾ ਰਚਿਆ 'ਰਾਮ ਚਰਿਤ੍ਰ' ਰਾਜਸਥਾਨ ਦੇ 'ਅਗਿਆਤ ਸਾਹਿਤ ਵੈਭਵ' ਵਿਚ ਗਿਣਾਇਆ ਹੈ।[3] ਖੋਜ ਰਪੋਟਾਂ ਵਿਚ ਮਿਲਦੇ ਇਕ ਹੋਰ ਸੰਕੇਤ ਰਾਹੀਂ ਇਨ੍ਹਾਂ ਦਾ ਪਿੰਡ ਰੂਪਾਲੋਂ ਸਿੱਧ ਹੁੰਦਾ ਹੈ।

ਸਰਸ੍ਵਤੀ ਜੀ ਦੇ ਗ੍ਰੰਥ "ਅਦ੍ਵੈਤਾਮ੍ਰਿਤ" ਦੀਆਂ ਅੰਦਰਲੀਆ ਗਵਾਹੀਆਂ ਤੋਂ ਪਤਾ ਚਲਦਾ ਹੈ ਕਿ ਆਪ 'ਪਰਮ ਹੰਸ' ਪਰੰਪਰਾ ਦੇ ਸੰਨਿਆਸੀ ਸਨ ਤੇ ਆਪ ਦੀ ਸਿੱਖਿਆ ਦੀਖਿਆ, ਅਮ੍ਰਿਤਸਰ ਵਿਚ ਠਾਕੁਰਾਂ ਦੇ ਡੇਰੇ ਦੇ ਸੰਤਾਂ ਦੀ ਦੇਖ ਰੇਖ ਵਿਚ ਹੋਈ। ਉਹ ਬੜੀ ਸ਼ਰਧਾ ਨਾਲ ਸੰਤ ਗੁਲਾਬ ਸਿੰਘ[5], ਸੰਤ ਰਾਮ ਸਿੰਘ, ਭਾਈ ਦਯਾਲ ਸਿੰਘ, ਤੇ ਸੰਤ ਨੈਨ ਸੁਖ ਜੀ ਨੂੰ ਜੁਹਾਰ ਕਰਦੇ ਹਨ। ਇਸ ਆਧਾਰ ਤੇ ਆਪਦਾ ਰਚਨਾ ਕਾਲ 1850 ਈ. ਦੇ ਆਸ ਪਾਸ ਮੰਨਿਆ ਜਾ ਸਕਦਾ ਹੈ।

---

1. ਹਸਤ ਲਿਖਤ ਹਿੰਦੀ ਗ੍ਰੰਥੋਂ ਕੀ ਖੋਜ ਕਾ ਸੰਜਿਪਤ ਵਿਵਰਣ (ਹਿੰਦੀ) ਭਾਗ 1, ਪੰਨਾ 321.
2. ਨਾਗਰੀ ਪ੍ਰਚਾਰਿਣੀ ਪਤ੍ਰਿਕਾ, ਅੰਕ 4, ਵਰ੍ਹਾ 67, ਪੰਨਾ 315.
3. ਉਹੀ
4. ਉੱਪਰ ਦੱਸਿਆ 'ਹਸਤ ਲਿਖਤ ਹਿੰਦੀ ਗ੍ਰੰਥੋਂ ਕੀ ਖੋਜ ਕਾ ਸੰਕ੍ਸ਼ਿਪ੍ਤ ਵਿਵਰਣ'
5. ਸੰਤ ਗੁਲਾਬ ਸਿੰਘ ਨੂੰ 1858 ਈ. ਵਿਚ 'ਠਾਕੁਰਾਂ ਦੇ ਡੇਰੇ ਦੀ ਮਹੰਤੀ' ਤੇ ਸਥਾਪਿਤ ਕੀਤਾ ਗਿਆ। 'ਠਾਕੁਰ ਦਿਆਲ ਸਿੰਘ ਜੀ ਦੇ ਚੜ੍ਹਾਈ ਕਰਨ ਦਾ ਸਾਲ 1859 ਈ. ਹੈ।' ਦੇਖੋ ਚ.ਵਿ., ਜਿਲਦ 1, ਸੈਂਚੀ 1, ਪੰਨਾ 142-43.

ਗੁਰੂ ਨਾਨਕ ਦੀ ਉਪਮਾ ਆਪ ਨੇ ਚੰਦ੍ਰਮਾ, ਸੂਰਜ, ਹਿਮਾਲਾ, ਵਿਸ਼ਨੂੰ, ਪਾਪਾਂ ਨੂੰ ਸਾੜਣ ਵਾਲੀ ਅੱਗ, ਆਦਿ ਨਾਲ ਕੀਤੀ ਹੈ। ਆਪ ਅਨੁਸਾਰ ਵੇਦਾਂ ਦੇ ਆਪ ਤੋਂ ਆਪ ਸਮਝ ਆਉਣ ਵਾਲੇ ਗਿਆਨ ਦੀ ਵਰਤੋਂ ਗੁਰੂ ਸਾਹਿਬ ਨੇ ਲੋਕ-ਭਲੇ, ਖ਼ਾਸ ਕਰਕੇ ਪਾਪੀਆਂ ਨੂੰ ਤਾਰਣ ਦੇ ਲਈ ਕੀਤੀ ਹੈ।

## ਕਰੁਨਾ ਕੀ ਰਾਸ

ਕਲੀ ਕਰ ਮਲਿਨ-ਮਤੀ ਕੇ ਮਨ ਸੋਧਨ ਕੋ
ਸੁਤੇ ਉਦੈ ਭਏ ਭਵ ਸੰਭੁ-ਤੰਤ੍ਰ ਯੋਨੀ ਹੈ।
ਬੁਧਿ ਹੂੰ ਕੇ ਸੁਧਾਸਰ ਬੇਦ ਬੋਧ ਪਟੁਤਰ
ਧਰਯੋ ਤਪ ਤਨੁ ਪਰ ਮਾਨੋ ਬਡੇ ਮੋਨੀ ਹੈ।
ਬੋਧ ਨਿਬੇਦ ਜਿਨੁ ਬਿਖਮ ਸੁਗਮ ਕੀਨ
ਜੀਰਨ ਸਾਧਨ ਛੀਨਦਯ ਾਗਾਰ ਛੋਨੀ ਹੈ।
ਜੋਗਨ ਕੇ ਬੀਚ ਵਰ ਕਰੁਨਾ ਕੋ ਮਾਨੋ ਘਰੁ
ਸ੍ਰੀ ਗੁਰੂ ਨਾਨਕ ਕੋ ਨੌਮਿ ਕਰਿ ਦੋਨੀ ਹੈ ॥੩॥
ਸੀਤ ਕਰ ਸਰ ਆਸ ਗਿਰਾ ਮਧਯ ਸੁਧਾ ਬਾਸ
ਨੈਨ ਕਰੁਨਾ ਕੀ ਰਾਸ ਦਾਨ ਦਾ ਗੁਬਿੰਦ ਸੇ।
ਪਾਪ ਅਦ੍ਰਨ ਕੋ ਪਵ ਮੰਦ ਮਤ ਕਰੇ ਸਵ
ਕਾਮ ਆਦਿ ਤਮ ਰਵਿ ਤਾਪਨ ਕੋ ਇੰਦੁ ਸੇ।
ਬਲੀ ਸਰਸੇ ਸੁਰੇਸ ਜੋਗ ਗਿਆਨ ਮੇ ਮਹੇਸ
ਗੁਰੂ ਨਗਇੰਦ ਸੇ ਤਯਾਗੀ ਬਯਾਸ ਕੰਦ ਸੇ।
ਨਾਨਕ ਗੁਰੂ ਦਯਾਲ ਸਿੱਖ ਜਾ ਕਰੇ ਨਿਹਾਲ
ਨਮੋ ਕਰ ਜੋਰ ਭਾਲ ਪਾਦ-ਅਰਬਿੰਦ ਸੇ ॥੨੦੦॥[6]

[ਅਰਥ : ਕਲਜੁਗ ਦੇ ਪ੍ਰਭਾਵ ਕਾਰਨ ਜਿਨ੍ਹਾਂ ਦੀ ਬੁੱਧੀ ਮਲੀਨ ਹੋ ਗਈ ਸੀ ਉਨ੍ਹਾਂ ਦੇ ਮਨਾਂ ਨੂੰ ਸ਼ੁੱਧ ਕਰਨ ਲਈ ਸੰਸਾਰ ਵਿਚ ਆਪ ਤੋਂ ਆਪ ਹੀ (ਚੜ੍ਹਦੇ ਸੂਰਜ ਵਾਂਗ) ਪ੍ਰਕਾਸ਼ ਦੇਣ ਆਏ ਉਹ ਆਪਣੇ ਆਪ ਦੇ ਅਧੀਨ ਆਪ ਉਪਜਾਈ ਯੋਨੀ ਤੋਂ ਉਪਜੇ ਹਨ।

ਬੁੱਧੀ ਦੇ ਚੰਦ੍ਰਮਾ (ਅੰਮ੍ਰਿਤ ਦਾ ਖ਼ਜ਼ਾਨਾ) ਹਨ ਵੇਦਾਂ ਦੇ ਗਿਆਨ ਵਿਚ ਮਹਾਨ ਸੂਝਵਾਨ, ਤਪ ਰੂਪ ਧਾਰਨ ਕਰਨ ਵਾਲੇ ਜਾਣੋ ਕੋਈ ਬੜੇ ਵੱਡੇ ਮੁਨੀ ਹਨ।

ਮੁਕਤੀ ਦਾ ਗਿਆਨ ਔਖਾ ਸੀ ਪਰ (ਆਪ ਨੇ) ਸੌਖਾ ਕਰ ਦਿਖਾਇਆ, ਹਾਰਿਆਂ ਅਤੇ ਸਾਧਨਾਂ ਤੋਂ ਟੁੱਟਿਆਂ ਹੋਇਆਂ ਲਈ ਧਰਤੀ ਉੱਤੇ ਦਇਆ ਦੀ ਕਾਨ ਹ।

ਜੋਗੀਆਂ ਵਿਚ ਵੱਡੇ, ਕਰੁਣਾ ਦਾ ਜਾਣੋ ਘਰ ਹੀ ਹਨ ; (ਅਜਿਹੇ ਗੁਰੂ ਨਾਨਕ ਸੀ ਨੂੰ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਦਾ ਹਾਂ।

---

6. ਅਦੋਲਤਾਮ੍ਰਿਤ (ਹ. ਲਿ.) ਸਿ. ਰੈ. ਲਾ. ਨੰ: 6611 ਪੱਤਰਾ 2-5 235.

ਚੰਦ੍ਰਮਾ-ਸਮਾਨ ਠੰਢ ਦੇਣ ਵਾਲੇ, ਆਸ ਦੇ ਸਾਗਰ, ਬਾਣੀ ਵਿਚ ਅਮ੍ਰਿਤ ਦਾ ਵਾਸਾ ਹੈ ਅੱਖਾਂ ਵਿਚ ਕਰੁਣਾ ਦੀ ਦੌਲਤ ਹੈ ਅਤੇ ਦਾਨ ਦੇਣ ਵਿਚ ਗੋਬਿੰਦ (ਸ੍ਰੀ ਕ੍ਰਿਸ਼ਨ) ਜਿਹੇ ਹਨ ।

ਪਾਪਾਂ ਦੇ ਮੇਟਣ ਨੂੰ ਅਗਨੀ-ਸਮਾਨ, ਮੰਦ ਮਤਿ ਨੂੰ ਫੁਰਨਾ ਦੇਣ ਵਾਲੇ ਨਾਮ ਆਦਿ ਨੂੰ ਰੇ ਨੂੰ ਸੂਰਜ ਅਤੇ ਪਾਪਾਂ ਨੂੰ ਚੰਦ ਵਾਂਗ ਸੁਖ-ਸ਼ਾਂਤੀ ਦੇਣ ਵਾਲੇ ਹਨ ।

ਇੰਦ੍ਰ ਵਾਂਗ ਬਲਵਾਨ ਅਤੇ ਰਸੀਲੇ, ਜੋਗ ਅਤੇ ਗਿਆਨ ਵਿਚ ਸ਼ਿਵ-ਸਮਾਨ, ਵਡਿਆਈ ਵਿਚ ਹਿਮਾਲਾ ਅਤੇ ਤਿਆਗ ਵਿਚ ਬਿਆਸ ਰਿਸ਼ੀ ਦੀ ਤਰ੍ਹਾਂ (ਕੰਦ ਮੂਲ ਭੀ ਤਿਆਗ ਦੇਣ ਵਾਲੇ) ਹਨ ।

ਗੁਰੂ ਨਾਨਕ ਜੀ ਦਿਆਲੂ ਹਨ ਸਿੱਖਾਂ ਨੂੰ ਨਿਹਾਲ ਕਰਨ ਵਾਲੇ ਹਨ, ਉਨ੍ਹਾਂ ਨੂੰ ਹੱਥ ਜੋੜ ਕੇ ਮੱਥਾ ਝੁਕਾ ਕੇ ਨਮਸਕਾਰ ਕਰਦਾ ਹਾਂ ਜਿਨ੍ਹਾਂ ਦੇ ਚਰਨ ਕੰਵਲਾਂ ਦੇ ਸਮਾਨ ਹਨ ।]

# ੩੫. ਸੁਰਜਣ ਦਾਸ ਅਜਾਤ

## (ਰਚਨਾ 1851 ਈ.)

ਸੁਰਜਣ ਦਾਸ ਦਾ ਜਨਮ ਕਿਸੇ ਗੱਜਿਆਣੇ ਨਾਉਂ ਦੇ ਪਿੰਡ ਵਿਚ ਹੋਇਆ ਸੀ। ਪਿਤਾ ਦਾ ਨਾਉਂ ਬਾਘ ਸਿੰਘ, ਮਾਂ ਦਾ ਗੁਲਾਬ ਦੇਵੀ ਅਤੇ ਗੁਰੂ ਦਾ ਸੰਤ ਟਹਿਲ ਦਾਸ ਸੀ।[1] ਉਹ ਭਗਤ ਭਗਵਾਨ ਦੀ ਸੰਪ੍ਰਦਾਯ ਦੇ ਉਨ੍ਹਾਂ ਉਦਾਸੀ ਸਾਧੂਆਂ ਵਿੱਚੋਂ ਇਕ ਸੀ, ਜਿਨ੍ਹਾਂ ਦੀ ਵੱਡੀ ਗੱਦੀ ਅਜਨੇਵਾਲ (ਜ਼ਿਲਾ ਗੁਜਰਾਂਵਾਲਾ ਹੁਣ ਪਾਕਿਸਤਾਨ) ਵਿਚ ਸੀ।[2] ਇਹ ਜਾਤ-ਭੇਖ ਆਦਿ ਦੇ ਬੰਧਨਾਂ ਤੋਂ ਅਪਣੇ ਆਪ ਨੂੰ ਆਜ਼ਾਦ ਮੰਨਦਾ ਤੇ ਆਪਣੇ ਸਿੱਖਾਂ-ਸੇਵਕਾਂ ਨੂੰ ਭੀ ਮਨੁੱਖੀ ਏਕਤਾ ਤੇ ਬਰਾਬਰੀ ਦਾ ਸਬਕ ਦਿੰਦਾ ਸੀ। ਉਦਾਸੀਆਂ ਵਿਚ ਇਸਦਾ ਅਪਣਾ ਵੱਖਰਾ ਪੰਥ ਕਾਇਮ ਹੋ ਗਿਆ ਸੀ। ਇਸ ਸੰਪ੍ਰਦਾਇ ਵਿਚ ਸ਼ਾਮਿਲ ਹੋਣ ਵਾਲੇ ਸਾਧ ਅਪਣੇ ਆਪ ਨੂੰ ਅਜਾਤ ਪੰਥੀ ਸੱਦਦੇ ਸਨ।

ਸੁਰਜਣ ਦਾਸ ਅਜਾਤ ਦੀ ਇਕ ਪ੍ਰਸਿਧ ਰਚਨਾ 'ਅਜਾਤ ਸਾਗਰ'[3] ਮਿਲਦੀ ਹੈ ਜੋ 1851 ਈ. ਵਿਚ ਰਚੀ ਗਈ ਸੀ। ਦੋ ਹੋਰ ਗ੍ਰੰਥ 'ਸੁਰਜਣ ਬੋਧ'[4] ਤੇ 'ਫੱਕਰ ਬਿਲਾਸ' ਭੀ ਹਨ। ਅਜਾਤ ਸਾਗਰ ਨੂੰ ਇਸ ਪੰਥ ਦੇ ਚੇਲੇ ਧਰਮ-ਗ੍ਰੰਥ ਕਰਕੇ ਪੂਜਦੇ ਹਨ। ਪੂਜਾ ਦਾ ਢੰਗ ਗੁਰੂ ਗ੍ਰੰਥ ਸਾਹਿਬ ਦੇ ਢੰਗ ਵਾਲਾ ਹੈ। ਗ੍ਰੰਥ ਦੀ ਠਾਕੁਰਾਂ ਵਾਂਗ ਆਰਤੀ ਵਗੈਰਾ ਭੀ ਕੀਤੀ ਜਾਂਦੀ ਹੈ।[5]

ਅਜਾਤ ਪੰਥੀ ਸਾਧ ਪਹਿਰਾਵੇ ਵਿਚ ਕਿਸੇ ਖ਼ਾਸ ਬਾਣੇ ਦੇ ਬੱਧੂਏ ਨਹੀਂ, ਨਾ ਚਿੱਟੇ, ਭਗਵੇਂ ਦਾ ਹੀ ਭੇਦ ਕਰਦੇ ਹਨ। ਖਾਣ-ਪੀਣ ਵਿਚ ਭੀ ਕੋਈ ਬੰਧਨ ਨਹੀਂ। ਹਰ ਕਿਸੇ ਦੇ ਹੱਥ ਦਾ ਬਣਿਆ ਪ੍ਰਸਾਦ ਨਿਸੰਗ ਛਕਦੇ ਹਨ।

---

1. ਜਨਨਿ ਦੇਵਿ ਗੁਲਾਬ ਸੁਭ ਤਾਤ ਬਾਘ ਸੁਰ ਗਯਾਨ।
   ਗਜਿਆਣੇ ਪੁਰ ਧਾਮ ਤਿਨ ਸੁਰਜਨ ਆਤਮਜ ਭਾਨ॥
   ਗੁਰ ਗੋਵਿੰਦ ਕੀ ਸ਼ਰਨ ਮਹਿ ਪਾਯੋ ਮਤੋ ਉਦਾਰ।
   ਸੁਰਜਨ ਦਾਸ ਸਪੂਤ ਤਿਹ ਟਹਿਲ ਦਾਸ ਗੁਰ ਧਾਰ॥11॥
   ਸਿ.ਰੈ.ਲ. 1860 ਈ. ਹ.ਲਿ.ਨੰ: 7171, ਪੱਤਰਾ 568.
2. ਮਹਾ. ਕੋ., ਪੰ., 35.
3. ਅਜਾਤ ਸਾਗਰ, ਪੂਰ ਬੋਕਤ
4. ਪੰ. ਯੂ. ਚੰ. ਦਾ ਹੱਥ ਲਿਖਿਤ ਸੰਗ੍ਰਹਿ, ਗ੍ਰੰਥ ਨੰ: 111. (ਨਿਜੀ ਯਾਦਦਾਸ਼ਤ)
5. ਗਣੇਸ਼ਾ ਸਿੰਘ, ਮਹੰਤ, ਭਾਰਤ ਮਤ ਦਰਪਣ, ਅੰਮ੍ਰਿਤਸਰ, 1983 ਬਿ., ਪੰ. 33.

ਅਜਨੇਵਾਲੇ ਵਿਚ ਹਰ ਵਰ੍ਹੇ ਚੇਤਰ ਦੀ 3-7 ਤਾਰੀਖ਼ ਦਾ ਮੇਲਾ ਭਰਦਾ ਹੁੰਦਾ ਸੀ। ਭਾਰਤ ਵੰਡ ਤੋਂ ਪਿੱਛੋਂ ਸਾਰੀ ਗੱਲ ਖਿੰਡ ਪੁੰਡ ਗਈ। ਇਨ੍ਹਾਂ ਦੇ ਮੇਲਿਆਂ ਵਿਚ ਗੁਲਾਬ ਦਾਸੀਆਂ ਵਾਂਗ ਕੰਜਰੀਆਂ ਆਦਿ ਭੀ ਆਪਣਾ ਨਾਚ-ਗਾਣੇ ਦਾ ਹੁਨਰ ਦਿਖਾਉਣ ਲਈ ਆਉਂਦੀਆਂ ਸਨ ਅਤੇ ਸਾਧੂ ਨਿੱਝਕ ਇਹ ਮੁਜਰੇ ਦੇਖਦੇ ਸੁਣਦੇ ਸਨ। ਹੁਣ ਇਸ ਪੰਥ ਦਾ ਚਰਚਾ ਘੱਟ ਵੱਧ ਹੀ ਸੁਣਨ ਵਿਚ ਆਉਂਦਾ ਹੈ।

ਅਜਾਤ ਜੀ ਦੀ ਕਵਿਤਾ ਗੁਰੂ ਬਾਣੀ ਦੀ ਛਾਯਾ ਵਿਚ, ਉਸੇ ਢੰਗ ਦੀ ਸ਼ੈਲੀ-ਸ਼ਬਦਾਵਲੀ ਨੂੰ ਅਪਣਾ ਕੇ ਚਲਦੀ ਹੈ।

ਸੁਰਜਣ ਦਾਸ ਅਜਾਤ ਨੇ ਗੁਰੂ ਨਾਨਕ ਦਾ ਅਭਿਨੰਦਨ 'ਪਾਪ ਨਾਸ ਕਰਣ ਵਾਲੀ' ਸ਼ਖ਼ਸੀਅਤ ਦੇ ਰੂਪ ਵਿਚ ਕੀਤਾ ਹੈ ਅਤੇ ਭਵਰੂਪ ਦਾ ਦਾਰੂ ਨਾਮ ਨੂੰ ਮੰਨਿਆ ਹੈ। ਉਸ ਦੀ ਰਚਨਾ ਦਾ ਵਿਸ਼ਾ ਪੁਰਾਤਨ ਧਰਮ ਤੱਤਾਂ ਦਾ ਪ੍ਰਚਾਰ ਕਰਨਾ ਰਿਹਾ ਹੈ। ਮੁੱਖ ਵਿਸ਼ੇ ਜੀਵ ਦੀ ਭੁੱਲਣ-ਪ੍ਰਵਿਰਤੀ, ਨਾਸ਼ਮਾਨਤਾ ਅਤੇ ਈਸ੍ਵਰ ਤੋਂ ਬੇਮੁਖਤਾ ਆਦਿ ਹਨ।

## ਭਵ ਮ੍ਰਿਤ ਤੇ ਛੁਰਵਾਯੋ

**ਸ੍ਰੀ ਨਾਨਕ ਲਖ ਨਾਮ ਪ੍ਰਤਾਪਾ ।**
**ਦਗਧ-ਕਰਯੋ ਜੇਤੇ ਭਵ ਪਾਪਾ ।**
**ਸਭ ਸਿਵਕਨ ਕੋ ਨਾਮ ਜਪਾਯੋ ।**
**ਭਵ ਮੈ ਭਵ ਮ੍ਰਿਤ ਤੇ ਛੁਰਵਾਯੋ ॥੩੩॥**[6]

[**ਅਰਥ** : ਸ੍ਰੀ (ਗੁਰੂ) ਨਾਨਕ ਜੀ ਨੇ ਨਾਮ ਦੇ ਪ੍ਰਤਾਪ ਨੂੰ ਜਾਣ ਕੇ
ਸੰਸਾਰ ਵਿਚ ਜਿੰਨੇ ਪਾਪ ਸਨ ਸਭ ਸਾੜ ਸੁਆਹ ਕਰ ਦਿੱਤੇ
ਸਾਰੇ ਸੇਵਕਾਂ ਨੂੰ ਨਾਮ ਜਪਣ ਦੀ ਸਿਖਿਆ ਦਿੱਤੀ
ਸੰਸਾਰ ਵਿਚ ਰਹਿੰਦਿਆਂ ਨੂੰ ਸੰਸਾਰੀ ਮੌਤ (ਦੇ ਭੈ) ਤੋਂ ਛੁੜਾ ਦਿੱਤਾ ॥੩॥]

---

6. ਅਜਾਤ ਸਾਗਰ, ਸਿ.ਰੈ.ਲਾ. (ਹ.ਲਿ.), ਨੰ: 7171, ਪੱਤਰਾ 3.

# ੩੬. ਗੁਲਾਬ ਸਿੰਘ

## (ਰਚਨਾ 1851 ਈ.)

ਗੁਲਾਬ ਸਿੰਘ ਨਾਉਂ ਦੇ ਕਈ ਕਵੀ, ਖਾਸ ਕਰਕੇ ਨਿਰਮਲੇ ਸੰਤਾਂ ਵਿਚ ਇਕ ਵਕਤੇ ਸਨ। ਕੁਰਖੇਤਰ ਵਾਲੇ ਸੰਤ ਗੁਲਾਬ ਸਿੰਘ (ਜਨਮ 1789 ਬਿ., 1732 ਈ.) ਇਨ੍ਹਾਂ ਵਿਚ ਸਭ ਤੋਂ ਵੱਧ ਪ੍ਰਸਿੱਧ ਤੇ ਪੁਰਾਣੇ ਸਨ।[1] ਪ੍ਰਸਿੱਧ ਸਿੱਖ ਇਤਿਹਾਸ ਖੋਜੀ ਸੁਰਗਵਾਸੀ ਸ. ਰਣਧੀਰ ਸਿੰਘ ਜੀ, ਸਾਬਕ ਗੁਰਦੁਆਰਾ ਇੰਸਪੈਕਟਰ, ਨੇ ਇਨ੍ਹਾਂ ਬਾਰੇ ਇਕ ਵਿਸਤਾਰ ਭਰਿਆ ਲੇਖ ਲਿਖਿਆ ਹੈ,[2] ਪਰ ਗੁਰ ਪ੍ਰਣਾਲੀ ਦਾ ਕਰਤਾ ਇਨ੍ਹਾਂ ਵਿੱਚੋਂ ਕਿਹੜਾ ਗੁਲਾਬ ਸਿੰਘ ਹੈ, ਇਹ ਸਪਸ਼ਟ ਨਿਰਣਾ ਨਹੀਂ ਹੋ ਸਕਿਆ।

ਗੁਰਪ੍ਰਣਾਲੀ ਨਾਉਂ ਦੀਆਂ ਦੋ ਰਚਨਾਵਾਂ (ਇਕ ਕਵਿਤਾ ਵਿਚ ਜਿਸ ਤੇ ਗੁਲਾਬ ਸਿੰਘ ਨਾਉਂ ਦਰਜ ਹੈ ਤੇ ਦੂਜੀ ਵਾਰਤਕ ਦੀ ਜਿਸ ਵਿਚ ਕਿਸੇ ਦਾ ਨਾਉਂ ਦਰਜ ਨਹੀਂ) ਇਨ੍ਹਾਂ ਦੋਹਾਂ ਰਚਨਾਵਾਂ ਦਾ ਰਚਣਹਾਰਾ ਇੱਕੋ ਕਲਪ ਲਿਆ ਗਿਆ ਹੈ[3], ਪਰ, ਇੱਕੋ ਲੇਖਕ ਨੇ ਕਦੇ ਇੱਕੋ ਰਚਨਾ ਵਾਰਤਕ ਤੇ ਕਵਿਤਾ ਵਿਚ ਇਨ ਬਿੰਨ ਉਸੇ ਤਰ੍ਹਾਂ ਨਹੀਂ ਰਚੀ। ਨਾ ਹੀ ਵਾਰਤਕ ਰਚਨਾ ਨੂੰ ਕਵਿਤਾ ਲਈ ਨੋਟ ਮੰਨਿਆ ਜਾ ਸਕਦਾ ਹੈ ਕਿਉਂਕਿ ਨੋਟ ਕਿਧਰੇ ਭੀ ਏਨੇ ਤਰਤੀਬ ਵਾਰ ਤੇ ਵਿਸਤਾਰ ਨਾਲ ਨਹੀਂ ਜੁਟਾਏ ਜਾਂਦੇ, ਉਨ੍ਹਾਂ ਵਿਚਕਾਰ ਕਿਧਰੇ ਨਾ ਕਿਧਰੇ ਘਾਪਾ ਹੁੰਦਾ ਹੈ।

ਕਵਿਤਾ ਵਾਲੀ ਗੁਰ-ਪ੍ਰਣਾਲੀ ਦਾ ਰਚਨਾ ਸਥਾਨ ਸਾਫ਼ ਅੰਮ੍ਰਿਤਸਰ ਸ਼ਹੀਦ ਬੁੰਗਾ ਦਿੱਤਾ ਹੈ। ਕਵੀ ਗੁਲਾਬ ਸਿੰਘ ਦੀ ਇਕ ਹੋਰ ਰਚਨਾ "ਝਗੜਾ ਸੁਖਈ ਸੁਖਾਇਨਕਾ" ਭੀ ਮਿਲਦੀ ਹੈ।[4] ਇਸ ਤੋਂ ਵੱਧ ਇਨ੍ਹਾਂ ਬਾਰੇ ਕੋਈ ਸਮਾਚਾਰ ਨਹੀਂ ਮਿਲ ਸਕੇ। ਸ਼ਹੀਦ ਬੁੰਗੇ ਦੇ ਸੇਵਕਾਂ ਤੇ ਵਿਦਵਾਨਾਂ ਦੀ ਪਰੰਪਰਾ ਭੀ ਬੁੰਗੇ ਦੇ ਸ਼ਹੀਦ ਹੋਣ ਦੇ ਨਾਲ ਹੀ ਮੁੱਕ ਚੁੱਕ ਗਈ ਹੈ।

ਅੰਮ੍ਰਿਤਸਰ ਦੇ ਇਕ ਸੰਤ ਗੁਲਾਬ ਸਿੰਘ ਨੂੰ ਜਗਨਨਾਥ ਸਰਸਵਤੀ ਅਤੇ ਸੰਤ ਮੰਗਲ ਸਿੰਘ ਨਿਰਮਲੇ ਨੇ ਅਪਣਾ ਗੁਰੂ ਦਸਿਆ ਹੈ।[5] ਸ਼ਾਇਦ ਇਹ ਇੱਕੋ ਹੋਣ।

---

1. ਮਹਾ. ਕੋ., ਪੰ. 317.
2. ਗੁਰਪ੍ਰਣਾਲੀ, ਸਿੱਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ, 1952, ਪੰ. 1-2.
3. ਓਹੀ.
4. ਸਿ.ਰੈ.ਲਾ. (ਹ.ਲਿ.) ਨੰ: 6017.
5. ਸਿ.ਰੈ.ਲਾ. (ਹਲਿ.), ਨੰ: 6611, ਛੰਦ ਨੰ: 226 ਅਤੇ ਪੂਰਬਾਰਧ ਦੀ ਅੰਤਿਕਾ

## ਦੁਖ ਗਿਰਿ ਕੋ ਅਸਨੀ

ਬਿਧਿ ਗਣਪਤਿ ਧਯਾਵੈ, ਨਿਸ-ਦਿਨ ਗਾਵੈ,
ਅਘਨ ਨਸਾਵੈਂ ਦੁਖ ਹਰਨੰ ।
ਦੁਖ-ਗਿਰਿ ਕੋ ਅਸਨੀ, ਸੁੰਦਰ ਲਸਿਨੀ,
ਅਘਨੀ ਨਸਿਨੀ, ਸਦ ਸਰਨੰ ।
ਭਵ ਜਨਮ ਨਿਕੰਦਨ, ਕਾਟੇ ਫੰਧਨ,
ਸੀਤਲ ਚੰਦਨ, ਜਯੋਂ ਬਰਨੰ ।
ਗੁਰੁ ਨਾਨਕ ਚਰਨਨ, ਦੁਖ ਦਲ ਦਰਨਨ,
ਭਵਜਲ ਤਰਨਨ, ਨਤੁ ਕਰਨੰ ॥੨॥

ਤ੍ਰਿਪਤਾ ਭਵਾਨੀ ਤੇ ਸੰਸਾਰ ਕੇ ਉਧਾਰ ਚੇਤੁ
ਸ੍ਰੀ ਸਤਿਗੁਰ ਦੀਨ ਦਯਾਲ ਹੂੰ ਕ੍ਰਿਪਾਲ ਹੈ,
ਜਗਤ ਗੁਰੂ ਜੋ ਵਾਹਿਗੁਰੂ ਹੈ ਕਰਨਹਾਰ
ਜਾ ਕੀ ਯਾ ਨਯਾ ਤੇ ਸੰਸਾਰ ਪਾਰਛਾਲ ਹੈ,
ਜਾ ਕੀ ਦਯਾ ਦ੍ਰਿਸਟਿ ਕਰੇ ਸ੍ਰਿਸ਼ਟ ਤੇ ਉਤਕ੍ਰਿਸਟ
ਏਕੰਕਾਰ ਅਵਤਾਰ ਕਹਤ ਨਿਹਾਲ ਹੈ,
ਨਿਰੰਕਾਰ ਕੋ ਅਕਾਰ ਭਾਈ ਗੁਰਦਾਸ ਕਰਯੋ ਐਸੇ
ਗੁਰੂ ਨਾਨਕ ਜੀ ਸੋਭਿਤ ਅਕਾਲ ਹੈ।[6]

[ਅਰਥ : (ਜਿਨ੍ਹਾਂ ਨੂੰ) ਬ੍ਰਹਮਾ ਤੇ ਗਣਪਤਿ ਧਿਆਉਂਦੇ ਹਨ, ਰਾਤ ਦਿਨ ਗਾਉਂਦੇ ਹਨ, ਪਾਪ ਨਾਸ ਕਰਾਉਂਦੇ ਹਨ ਤੇ ਜੋ ਦੁਖਾਂ ਨੂੰ ਦੂਰ ਕਰ ਦੇਣ ਵਾਲੇ ਹਨ ।

ਜਿਨ੍ਹਾਂ ਦੀ ਸ਼ਰਨ, ਸਦਾ ਹੀ, ਦੁੱਖਾਂ ਦੇ ਪਹਾੜ ਲਈ ਵਜਰ ਸਮਾਨ ( ਚੂਰ ਕਰ ਦੇਣ ਵਾਲੀ) ਹੈ, ਸੁੰਦਰ ਚਮਕ ਦਮਕ ਵਾਲੀ ਹੈ, ਪਾਪਾਂ ਦਾ ਨਾਸ਼ ਕਰਨ ਵਾਲੀ ਹੈ ।

ਸੰਸਾਰ ਵਿਚ ਜਨਮਾਂ ਜੂਨਾਂ ਦੇ ਚੱਕਰ 'ਚੋਂ ਕੱਢਣ ਵਾਲੇ, ਫੰਧਾਂ ਨੂੰ ਕੱਟਣ ਵਾਲੇ, ਜਿਹੜੇ ਚੰਦਨ ਵਾਂਗ ਠੰਢੇ ਅਤੇ ਚੰਨਣ ਵੰਨੇ ਹਨ ।

(ਉਨ੍ਹਾਂ) ਦੁਖਾਂ ਦੇ ਦਲਾਂ ਨੂੰ ਪੀਹ ਦੇਣ ਵਾਲੇ, ਭਵਜਲ ਦੇ ਜਹਾਜ਼ ਗੁਰੂ ਨਾਨਕ ਦੇ ਚਰਨਾਂ ਨੂੰ, ਨਿਉਂ ਕੇ ਨਮਸਕਾਰ ਕਰਦੇ ਹਾਂ ॥੨॥

ਸੰਸਾਰ ਦੇ ਉਧਾਰ ਲਈ, ਸ੍ਰੀ ਸਤਿਗੁਰੂ (ਨਾਨਕ) ਨਿਮਾਣਿਆਂ ਉੱਤੇ ਦਇਆ ਕਰਨ ਵਾਲੇ ਅਤੇ ਮਿਹਰਾਂ ਭਰੇ (ਸੁਭਾਓ ਵਾਲੇ) ਭਵਾਨੀ (ਦਾ ਸਰੂਪ ਮਾਤਾ) ਤ੍ਰਿਪਤਾ ਤੋਂ ਉਪਜੇ ।

---

6. ਗੁਰਪ੍ਰਣਾਲੀ, 1952.

ਜੋ ਕਰਨਹਾਰ, ਵਾਹਿਗੁਰੂ, ਜਗਤ ਗੁਰੂ ਹਨ ਅਤੇ ਜਿਨ੍ਹਾਂ ਦੀ ਸਹਾਇਤਾ ਨਾਲ ਸੰਸਾਰ ਸਾਗਰ ਟੱਪ ਸਕੀਦਾ ਹੈ ।

ਜਿਨ੍ਹਾਂ ਦੀ ਮਿਹਰ ਦੀ ਨਜ਼ਰ ਨਾਲ ਸ੍ਰਿਸ਼ਟਾਂ 'ਚੋਂ ਭੀ ਉੱਤਮ (ਹੋਈਦਾ ਹੈ), ਏਕੰਕਾਰ ਦਾ ਅਵਤਾਰ ਕਹਿੰਦਿਆਂ ਨਿਹਾਲ ਹੋ ਜਾਈਦਾ ਹੈ ।

ਭਾਈ ਗੁਰਦਾਸ ਜੀ ਨੇ ਜਿਨ੍ਹਾਂ ਨੂੰ ਨਿਰੰਕਾਰ ਦਾ ਸਰੂਪ ਕਿਹਾ ਹੈ, ਉਹੀ ਗੁਰੂ ਨਾਨਕ, ਅਕਾਲ ਰੂਪ ਹੋ ਕੇ, ਸੋਭਾ ਦੇ ਰਹੇ ਹਨ ।।

# ੩੭. ਪਰਮਾਨੰਦ ਉਦਾਸੀਨ

## (ਰਚਨਾ 1852 ਈ.)

ਸੰਤ ਜੀ ਦੇ ਸਮਾਚਾਰ ਵਿਸਤਾਰ ਨਾਲ ਨਹੀਂ ਮਿਲਦੇ। ਆਪ ਦੀ ਰਚੀ **ਜਪੁਜੀ ਸਾਹਿਬ ਸ੍ਰੀ ਪਰਮਾਨੰਦੀ ਟੀਕਾ** (1872 ਈ.) ਵਿਚ ਨਵਲ ਕਿਸ਼ੋਰ ਪ੍ਰੈਸ, ਲਖਨਊ ਤੋਂ ਦੇਵਨਾਗਰੀ ਅੱਖਰਾਂ ਵਿਚ, ਤੀਜੀ ਵਾਰ ਛਪੀ ਸੀ। ਇਸੇ ਆਧਾਰ ਉੱਤੇ ਇਸਦਾ ਰਚਨਾ ਕਾਲ 20 ਵਰ੍ਹੇ ਪਹਿਲਾਂ 1852 ਵਿਚ ਹੋਇਆ ਅਨੁਮਾਨ ਕਰ ਲਿਆ ਗਿਆ ਹੈ। ਉਸ ਪੁਸਤਕ ਵਿਚ ਸੰਤ ਪਰਮਾਨੰਦ ਨੇ ਦੱਸਿਆ ਹੈ ਕਿ ਉਹ ਉਦਾਸੀਨ ਪੰਥੀ ਸੀ[1] ਤੇ ਉਸ ਦੇ ਦਾਦਾ ਗੁਰੂ ਜੀ ਦਾ ਨਾਉਂ ਰਾਮਦਾਸ ਸੀ ਜੋ ਬੜਾ ਆਤਮ-ਗਿਆਨੀ ਮਹਾਤਮਾ ਸੀ।[2] ਉਸ ਨੇ ਅਪਣੇ ਟਿਕਾਣੇ ਦਾ ਨਾਉਂ ਪਰਸੁਰਾਮ ਜਾਂ ਪਰਸ਼ਰਾਮ ਪੁਰ ਦੱਸਿਆ ਹੈ, ਜੋ ਸਿੰਧ ਨਦੀ ਦੇ ਪਰਲੇ ਪਾਰ ਵੱਸਦਾ ਸੀ।[3] ਸੰਤ ਜੀ ਨੂੰ ਸ਼ਿਕਵਾ ਸੀ ਕਿ ਗੁਣ-ਗ੍ਰਾਹਕਾਂ ਦੀ ਘਾਟ ਹੈ।[4]

ਇਸ ਨੇ ਗੁਰੂ ਨਾਨਕ ਦੀ ਮਹਿਮਾ, ਇਕ ਨਿਰਾਕਾਰ ਤੇ ਆਨੰਦ ਰੂਪ ਮੰਨ ਕੇ ਕੀਤੀ ਹੈ, ਜੋ ਸੰਸਾਰੀਆਂ ਦੇ ਉਪਕਾਰ ਹਿਤ ਅਵਤਾਰ ਲੈ ਕੇ ਸੰਸਾਰ ਵਿਚ ਆਇਆ, ਜਿਸ ਦਾ ਧਿਆਨ ਧਾਰਨ ਨਾਲ ਹੀ ਬ੍ਰਹਮ ਦਾ ਸਰੂਪ ਯਾਦ ਆਉਂਦਾ ਹੈ ਅਤੇ ਜੀਵਨ ਦੇ ਸਾਰੇ ਦੁਖੜੇ ਨਾਸ ਹੁੰਦੇ ਹਨ। ਇਹ ਨਮਸਕਾਰਾਤਮਕ ਮੰਗਲ ਹੈ।

ਸੰਤ ਪਰਮਾਨੰਦ ਦੀ, ਬੋਲੀ ਸ਼ੈਲੀ ਵਿਚ, ਸੰਸਕ੍ਰਿਤ ਦੀ ਪਰਮਾਰਥਕ ਸ਼ਬਦਾਵਲੀ ਦੀ ਬਹੁਲਤਾ, ਉਸਦੇ ਸ਼ਾਸ਼ਤ੍ਰੀ ਅਧਿਐਨ ਅਤੇ ਸੰਸਕ੍ਰਿਤ ਭਾਸ਼ਾ ਦੇ ਗਿਆਨ ਦੀ ਸਾਖ ਭਰਦੀ ਹੈ। ਉਸ ਦੀ ਰਚਨਾ ਵਿਚਲੇ ਛੰਦਾਂ ਵਿਚ ਲੈਅ ਤੇ ਗਤੀ ਦਾ ਨਿਰਬਾਹ ਭੀ ਖੂਬ ਹੋਇਆ ਮਿਲਦਾ ਹੈ। ਅਲੰਕਾਰਿਕਤਾ ਵੱਲ ਉਸਦਾ ਝੁਕਾਉ ਵਧੇਰੇ ਨਹੀਂ। ਅਲੰਕਾਰ ਜਿੱਥੇ ਕਿਧਰੇ ਆਏ ਹਨ ਭਾਵਾਂ ਨੂੰ ਪ੍ਰਗਟਾਉਣ ਵਿਚ ਸਹਾਈ ਹੋ ਕੇ ਆਏ ਹਨ ਕੇਵਲ ਵਰਣਨ ਦੀ ਸ਼ੋਭਾ ਲਈ ਨਹੀਂ ਵਰਤੇ ਗਏ।

---

1. ਪਰਮਾਨੰਦ ਮਮ ਨਾਮ ਪਛਾਨੋ।
   ਉਦਾਸੀਨ ਮਮ ਪੰਥ ਕੋ ਜਾਨੋ।
2. ਰਾਮਦਾਸ ਮਮ ਗੁਰੂ ਕੇ ਗੁਰੂ ਹੈ।
   ਆਤਮਵਿਤ ਜੋ ਮੁਨਿ ਮੁਨਿਵਰ ਹੈ
3. ਪਰਸੁਰਾਮ ਮਮ ਨਗਰ ਹੈ ਸਿੰਧ ਨਦੀ ਉਸ ਪਾਰ।
   ਭਾਰਤ ਮੰਡਲ ਕੇ ਵਿਖੈ ਜਾਨੈ ਸਬ ਸੰਸਾਰ।
4. ਗੁਣ ਗ੍ਰਾਹਿ ਮਿਲਿਹੇ ਨਹੀ ਕਾ ਕੋ ਕਰੂੰ ਬਖਾਨ।
   ਜੋ ਜਾਨੇ ਜਮ ਮਰਮ ਹੋ ਸੋ ਬਿਰਲੋ ਜਗ ਜਾਨ।

## ਲੋਕਨ ਹਿਤ ਉਪਕਾਰ ਕੋ

ਸ੍ਰੀ ਗੁਰ ਨਾਨਕ ਕੋ ਸਕਲ ਕਰੈਂ ਬੰਦਨਾ ਲੋਕ ।
ਨਾਮ ਲੇਤ ਅਘ ਟਰਤ ਹੈ ਧਯਾਨ ਧਰਤ ਹੋ ਮੋਖ ॥੧॥
ਭੇਦ ਅਨਕ ਕਾ ਅਰਥ ਹੈ ਨੈ ਨਿਸ਼ੇਧ ਤੂ ਜਾਨ ।
ਭੇਦ ਰਹਿਤ ਜੋ ਨਿੱਤਯ ਹੈ ਸੋ ਨਾਨਕ ਪਹਿਚਾਨ ॥੨॥
ਨਿਰਾਕਾਰ ਨਿਰੂਵਯਯ ਜੋ ਪੂਰ ਰਹਯੋ ਸਭ ਥਾਹਿ ।
ਲੋਕਨ ਹਿਤ ਉਪਕਾਰ ਕੋ ਪ੍ਰਗਟ ਭਯੋ ਜਗ ਮਾਹਿ ॥੩॥[5]

[**ਅਰਥ** :—ਸ੍ਰੀ ਗੁਰੂ ਨਾਨਕ ਨੂੰ ਸਾਰੇ ਲੋਕ ਬੰਦਨਾ ਕਰਦੇ ਹਨ ।

ਨਾਉਂ ਲੈਣ ਨਾਲ ਪਾਪ ਦੂਰ ਹੁੰਦੇ ਹਨ ਅਤੇ ਧਿਆਨ ਧਾਰਨ ਨਾਲ ਮੁਕਤੀ ਹੋ ਜਾਂਦੀ ਹੈ ॥੧॥

ਭੇਦ (ਦੂਆ ਪਣ) ਅਨਕ ਦਾ ਅਰਥ ਹੈ ਨੈ ਨਿਖੇਧ ਵਾਚਕ ਸ਼ਬਦ ਜਾਣੋ

ਜੋ ਭੇਦ ਤੋਂ ਬਿਨਾਂ ਇਕ ਸਮਾਨ ਸਭ ਦਾ ਆਪਣਾ ਹੈ, ਉਸ ਨੂੰ ਹੀ ਨਾਨਕ (ਨਾ+ਅਨਕ) ਪਛਾਣੋ ॥੨॥

ਜੋ ਨਿਰਾਕਾਰ ਅਤੇ ਅੰਗਾਂ, ਖੰਡਾਂ ਦੀ ਵੰਡ ਬਾਹਰਾ ਹੈ ਅਤੇ ਸਾਰੇ ਵਿਆਪ ਰਿਹਾ ਦਿੱਸਦਾ ਹੈ ।

ਲੋਕਾਂ ਦੇ ਉਪਕਾਰ ਹਿਤ ਸੰਸਾਰ ਵਿਚ ਪ੍ਰਗਟ ਹੋਇਆ ਹੈ ॥੩॥]

---

5. ਜਪੁਜੀ ਸਾਹਿਬ ਸਟੀਕ, ਪਰਮਾਨੰਦੀ ਟੀਕਾ, ਨਵਲਕਿਸ਼ੋਰ ਪ੍ਰੈਸ, ਲਖਨਊ, 1929, ਤੀਜੀ ਵਾਰ

## ੩੮. ਬਸੰਤ ਸਿੰਘ 'ਰਿਤੁਰਾਜ'

### (ਰਚਨਾ 1853 ਈ.)

ਕਵੀ ਬਸੰਤ ਸਿੰਘ 'ਰਿਤੁਰਾਜ' ਨੇ ਆਪਣੀ ਰਚਨਾ 'ਭੀਸ਼ਮ ਪਰਵ ਭਾਖਾ' ਵਿਚ ਆਪਣਾ ਕੁਰਸੀਨਾਮਾ ਕਈ ਪੀੜ੍ਹੀਆਂ ਪਿੱਛੇ ਤਕ ਦਿੱਤਾ ਹੈ। ਆਪ ਦੇ ਵਡੇਰੇ ਕਈ ਪਿੰਡਾਂ ਵਿੱਚੋਂ ਟਿਕਦੇ-ਉੱਠਦੇ ਆਖਿਰ ਸਰਹਿੰਦ ਤੋਂ ਪਟਿਆਲੇ ਆ ਗਏ। ਵਿੱਦਿਆ ਦੀ ਲਲਕ ਇਸ ਪਰਿਵਾਰ ਦੀ ਘੁੱਟੀ ਵਿਚ ਮੁੱਢੋਂ ਚਲੀ ਆਈ ਹੈ। ਸ਼ਾਇਦ, ਇਹ ਵਿੱਦਿਅਕ ਦਿਲਚਸਪੀਆਂ ਹੀ ਇਸ ਘਰਾਣੇ ਨੂੰ ਇਕ ਥਾਂ ਤੋਂ ਦੂਜੀ ਥਾਂ ਲਈ ਫਿਰਦੀਆਂ ਰਹੀਆਂ ਹਨ। ਪਟਿਆਲੇ ਵਿਚ ਇਹ ਘਰਾਣਾ ਆਪਣੇ ਪੈਰ ਚੰਗੀ ਤਰ੍ਹਾਂ ਜਮਾ ਸਕਿਆ ਸੀ।

ਕਵੀ ਬਸੰਤ ਸਿੰਘ 'ਰਿਤੁਰਾਜ' ਦੀ ਨਿਯੁਕਤੀ ਪਟਿਆਲੇ ਵਿਚ ਅਦਾਲਤੀ ਦੇ ਰੂਪ ਵਿਚ ਹੋ ਗਈ। ਉਪਰੰਤ ਕਿਸੇ ਗੱਲੋਂ ਨਾਰਾਜ਼ ਹੋ ਕੇ ਮਹਾਰਾਜੇ ਨੇ ਕਵੀ ਨੂੰ ਕੈਦ ਕਰ ਦਿੱਤਾ।

ਕੈਦ ਦ ਦਿਨਾਂ ਵਿਚ ਕਵੀ ਬਸੰਤ ਸਿੰਘ ਨੇ ਹਿੰਦੀ ਸਾਹਿੱਤ ਦੀ ਪਹਿਲੀ ਤੇ ਇੱਕੋ ਇਕ ਅਨਯੋਕਤੀ-ਸਤਸਈਆ ਦੀ ਰਚਨਾ ਕੀਤੀ ਜਿਸ ਦਾ ਪ੍ਰਸਿੱਧ ਨਾਉਂ 'ਬਸੰਤ ਸਤਸਈ' ਹੈ। ਮਹਾਰਾਜਾ ਪ੍ਰਸੰਨ ਹੋਇਆ ਤਾਂ ਕਵੀ ਦੀ ਆਦਰ ਸਹਿਤ ਬਹਾਲੀ ਦੇ ਹੁਕਮ ਜਾਰੀ ਕੀਤੇ ਗਏ।

ਭੀਸ਼ਮ ਪਰਵ ਤੇ ਬਸੰਤ ਸਤਸਈ ਤੋਂ ਬਿਨਾਂ ਕਵੀ ਨੇ ਗੁਲਿਸਤਾਂ[2], ਬੋਸਤਾਂ[3], ਮੁਦ੍ਰਾਰਾਖਸ਼ਸ[4] ਦੇ ਭਾਸ਼ਾ ਅਨੁਵਾਦ ਕੀਤੇ, ਦੋ ਮੌਲਿਕ ਪ੍ਰੇਮ ਕਾਵਿ ਅਤੇ ਇਕ ਨੀਤੀ ਕਥਾ[6] ਭੀ ਲਿਖੀ। ਗੁਲਿਸਤਾਂ ਅਤੇ ਬੋਸਤਾਂ ਦੇ ਅਨੁਵਾਦ ਵਿਚ, ਗੁਰੂ ਨਾਨਕ ਦੀ ਬੰਦਨਾ, ਮੰਗਲਾ-ਚਰਣ ਦੇ ਰੂਪ ਵਿਚ, ਕੀਤੀ ਗਈ ਹੈ।

1. ਬਸੰਤ ਸਿੰਘ 'ਰਿਤੁਰਾਜ', "ਭੀਸ਼ਮ ਪਰਵ ਭਾਖਾ", ਮੋਤੀ ਬਾਗ, ਪਟਿਆਲਾ (ਹ. ਲਿ.) ਨੰ. 33.
2. "ਬਸੰਤ ਬਹਾਰ", ਮੋਤੀ ਬਾਗ, ਪਟਿਆਲਾ, (ਹ. ਲਿ.) ਨੰ. 33.
3. "ਬਸੰਤ ਬਿਨੋਦ", ਓਹੀ, (ਹ. ਲਿ.) ਨੰ. 46.
4. "ਚਾਣਕਯ ਚੰਦ੍ਰਿਕਾ", ਸੈ. ਪ. ਲਾ, (ਹ. ਲਿ.), ਨੰ. 2194.
5. "ਕਥਾ ਜਗਦੇਵ ਪ੍ਰਮਾਰ ਕੀ", ਮੋਤੀ ਬਾਗ, ਪਟਿਆਲਾ, (ਹ. ਲਿ.), ਨੰ. 24 ਅਤੇ ਕਥਾ "ਨਲ ਦਮਯੰਤੀ", ਓਹੀ, (ਹ. ਲਿ.) ਨੰ. 62.
6. "ਕਿੱਸਾ ਰੂਪ ਬਸੰਤ", ਓਹੀ (ਹ.ਲਿ.), ਨੰ: ਨਹੀਂ ਦਿਤਾ ਹੋਇਆ। ਇਸ ਗ੍ਰੰਥ ਦੀ ਇਕ ਅਧੂਰੀ ਅਤੇ ਕਿਨਾਰਿਆਂ ਤੋਂ ਫਟੀ ਹੋਈ ਕਾਪੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਹੱਥ ਲਿਖਤ ਸੰਗ੍ਰਹਿ ਵਿਚ (ਨੰ. 521) ਭੀ ਹੈ।

ਕਵੀ ਬਸੰਤ ਸਿੰਘ ਦੀ ਭਾਸ਼ਾ ਸਰਲ ਅਤੇ ਕਵਿਤਾ ਡੂੰਘੇ ਅਨੁਭਵ ਵਿੱਚੋਂ ਉਪਜੀ ਹੋਣ ਕਾਰਣ ਪਾਠਕ ਨੂੰ ਮੋਹ ਲੈਂਦੀ ਹੈ। ਗੁਰੂ ਨਾਨਕ ਨਾਲ ਆਪ ਦੀ ਸ਼ਰਧਾ ਸੱਚੇ ਸਿੱਖਾਂ ਵਾਲੀ ਹੈ।

## ਨਿਰਧਾਰਨ ਆਧਾਰ

ਸ੍ਰੀ ਸਤਗੁਰ ਪਦ ਕਮਲ ਜੁਗ ਸਰਨਾਗਤ ਸੁਖਦਾਨ।
ਅਭ ਬੰਧਨ ਤਿਨ ਮੈ ਕਰੋਂ ਜੁਗਲ ਨਿਜ ਪਾਨ ॥੨॥
ਸ੍ਰੀ ਗੁਰੂ ਨਾਨਕ ਕ੍ਰਿਪਾ ਨਿਧਿ ਨਿਰਧਾਰਨ ਆਧਾਰ।
ਤਿਨਕੇ ਚਰਨ ਸਰੋਜ ਜੁਗ ਬਾਰ ਬਾਰ ਉਰਧਾਰ ॥੩॥[7]
ਸ੍ਰੀ ਸਤਿਗੁਰ ਪਦ ਪਦਮ ਕੀ ਸਿਰਧਰ ਪਰਮ ਪਰਾਗ।
ਜਾ ਤੇ ਸਭਿ ਸੁਰ ਦਾਸ ਲਖ ਕਰੈ ਸਦਾ ਅਨੁਰਾਗ ॥੨॥
ਸ੍ਰੀ ਗੁਰੂ ਨਾਨਕ ਕ੍ਰਿਪਾਨਿਧਿ ਸਦਾ ਸਦਾ ਸਤਿ ਰੂਪ
ਬਾਰ ਬਾਰ ਬੰਦਨ ਕਰੋ ਚਰਨ ਸਰੋਜ ਅਨੂਪ ॥੩॥[8]

[ਅਰਥ : ਸ੍ਰੀ ਸਤਿਗੁਰੂ (ਨਾਨਕ) ਦੇ ਦੋਵੇਂ ਚਰਨ ਕਮਲ, ਸ਼ਰਨ ਆਇਆਂ ਨੂੰ ਸੁਖ ਦਿੰਦੇ ਹਨ।

ਉਨ੍ਹਾਂ ਨੂੰ ਮੈਂ ਆਪਣੇ ਦੋਵੇਂ ਹੱਥ ਜੋੜ ਕੇ, ਬੰਦਨਾ ਕਰਦਾ ਹਾਂ ॥੨॥

ਸ੍ਰੀ ਗੁਰੂ ਨਾਨਕ ਮਿਹਰਾਂ ਦੀ ਪੂੰਜੀ ਅਤੇ ਬੇਆਸਰਿਆਂ ਦੇ ਆਸਰੇ ਹਨ।

ਉਨ੍ਹਾਂ ਦੇ ਦੋਹਾਂ ਚਰਨ ਕਮਲਾਂ ਨੂੰ ਬਾਰ ਬਾਰ ਮਨ ਵਿਚ ਧਾਰਨ ਕਰੀਏ (ਸਿਮਰੀਏ) ॥੩॥

ਸ੍ਰੀ ਸਤਿਗੁਰੂ (ਨਾਨਕ) ਦੇ ਚਰਨ ਕਮਲਾਂ ਦੀ ਮਹਾਨ ਖੁਸ਼ਬੋਈ ਸਿਰ ਉੱਤੇ ਧਾਰੀਏ।

ਜਿਸ ਤੋਂ ਸਾਰੇ ਹੀ, ਦੇਵਤਿਆਂ ਦਾ ਦਾਸ ਜਾਣ ਕੇ, ਸਦਾ ਪਿਆਰ ਕਰਨ ॥੨॥

ਸ੍ਰੀ ਗੁਰੂ ਨਾਨਕ ਜੀ ਮਿਹਰਾਂ ਦੀ ਪੂੰਜੀ ਅਤੇ ਸਦਾ ਸਦਾ (ਕਾਇਮ ਰਹਿਣ ਵਾਲੇ) ਸੱਚ ਦਾ ਸਰੂਪ ਹਨ।

ਉਨ੍ਹਾਂ ਦੇ ਚਰਨ ਕਮਲਾਂ ਉੱਤੇ (ਜਿਨ੍ਹਾਂ ਚਰਨ ਕਮਲਾਂ ਦੀ) ਉਪਮਾ (ਲਈ ਕੋਈ ਉਪਮਾਨ) ਨਹੀਂ, ਬਾਰੰਬਾਰ ਬੰਦਨਾ ਕਰੀਏ ॥੩॥]

---

7. 'ਬਸੰਤ ਬਿਨੋਦ', ਸੈ. ਪ. ਲਾ. (ਹ. ਲਿ.) ਨੰ. 718.
8. ਬਸੰਤ ਬਹਾਰ, ਸੈ. ਪ. ਲ., (ਹ. ਲਿ.) ਨੰ. 717.

## ੩੯: ਸੰਤ ਸਿੰਘ

### (ਰਚਨਾ 1854 ਈ.)

ਜੀਵਨੀ-ਗ੍ਰੰਥ "ਸ੍ਰੀ ਬੀਰ ਮ੍ਰਿਗੇਸ਼ ਗੁਰ ਬਿਲਾਸ ਦੇਵ ਤਰੂ[1]" ਦਾ ਪਹਿਲਾ ਅਧਿਆਇ ਸੰਤ ਸਿੰਘ ਦਾ ਲਿਖਿਆ ਹੋਇਆ ਹੈ। ਇਸ ਗੱਲ ਦਾ ਪਤਾ, ਉਸ ਅਧਿਆਇ ਦੀ ਅੰਤਿਕਾ ਵਿਚ ਦਿੱਤਾ ਹੈ, ਪਰ ਇਹ ਸੰਤ ਸਿੰਘ ਕਿਹੜਾ ਸੀ, ਕਦੋਂ ਤੇ ਕਿਥੇ ਹੋਇਆ ? ਇਸ ਗੱਲ ਦਾ ਪਤਾ ਕਿਧਰੇ ਨਹੀਂ ਦਿੱਤਾ ਗਿਆ। ਇਸ ਕਵੀ ਦੀਆਂ ਕੁੱਝ ਹੋਰ ਰਚਨਾਵਾਂ ਭੀ ਹੋਣ ਦੀ ਸੰਭਾਵਨਾ ਹੈ, ਪਰੰਤੂ ਜਦੋਂ ਤਕ ਕੋਈ ਪ੍ਰਮਾਣੀਕ ਸੂਚਨਾ ਕਵੀ ਬਾਰੇ ਹੱਥ ਨਾ ਆ ਜਾਵੇ, ਨਿਰਣੇ ਨਾਲ ਕੋਈ ਗੱਲ ਕਹਿਣੀ ਔਖੀ ਹੈ। ਬਾ. ਬੀਰ ਸਿੰਘ ਦਾ ਸੁਰਗਵਾਸ ਸਭਰਾਈਂ, ਲਾਹੌਰ ਸਰਕਾਰ ਦੀ ਫੌਜ ਵੱਲੋਂ ਹਮਲੇ ਸਮੇਂ, 1844 ਈ. ਵਿਚ, ਹੋਇਆ ਸੀ। ਅਨੁਮਾਨ ਕੀਤਾ ਜਾਂਦਾ ਹੈ, ਇਸ ਤੋਂ ਦਸ ਵਰ੍ਹੇ ਪਿੱਛੋਂ ਇਸ ਗ੍ਰੰਥ ਦੀ ਰਚਨਾ ਹੋਈ।

ਗੁਰੂ ਨਾਨਕ ਦੀ ਮਹਿਮਾ ਨਾਲ ਸੰਬੰਧਿਤ ਛੰਦ, ਉੱਪਰ ਦੱਸੇ ਅਧਿਆਇ ਦੇ, ਮੰਗਲਾਚਰਣ ਵਿੱਚੋਂ ਲਿਆ ਗਿਆ ਹੈ। ਇਸ ਦੀ ਭਾਸ਼ਾ ਵਿਚੋਂ, ਕਵੀ ਦੇ ਸੰਸਕ੍ਰਿਤ ਗਿਆਨ ਦੀ ਗੰਧ, ਸਾਫ਼ ਸਾਫ਼ ਆਉਂਦੀ ਹੈ। ਪਹਿਲੀਆਂ ਦੋ ਤੁਕਾਂ ਤਾਂ ਕਿਸੇ ਸੰਸਕ੍ਰਿਤ ਰਚਨਾ ਦਾ ਅੰਗ ਹੋ ਸਕਣ ਵਿਚ ਸਮਰਥ ਹਨ ਸਤੋਤ੍ਰ ਦਾ ਹੋਂਦਿਆ ਰੂਪ ਭੀ ਛੰਦ ਦੀ ਬਣਤਰ ਵਿਚ ਪ੍ਰਤੱਖ ਹੈ। ਸੰਭਵ ਹੈ, ਇਹ ਭੀ ਕੋਈ ਨਿਰਮਲੇ ਸੰਤ ਹੀ ਹੋਣ।

### ਨਮੋ ਚਰਣ ਗੁਰ ਤਾਸ

**ਓਂ ਤਤ ਸਤ ਸ੍ਰੀਸੰ ਸ੍ਰੀ ਨਾਨਕੰ ਵਿਸ਼ਨੂੰ ਰੂਪੰ ਗੋਬਿੰਦ ਰੂਪਿਣੰ।**
**ਨਾਰਾਯਣੰ ਚਿਦਾਨੰਦੰ ਬੰਦੇ ਚ ਸਰਬ ਰੂਪਿਣੰ ॥**
**ਨਾਨਕ ਨਾਮਹ ਨਮਨ ਸੇ ਨਰਕ ਨਹੀਂ ਨਰ ਜਾਤ**
**ਨੀਰ ਨਾਰਾਯਣ ਜਾਤ ਨਰ ਨਮੋ ਚਰਣ ਗੁਰ ਤਾਸ ॥੧॥[2]**

---

1. ਇਹ ਗ੍ਰੰਥ ਚਾਰ ਵੱਡੀਆਂ ਵੱਡੀਆਂ ਜਿਲਦਾਂ ਵਿਚ ਵੱਡੇ ਆਕਾਰ ਦੇ 2188 ਪੰਨੇ ਉੱਤੇ ਛਪਿਆ ਵੀ ਸੀ। ਜਿਸਨੂੰ ਭਾਸ਼ਾ ਵਿਭਾਗ ਪੰਜਾਬ ਦੇ ਸੰਗ੍ਰਹਿ ਵਿਚ (ਨੰ. 1708, 1709 ਤੇ 1718 ਉੱਤੇ) ਵੇਖਿਆ ਜਾ ਸਕਦਾ ਹੈ।
2. ਸੰਤ ਸਿੰਘ, ਸ੍ਰੀ ਬੀਰ ਸਿੰਘ ਮ੍ਰਿਗੇਸ਼ ਗੁਰ ਬਿਲਾਸ ਦੇਵ ਤਰੂ, (ਅਧੂਰਾ) ਅਧਿਆਇ ਪਹਿਲਾ, ਸਿ. ਰੈ. ਲਾ., ਨੰ: 1593.

[**ਅਰਥ :** ਸ੍ਰੀ ਨਾਨਕ ਜੀ ਓਂਕਾਰ, ਤੱਤ ਸੱਤ, ਲੱਛਮੀ ਦੇ ਮਾਲਕ ਵਿਸ਼ਨੂੰ ਦਾ ਰੂਪ, ਗੋਬਿੰਦ ਰੂਪ ਹਨ।

ਓਹੀ ਚਿਦਾਨੰਦ ਨਾਰਾਯਣ, ਹਨ, ਉਨ੍ਹਾਂ ਦੇ ਸਾਰੇ ਰੂਪਾਂ ਨੂੰ ਮੇਰੀ ਨਮਸਕਾਰ ਹੈ।

ਜਿਹੜੇ ਨਾਨਕ ਦੇ ਨਾਉਂ ਨੂੰ (ਭੀ) ਨਮਸਕਾਰ ਕਰਦੇ ਹਨ ਉਹ ਨਰਕ ਨਹੀਂ ਜਾਂਦੇ।

ਉਹ ਗੁਰੂ ਨਾਨਕ ਜੀ ਸਾਰੀ ਸ੍ਰਿਸ਼ਟੀ ਦਾ ਟਿਕਾਣਾ ਹਨ, ਨਾਰਾਯਣ ਹਨ, ਸਭਨਾਂ ਨੂੰ ਪਨਾਹ ਦੇਣ ਵਾਲੇ ਹਨ, ਨਰ ਹਨ, ਉਨ੍ਹਾਂ ਦੇ ਮਹਾਨ ਚਰਨਾਂ ਵਿਚ ਨਮਸਕਾਰ ਹੈ।]

## ੪੦. ਸ਼ੇਰ ਸਿੰਘ, ਸੰਤ

### (ਰਚਨਾ 1854 ਈ.)

ਸੰਤ ਸ਼ੇਰ ਸਿੰਘ ਪ੍ਰਸਿੱਧ ਸੰਤ ਖੁਦਾ ਸਿੰਘ ਜੀ ਦਾ ਚੇਲਾ ਸੀ। ਇਸ ਨੇ ਵਾਰਤਕ ਵਿਚ ਬਾਬਾ ਸਾਹਿਬ ਸਿੰਘ ਬੇਦੀ ਦਾ ਗੁਰਬਿਲਾਸ ਰਚਿਆ ਸੀ ਜੋ ਇਕ ਵਾਰੀ, ਕ੍ਰਾਊਨ ਦੋਵਰਕੀ ਸਾਈਜ਼ ਦੇ ਸ੍ਰੀਰਾਮਪੁਰੀ ਕਾਗਜ਼ ਉੱਤੇ, ਗੁਰਮੁਖੀ ਦੇ ਮੋਟੇ ਟਾਈਪ (24 ਪੁਆਇੰਟ) ਵਿਚ, ਛਪਿਆ ਵੀ ਸੀ। ਸਿੱਖ ਰੈਫਰੈਂਸ ਲਾਇਬ੍ਰੇਰੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਮਿਲਦੀਆਂ ਇਸਦੀਆਂ ਕਾਪੀਆਂ ਦੇ ਆਦਿ ਅੰਤਿ ਤੇ ਪੱਤਰੇ ਪਾਟੇ ਹੋਣ ਕਰਕੇ ਇਸ ਦੇ ਛਪਣ ਦੇ ਸੰਮਤ ਅਤੇ ਛਾਪਣ ਵਾਲੇ ਬਾਰੇ ਸਮਾਚਾਰ ਨਹੀਂ ਮਿਲ ਸਕੇ।[1]

ਇਸ ਗ੍ਰੰਥ ਦੇ ਮੁਢਲੇ ਤਿੰਨ ਅਧਿਆਇ ਕਵੀ ਸੰਤ ਸਿੰਘ ਤੇ ਕਵੀ ਗੰਡਾ ਸਿੰਘ ਸੋਢੀ ਦੀ ਰਚਨਾ ਹਨ। ਗ੍ਰੰਥ ਵਿਚ ਬਾਬਾ ਸਾਹਿਬ ਸਿੰਘ, ਬਾਬਾ ਬੀਰ ਸਿੰਘ ਨੌਰੰਗਾਬਾਦੀ ਤੇ ਬਾਬਾ ਖੁਦਾ ਸਿੰਘ ਦੇ ਜੀਵਨ ਬ੍ਰਿਤਾਂਤ ਦਿੱਤੇ ਹਨ। ਕਥਾ-ਰੂਪ ਵਿਚ ਘਟਨਾਵਾਂ ਦਾ ਸ਼ਰਧਾ ਭਰਿਆ ਜ਼ਿਕਰ ਹੀ ਹੈ, ਸਨ ਸੰਮਤ ਦਰਜ ਕਰਨ ਦੀ ਪਾਬੰਦੀ ਨਹੀਂ ਨਿਭਾਈ ਗਈ, ਜਿਸ ਨਾਲ ਗ੍ਰੰਥ ਦੀ ਇਤਿਹਾਸਕ ਮਹੱਤਾ ਘਟ ਗਈ ਹੈ।

ਇਸ ਗ੍ਰੰਥ ਦੇ ਖੰਡਾਂ ਦੇ ਮੁੱਢ ਵਿਚ ਦਿਤੇ ਮੰਗਲਾ-ਚਰਨਾਂ ਵਿਚੋਂ, ਗੁਰੂ ਨਾਨਕ ਨਾਲ ਸੰਬੰਧਿਤ ਛੰਦਾਂ ਦੀ ਵੰਨਗੀ ਅੱਗੇ ਦਿੱਤੀ ਜਾ ਰਹੀ ਹੈ।

ਸੰਤ ਸ਼ੇਰ ਸਿੰਘ ਦੇ ਰਚੇ ਕਈ ਛੋਟੇ ਛੋਟੇ ਗ੍ਰੰਥਾਂ ਦੀਆਂ ਹੱਥ ਲਿਖਤਾਂ ਸ਼ਮਸ਼ੇਰ ਸਿੰਘ ਅਸ਼ੋਕ ਦੇ ਸੰਗ੍ਰਹਿ ਵਿਚ ਦੱਸੀਆਂ ਜਾਂਦੀਆਂ ਹਨ, ਜਿਨ੍ਹਾਂ ਦੇ ਦੇਖਣ ਦਾ ਮੌਕਾ ਨਹੀਂ ਮਿਲ ਸਕਿਆ।

ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਵੱਲੋਂ ਪ੍ਰਕਾਸ਼ਿਤ, ਹੱਥ ਲਿਖਤਾਂ ਦੀ ਸੂਚੀ[2] ਵਿਚ ਵੀ, ਇਕ ਸ਼ੇਰ ਸਿੰਘ ਰਚਿਤ 'ਬਿਬੇਕ ਬੋਧ ਨਾਟਕ' ਦਾ ਵੇਰਵਾ ਦਿੱਤਾ ਹੈ ਜੋ (1916 ਬਿ.) ਦੀ ਰਚਨਾ ਹੈ। ਉਸਦੇ ਅੰਤ ਵਿਚ ਦਿੱਤੇ ਵੇਰਵੇ ਤੋਂ ਪ੍ਰਤੀਤ ਹੁੰਦਾ ਹੈ ਕਿ ਉਹ ਸ਼ਾਇਦ ਕਿਸੇ ਹੋਰ ਸ਼ੇਰ ਸਿੰਘ ਦੀ ਰਚਨਾ ਹੋਵੇ ਕਿਉਂਕਿ ਉਸ ਵਿਚ ਕਵੀ ਨੇ ਆਪਣੇ ਗੁਰੂ ਦਾ ਨਾਉਂ ਹੰਬੀਰ ਸਿੰਘ ਦਿੱਤਾ ਹੈ। ਜਦ ਕਿ 'ਬੀਰ ਮ੍ਰਿਗੇਸ ਦੇਵ ਤਰੂ

---

1. ਪੂਰੀ ਪੋਥੀ ਅਜੇ ਤਕ ਕਿਧਰੋਂ ਭੀ ਦੇਖਣ ਨੂੰ ਨਹੀਂ ਮਿਲੀ
2. ਪੰਨਾ 24, ਭਾਗ 1.

ਗੁਰ ਬਿਲਾਸ' ਵਿਚ ਲੇਖਕ ਨੇ ਆਪਣੇ ਆਪ ਨੂੰ ਸੰਤ ਖੁਦਾ ਸਿੰਘ ਦਾ ਚੇਲਾ ਲਿਖਿਆ ਹੈ ਅਤੇ ਗ੍ਰੰਥ ਰਚਨਾ ਹੀਰਾ ਸਿੰਘ ਲਈ ਕੀਤੀ ਦੱਸੀ ਹੈ ।[3]

ਬਾਬਾ ਸਾਹਿਬ ਸਿੰਘ ਬੇਦੀ ਦੇ ਤਿੰਨ ਹੋਰ ਗੁਰ-ਬਿਲਾਸ ਮਿਲਦੇ ਹਨ ਜਿਨ੍ਹਾਂ ਵਿੱਚੋਂ ਇਕ ਸੋਢੀ ਗੰਡਾ ਸਿੰਘ ਦਾ, ਇਕ ਸੋਭਾ ਰਾਮ ਅੱਡਣ ਸ਼ਾਹੀ ਦਾ ਅਤੇ ਇਕ ਲਾਲੇ (ਅਰੁਣਦਾਸ) ਦਾ ਰਚਿਆ ਏ ।[4] ਸ਼ੇਰ ਸਿੰਘ ਦੀ ਰਚਨਾ ਆਕਾਰ ਵਿਚ ਇਨ੍ਹਾਂ ਸਭਨਾਂ ਤੋਂ ਵਡੇਰੀ ਹੈ ।

## ਭਾਨੁ ਭਾਂਤਿ ਨਾਨਕ ਗੁਰੂ

ਸਰਗੁਣ ਨਿਰਗੁਣ ਰੂਪ ਪ੍ਰਭੂ ਸਰਬ ਵਿਸਵ ਆਧਾਰ ।
ਸੁਧ ਬ੍ਰਹਮ ਜਿਮ ਆਪ ਹੀ ਗੁਰ ਨਾਨਕ ਅਵਤਾਰ ॥੧॥

× × ×

ਕਲੁ ਕਾਲਖ ਬਹੁ ਭਾਂਤ ਪਸਰੀ ਜਗ ਮੋ ਆਇ ਕੇ ।
ਬਿਨ ਰਵਿ ਨਾਹਿ ਨਸਾਤਿ ਭਾਨੁ ਭਾਂਤਿ ਨਾਨਕ ਗੁਰੂ ॥੫॥

× × ×

ਵੇਦਾਂਤ ਵੇਦ ਵਿਦਿਯਾ ਸੁਭਗ ਬ੍ਰਹਮ ਵਿਦਯਾ ਸੰਤਾਨ ।
ਥਾਪਨ ਹਿਤ ਬੇਦੀਸ ਪ੍ਰਭੂ ਗੁਰ ਨਾਨਕ ਭਗਵਾਨ ॥੬॥
ਨਮੋ ਨਾਥ ਗੁਰੂ ਨਾਨਕੰ ਨਰਕ ਨਿਵਾਰਣ ਰੂਪ ।
ਨਮੋ ਨਾਥ ਕ੍ਰੀ ਨਾਥ ਪਦ ਸਭ ਭੂਪਣ ਕੇ ਭੂਪ ॥੯॥
ਤੁਮੈ ਬਾਵਨੰ ਰੂਪ ਧਾਰਯੋ ਮੁਰਾਰੇ ।
ਕਰੇ ਸਿੱਧ ਕਾਰਯੰ ਸਭੈ ਦੇਵ ਤਾਰੇ ।
ਏਕੰ ਪਾਦ ਕੈ ਭੂਮਿ ਪੀਠੰ ਸੁ ਮਾਪੀ ।
ਦੁਤੀ ਪਾਦ ਕੈ ਦੇਵ ਲੋਕੰ ਸੁ ਨਾਪੀ ।
ਤ੍ਰਿਤੀ ਪਾਦ ਕੀਓ ਬਲੇ : ਸੀਸ ਮਧੰ ।
ਲੀਓ ਸ੍ਵਰਗ ਛੀਨੰ ਪਰਯੋ ਬੇਗ ਅੱਧੰ ।

[**ਅਰਥ** : ਉਹ ਸਾਰੇ ਵਿਸ਼ਵ ਦਾ ਆਧਾਰ, ਸਰਗੁਣ ਭੀ ਅਤੇ ਨਿਰਗੁਣ ਭੀ, ਪ੍ਰਭੂ ਦਾ ਰੂਪ ਹੈ ।

ਉਹ ਸੁੱਧ ਬ੍ਰਹਮ ਹੈ ਜਿਵੇਂ ਆਪ ਹੀ, ਗੁਰੂ ਨਾਨਕ ਦਾ ਅਵਤਾਰ ਧਾਰ ਕੇ, ਅਕਾਲ ਪੁਰਖ ਆਇਆ ਹੋਵੇ ॥੧॥

× × ×

3. ਗ੍ਰੰਥ ਦੀ ਭੂਮਿਕਾ ਵਿਚ ਦਿੱਤੀ ਸੂਚਨਾ ਅਨੁਸਾਰ ।
4. ਪੰ. ਹ. ਲਿ., ਭਾਗ ਦੂਜਾ ਪੰਨਾ 272.

ਸੰਸਾਰ ਵਿਚ ਕਲਜੁਗ ਦੀ ਕਾਲਖ ਅਨੇਕਾਂ ਰੂਪਾਂ ਵਿਚ, ਆ ਕੇ ਪਸਰ ਗਈ ।

ਸੂਰਜ ਬਿਨਾਂ ਇਹ ਕਾਲਖ, ਜਾਂਦੀ ਨਹੀਂ, ਉਸ ਸੂਰਜ ਵਰਗਾ, ਉੱਜਲ, ਗੁਰੂ ਨਾਨਕ ਹੈ ॥੫॥

× × ×

ਵੇਦਾਂਤ ਤੇ ਵੇਦ ਦੀ ਸੁਚੱਜੀ ਵਿਦਿਆ, ਬ੍ਰਹਮ ਵਿਦਯਾ ਦੀ ਸੰਤਾਨ ਹੈ ।

ਉਸ ਦੀ ਥਾਪਨਾ ਕਰਨ ਹਿਤ ਉਪਜਿਆ ਬੇਦੀਆਂ ਦਾ ਸੁਆਮੀ ਗੁਰੂ ਨਾਨਕ ਭਗਵਾਨ ਹੈ ॥੬॥

× × ×

ਨਰਕ ਤੋਂ ਬਚਾਉਣ ਵਾਲਾ ਜੋ ਰੂਪ ਹੈ, ਉਸ ਸੁਆਮੀ ਗੁਰੂ ਨਾਨਕ ਨੂੰ ਨਮਸਕਾਰ ਹੈ ।

ਸੁਰਗਾਂ ਦੇ ਰਾਜੇ ਦੀ ਪਦਵੀ ਹੈ ਉਸਦੀ, ਉਹ ਸਾਰੇ ਰਾਜਿਆਂ ਸਿਰ ਰਾਜਾ ਹੈ ॥੭॥

ਤੂੰ ਹੀ, ਹੇ ਮੁਰਾਰੀ, ਬਾਵਨ (ਅਵਤਾਰ) ਦਾ ਰੂਪ ਧਾਰਿਆ ।
ਦੇਵਤਿਆਂ ਨੂੰ ਤਾਰ ਕੇ, ਉਨ੍ਹਾਂ ਦੇ, ਸਾਰੇ ਕਾਰਜ ਸਿੱਧ ਕੀਤੇ ।
ਇਕ ਕਦਮ ਨਾਲ, ਸਾਰੀ ਧਰਤੀ ਦੀ ਪਿੱਠ, ਮਿਣ ਲਈ ।
ਦੂਜੇ ਕਦਮ ਨਾਲ, ਸਾਰਾ ਦੇਵ-ਲੋਕ, ਨਾਪ ਲਿਆ ॥੧॥
ਤੀਜਾ ਕਦਮ, ਬਲਿ (ਰਾਜੇ) ਦੇ ਸਿਰ ਵਿਚਕਾਰ ਧਰਿਆ

ਝੱਟ ਸੁਰਗ ਉਸ ਤੋਂ (ਬਲਿ ਰਾਜੇ ਤੋਂ) ਖੋਹ ਲਿਆ ਅਤੇ ਉਹ ਅੱਧਾ ਅਧੂਰਾ ਹੋ ਕੇ ਰਹਿ ਗਿਆ ।]

## ਕਰੀ ਪੂਤਨਾ ਪੂਤਨਾ

ਤੁਮੈ ਕ੍ਰਿਸ਼ਨ ਹੈ੍ ਕੰਸ ਕੇਸੀ ਬਿਰੰਯੋ ।
ਕਰੀ ਪੂਤਨਾ ਪੂਤਨਾ ਪਾਪ ਖੰਡ੍ਯੋ ॥
ਨਮਸਤੰ ਨਮਸਤੰ ਨਮਸਤੰ ਦ੍ਯਾਲੇ ।
ਕਰੀ ਰੱਖਯਾ ਗੋਕਲੰ ਗੋਪ ਪਾਲੇ ॥੩॥
ਤੁਮੈ ਨਾਨਕੰ ਰੂਪ ਧਾਰੀ ਸੁਧਾਮੰ ।
ਦੇ ਕੈ ਨਾਮ ਦੇਸੰ ਕੀਏ ਪੂਰਨ ਕਾਮੰ ॥
ਸ੍ਰੀ ਗੁਰੂ ਨਾਨਕ ਦੇਵ ਕੇ ਬੰਦੋ ਧ੍ਰਾਦ ਉਦਾਰ ।
ਬਿਪਤ ਹਰਨ ਮੰਗਲ ਕਰਨ ਸੁਖ ਸਾਗਰ ਗੁਣਕਾਰ ॥੧॥
ਗੁਰੂ ਨਾਨਕ ਪਦ ਪਦਮ ਹੈ ਮਮਾਲੰਬ ਉਰ ਮਾਹਿ ।
ਵਿਘਨ ਵਿਨਾਸਨ ਸੰਕਰਣ ਨਮੋ ਸਦਾ ਮਪ ਤਾਹਿ ॥੧॥

ਕਰਤਾ ਜਗ ਭਰਤਾ ਸਗਲ ਗਯਾਤਾ ਦਾਤਾ ਜੋਇ ।
ਤੇ ਗੁਰ ਨਾਨਕ ਪਦ ਪਦਮ ਨਮੋ ਸਰਬਦਾ ਹੋਇ ॥੧॥
ਸੋ ਸਤਿਗੁਰ ਦੀਨ ਦਯਾਰ ਲਖੀ ਨ ਜਾਵੈ ਗਹਿਨ ਗਤਿ ।
ਨਮੋ ਨਮੋ ਸੁਖਸਾਰ ਸ੍ਰੀ ਗੁਰੁ ਨਾਨਕ ਦੇਵ ਪਦ ॥੨॥[5]

[**ਅਰਥ** : ਤੂੰ ਹੀ ਕ੍ਰਿਸ਼ਨ ਰੂਪ ਵਿਚ, ਕੰਸ ਅਤੇ ਕੇਸੀ ਦੈਂਤ ਮਾਰੇ ।

ਪੂਤਨਾ ਨੂੰ, ਪੂਤ ਪਦਵੀ ਦੇ ਕਰਕੇ, ਪਾਪ ਦੂਰ ਕਰ ਦਿੱਤੇ ।

ਨਮਸਕਾਰ ਹੈ, ਨਮਸਕਾਰ ਹੈ, ਨਮਸਕਾਰ ਹੈ, ਅਕਾਲ ਨੂੰ ।

ਗੋਕਲ ਦੀ ਰਖਿਆ ਕੀਤੀ ਅਤੇ ਗੋਪ ਪਾਲ ॥੩॥

ਤੂੰ ਹੀ ਚੰਗੀ ਥਾਂ ਸਿਰ, ਗੁਰੂ ਨਾਨਕ ਰੂਪ ਧਾਰਿਆ ।

ਦੇਸ ਨੂੰ ਨਾਮਦਾਨ ਦੇ ਕੇ, ਸਭ ਕਾਮਨਾ ਪੂਰੀਆਂ ਕੀਤੀਆਂ...।

× × ×

ਸ੍ਰੀ ਗੁਰੂ ਨਾਨਕ ਦੇਵ ਦੇ, ਖੁੱਲ੍ਹ ਦਿਲੇ ਚਰਨਾਂ ਦੀ ਬੰਦਨਾ ਕਰਦਾ ਹਾਂ ।

ਜਿਹੜੇ ਬਿਪਦਾ ਹਰਨ ਵਾਲੇ, ਖੁਸ਼ੀਆਂ ਕਰਨ ਵਾਲੇ, ਸੁਖਾਂ ਦਾ ਸਮੁੰਦਰ ਅਤੇ ਗੁਣਕਾਰੀ ਹਨ ।

ਗੁਰੂ ਨਾਨਕ ਦੇ, ਚਰਨ ਕਮਲਾਂ ਦਾ ਹੀ, ਮੇਰੇ ਮਨ ਵਿਚ ਆਸਰਾ ਹੈ ।

(ਜੋ) ਵਿਘਨਾਂ ਦਾ ਨਾਸ ਕਰਨ ਵਾਲੇ ਅਤੇ ਭਰਪੂਰੀ ਦੇਣ ਵਾਲੇ ਹਨ, ਮੇਰੀ ਉਨ੍ਹਾਂ ਨੂੰ ਸਦਾ ਨਮਸਕਾਰ ਹੈ ॥੧॥

ਜੋ ਸਾਰੇ ਜਗਤ ਦਾ ਬਣਾਉਣ ਵਾਲਾ ਅਤੇ ਪਾਲਣ ਵਾਲਾ, ਸਭ ਕੁਝ ਜਾਣਨ ਵਾਲਾ ਅਤੇ ਦਾਤਾ ਹੈ ।

ਉਸ ਗੁਰੂ ਨਾਨਕ ਦੇ, ਚਰਨ ਕਮਲਾਂ ਉੱਤੇ, ਸਦਾ ਸਭ ਥਾਂ, ਨਮਸਕਾਰ ਹੁੰਦੀ ਹੈ ॥੧॥

ਉਹ ਦੀਨ ਦਿਆਲ ਸਤਿਗੁਰੂ ਹੈ, ਉਸਦੀ ਗਤੀ ਜਾਣੀ ਨਹੀਂ ਜਾ ਸਕਦੀ ।

ਉਹ ਸਾਰੇ ਸੁਖਾਂ ਦਾ ਸਾਰ ਹੈ, ਸ੍ਰੀ ਗੁਰੂ ਨਾਨਕ ਦੀ ਦੇਵਤਾ ਤੁੱਲ ਪਦਵੀ ਹੈ । ॥੨॥]

---

5. ਸ੍ਰੀ ਬੀਰ ਮ੍ਰਿਗੇਸ਼ ਪ੍ਰਕਾਸ਼ ਦੇਵਤਰੂ ਗੁਰ ਬਿਲਾਸ, ਪੰਨਾ 403, 460, 894, 1640.

## ੪੧. ਟਹਲ ਸਿੰਘ
### (ਰਚਨਾ 1855 ਈ.)

ਪੰਡਿਤ ਚੰਦ੍ਰਕਾਂਤ ਬਾਲੀ ਨੇ ਸੰਤ ਟਹਲ ਸਿੰਘ ਜੀ ਨੂੰ 'ਰੀਤਿ ਸਾਹਿਤ ਦੀ ਅੰਤਿਮ ਕੜੀ' ਲਿਖਿਆ ਹੈ।[1] ਇਨ੍ਹਾਂ ਦੀਆਂ ਦੋ ਰਚਨਾਵਾਂ 'ਬਾਰਾਂਮਾਹਾ'[2] ਤੇ 'ਅਲੰਕਾਰ ਸਾਗਰਸੁਧਾ'[3] ਗਿਣਾਈਆਂ ਹਨ। ਬਾਰਾਂਮਾਹੇ ਦੀ ਭਾਸ਼ਾ ਨਿੱਖਰਵੀਂ ਪੰਜਾਬੀ ਹੈ, ਪਰ 'ਅਲੰਕਾਰ ਸਾਗਰ ਸੁਧਾ' ਵਿਚਲੀ ਰਚਨਾ ਦਾ ਤਾਣਾਬਾਣਾ ਹਿੰਦੀ ਦਾ ਹੈ। ਜਿਸ ਵਿਚ ਬ੍ਰਿਜ-ਭਾਸ਼ਾ ਬਲਵਾਨ ਹੈ, ਖੜੀ ਬੋਲੀ ਦਾ ਅੰਸ਼ ਭੀ ਕਈ ਥਾਵੀਂ ਉਜਾਗਰ ਹੁੰਦਾ ਹੈ।

'ਅਲੰਕਾਰ ਸਾਗਰ ਸੁਧਾ' ਵਿਚ ਰੀਤਿ ਕਾਲ ਦੇ ਕਵੀਆਂ ਵਾਂਗ ਅਲੰਕਾਰ ਦੀ ਚਟਕ ਮਟਕ ਦਿਖਾਉਂਦਿਆਂ ਕਵੀ ਨੇ ਸ਼ਿੰਗਾਰ ਰਸ ਨੂੰ ਹੀ ਆਪਣਾ ਆਸਰਾ ਨਹੀਂ ਬਣਾਇਆ ਸਗੋਂ ਕਵੀ ਭੂਸ਼ਨ ਵਾਂਗ ਵੀਰ ਆਦਿ ਪੌਰਖ-ਪ੍ਰਧਾਨ ਰਸਾਂ ਦੀ ਵਿਆਖਿਆ ਲਈ ਆਪਣੇ ਇਸ਼ਟ ਗੁਰੂ ਗੋਬਿੰਦ ਸਿੰਘ ਦੇ ਜਸ ਨੂੰ ਆਪਣਾ ਵਿਸ਼ਾ ਬਣਾਇਆ ਹੈ। ਫੇਰ, ਜਿਥੇ ਦਰਬਾਰੀ ਰੀਤਿ ਕਾਲ ਦੇ ਕਵੀਆਂ ਦਾ ਨਿਸ਼ਾਨਾ ਬਹੁਤਾ ਧਨ, ਯਸ਼ ਜਾਂ ਮਹਿਮਾ ਬਟੋਰਨਾ ਹੁੰਦਾ ਸੀ, ਇਨ੍ਹਾਂ ਦੀ ਕਵਿਤਾ ਦਾ ਪ੍ਰੇਰਕ ਤੱਤ ਕੇਵਲ ਸ਼ਰਧਾ ਹੈ, ਕਵਿਤਾਈ ਵਿਚ ਭੀ ਇਹ ਕੇਸ਼ਵ ਤੋਂ ਨੀਵੇਂ ਨਹੀਂ ਕਹੇ ਜਾ ਸਕਦੇ।

ਸੰਸਕ੍ਰਿਤ ਲੱਦੀ ਭਾਸ਼ਾ ਦਾ ਮੋਹ ਇਨ੍ਹਾਂ ਨੂੰ ਬਹੁਤਾ ਨਹੀਂ। ਗੁਣਾਂ ਦੇ ਨਾਤੇ ਇਨ੍ਹਾਂ ਦੀ ਭਾਸ਼ਾ ਸਮਰੱਥ ਤੇ ਓਜ ਭਰਪੂਰ ਹੈ।

ਇਹਨਾਂ ਦੋਹਾਂ ਗ੍ਰੰਥਾਂ 'ਬਾਰਾਂਮਾਹਾ' ਤੇ 'ਅਲੰਕਾਰ ਸਾਗਰ ਸੁਧਾ' ਤੋਂ ਬਿਨਾਂ ਕਵੀ ਟਹਲ ਸਿੰਘ ਦੇ ਕਬਿੱਤ-ਸਵੈਯਾਂ ਦਾ ਸੰਗ੍ਰਹਿ[4] ਭੀ ਮਿਲਦਾ ਹੈ ਜੋ ਗੁਣਾਂ ਦੇ ਪੱਖੋਂ 'ਅਲੰਕਾਰ ਸਾਗਰ ਸੁਧਾ' ਦੇ ਸਮਾਨ ਹੀ ਹੈ।

---

1. ਚੰ.ਬਾ. ਪੰਨਾ 386-87.
2. ਦੇਖੋ, ਪੰ.ਹ.ਲਿ. ਭਾਗ, 1, ਪੰਨਾ 511.
3. ਦੇਖੋ, ਖਾ.ਕਾ. (ਹ.ਲਿ.) ਨੰ: 2227.
4. ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, (ਹ.ਲਿ.) ਨੰ: 88.

## ਮਿਟੇ ਮਨ ਅੰਧਕਾਰ

**ਸੂਰਜ ਅਗਨਿ ਜੈਸੇ ਸੀਤ ਕੋ ਬਿਨਾਸ ਕਰੈ**
**ਅੰਧਕਾਰ ਮਿਟੈ ਹੋਤ ਪਰਮ ਪ੍ਰਕਾਸ਼ ਹੈ।**
**ਤੈਸੇ ਗੁਰੂ ਦੇਵ ਸੰਗ ਮਿਟੇ ਮਨ ਅੰਧਕਾਰ**
**ਗਯਾਨ ਕੋ ਪ੍ਰਕਾਸ਼ ਹੋਤ ਭ੍ਰਮ ਕੋ ਬਿਨਾਸ ਹੈ।**
**ਭਵ ਸਿੰਧੁ ਕੇ ਮਝਾਰ ਬਾਰ ਬਾਰ ਬੂਡਤ ਸੋ**
**ਸੰਗਤ ਜਹਾਜ ਜਿਨੋ ਪਾਯੋ ਨਾਹਿ ਵਾਸ ਹੈ।**
**ਮੋਖ ਕੇ ਖੁਲੇ ਕਿਵਾਰ ਨਾਨਕ ਜੂ ਨਿਰੰਕਾਰ**
**ਭੇਟੇ 'ਟਹਲ ਸਿੰਘ' ਮੇਟੇ ਜਮ ਕੋ ਤ੍ਰਾਸ ਹੈ ॥੧੦੫॥**

[**ਅਰਥ** : ਸੂਰਜ ਤੇ ਅਗਨੀ ਜਿਵੇਂ ਪਾਲੇ ਦਾ ਨਾਸ ਕਰਦੇ ਹਨ, ਜਿਵੇਂ ਅਨ੍ਹੇਰਾ ਪਰਮ ਚਾਨਣੇ (ਸੂਰਜ) ਨਾਲ ਮਿਟ ਜਾਂਦਾ ਹੈ।

ਉਸੇ ਤਰ੍ਹਾਂ ਗੁਰੂਦੇਵ (ਨਾਨਕ) ਨਾਲ ਮਨ ਦਾ ਅਨ੍ਹੇਰਾ ਮਿਟਦਾ, ਗਿਆਨ ਦਾ ਪ੍ਰਕਾਸ਼ ਹੁੰਦਾ ਤੇ ਭਰਮਾਂ ਦਾ ਨਾਸ ਹੁੰਦਾ ਹੈ।

ਜਿਨ੍ਹਾਂ ਨੇ ਸੰਗਤ ਦੇ ਜਹਾਜ਼ ਵਿਚ ਵਾਸਾ ਨਹੀਂ ਪਾਇਆ, ਉਹ ਸੰਸਾਰ ਸਾਗਰ ਵਿਚਕਾਰ ਬਾਰ ਬਾਰ ਡੁਬਕੀਆਂ ਖਾਂਦੇ ਹਨ।

ਟਹਲ ਸਿੰਘ ਕਹਿੰਦਾ ਹੈ, ਗੁਰੂ ਨਾਨਕ ਜੀ (ਵਿਚ) ਨਿਰੰਕਾਰ ਨੂੰ ਮਿਲ ਕੇ ਮੁਕਤੀ ਦੇ ਦਰਵਾਜੇ ਖੁਲ੍ਹ ਗਏ ਜਮ ਦਾ ਭੈ ਜਾਂਦਾ ਰਿਹਾ।]

# ੪੨. ਸਿੰਘ ਕਵੀ

## (ਰਚਨਾ 1857 ਈ.)

ਨਿੱਕਾ ਸਿੰਘ 'ਬਨੂੜੀ' ਸੰਪਾਦਿਤ **ਭਾਰਤੀ ਭੰਡਾਰ**[1] 1858 ਈ.) ਦੀ ਪਹਿਲੀ ਜਿਲਦ ਦੇ ਪੱਤਰਾ 190 ਉੱਤੇ "ਸਿੰਘ" ਕਵੀ ਦੀ ਛਾਪ ਹੇਠ ਗੁਰੂ ਨਾਨਕ ਦੀ ਮਹਿਮਾ ਵਿਚ ਰਚੇ ਚਾਰ ਛੰਦ ਮਿਲੇ ਹਨ। ਸਿੰਘ ਕਵੀ ਤੋਂ ਕਿਹੜਾ ਕਵੀ ਭਾਵ ਸੀ ਇਹ ਨਿਸ਼ਚੇ ਨਾਲ ਨਹੀਂ ਕਿਹਾ ਜਾ ਸਕਦਾ।

ਭਾਰਤੀ ਭੰਡਾਰ ਵਿਚ ਦਰਜ ਹੋਣ ਤੋਂ ਇਹ ਅਨੁਮਾਨ ਜ਼ਰੂਰ ਲਾਇਆ ਜਾ ਸਕਦਾ ਹੈ ਕਿ ਇਹ ਕਵੀ 1858 ਈ. ਤਕ ਕਾਫ਼ੀ ਪ੍ਰਸਿੱਧ ਹੋ ਚੁਕਾ ਸੀ। ਇਸ ਕਵੀ ਨੂੰ 'ਬੀਰ ਮ੍ਰਿਗੇਸ਼ ਦੇਵ ਤਰੂ ਗੁਰ ਬਿਲਾਸ' ਨਾਲ ਸੰਬੰਧਿਤ ਕਵੀ ਸ਼ੇਰ ਸਿੰਘ ਨਾਲੋਂ ਨਿਖੇੜਨਾ ਜ਼ਰੂਰੀ ਹੋਵੇਗਾ।

ਸਿੰਘ ਕਵੀ ਦੀ ਰਚਨਾ ਯਮਕ ਭਰੀ ਤੇ ਸੰਸਕ੍ਰਿਤ ਸ਼ਬਦਾਵਲੀ ਨਾਲ ਘਿਉ-ਖਿਚੜੀ ਹੈ ਜੋ ਉਸਦੇ ਚੰਗਾ ਵਿਦਵਾਨ ਹੋਣ ਦੀ ਸ਼ਾਹਦੀ ਭਰਦੀ ਹੈ। ਗੁਰੂ ਨਾਨਕ ਜੀ ਬਾਰੇ ਉਸਦੀ ਸ਼ਰਧਾ ਡੂੰਘੀ ਹੈ। ਉਸਦੀ ਡੀਠ ਪੌਰਾਣਿਕ ਢੰਗ ਦੀ ਸਨਾਤਨ ਸਿੱਖਾਂ ਵਾਲੀ ਹੈ।

### ਜਗਤਾਰਣ ਕਾਰਣ

ਬਧ ਸਰੂਪ ਧਰਾ ਅਵਤਾਰ ਤਰੇ ਜੁਗ ਚਾਰ ਜਪੇ ਕਰਤਾਰੇ।
ਮ੍ਰਿਤ ਜਾਲ ਕੋ ਜਾਰ ਕੇ ਜੌਨ ਕੋ ਟਾਰ ਕੇ
ਦੋਖ ਨਿਵਾਰ ਕੇ ਮੋਖ ਪਧਾਰੇ॥
ਗੁਰੂ ਬੋਹਿਥ ਪਾਇ ਕੇ ਮਾਨ ਮਿਟਾਯ ਕੇ
ਵਾਕ ਅਲਾਯ ਕੇ ਦੋਖ ਨਿਵਾਰੇ।
ਜਗ ਤਾਰਣ ਕਾਰਣ ਦੇਵ ਗੁਰੂ ਗੁਰ ਨਾਨਕ
ਜੂ ਕਲ ਮੋਂ ਤਨ ਧਾਰੇ॥੩॥
ਸੁੱਧ ਸਨਾਤਨ ਰੂਪ ਪੁਰਾਤਨ ਜਾਹਿਰ ਬਾਤਨ ਏਕ ਦਿਖਾਰੇ।
ਪ੍ਰਗਟੀ ਸਸ਼ਿ ਗ੍ਰੰਥ ਕਲਾ ਕਲ ਮੈ ਪਲ ਮੈ
ਦਲ ਮੈ ਪਾਪ ਅਲਾਪ ਕਟਾ ਰੇ।

1. ਦੇਖੋ, ਕਵੀ ਧਰਮ ਸਿੰਘ ਬਾਰੇ ਨੋਟ ਅੱਗੇ ਪੰਨਾ 164.

ਮਨ ਸ਼ਾਂਤ ਇਕਾਂਤ ਭਏ ਸੁਨ ਕੈ ਗੁਨ
ਈਸ ਕੇ ਜਾਹਿ ਫਨੀਸ ਉਚਾਰੇ ।
ਜਗ ਤਾਰਣ ਕਾਰਣ ਦੇਵ ਗੁਰੂ
ਗੁਰੁ ਨਾਨਕ ਜੂ ਕਲ ਮੈਂ ਤਨ ਧਾਰੇ ॥੪॥[2]

[ਅਰਥ : ਉਨ੍ਹਾਂ ਗਿਆਨ ਸਰੂਪੀ ਅਵਤਾਰ ਧਾਰਨ ਕੀਤਾ, ਚਾਰੇ ਜੁਗ ਕਰਤਾਰ ਦਾ ਜਾਪ (ਉਨ੍ਹਾਂ ਦੀ ਸਿਖਿਆ ਅਨੁਸਾਰ) ਜਪ ਕੇ (ਸੰਸਾਰ ਸਾਗਰ) ਤੋਂ ਤਰ ਗਏ ।

ਮੌਤ ਦੇ ਜਮਕਾਲ ਨੂੰ ਜਾਲ ਕੇ, ਜੂਨਾਂ, ਜਨਮਾਂ ਦੇ ਗੇੜ ਨੂੰ ਟਾਲ ਕੇ, ਸਾਰੇ ਦੋਸ਼ਾਂ ਨੂੰ ਦੂਰ ਕਰ ਕੇ ਮੋਖ (ਮੁਕਤਿ) ਦੇ ਧਾਮ ਨੂੰ ਚਲੇ ਗਏ ।

ਗੁਰੂ ਦੇ (ਨਾਮ ਰੂਪੀ) ਜਹਾਜ਼ ਤੇ ਚਾੜ੍ਹ ਕੇ, ਮਾਨ ਮਿਟਾ ਕੇ, ਬਾਣੀ ਉਚਾਰ ਕੇ ਅਤੇ ਉਸ ਦੇ ਜਪਣ ਦੀ ਰੀਤਿ ਚਲਾ ਕੇ) ਸਾਰੇ ਦੋਸ਼ਾਂ ਤੋਂ ਪਵਿੱਤਰ ਕਰ ਦਿੱਤਾ ।

ਸੰਸਾਰ ਨੂੰ ਤਾਰਨ ਵਾਸਤੇ ਗੁਰੂਦੇਵ ਗੁਰੂ ਨਾਨਕ ਜੀ ਨੇ ਕਲਜੁਗ ਵਿਚ ਦੇਹ ਨੂੰ ਧਾਰਨ ਕੀਤਾ ।

ਸ਼ੁੱਧ ਸਨਾਤਨ (ਜੁੱਗਾਂ ਜੁਗਾਂਤਰਾਂ ਤੋਂ ਵਰਤਮਾਨ), (ਧਰਮ ਦੇ) ਪੁਰਾਣੇ ਰੂਪ ਨੂੰ, ਜ਼ਾਹਿਰ ਵਿਚ ਅਤੇ ਗੁਪਤ ਵਿਚ ਇਕ ਦਿਖਾਇਆ ਹੈ ।

ਸੰਸਾਰ ਵਿਚ ਗ੍ਰੰਥ (ਰੂਪੀ) ਚੰਦ੍ਰਮਾ ਦੀਆਂ ਕਿਰਨਾਂ ਜ਼ਾਹਿਰ ਹੋਈਆਂ, ਪਲ ਭਰ ਵਿਚ ਹੀ ਦਲਾਂ ਵਿਚ ਪਸਰੇ ਪਾਪਾਂ ਦੇ ਗੁਣ ਗਾਉਣ ਵਾਲਿਆਂ (ਅਲਾਪਕਾਂ) ਨੂੰ ਹਟਾ ਦਿੱਤਾ ।

ਇਸ (ਤਬਦੀਲੀ) ਦੇ ਗੁਣਾਂ ਨੂੰ, ਜਿਨ੍ਹਾਂ ਨੂੰ ਸ਼ੇਸ਼ ਨਾਗ ਗਾਉਂਦਾ ਰਹਿੰਦਾ ਹੈ, ਸੁਣ ਕੇ ਮਨ ਵਿਚ ਸ਼ਾਂਤੀ ਅਤੇ ਇਕਾਗ੍ਰਤਾ ਦਾ ਵਾਸਾ ਹੋ ਗਿਆ ਹੈ ।

ਸੰਸਾਰ ਨੂੰ ਤਾਰਨ ਵਾਸਤੇ ਗੁਰੂ ਨਾਨਕ ਜੀ ਨੇ ਕਲਜੁਗ ਵਿਚ ਦੇਹ ਨੂੰ ਧਾਰਨ ਕੀਤਾ ॥]

## ਸ਼ਾਹੂ ਕੇ ਸ਼ਾਹ

ਸ਼ਾਹੂ ਕੇ ਸ਼ਾਹ ਅਗੰਮ ਅਥਾਹ ਨਮੋ ਪਦ ਤਾਂਹਿ ਗੁਰੂ ਕਰਤਾਰੇ ।
ਜਗ ਸਾਗਰ ਵਾਕ ਕੀ ਸੇਤੁ ਰਚੀ ਸਬ ਸਿੱਖ ਚਢਾਯ ਕੇ ਕੀਨਸ ਪਾਰੇ ।
ਤਜ ਦੋਖ ਕੋ ਮੋਖ ਭਏ ਸਗਰੇ ਚਢ ਪਾਰ ਪਰੇ ਨ ਲਗੀ ਕਛੁ ਬਾਰੇ ।
ਜਗ ਤਾਰਣ ਕਾਰਣ ਦੇਵ ਗੁਰੂ ਗੁਰੁ ਨਾਨਕ ਜੂ ਕਲ ਮੌਂ ਤਨ ਧਾਰੇ ॥੧॥
ਸ੍ਰੀ ਗੁਰੂ ਦਿਆਲ ਕ੍ਰਿਪਾਲ ਬਿਸਾਲ ਸੁ ਅੰਮ੍ਰਿਤ ਥਾਲ ਕੁ ਬਾਂਟਨ ਹਾਰੇ ।

---

2. ਸੈ.ਪ.ਲਾ., ਪਟਿਆਲਾ., (ਹ.ਲਿ.), ਨੰ: 590.

ਕਲ ਮੈ ਜਗ ਹੋਮ ਨ ਦਾਨ ਦਯਾ
ਦਮ ਸਾਧਨ ਹੀਨ ਭਏ ਨਰ ਸਾਰੇ ।
ਸਤਿਨਾਮ ਨਿਸਾਨ ਬਖਾਨ ਕਿਯੋ ਜਪ
ਤਾਹਿ ਪਰੇ ਖਿਨ ਮੋ ਭਵ ਪਾਰੇ ।
ਜਗ ਤਾਰਣ ਕਾਰਣ ਦੇਵ ਗੁਰੂ
ਗੁਰੂ ਨਾਨਕ ਜੂ ਕਲ ਮੌਂ ਤਨ ਧਾਰੇ ॥੨॥

[ਅਰਥ : ਸ਼ਾਹੂ (ਸਾਲਸ ਰਾਇ ਚੌਧਰੀ ਜਿਹੇ ਸ਼ਾਹੂਕਾਰਾਂ) ਦੇ ਸ਼ਾਹ, ਅਗੰਮ, ਅਤੇ ਅਥਾਹ ਜੋ ਗੁਰੂ ਕਰਤਾਰ (ਗੁਰੂ ਨਾਨਕ ਜੀ) ਹਨ ਉਨ੍ਹਾਂ ਦੇ ਚਰਨਾਂ ਉੱਤੇ ਨਮਸਕਾਰ ਹੈ ।

ਉਨ੍ਹਾਂ ਸੰਸਾਰ ਉੱਤੇ ਬਾਣੀ ਦਾ ਜਹਾਜ਼ ਰਚਿਆ ਹੈ ਅਤੇ ਸਾਰੇ ਸਿੱਖ ਚੜ੍ਹਾ ਕੇ ਪਾਰ ਉਤਾਰ ਦਿੱਤੇ ਹਨ ।

ਉਹ ਦੋਸ਼ਾਂ ਨੂੰ ਛੱਡ ਕੇ ਸਭ ਮੁਕਤ ਹੋ ਗਏ, (ਬਾਣੀ ਦੇ ਜਹਾਜ਼, ਉੱਤੇ ਚੜ੍ਹ ਕੇ ਪਾਰ ਹੁੰਦਿਆਂ ਦੇਰ ਨਹੀਂ ਲੱਗੀ ।

ਸੰਸਾਰ ਨੂੰ ਤਾਰਣ ਵਾਸਤੇ ਗੁਰੂਦੇਵ ਗੁਰੂ ਨਾਨਕ ਜੀ ਨੇ ਕਲਜੁਗ ਵਿਚ ਦੇਹ ਨੂੰ ਧਾਰਨ ਕੀਤਾ ਹੈ ॥੧॥

ਸ੍ਰੀ ਗੁਰੂ ਦਿਆਲੂ ਕ੍ਰਿਪਾਲੂ ਅਤੇ ਮਹਾਨ ਅੰਮ੍ਰਿਤ ਦਾ ਥਾਲ ਵੰਡਣ ਵਾਲੇ ਹਨ ।

ਕਲਜੁਗ ਵਿਚ ਜਗ, ਹੋਮ, ਦਾਨ, ਦਇਆ, ਦਮ, ਸਾਧਨਾ ਆਦਿ ਨਾ ਹੋਣ ਕਾਰਣ ਸਾਰੇ ਨਰ (ਆਪਣੀ) ਹਸਤੀ ਦੀ ਮਹੱਤਾ ਤੋਂ ਹੀਨ ਹੋ ਗਏ ਸਨ ।

ਸਤਿਨਾਮ ਦਾ ਝੰਡਾ ਚੁਕ ਕੇ, (ਉਸ ਦੇ ਮਹੱਤਵ ਦਾ) ਬਖਾਨ ਕੀਤਾ ਅਤੇ (ਲੋਕ ਜੋ ਭਟਕਦੇ ਅਤੇ ਸੰਸਾਰ ਸਾਗਰ ਵਿਚ ਡੁਬਕੀਆਂ ਖਾ ਰਹੇ ਸਨ) ਉਹ ਉਸ (ਨਾਮ) ਨੂੰ ਜਪ ਕੇ ਭਵਸਾਗਰ ਤੋਂ ਪਾਰ ਲੰਘ ਗਏ ।

ਸੰਸਾਰ ਨੂੰ ਤਾਰਨ ਵਾਸਤੇ ਗੁਰੂਦੇਵ, ਗੁਰੂ ਨਾਨਕ ਜੀ, ਨੇ ਕਲਜੁਗ ਵਿਚ ਤਨ ਨੂੰ ਧਾਰਨ ਕੀਤਾ ਹੈ ॥੨॥]

## ੪੩. ਧਰਮ ਸਿੰਘ

### (ਰਚਨਾ 1857 ਈ.)

ਪਟਿਆਲੇ ਦੇ ਰਾਜੇ ਨਰਿੰਦਰ ਸਿੰਘ ਦੇ ਦਰਬਾਰ ਵਿਚ, 1858-1863 ਈ. ਵਿਚਕਾਰ, 'ਭਾਰਤੀ ਭੰਡਾਰ' ਨਾਉਂ ਹੇਠ ਇਕ ਕਾਵਿ-ਕੋਸ਼ ਸੰਪਾਦਿਤ[1] ਕੀਤਾ ਗਿਆ ਸੀ। ਇਸ ਕਾਵਿ-ਕੋਸ਼ ਵਿਚ, ਪਟਿਆਲਾ ਦਰਬਾਰ ਦੇ ਮੁੱਖ ਕਵੀਆਂ ਦੇ ਨਾਲ, ਕੁਝ ਹੋਰ ਪ੍ਰਸਿੱਧ ਕਵੀਆਂ ਦੀ ਰਚਨਾ ਭੀ ਦਰਜ ਹੈ ਅਤੇ ਉਨ੍ਹਾਂ ਵਿਚ ਹੀ, ਪੁਸਤਕ ਦੀ ਪਹਿਲੀ ਜਿਲਦ ਵਿਚ[2], (ਜਿਸਦਾ ਸੰਪਾਦਕ ਭਗਵਾਨ ਸਿੰਘ ਬਨੂੜੀ ਹੈ) ਕਵੀ ਧਰਮ ਸਿੰਘ ਦਾ ਭੀ ਗੁਰੂ ਨਾਨਕ ਦੀ ਮਹਿਮਾ ਨਾਲ ਸੰਬੰਧਿਤ ਇਕ ਛੰਦ ਦਰਜ ਹੈ। ਇਸ ਸੰਗ੍ਰਿਹ ਦੇ ਪਹਿਲੇ ਭਾਗ ਦਾ ਸੰਪਾਦਨ (1915 ਬਿਕ੍ਰਮੀ) 1858 ਈ. ਵਿਚ ਕੀਤਾ ਗਿਆ ਸੀ[3], ਤੇ ਕਿਹਾ ਜਾ ਸਕਦਾ ਹੈ, ਕਿ ਧਰਮ ਸਿੰਘ ਦੀ ਇਹ ਰਚਨਾ 1858 ਈ. ਦੇ ਨੇੜੇ ਤੇੜੇ ਦੀ ਹੀ ਹੋਵੇਗੀ।

ਕਵੀ ਧਰਮ ਸਿੰਘ ਦੀਆਂ ਹੋਰ ਰਚਨਾਵਾਂ ਦਾ ਜ਼ਿਕਰ, **'ਪੰਜਾਬੀ ਹੱਥ ਲਿਖਤਾਂ ਦੀ ਸੂਚੀ'** ਵਿਚ, ਭਾਗ ੧ ਦੇ ਪੰਨਾ 220 ਅਤੇ ਭਾਗ -2 ਦੇ ਪੰਨਾ 146, ਉੱਤੇ ਮਿਲਦਾ ਹੈ।

ਧਰਮ ਸਿੰਘ ਪਟਿਆਲਾ ਸਰਕਾਰ ਦੇ ਦਰਬਾਰੀ ਕਵੀਆਂ ਵਿੱਚੋਂ ਸੀ। ਇਹ ਕੁਰੁਖੇਤਰ ਵਾਸੀ ਨਾਹਰ ਸਿੰਘ ਰਘੁਵੰਸ਼ੀ ਦਾ ਪੁੱਤਰ ਸੀ।[4]

ਗੁਰੂ ਨਾਨਕ ਦੀ ਮਹਿਮਾ ਨਾਲ ਸੰਬੰਧਿਤ ਜੋ ਛੰਦ ਅੱਗੇ ਦਿੱਤਾ ਜਾ ਰਿਹਾ ਹੈ ਉਹ 'ਅੰਤਰ-ਅਲਾਪਿਕਾ' ਦੇ ਢੰਗ ਦਾ ਹੈ।

---

1. ਇਹ ਸ਼ਾਇਦ ਨਾਭਾ ਦਰਬਾਰ ਲਈ ਕਵੀ ਗੋਪਾਲ ਸਿੰਘ ਨਵੀਨ ਦੀ ਰਚਨਾ 'ਸੁਧਾ ਸਾਗਰ' ਦੀ ਹੀ ਰੀਸ ਤੇ ਰਚਿਆ ਗਿਆ ਸੀ। ਇਸ ਗ੍ਰੰਥ ਦੀਆਂ ਚਾਰ ਜਿਲਦਾਂ ਪੰਜਾਬੀ ਰਾਮ ਸਿੰਘ ਰੰਗੀਲਾ, ਨਿੱਕਾ ਸਿੰਘ, ਤੇ ਭਗਵਾਨ ਸਿੰਘ ਬਨੂੜੀ ਦੀਆਂ ਸੰਗ੍ਰਿਹ ਕੀਤੀਆਂ ਹੋਈਆਂ ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਦੇ, ਹੱਥ-ਲਿਖਤਾਂ ਦੇ ਸੰਗ੍ਰਿਹ ਵਿਚ ਨੰ: 588-591 ਤੇ ਮਿਲਦੀਆਂ ਹਨ।
2. ਉਹੀ, (ਹ.ਲਿ.), ਨੰ. 588, ਕਵੀ ਨੰ: 7.
3. ਸੰਗ੍ਰਿਹ ਦੇ ਲਿਖਤੀ ਖਰੜੇ ਵਿਚ ਦਿਤੀ ਸੂਚਨਾ ਅਨੁਸਾਰ
   "ਉੱਨੀ ਸੈ. ਪੰਦਰਾ ਸਾਲ ਸਮਝ ਬੁਧਿਆਨ।
   ਮਾਘ ਜੁ ਸ਼ੁਕਲਾ ਦਸਮੀ ਵਾਰ ਸ਼ਨਿਚਰ ਜਾਨ ॥12॥15॥
4. ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, (ਹ.ਲਿ.), ਨੰ: 144. (ਨਿਜੀ ਯਾਦਦਾਸ਼ਤ)

## ਸੇਵ ਸਤਗੁਰ ਨਾਨਕ

ਕੌਨ ਸੇਵ ਸੁਖ ਲਹੈ ਜੋਧ ਪਿਖ ਡੁਲੇ ਨ ਕਾ ਤੇ
ਗੰਗਾਦਿਕ ਜੇ ਥਾਨ ਪੁਰਖ ਗਤਿ ਕਿਉਂ ਕਰ ਪਾਤੇ
ਗੰਧ ਕੌਨ ਤੇ ਲਹੈ ਪੌਨ ਸੁਨ ਕਹਿੰ ਤੇ ਪਾਵੈ
ਕੌਨ ਬਾਤ ਕੇ ਕਹੈ ਜਾਚਕ ਨਰ ਰੀਤਾ ਜਾਵੈ
ਸਨ ਅਧੋਗਤਿ ਨਰ ਕਿਉ ਕਰ ਲਹੈ
ਧਰਮ ਹਰਿ ਸੁਛੋ ਮਾਨਕ
ਸਦ ਭੁਗਤਿ ਮੁਕਤਿ ਨਰ ਤੂੰ ਚਹੈ
ਸੇਵ ਸਤਗੁਰ ਨਾਨਕ ॥

[ਅਰਥ : ਕਿਸ ਦੀ ਸੇਵਾ ਕਰ ਕੇ ਸੁਖ ਮਿਲਦਾ ਹੈ (ਨਾਨਕ—ਜਿਸ ਜਿਹਾ ਕੋਈ ਹੋਰ ਨਹੀਂ) ?

ਜੋਧਾ ਕੀ ਵੇਖ ਕੇ ਨਹੀਂ ਡੋਲਦਾ (ਨਾਨਕ—ਦੂਜਾ ਕੋਈ ਹੈ ਹੀ ਨਹੀਂ ਜਾਂ ਖੰਡ ਖੰਡ ਕਰ ਦੇਣ ਵਾਲੀ ਖੜਗ) ?

ਗੰਗਾ ਆਦਿਕ ਜਿਹੜੇ (ਤੀਰਥ) ਸਥਾਨ ਹਨ ਲੋਕੀਂ ਉਨ੍ਹਾਂ ਤਕ ਕਿਸ ਕਾਰਨ ਜਾਂਦੇ ਹਨ। (ਨਾਨਕ=ਉਹੋ ਜਿਹਾ ਹੋਰ ਜੋ ਨਹੀਂ ਸਨਾਨ ਕਰਨ ਲਈ) ?

ਪੌਣ ਗੰਧ ਕਿਸ ਤੋਂ ਲੈਂਦੀ ਹੈ (ਨਾਨਕ=ਮਲਿਆਗਿਰ ਉੱਤੇ ਉਪਜਣ ਵਾਲਾ ਨੰਨ੍ਹਾ ਚੰਨਣ ਦਾ ਰੁੱਖ) ?

ਸੁਣੀ ਦਾ ਕਿਸ ਤੋਂ ਹੈ (ਨਾਨਕ=ਸ਼ੂਨਯ (ਅਕਾਸ਼) ਤੋਂ) ?

ਕਿਹੜੀ ਬਾਤ ਕਹਿਣ ਨਾਲ ਮੰਗਤਾ ਖਾਲੀ ਹੱਥ ਜਾਂਦਾ ਹੈ (ਨਾਨਕ=ਕੁੱਝ ਹੋਰ ਨਹੀਂ) ?

ਬੰਦੇ ਦੀ ਮਾਨਸਿਕ ਗਿਰਾਵਟ ਕਿਸ ਕਾਰਨ ਹੁੰਦੀ ਹੈ (ਨਾਨਕ=ਉਸਦੇ ਆਪਣੇ ਆਪੇ ਤੋਂ ਬਿਨਾ ਦੂਜਾ ਕੋਈ ਕਾਰਨ ਨਹੀਂ) ?

ਧਰਮ ਸਿੰਘ ਕਹਿੰਦਾ ਹੈ ਸ੍ਵੱਛਤਾ ਦਾ ਪੈਮਾਨਾ ਕੌਣ ਹੈ (ਨਾਨਕ=ਇਕ (ਸੱਚ) ਤੋਂ ਬਿਨਾਂ ਦੂਜਾ ਨਹੀਂ) ?

(ਇਸ ਲਈ) ਸਦਾ ਭੋਗ ਮੋਖ ਜੇ ਚਾਹੁੰਦਾ ਹੈ ਤਾਂ ਸਤਿਗੁਰੂ ਨਾਨਕ ਦੀ ਸੇਵਾ ਕਰ ॥]

## ੪੪. ਸੰਤਰੇਣ ਅਲੂਣੀਆਂ
(ਰਚਨਾ 1858 ਈ.)

'ਗੁਰੂ ਨਾਨਕ ਵਿਜੈ' ਦਾ ਰਚਣ ਵਾਲਾ, ਮਹਾਤਮਾ ਸੰਤਰੇਣ, ਉਦਾਸੀਨ ਪੰਥੀ ਸੀ। ਇਸ ਦੀ ਅੱਲ 'ਅਲੂਣੀਆਂ' ਪ੍ਰਸਿੱਧ ਹੈ, ਕਿਉਂਕਿ ਇਹ ਲੂਣ ਦੀ ਵਰਤੋਂ ਨਹੀਂ ਕਰਦਾ ਸੀ। ਇਸ ਦਾ ਜਨਮ ਸ੍ਰੀ ਨਗਰ, ਕਸ਼ਮੀਰ ਵਿਚ, ਹੋਇਆ ਸੀ। ਉਨ੍ਹਾਂ ਦੇ ਪਿਤਾ ਦਾ ਨਾਉਂ ਹਰਿਵੱਲਭ ਅਤੇ ਮਾਤਾ ਦਾ ਨਾਉਂ ਸਾਵਿਤ੍ਰੀ ਸੀ। ਇਹ ਜਾਤ ਦੇ ਗੌੜ ਬ੍ਰਾਹਮਣ ਸਨ। ਕਿਸੇ ਸਾਹਿਬਦਾਸ ਨਾਉਂ ਦੇ ਉਦਾਸੀ ਸਾਧੂ ਪਾਸੋਂ ਦੀਖਿਆ ਲੈ ਕੇ, ਸੰਤਰੇਣ ਘਰੋਂ ਨਿਕਲ ਤੁਰਿਆ। ਕੁੱਝ ਚਿਰ ਲਾਹੌਰ ਅਤੇ ਅਮ੍ਰਿਤਸਰ ਦੇ ਉਦਾਸੀਨ ਸੰਪ੍ਰਦਾਇ ਦੇ ਕਈ ਵਿਦਵਾਨ ਮਹੰਤਾਂ ਪਾਸੋਂ ਡੇਰਿਆਂ ਵਿਚ ਸਿੱਖਿਆ ਪ੍ਰਾਪਤ ਕਰਦਾ ਰਿਹਾ। ਫੇਰ, ਯਾਤਰਾ ਲਈ ਬਾਲਾਪੁਰ ਪੀਠ, ਮਦਰਾਸ, ਨੇਪਾਲ, ਸਿੰਧ ਤੇ ਬਲੋਚਿਸਤਾਨ ਆਦਿ ਦੇਸ਼ਾਂ ਵਿਚ ਘੁੰਮਿਆ। ਮਾਲੇਰਕੋਟਲੇ ਪਾਸ ਭੂਦਨ ਨਾਉਂ ਦੇ ਪਿੰਡ ਵਿਚ ਆਪਣਾ ਡੇਰਾ ਬਣਾ ਕੇ ਧੂਣਾ ਪਾ ਲਿਆ। ਏਥੇ ਹੀ 1870 ਈ. ਵਿਚ ਸਰੀਰ ਛੱਡਿਆ।[1]

ਇਸ ਟਿਕਾਣੇ ਦੇ ਦਿਨਾਂ ਵਿਚ ਸੰਤ ਜੀ ਨੇ ਜਿਨ੍ਹਾਂ ਗ੍ਰੰਥਾਂ ਦੀ ਰਚਨਾ ਕੀਤੀ ਉਨ੍ਹਾਂ ਦਾ ਜ਼ਿਕਰ ਭੀ ਆਪ ਨੇ[2] ਕੀਤਾ ਹੈ।

ਅਨੁਭਵ ਅੰਮ੍ਰਿਤ ਸਾਗਰ, ਜਪੁਜੀ ਦਾ ਟੀਕਾ, ਅਤੇ ਕੁਝ ਛੋਟੀਆਂ ਮੋਟੀਆਂ ਰਚਨਾਵਾਂ ਹੋਰ ਵੀ ਦੱਸੀਆਂ ਜਾਂਦੀਆਂ ਹਨ।[3]

ਰਚਨਾ ਦਾ ਆਕਾਰ-ਵਿਸਤਾਰ ਖੂਬ ਵੱਡਾ ਹੈ। ਇਸ ਵਿਚ 20 ਖੰਡ, 324 ਅਧਿਆਇ ਅਤੇ 24,382 ਛੰਦ ਹਨ। ਗੁਰੂ ਨਾਨਕ ਜੀਵਨ ਸੰਬੰਧੀ, ਅੱਜ ਭੀ, ਇਹ ਸਭ

---

1. ਅਸ਼ੋਕ, ਸ਼ਮਸ਼ੇਰ ਸਿੰਘ, ਪੈਪਸੂ ਕਾ ਪ੍ਰਾਚੀਨ ਹਿੰਦੀ ਸਾਹਿਤਯ, ਪਟਿਆਲਾ, 1956 ਪੰਨਾ 72-86.
2. ਉਦਾਸੀ ਪ੍ਰਬੋਧ, ਦੇਖੋ, ਇਤਿਹਾਸਿਕ ਪੱਤਰ, ਸੈਂਚੀ 3, ਅੰਕ 1-1951, ਪੰ. 156.
3. ਮਨ ਪ੍ਰਬੋਧ ਗ੍ਰੰਥ ਸੋ ਪ੍ਰਥਮ ਜਾਨਿਯੇ।
ਦੇਤੀਯ ਨਾਨਕ ਵਿਜਯ ਗ੍ਰੰਥ ਪਹਿਚਾਨੀਯੇ।
ਤ੍ਰਿਤੀਯ ਨਾਨਕ ਬੋਧ ਗ੍ਰੰਥ ਪਹਚਾਨ ਰੇ।
ਹਾਂ ਬਚਨ ਸੰਗ੍ਰਹਿ ਗ੍ਰੰਥ ਸੁ ਚਤੁਰਥ ਮਾਨ ਰੇ।
ਪੱਚਮ ਇਹੋ ਉਦਾਸੀ ਬੋਧ ਮਾਨੀਯੇ।
ਜੀਵਨ ਤਾਰਨ ਉਪਾਯ ਸੁਧਾਸਰ ਜਾਨੀਯੇ॥

ਤੋਂ ਵੱਡੇ ਆਕਾਰ ਵਾਲੀ ਰਚਨਾ ਹੈ। ਇਹ ਵੱਖਰੀ ਗੱਲ ਹੈ ਕਿ ਇਸ ਗ੍ਰੰਥ ਵਿਚ ਇਤਿਹਾਸ ਘੱਟ, ਛੰਦਾਬੰਦੀ ਵਧੇਰੇ ਹੈ ਅਤੇ ਵਰਨਣ ਉੱਤੇ ਬ੍ਰਾਹਮਣ ਪੰਥੀ ਵਿਚਾਰਾਂ ਦਾ ਮੁਲੰਮਾ ਡੂੰਘਾ ਹੈ, ਪਰ ਇਸ ਦੀ ਰਚਨਾ ਦਾ ਪ੍ਰੇਰਣਾਸ੍ਰੋਤ ਸ਼ਰਧਾ ਕਹੀ ਜਾ ਸਕਦੀ ਹੈ। ਅਸ਼ੋਕ ਜੀ ਨੇ, ਨਾਨਕ ਵਿਜੈ ਦਾ ਰਚਨਾ ਕਾਲ 1848-1858 ਵਿਚਕਾਰ ਮੰਨਿਆ ਹੈ।[4]

ਅਨੂਪ ਨਰਾਜ :

ਅੰਗਦ ਕੋ ਗੁਰ ਕੀ ਪਦਵੀ ਜਿਨ ਆਪ ਦਈ ਜਗ ਮਾਹਿ ਉਦਾਰੀ।
ਮਾਨ ਹਰਯੋ ਸਭ ਸਿਧਨ ਕਾ ਜਿਨ ਰਾਇ-ਬੁਲਾਰਹਿ ਪੈਜ ਸਵਾਰੀ।
ਨਾਮ ਜਪਾਇ ਸ੍ਰੀ ਹਰ ਕਾ ਭਵ ਤੇ ਸਭ ਸੰਗਤ ਪਾਰ ਉਤਾਰੀ।
ਤਾਹਿ ਨਮਾਮਿ ਸ੍ਰੀ ਗੁਰ ਕੋ ਕਰ ਜੋਰ ਸੁ ਵਾਰ ਹਿ ਵਾਰ ਹਮਾਰੀ ॥੨੧॥

ਛਪਾ :

ਸਿਮ੍ਰਿਤ ਬੇਦ ਪੁਰਾਣ ਕਤੇਬਨ ਸਾਰ ਨਿਕਾਰੇ।
ਕੀਓ ਪੰਚਮੋ-ਬੇਦ ਜਿਨ ਆਪ ਓਚਾਰੇ।
ਨਾਮ ਗੁਰਮੁਖੀ ਬਾਣੀ ਜਗ ਮੈ ਉਤਮ ਭਾਖਾ।
ਸਿਮ੍ਰਿਤ ਬੇਦ ਪੁਰਾਨਨ ਪੁੰਨਯ ਸਭ ਤਿਸ ਮੈ ਰਾਖਾ।
ਜਪ ਤਪ ਸਾਧਨ ਅਲਪ ਭਨ ਸੱਤਿਨਾਮ ਇਕ ਮੁਖ ਕਹਯੋ।
ਜਪ ਤਪ ਸਾਧਨ ਸਰਬ ਤਜ ਸੰਤਰੇਣ ਸੁ ਉਰ ਗਹਯੋ ॥੨੨॥[5]

[ਅਰਥ : ਅੰਗਦ ਨੂੰ, ਗੁਰੂ ਦੀ ਪਦਵੀ, ਜਿਨ੍ਹਾਂ ਆਪ ਉਦਾਰਤਾ ਨਾਲ ਦਿੱਤੀ।

(ਤੇ ਜਿਨ੍ਹਾਂ) ਸਾਰੇ ਸਿੱਧਾਂ ਦਾ ਮਾਨ ਤੋੜਿਆ, ਜਿਨ੍ਹਾਂ ਰਾਇ ਬੁਲਾਰ ਦੀ ਇੱਜ਼ਤ ਵਧਾਈ।

(ਜਿਨ੍ਹਾਂ) ਸ੍ਰੀ ਹਰਿ ਦਾ ਨਾਮ ਜਪਾ ਕੇ, ਭਵਸਾਗਰ ਤੋਂ ਸਾਰੀ ਸੰਗਤ ਪਾਰ ਉਤਾਰ ਦਿੱਤੀ।

(ਉਸ) ਸ੍ਰੀ ਗੁਰੂ ਨੂੰ, ਦੋਵੇਂ ਹੱਥ ਜੋੜ ਕੇ, ਬਾਰੰਬਾਰ ਸਾਡੀ ਨਮਸਕਾਰ ਹੈ ॥੨੧॥

× × ×

ਸਿਮ੍ਰਿਤੀਆਂ, ਬੇਦਾਂ, ਪੁਰਾਣਾਂ, ਕਿਤਾਬਾਂ ਵਿੱਚੋਂ, ਤੱਤ ਕੱਢ ਕੇ, ਜਿਨ੍ਹਾਂ ਆਪ ਪੰਜਵਾਂ ਵੇਦ ਉਚਾਰਿਆ ਹੈ।

---

3. ਅਸ਼ੋਕ, ਉੱਪਰ ਦੱਸਿਆ।
4. ਓਹੀ, ਉਦਾਸੀ ਪ੍ਰਬੋਧ, (1916 ਬਿ.) 1859 ਈ. ਵਿਚ ਲਿਖਿਆ ਗਿਆ ਸੀ।
5. ਨਾਨਕ ਵਿਜੈ, ਸਿ.ਰੈ.ਲਾ. ਨੰ: 8544, ਪੰਨਾ, 1.

(ਜਿਨ੍ਹਾਂ) ਗੁਰਮੁਖੀ ਨਾਉਂ ਦੀ, ਸੰਸਾਰ ਵਿਚ ਉੱਤਮ, ਭਾਖਾ ਵਿਚ ਬਾਣੀ (ਰਚੀ ਹੈ)।

(ਜਿਨ੍ਹਾਂ) ਸਿਮ੍ਰਿਤੀਆਂ, ਬੇਦਾਂ, ਪੁਰਾਣਾਂ ਦਾ ਸਾਰਾ ਪੁੰਨ (ਸ਼ੁਭ ਗੁਣ), ਉਸ ਵਿਚ ਰੱਖਿਆ ਹੈ।

(ਜਿਨ੍ਹਾਂ) ਜਪ, ਤਪ, ਸਾਧਨ, ਸਾਰੇ, (ਉਸ) ਦੀ ਪ੍ਰਾਪਤੀ ਲਈ ਥੋੜੇ ਮੰਨ ਕੇ, ਮੂੰਹੋਂ ਇਕ ਸਤਿਨਾਮ ਜਪਾਇਆ।

ਹੋਰ ਸਾਰੇ ਜਪ, ਤਪ, ਸਾਧਨ ਛੱਡ ਕੇ, ਸੰਤ ਰੇਣ ਨੇ, ਉਸੇ (ਸਤਿਨਾਮ) ਨੂੰ, ਮਨ ਵਿਚ ਧਾਰਨ ਕਰ ਲਿਆ ਹੈ।

## ਕੁੰਡਲੀਆ

ਪਰਮ ਗੁਰੂ ਨਾਨਕ ਭਯੋ ਪੂਰਨ ਹਰਿ ਅਵਤਾਰਿ
ਪੰਥ ਉਦਾਸੀ ਤਿਨ ਕੀਓ ਸਭ ਪੰਥਨ ਸਿਰਦਾਰਿ।
ਸਭ ਪੰਥਨ ਸਿਰਦਾਰ ਆਨ ਜਾਕੀ ਜਗ ਮਾਨੈ।
ਹਿੰਦੂ ਮੁਸਲਮੀਨ ਦੇਖ ਅਜਮਤਿ ਹੈਰਾਨੇ।
ਬ੍ਰਹਮ ਗਿਆਨ ਭਰਪੂਰ ਸਤਿ ਉਪਦੇਸ਼ ਦ੍ਰਿੜਾਵੈ।
ਕਰੈ ਸੁ ਦੁਰਮਤਿ ਦੂਰਿ ਸਿੱਖਯ ਅਮਰਾਪਦ ਪਾਵੈ।
ਸਭਿ ਸੁ ਉਦਾਸੀ ਸੰਤ ਗੁਰ ਇਸਟ ਹਕਾਰੇ।
ਸੰਤ-ਰੇਣ ਤਿਨ ਬਾਲਕ ਜਾਣ ਸੁ ਭੂਪ ਉਦਾਰੇ ॥੯/੮॥
ਨਿਰਗੁਣ ਬ੍ਰਹਮ ਸਨਾਤਨੰ ਪੂਰਨ ਪ੍ਰਭ ਜੋਇ।
ਸਨਿ ਸਨਕਾਦਕ ਜਿਸ ਭਜੇ ਸ਼ਿਵ ਬ੍ਰਹਮਾ ਪੁਨਿ ਦੋਇ ॥੧/੯॥
ਤਿਸਕੀ ਹਮੈ ਉਪਾਸਨਾ ਮਾਰਗ ਬੇਦ ਸੁਜਾਨ
ਨਾਨਕ ਗੁਰੂ ਅਚਾਰਜੰ ਪਰਿ ਪੂਰਨ ਭਗਵਾਨ ॥੯/੧੦॥[6]...

[**ਅਰਥ** : ਗੁਰੂ ਨਾਨਕ ਜੋ ਪਰਮ ਗੁਰੂ ਹੈ, (ਵਿਸ਼ਨੂੰ) ਪੂਰਨ ਅਵਤਾਰ ਹੋਇਆ।

ਉਸਨੇ ਉਦਾਸੀ ਪੰਥ ਨੂੰ, ਸਾਰੇ ਪੰਥਾਂ ਦਾ ਸਿਰਦਾਰ ਕੀਤਾ ਹੈ।
ਸਾਰੇ ਪੰਥਾਂ ਦਾ ਸਿਰਦਾਰ (ਉਦਾਸੀ ਪੰਥ), ਜਿਸ ਦੀ ਆਨ ਸੰਸਾਰ ਮੰਨਦਾ ਹੈ।
ਹਿੰਦੂ ਮੁਸਲਮਾਨ ਉਸਦੀ ਅਜਮਤਿ (ਵਡਿਆਈ) ਦੇਖ ਕੇ ਹੈਰਾਨ ਹੁੰਦੇ ਹਨ।
(ਜੋ) ਪੰਥ ਬ੍ਰਹਮ ਗਿਆਨ ਨਾਲ ਭਰਿਆ, ਸੱਚ ਦਾ ਉਪਦੇਸ਼, ਦ੍ਰਿੜ੍ਹਾਉਂਦਾ ਹੈ।
(ਜੋ) ਪੰਥ ਦੁਰਮਤਿ ਦੂਰ ਕਰਦਾ ਹੈ ਅਤੇ ਸਿੱਖ ਨੂੰ ਅਮਰ ਪਦਵੀ ਦਿੰਦਾ ਹੈ।
ਸਾਰੇ ਉਦਾਸੀ ਸੰਤ ਗੁਰੂ (ਨਾਨਕ) ਨੂੰ ਇਸ਼ਟ ਸੱਦਦੇ ਹਨ।

6. ਨਾਨਕ ਵਿਜੈ, ਪੱਤਰਾ 14.

ਸੰਤ ਰੇਣ ਨੂੰ ਉਨ੍ਹਾਂ ਦਾ ਬਾਲਕਾ ਅਤੇ ਉਨ੍ਹਾਂ ਨੂੰ ਖੁੱਲ੍ਹ ਦਿਲਾ ਰਾਜਾ ਜਾਣੋ ॥੯/੮॥

ਨਿਰਗੁਣ, ਬ੍ਰਹਮ, ਸਨਾਤਨ (ਆਦਿ ਤੋਂ) ਜਿਹੜਾ ਪੂਰਨ ਪ੍ਰਭੂ ਹੈ ।
ਜਿਸਨੂੰ ਸਨਕਾਦਿਕਾਂ ਸਮੇਤ, ਸ਼ਿਵ ਅਤੇ ਬ੍ਰਹਮਾ ਦੋਵੇਂ ਭਜਦੇ ਹਨ ॥੯/੯॥
ਹੇ ਸੁਜਾਨੋ ! ਉਸੇ ਦੀ ਸਾਨੂੰ ਉਪਾਸਨਾ ਹੈ ਅਤੇ ਉਸ ਦਾ ਬੇਦ ਦਾ ਮਾਰਗ ਹੈ ।
ਨਾਨਕ ਗੁਰੂ ਆਚਾਰੀਆ ਅਤੇ ਪਰਮ ਪੂਰਨ ਭਗਵਾਨ ਹਨ ॥੯/੧੦॥]

## ਪੂਰਨ ਬ੍ਰਹਮ ਉਦਾਰੇ

**ਸ੍ਰੀ ਗੁਰਦੇਵ ਭਯੋ ਗੁਰੂ ਨਾਨਕ ਮਾਨਕ ਪੂਰਨ ਬ੍ਰਹਮ ਉਦਾਰੇ ।**
**ਜਗ ਤਾਰਨ ਕਾਰਨ ਦੇਹਿ ਧਰਯੋ ਬਿਸ਼ਨੂੰ ਪਰਮਾਤਮ ਰਾਮ ਮੁਰਾਰੇ ।**
**ਅਵਨੀ ਪਰ ਫੇਰ ਮਲੇਛ ਭਏ ਤਿਨ ਦੇਵਨ ਕੇ ਅਸਥਾਨ ਬਿਗਾਰੇ ।**
**ਦਿਜ ਗਾਇ ਗਰੀਬਨਿ ਕੋ ਦੁਖ ਦੇਇ**
**ਪੁਨਿ ਸ੍ਵਾਪਦ ਜੀਵਨ ਕੋਮਲ ਮਾਰੇ ॥੧੦/੧੬॥**
**ਤਿਨ ਜੀਵਨ ਕਾ ਦੁਖ ਦੇਖ ਹਰੀ**
**ਬਿਸਨੂੰ ਤਿਰਤਾ ਜੁਗ ਮੈ ਜਿਨ ਰਾਵਨ ਮਾਰਾ ।**
**ਕਲ ਮੈ ਅਬ ਨਾਨਕ ਆਇ ਭਯੋ ਸੁ**
**ਅਵਿੰਦਨ ਕਾ ਤਿਨ ਮਾਨ ਬਿਦਾਰਾ !**
**ਕਿਬਲਾ ਤਿਨ ਜਾਇ ਫਿਰਾਇ ਦਯੋ**
**ਪਗ ਸਾਥ ਅਵਿੰਦਨ ਤੇਜ ਸੁ ਟਾਰਾ ॥੧੦/੧੭॥**
**ਚਰਿਚਾ ਕਰ ਕੇ ਤਿਨ ਜੀਤ ਲੀਏ ਸੁ**
**ਅਵਿੰਦ ਬਲੀ ਪੁਨ ਜਾਇ ਮਦੀਨੇ ।**
**ਇਕ ਜੋ ਜਬ ਹੋਰ ਲਗੇ ਬਕਨੇ ਤਬ**
**ਬਾਜਬ ਕੈ ਤਿਨ ਜੋਰ ਸੁ ਕੀਨੇ ।**
**ਤਿਨ ਕਾ ਕੁਛ ਜੋਰ ਚਲਯੋ ਨ ਜਬੈ**
**ਤਬ ਹਾਰ ਅਵਿੰਦ ਸੁ ਹੋਇ ਅਧੀਨੇ ।**
**ਤਿਨ ਕੋ ਕਰਕੈ ਸੁ ਮੁਰੀਦ ਤਬੈ ਪੁਰ**
**ਉਤਰ ਕਾ ਤਿਨ ਰਾਹ ਸੁ ਲੀਨੇ ॥੧੦/੧੮॥**

[**ਅਰਥ** : ਪੂਰਨ ਬ੍ਰਹਮ ਅਤੇ ਉਦਾਰ ਗੁਰੂ ਨਾਨਕ, ਗੁਰਦੇਵ ਹੋ ਗਇਆ ਹੈ ।
ਸੰਸਾਰ ਦੇ ਤਾਰਨ ਲਈ ਵਿਸ਼ਨੂੰ, ਪ੍ਰਮਾਤਮਾ, ਰਾਮ, ਕ੍ਰਿਸ਼ਨ ਨੇ ਦੇਹਿ ਧਾਰੀ ਹੈ।

ਧਰਤੀ ਉੱਤੇ ਫੇਰ ਮਲੇਛਾਂ ਦਾ ਰਾਜ ਹੋ ਗਿਆ ਅਤੇ ਉਨ੍ਹਾਂ ਦੇਵਤਿਆਂ ਦੇ ਧਾਮ ਬਿਗਾੜ ਦਿੱਤੇ ।

ਬ੍ਰਾਹਮਣਾਂ, ਗਊਆਂ, ਗਰੀਬਾਂ ਨੂੰ ਦੁਖ ਦਿੰਦੇ ਅਤੇ ਨਿਮਾਣੇ ਕੋਮਲ ਪਸ਼ੂਆਂ ਨੂੰ ਮਾਰਦੇ ਹਨ ॥੧੦/੧੬॥

ਉਨ੍ਹਾਂ ਦੇ ਜੀਵਨ ਦਾ ਦੁਖ ਦੇਖ ਕੇ, (ਉਸ ਨੂੰ ਦੂਰ ਕਰਨ ਲਈ), ਵਿਸ਼ਨੂੰ (ਨੇ ਧਰਤੀ ਉੱਤੇ ਅਵਤਾਰ ਲਿਆ। ਇਹ ਵਿਸ਼ਨੂੰ, ਨਾਨਕ ਦਾ ਰੂਪ ਧਾਰ ਕੇ, ਆਇਆ), ਜਿਸਨੇ ਤ੍ਰੇਤੇ ਯੁਗ ਵਿਚ ਰਾਵਨ ਮਾਰਿਆ ਸੀ।

ਕਲਿਯੁਗ ਵਿਚ ਉਹੀ ਨਾਨਕ ਹੋ ਗਿਆ ਹੈ, ਜਿਸ ਨੇ ਮੂਰਖਾਂ ਦਾ ਮਾਨ ਘਟਾਇਆ ਹੈ।

ਉਸਨੇ (ਮੱਕੇ) ਜਾ ਕੇ (ਅਪਣੇ) ਪੈਰਾਂ ਦੇ ਨਾਲ ਨਾਲ ਕਾਬਾ ਫੇਰ ਦਿੱਤਾ, ਮਲੇਛਾਂ ਦਾ ਤੇਜ ਘਟਾ ਦਿੱਤਾ ॥੧੦/੧੭॥

ਉਸਨੇ ਫੇਰ, ਮਦੀਨੇ ਜਾ ਕੇ, ਚਰਚਾ ਕਰ ਕੇ, ਬਲਵਾਨ ਜਿੱਤ ਲਏ।

ਇਕ ਅਜਿਹੇ ਸਨ ਜੋ ਵਿਹੰਦਿਆਂ ਹੀ ਬਹਿਸਣ ਲਗ ਪਏ ਅਤੇ ਮੁਨਾਸਿਬ ਉੱਤਰ ਦੇ ਕੇ ਨਿਵਾ ਲਏ ਗਏ।

ਉਨ੍ਹਾਂ ਦਾ ਕੁਝ ਜ਼ੋਰ ਨਾ ਚਲਿਆ, ਤਾਂ ਉਹ ਮੂਰਖ ਹਾਰ ਕੇ, ਅਧੀਨ ਹੋ ਗਏ।

ਉਨ੍ਹਾਂ ਨੂੰ ਮੁਰੀਦ ਬਣਾ ਕੇ, (ਗੁਰੂ ਨਾਨਕ ਜੀ) ਉੱਤਰ ਵੱਲ ਨੂੰ ਤੁਰ ਪਏ ॥੧੦॥੧੮]

## ਸਿਧ ਸੁ ਜੀਤੇ

ਇਸ ਉੱਤਰ ਜਾਇ ਸੁਮੇਰ ਗਿਰੀ
ਚਰਚਾ ਕਰ ਕੈ ਪੁਨਿ ਸਿਧ ਸੁ ਜੀਤੇ।
ਸਿਧ ਤੇਜ ਪ੍ਰਤਾਪ ਸੁ ਦੇਖਤ ਹੀ ਕਰਕੇ ਸੁ ਬਿਚਾਰ ਰਹੇ ਚੁਪ ਕੀਤੇ।
ਮਹਿ ਜਾਨ ਤਨੈ ਸੀਸਭਾਨ ਸੁਤੈ ਪੁਨਿ ਨਾਨਕ ਜੁਗ ਸੰਗ ਸੁ ਲੀਤੇ।
ਮਿਲ ਕ ਪੁਨਿ ਧ੍ਰੂਅ ਸੁ ਪਾਸ ਗਏ
ਸਭਿ ਬਾਦ ਬਿਬਾਦ ਕਥਾ ਸੁ ਰਹੀਤੇ ॥੧੦/੧੯॥
ਤਰੁਣੀ ਭਤਾਰ ਨਾਰ ਕੁੰਜ ਨਿਜ ਪਾਇ ਡਾਰ
ਹੰਸ ਮੋਤੀ ਮਾਨਸ ਸੁਤ ਬਾਝ ਨਾਰ ਸੋ।
ਸਾਰੰਗ ਸ੍ਵਾਤੀ ਬੂੰਦ ਨਰ ਸਿੰਘ ਪਾਇ ਲੋਂਦ
ਪਾਤਰ ਕੋ ਦਾਨ ਦੇ ਕੇ ਜੈਸੇ ਕੋ ਦਤਾਰ ਸੋ।
ਹਨੁਮਾਨ ਸੀਅ ਦੇਖ ਸੀਅ ਪੁਨ ਛਾਪ ਪੇਖ
ਅਤਿਸੈ ਦਲਿਦ੍ਰੀ ਕੋ ਪਾਇ ਕਰਿ ਪਾਰਸੋ।
ਸ੍ਰੀ ਗੁਰੂ ਨਾਨਕ ਕਾ ਸੁੰਦਰ ਸਰੂਪ ਦੇਖ
ਤੈਸੇ ਪ੍ਰਸੰਨ ਭਏ ਸਬੈ ਨਰ ਨਾਰ ਸੋ ॥ ਵਿ. ਖੰ. ॥੯/੨੦॥

[**ਅਰਥ** : ਉੱਤਰ ਦੀ ਦਿਸ਼ਾ ਵਿਚ ਸੁਮੇਰ ਪਰਬਤ ਤੇ ਜਾ ਕੇ ਚਰਚਾ ਦੁਆਰਾ ਸਿੱਧ ਜਿੱਤ ਲਏ।

ਸਿੱਧ (ਗੁਰੂ ਦਾ) ਤੇਜ ਪ੍ਰਤਾਪ ਦੇਖਦਿਆਂ ਹੀ, (ਵਿਚਾਰ ਵਿਚ ਆਪਣੀ ਹਾਰ ਦੇਖ ਕੇ) ਚੁਪ ਕਰ ਗਏ।

ਧਰਤੀ ਉੱਤੇ ਅਜਿਹੀਆਂ ਸਭਾਵਾਂ ਤੋਂ (ਜਿੱਤ ਪ੍ਰਾਪਤ ਕਰ ਕੇ) ਫੇਰ ਗੁਰੂ ਨਾਨਕ ਨੇ ਆਪਣੇ ਦੋਵੇਂ ਸਾਥੀ ਨਾਲ ਲੈ ਲਏ ।

ਤਿੰਨੇ ਜਣੇ ਮਿਲ ਕੇ ਫੇਰ ਧ੍ਰੂਅ ਪਾਸ ਜਾ ਪਹੁੰਚੇ ਸਾਰੇ ਬਾਦ ਬਿਬਾਦ ਅਤੇ ਕਥਾ ਵਾਰਤਾ ਮੁੱਕ ਗਈਆਂ ।।੧੦/੧੯।।

ਜੁਆਨ ਇਸਤ੍ਰੀ ਨੂੰ ਜਿਵੇਂ ਪਤੀ, ਕੂੰਜ ਨੂੰ ਅਪਣੀ ਡਾਰ, ਹੰਸ ਨੂੰ ਮਾਨਸਰ ਵਿਚ ਮੋਤੀ ਅਤੇ ਬਾਂਝ ਨੂੰ ਪੁੱਤਰ ਮਿਲਣ ਤੇ ਖੁਸ਼ੀ ਹੁੰਦੀ ਹੈ ।

ਪਪੀਹੇ ਨੂੰ ਸ੍ਵਾਂਤੀ ਬੂੰਦ, ਨਰ ਸਿੰਘ ਨੂੰ ਲੋਂਦ ਦਾ ਮਹੀਨਾ, ਪਾਤਰ ਨੂੰ ਦਾਨ ਦੇ ਕੇ ਜਿਵੇਂ ਦਾਤਾਰ ਮਿਲਣ ਤੇ ਸੁਖ ਹੁੰਦਾ ਹੈ ।

ਹਨੂਮਾਨ ਸੀਤਾ ਨੂੰ ਦੇਖ ਕੇ, ਸੀਤਾ (ਰਾਮ ਦੀ) ਮੁੰਦਰੀ ਦੇਖ ਕੇ, ਕਿਸੇ ਬੇਹਦ ਦਲਿੱਦਰੀ ਨੂੰ ਹੱਥ ਪੈਰ ਹਿਲਾਏ ਬਿਨਾਂ, ਪਾਰਸ ਮਿਲ ਜਾਣ ਤੇ (ਜਿਵੇਂ ਖੁਸ਼ੀ ਹੁੰਦੀ ਹੈ) ।

ਇਸ ਤਰ੍ਹਾਂ, ਗੁਰੂ ਨਾਨਕ ਦਾ ਸੁੰਦਰ ਸਰੂਪ ਦੇਖ ਕੇ, ਸਭ ਨਰ ਨਾਰੀਆਂ ਨੂੰ ਖੁਸ਼ੀ ਹੋਈ ।।੯/੨੦।।]

# ੪੫. (ਸੰਤ) ਨਿਹਾਲ ਸਿੰਘ 'ਕਵਿੰਦਰ'

## (ਰਚਨਾ 1858 ਈ.)

ਨਿਹਾਲ ਸਿੰਘ ਦਾ ਜਨਮ ਪਿੰਡ ਸਬਾਜਪੁਰੇ ਵਿਚ, ਮਾਤਾ ਕੁਇਰ ਦੇਈ ਦੀ ਕੁਖੋਂ, ਮੱਲ ਸਿੰਘ ਜੀ ਦੇ ਘਰ, 1830 ਈ. ਨੂੰ ਹੋਇਆ। ਛੋਟੀ ਉਮਰ ਵਿਚ ਹੀ ਮਾਤਾ ਦਾ ਦੇਹਾਂਤ ਹੋ ਗਿਆ, ਜਿਸ ਕਾਰਨ ਉਸ ਦੇ ਨਾਨਾ ਸੁੱਖਾ ਸਿੰਘ ਨੇ, ਅਮ੍ਰਿਤਸਰ ਲਿਆ ਕੇ ਉਸ ਨੂੰ ਪਾਲਿਆ। ਇਹ ਸੰਤ ਲਾਲ ਸਿੰਘ ਨਿਰਮਲੇ ਦਾ ਚੇਲਾ ਹੋਇਆ। ਗੁਰਬਾਣੀ ਦੇ ਅਰਥਾਂ ਅਤੇ ਕਾਵਿ-ਸ਼ਾਸਤਰ ਦੀ ਸਿਖਿਆ ਗਿਆਨੀ ਰਾਮ ਸਿੰਘ ਪਾਸੋਂ ਹਾਸਿਲ ਕੀਤੀ।[1]

ਛੰਦ-ਸ਼ਾਸਤਰ ਦਾ ਇਹ ਬੜਾ ਉੱਤਮ ਪੰਡਿਤ ਸੀ। ਇਸ ਦਾ ਲਿਖਿਆ ਕਾਵਿ-ਸ਼ਾਸਤਰ ਆਦਿ ਬਾਰੇ ਇਕ ਬੜਾ ਵੱਡਾ ਗ੍ਰੰਥ 'ਕਵੀਂਦ੍ਰ ਪ੍ਰਕਾਸ਼'[2] ਹੈ। 1907 ਈ. ਵਿਚ ਇਕ ਵੇਰ ਇਸ ਦਾ ਚੋਖਾ ਅੰਸ਼ ਛਪਿਆ ਵੀ ਸੀ, ਫੇਰ ਇਸ ਗ੍ਰੰਥ ਦਾ ਇਕ ਅੰਸ਼ ਦੋਹਾ-ਭੇਦਾਵਲੀ ਭੀ ਇਕ ਵਾਰੀ ਲਾਹੌਰੋਂ ਛਪਿਆ ਸੀ। ਇਹ ਅੰਸ਼ ਏਨ੍ਹੇ ਗੂੜ੍ਹ ਹਨ ਕਿ ਬਿਨਾਂ ਕਾਵਿ-ਸ਼ਾਸਤਰ ਦੇ ਸਿਆਣੇ ਗੁਰੂ ਦੀ ਸਹਾਇਤਾ ਦੇ, ਇਨ੍ਹਾਂ ਦੀ ਸੂਝ ਪੈਣੀ ਕਠਿਨ ਹੈ।

ਨਿਹਾਲ ਸਿੰਘ 'ਕਵਿੰਦਰ' ਦੀ ਰਚਨਾ ਨੂੰ, ਸੰਸਕ੍ਰਿਤ, ਸ਼ਬਦਾਵਲੀ ਅਤੇ ਅਲੰਕਾਰ-ਗਿਆਨ ਦੀ, ਡੂੰਘੀ ਪਾਣ ਚੜ੍ਹੀ ਹੁੰਦੀ ਹੈ। ਆਪਣੀ ਗੱਲ ਨੂੰ ਖੂਬ ਖੋਲ੍ਹ ਕੇ ਅਤੇ ਵਿਸ਼ੇ ਦੇ ਅਨੇਕ ਪਹਿਲੂਆਂ ਨੂੰ ਘੋਖ ਕੇ, ਉਜਾਗਰ ਕਰਨ ਦੀ ਸ਼ਕਤੀ ਭੀ ਆਪ ਵਿਚ ਖੂਬ ਹੈ। 'ਸੁਧਾਸਰ ਸ਼ਤਕ ਪਚੀਸਾ' ਦਾ ਸੰਪਾਦਕ, ਸੰਤ ਨਿਹਾਲ ਸਿੰਘ, ਇਸ ਦਾ ਚੇਲਾ ਸੀ।

ਸੰਤ ਨਿਹਾਲ ਸਿੰਘ ਸ੍ਰੀ ਅਮ੍ਰਿਤਸਰ, ਸੁਹਲਾਂ ਵਾਲੇ ਬੁੰਗੇ ਵਿਚ, ਰਹਿੰਦਾ ਸੀ। ਇਹ ਡੇਰਾ ਉਨ੍ਹੀਂ ਦਿਨੀਂ, ਕਾਵਿ ਸ਼ਾਸਤਰ ਦਾ, ਇਕ ਚੰਗਾ ਉੱਚੀ ਪੱਧਰ ਦਾ ਕਾਲਿਜ ਬਣਿਆ ਹੋਇਆ ਸੀ। ਅਨੇਕਾਂ ਕਾਵਿ-ਗਿਆਨ ਦੇ ਅਭਿਲਾਖੀ ਜਾਂ ਔਖੇ ਔਖੇ ਗ੍ਰੰਥਾਂ ਦੇ ਅਰਥ ਜਾਣਨ ਦੇ ਇਛੁੱਕ, ਹਰ ਸਮੇਂ ਘੇਰਾ ਘੱਤੀ ਰਹਿੰਦੇ। ਸੰਤ ਜੀ ਭਜਨ ਬੰਦਗੀ ਦੇ ਨਾਲ ਸਿਖਿਆਰਥੀਆਂ ਨੂੰ ਪੜ੍ਹਾਉਂਦੇ ਵੀ ਜਾਂਦੇ ਸਨ।

1. ਮਹਾ. ਕੋ., ਪੰ. 527.
2. ਸਿ.ਰੈ.ਲਾ., (ਹ.ਲਿ.) ਨੰ: 4805.

## ਕਾਰਨ ਕਰਨ ਗੁਰੂ

ਤੁਹੀ ਮੱਛ ਕੱਛ ਮਹਾਂ-ਮੋਹਨੀ ਬੈਰਾਹ ਧਾਰ
ਤੂਹੀ ਨਰ ਸਿੰਘ ਦਿਜ-ਬਾਵਨ ਕਹਾਯੋ ਹੈ ।
ਤੁਹੀ ਚੰਦ੍ਰ ਸੂਰ ਅਰਹੰਤ ਹੋ ਪਰਸਰਾਮ
ਤੁਹੀ ਕਾਲਿ ਰੂਪ ਮਧੁ-ਕੈਟਭ ਖਪਾਯੋ ਹੈ ।
ਤੁਹੀ ਰਾਮ ਤੁਹੀ ਕ੍ਰਿਸ਼ਨ ਤੁਹੀ ਸ਼ਿਵ ਤੁਹੀ ਬਿਸ਼ਨ
ਤੁਹੀ ਚਾਰ ਮੁਖਿ ਬੇਦਬਯਾਸ ਪ੍ਰਗਟਾਯੋ ਹੈ ।
ਕਾਰਨ ਕਰਨ ਗੁਰੂ ਨਾਨਕ ਸਰੂਪ ਨਿਜ
ਪੂਰਨ ਪੁਰਖ ਜਗਤਾਰਨ ਕੋ ਆਯੋ ਹੈ ॥੧॥
ਤੁਹੀ ਨਰਦੇਹ ਔ ਨਰਾਇਨਵਤਾਰ ਆਪ
ਤੁਹੀ ਹੈ੍ ਜਲਕੰਧਰ ਸੁਰਿੰਦਰ ਸੁਹਾਯੋ ਹੈ ।
ਤੁਹੀ ਬੋਧ ਬਾਲਮੀਕ ਕੱਸ਼ਪ ਬਚੇਸ ਰਿਖਿ
ਤੁੰਹੀ ਮਨ ਰਾਜਤੰ ਤਰਿ ਕਹਾਯੋ ਹੈ ।
ਤੁਹੀ ਸ਼ੁੱਕ੍ਰ ਬਸੁਪਤਿ ਜਨਕ ਭਗਤ ਦੱਤ
ਤ੍ਹੀ ਭਿੰਨ ਭਿੰਨ ਜੋਤ ਜੋਤ ਮੇ ਮਿਲਾਯੋ ਹੈ।
ਸਤਜੁਗ ਤ੍ਰਿਤਿਯਾ ਦੁਆਪਰ ਬਿਤੀਤ ਭਏ
ਆਯੋ ਕਲੀ-ਕਾਲ ਜਗ ਧਰਮ ਨਸਾਯੋ ਹੈ ।
ਪਾਪਨ ਕੇ ਭਾਰ ਕਰ ਧਰਨੀ ਪੁਕਾਰ ਉਠੀ
ਅਹੋ ਪ੍ਰਾਨ ਨਾਥ ਹਮ ਬਡੋ ਦੁਖ ਪਾਯੋ ਹੈ।

[**ਅਰਥ :** ਤੂੰਹੀ ਮੱਛ, ਕੱਛ, ਮਹਾਂ ਮੋਹਨੀ, ਬੈਰਾਹ ਦਾ ਰੂਪ ਧਾਰਨ ਕਰਕੇ ਅਵਤਾਰ ਲਿਆ ਸੀ, ਤੂੰਹੀ ਨਰ ਸਿੰਘ, ਬਾਵਨ ਰੂਪੀ, ਬ੍ਰਾਹਮਣ ਅਵਤਾਰ ਆਦਿ, ਕਹਾਉਂਦਾ ਰਿਹਾ ਹੈਂ ।

ਤੂੰਹੀ ਚੰਦ੍ਰਮਾ, ਸੂਰਜ, ਪਾਰਸ਼ਵਨਾਥ, ਪਰਸਰਾਮ ਹੈਂ, ਤੂੰਹੀ ਕਾਲੀ ਰੂਪ ਧਾਰਨ ਕਰਕੇ ਮਧੁ ਅਤੇ ਕੈਟਭ ਆਦਿ ਦੈਂਤਾਂ ਨੂੰ ਮਾਰਿਆ ਹੈ ।

ਤੂੰਹੀ ਰਾਮ, ਤੂੰਹੀ ਕ੍ਰਿਸ਼ਨ, ਤੂੰਹੀ ਸ਼ਿਵ, ਤੂੰਹੀ ਵਿਸ਼ਨੂੰ, ਬ੍ਰਹਮਾ ਅਤੇ ਵੇਦ ਵਿਆਸ ਆਦਿ ਨੂੰ, ਹੋਂਦ ਵਿਚ ਲਿਆਂਦਾ ਹੈ ।

ਗੁਰੂ ਨਾਨਕ ਦੇ ਸਰੂਪ ਵਿਚ, ਸਾਰੇ ਕਾਰਨਾਂ ਦਾ ਕਰਨਹਾਰਾ ਅਤੇ ਆਪਣੇ ਆਪ ਵਿਚ ਪੂਰਾ ਪੂਰਨ ਪੁਰਖ ਹੋ ਕੇ, ਜਗਤ ਨੂੰ ਤਾਰਨ ਆਇਆ ਹੈ ॥੧॥

ਤੂੰਹੀ ਬੁੱਧ, ਬਾਲਮੀਕ, ਕਸ਼ਜਪ, ਵਿਯਾਸ ਰਿਖੀ ਹੈਂ, ਤੂੰਹੀ ਮੋਹਨੀ, ਤੂੰਹੀ ਧਨ-ਵੰਤਰੀ ਕਹਾਇਆ ਹੈ ।

ਤੂੰਹੀ ਸੁਰ, ਬਰਸੂਪਤਿ, ਜਨਕ ਅਤੇ ਦੱਤ ਭਗਤ ਆਦਿ ਦੀਆਂ ਭਿੰਨ ਭਿੰਨ ਜੋਤਾਂ ਨੂੰ ਇਕ (ਅਨਾਦੀ) ਜੋਤ ਵਿਚ ਸਮੋਇਆ ਹੈ ।

ਸਤਿਜੁਗ, ਤ੍ਰਿਤੀਯਾ (ਤ੍ਰੇਤਾ) ਅਤੇ ਦੁਆਪਰ ਜੁਗ ਬੀਤ ਚੁਕੇ ਹਨ, ਕਲਜੁਗ ਦਾ ਸਮਾਂ ਆਉਂਦਿਆ ਹੀ, ਸੰਸਾਰ ਦੇ ਸਾਰੇ ਧਰਮ ਨਸ਼ਟ ਹੋ ਗਏ ਹਨ।

ਪਾਪਾਂ ਦੇ ਭਾਰ ਹੇਠ ਧਰਤੀ ਪੁਕਾਰ ਉਠੀ ਹੈ, ਹੇ ਸੁਆਮੀ ! ਮੈਂ ਬੜੀ ਦੁਖੀ ਹੋ ਗਈ ਹਾਂ।]

ਜਗ ਤਾਰਨ ਕੋ ਆਯੋ ਹੈ

ਸੁਨਿਕੈ ਬਿਨੰਤਿ ਸਭ ਸੰਤਨ ਕੀ ਰਛ-ਕਾਜ
ਬੇਦੀਯਨ ਬੰਸ ਮਾਝਿ ਫੇਰਾ ਆਨਿ ਲਾਯੋ ਹੈ।
ਕਾਰਨ ਕਰਨ ਗੁਰੂ ਨਾਨਕ ਸਰੂਪ ਨਿਜ
ਪੂਰਨਪੁਰਖ ਜਗ ਤਾਰਨ ਕੋ ਆਯੋ ਹੈ ॥੩॥
ਜਾ ਕੋ ਜਪੇਂ ਮੁਨਿ ਜਨ ਸਿਧ ਸਨਕਾਦਿ ਆਦਿ
ਸ਼ਿਵ ਸੁਰਪਤਿ ਕਿਨੈ ਅੰਤੁ ਨਾਹਿ ਪਾਯੋ ਹੈ।
ਅਗਮ ਅਗਾਧਿ ਅਪਰੰਪਰ ਕ੍ਰਿਪਾਲਵੰਤ
ਕੀਨੇ ਸਿੱਖ ਸੰਤ ਗੁਰੁ ਸ਼ਬਦ ਸਿਖਾਯੋ ਹੈ।
ਨਾਮ ਦਾਨ ਗਯਾਨ ਇਸਨਾਨ ਰਹਿਰਾਸ ਥਾਪ
ਆਪਨੇ ਸਿੰਘਾਸਨ ਪੈ ਅੰਗਦ ਬੈਠਾਯੋ ਹੈ।
ਕਾਰਨ ਕਰਨ ਗੁਰੂ ਨਾਨਕ ਸਰੂਪ ਨਿਜ
ਪੂਰਨ ਪੁਰਖ ਜਗ ਤਾਰਨ ਕੋ ਆਯੋ ਹੈ ॥੪॥
ਮਾਰਯੋ ਹੈ ਭਰਮ ਭੇਦ ਬੇਦ ਕੋ ਹਥਯਾਰ ਲੈ ਕੈ
ਮਾਰਜੋ ਹੈ ਸਕਲ ਕਾਜ ਜਸ ਬਿਸਥਾਰਜੋ ਹੈ।
ਗਾਰਯੋ ਹੈ ਗੁਮਾਨ ਔ ਉਚਰਯੋ ਏਕ ਸਤਿਨਾਮ
ਕਰਤਾ ਪੁਰਖ ਪਾਰਬ੍ਰਹਮ ਹੀ ਨਿਹਾਰਜੋ ਹੈ।
ਜਾਰਯੋ ਹੈ ਇਬਾਦ ਬਾਦ ਅਪ੍ਰਮਾਤ ਸ੍ਵਾਦ ਲੀਨੋ
ਨਿੰਮ੍ਰਤ ਨਿਹਾਲ ਸਿੰਘ ਬਚਨ ਪ੍ਰਚਾਰਜੋ ਹੈ।
ਤਾਰਯੋ ਸਿੱਖ ਸੰਗਤ ਕੋ ਜਗ ਮਗ ਜੋਤਿ ਜਾ ਕੀ
ਐਸੇ ਗੁਰੂ ਨਾਨਕ ਜੀ ਅਵਤਾਰ ਧਾਰਜੋ ਹੈ ॥੫॥[3]

[ਅਰਥ : (ਧਰਤੀ ਦੀ) ਇਹ ਬੇਨਤੀ ਸੁਣ ਕੇ, ਸਾਰੇ ਸੰਤਾਂ ਦੀ ਰੱਖਿਆ ਲਈ, (ਉਸ ਕਰਤਾਰ ਨੇ) ਬੇਦੀ ਵੰਸ ਵਿਚ ਆ ਜਨਮ ਲਿਆ।

ਗੁਰੂ ਨਾਨਕ ਦੇ ਸਰੂਪ ਵਿਚ, ਸਾਰੇ ਕਾਰਨਾਂ ਦਾ ਕਰਨਹਾਰਾ ਅਤੇ ਅਪਣੇ ਆਪ ਵਿਚ ਪੂਰਾ, ਪੂਰਨ ਪੁਰਖ ਜਗਤ ਨੂੰ ਤਾਰਨ ਆਇਆ ਹੈ।।੩॥

ਜਿਸਨੂੰ ਮੁਨੀਜਨ, ਸਿਧ, ਸਨਕ-ਸਨੰਦਨ, ਸ਼ਿਵ, ਇਦ੍ਰ ਜਪਦੇ ਹਨ, ਪਰ ਕੋਈ ਅੰਤ ਨਹੀਂ ਪਾ ਸਕਿਆ।

3. ਕਵੀਂਦਰ ਪ੍ਰਕਾਸ਼, (ਹ.ਲਿ.), ਸਿ.ਰੈ.ਲਾ., ਨੰ: 4805., ਪੱਤਰਾ 4.

(ਉਸੇ) ਗਿਆਨ ਦੀ ਪਕੜ ਤੋਂ ਪਰੇ, ਸੂਝ ਦੀ ਪਹੁੰਚ ਤੋਂ ਦੂਰ, ਪਰੰਪਰਾ ਦੀਆਂ ਹਦਬੰਦੀਆਂ ਤੋਂ ਅਜ਼ਾਦ, ਕ੍ਰਿਪਾ ਕਰਨ ਵਿਚ ਸਮਰਥ (ਪੁਰਖ) ਨੇ ਆਪਣੇ ਸਿੱਖਾਂ ਨੂੰ ਸੰਤ ਸਰੂਪ ਬਣਾ ਕੇ, ਗੁਰੂ (ਕੇ) ਸ਼ਬਦ (ਬਾਣੀ) ਦਾ ਜਪਣਾ ਸਿਖਾ ਦਿੱਤਾ ਹੈ।

ਜਿਸਨੇ ਨਾਮ, ਦਾਨ, ਗਿਆਨ, ਇਸ਼ਨਾਨ, ਰਹਿਰਾਸ (ਸਿੱਧਾ ਰਾਹ) ਦੀ ਥਾਪਨਾ ਕਰਕੇ, ਆਪਣੇ ਸਿੰਘਾਸਨ ਉੱਤੇ ਗੁਰੂ ਅੰਗਦ ਨੂੰ ਬਿਠਾ ਦਿੱਤਾ ਹੈ।

(ਉਸੇ) ਗੁਰੂ ਨਾਨਕ ਦੇ ਸਰੂਪ ਵਿਚ, ਸਾਰੇ ਕਾਰਨ ਦਾ ਕਰਨਹਾਰਾ ਅਤੇ ਆਪਣੇ ਆਪ ਵਿਚ ਪੂਰਾ, ਪੂਰਨ ਪੁਰਖ ਜਗਤ ਨੂੰ ਤਾਰਨ ਆਇਆ ਹੈ ॥੪॥

ਵੇਦ ਦਾ ਹਥਿਆਰ ਲੈ ਕੇ, ਭਰਮ ਭੇਦ ਨੂੰ ਮਾਰਿਆ ਹੈ, ਸਾਰੇ ਕਾਰਜਾਂ ਨੂੰ ਨਿਭਾਇਆ ਹੈ ਅਤੇ ਸਾਰੇ ਜਸ ਦਾ ਵਿਸਤਾਰ ਕੀਤਾ ਹੈ।

ਗੁਮਾਨ ਨੂੰ ਗਾਲਿਆ ਹੈ, ਇੱਕੋ, ਸਤਿਨਾਮ ਉਚਾਰਿਆ ਹੈ, ਕਰਤਾ ਪੁਰਖ ਪਾਰਬ੍ਰਹਮ ਨੂੰ ਹੀ ਜਾਣਿਆ ਹੈ।

ਵਾਦ ਵਿਵਾਦ ਜਾਲ ਦਿੱਤੇ, ਬਿਨਾਂ ਭੁਲੇਖੇ ਦੇ (ਗੱਲ ਸਮਝਣ ਦਾ) ਸੁਆਦ ਲਿਆ, ਨਿਹਾਲ ਸਿੰਘ ਨੇ ਨਿਮ੍ਰਤਾ ਨਾਲ (ਗੁਰੂ ਕੇ) ਬਚਨਾਂ ਦਾ ਪ੍ਰਚਾਰ ਕੀਤਾ ਹੈ।

ਜਿਨ੍ਹਾਂ ਗੁਰੂ ਨਾਨਕ ਜੀ ਨੇ ਜੋਤਿ ਜਗਮਗਾ ਕੇ, (ਸੰਸਾਰ ਦੇ ਪੰਧ ਨੂੰ) ਉਜਾਲਾ ਕਰ ਦਿੱਤਾ ਅਤੇ ਸਿੱਖ ਸੰਗਤਾਂ ਨੂੰ ਤਾਰ ਲਿਆ ਹੈ, ਉਨ੍ਹਾਂ ਨੇ (ਸੰਸਾਰ ਵਿਚ) ਅਵਤਾਰ ਧਾਰਨ ਕੀਤਾ ਹੈ।]

## ੪੬. ਸਾਹਿਬ ਸਿੰਘ 'ਮ੍ਰਿਗਿੰਦ'

(1814-1878 ਬਿ.)

ਫੂਲ ਕੀ ਮਿਸਲ ਦੇ ਰਾਜ ਦਰਬਾਰਾਂ ਦੇ ਪ੍ਰਸਿੱਧ ਕਵੀ ਸਾਹਿਬ ਸਿੰਘ ਮ੍ਰਿਗਿੰਦ ਦਾ ਜਨਮ ਜਮੁਨਾ ਕੰਢੇ ਦੇ ਪਿੰਡ ਹਲਾਹਰ ਵਿਚ, (1871 ਬਿ.) 1814 ਈ. ਨਹਰੇ ਗੋਤ ਦੇ ਕਾਂਬੋਜ ਪਰਿਵਾਰ ਵਿਚ ਭਾਈ ਦੀਵਾਨ ਸਿੰਘ ਦੇ ਘਰ ਹੋਇਆ। ਫੇਰ ਇਸ ਦੇ ਦਾਦਾ ਜੀ ਲਾਹੌਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਗ੍ਰੰਥੀ ਲਗ ਗਏ। ਲਾਹੌਰ ਵਿਚ ਰਾਜ-ਗੱਦੀ ਦਾ ਦੌਰ ਦੌਰਾ ਹੋਇਆ ਤਾਂ ਇਹ ਪਰਿਵਾਰ ਰਾਡੌਰ ਵਿਚ ਆ ਵੱਸਿਆ। ਫੇਰ ਥਾਨੇਸਰ ਵਿਚ ਇਕ ਮਕਾਨ ਬਣਾ ਲਿਆ।

ਸਾਹਿਬ ਸਿੰਘ ਨੇ ਮੁੱਢਲੀ ਵਿੱਦਿਆ ਆਪਣੇ ਤਾਏ ਪਾਸੋਂ ਲਈ, ਫੇਰ ਕੁੱਝ ਸਿਆਣਾ ਹੋ ਕੇ ਅਮ੍ਰਿਤਸਰ ਜੀ ਵਿਚ ਰਹਿ ਕੇ ਅਨੇਕ ਵਿੱਦਵਾਨਾਂ ਪਾਸੋਂ ਸਮੇਂ ਦੇ ਪ੍ਰਸਿੱਧ ਗ੍ਰੰਥ ਪੜ੍ਹੇ। ਧਰਮ-ਸ਼ਾਸਤਰ, ਯੋਗ-ਮਾਰਗ ਵੈਦਕ, ਗਜ-ਚਕਿਤਸਾ, ਸੰਸਕ੍ਰਿਤ ਵਿਆਕਰਣ ਆਦਿ ਬਹੁ ਭਾਂਤਿ ਦੇ ਵਿਸ਼ਿਆਂ ਉੱਤੇ ਲਿਖੇ ਉਸਦੇ ਗ੍ਰੰਥਾਂ ਤੋਂ ਉਸਦੇ ਬਹੁਪੱਖੀ ਗਿਆਨ ਦਾ ਪਤਾ ਚਲਦਾ ਹੈ।[1]

ਰੋਜ਼ਗਾਰ ਲਈ ਇਹ ਪਹਿਲਾਂ (1891 ਬਿ.) 1834 ਈ. ਵਿਚ ਕੁਰਖੇਤਰ ਆ ਕੇ, ਜੀਂਦ ਪਤੀ ਰਾਜਾ ਰਘੁਬੀਰ ਸਿੰਘ ਦੇ ਦਰਬਾਰ ਨਾਲ ਸੰਬੰਧਿਤ ਹੋ ਗਿਆ। ਫੇਰ 1857 ਈ. ਵਿਚ ਇਹ ਪਟਿਆਲਾ ਦਰਬਾਰ ਵਿਚ ਆਇਆ। ਕੁੱਝ ਦਿਨਾਂ ਲਈ ਨਾਭੇ ਦੇ ਮਹਾਰਾਜਾ ਭਰਪੂਰ ਸਿੰਘ ਜੀ ਨੇ ਮ੍ਰਿਗਿੰਦ ਨੂੰ ਨਵੇਂ ਸਥਾਪਿਤ ਕੀਤੇ ਫੌਜੀ ਮਦਰੱਸੇ ਵਿਚ ਪੰਜਾਬੀ ਪੜ੍ਹਾਉਣ ਲਈ ਨਿਯੁਕਤ ਕਰ ਲਿਆ।[2] ਮਹਾਰਾਜਾ ਭਰਪੂਰ ਸਿੰਘ ਦੇ ਸੁਰਗਵਾਸ ਹੋਣ ਪਿੱਛੋਂ ਇਹ ਮੁੜ ਪਟਿਆਲੇ ਆ ਗਿਆ। ਜੀਂਦ ਦਰਬਾਰ ਨਾਲ ਭੀ ਉਸ ਦੇ ਸੰਬੰਧ ਬਰਾਬਰ ਬਣੇ ਹੀ ਰਹੇ।[3]

ਮ੍ਰਿਗਿੰਦ ਜੀ ਦੀ ਕਵਿਤਾ ਬਹੁਪੱਖੀ ਸੀ। ਸ੍ਰੀ ਚੰਦ੍ਰਕਾਂਤ ਬਾਲੀ ਨੇ ਆਪਣੇ 'ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਯ ਕਾ ਇਤਿਹਾਸ' ਵਿਚ ਮ੍ਰਿਗਿੰਦ ਦੀ ਰਚਨਾ ਨੂੰ,

---

1. ਮ੍ਰਿਗਿੰਦ, 'ਭਗਤੀ ਭਾਵ ਪ੍ਰਭਾਕਰ', (ਹ.ਲਿ.), ਨੰ: 2644, ਸਿ.ਰੈ.ਲਾ., ਪੱਤਰਾ 470-71.
2. ਮ੍ਰਿਗਿੰਦ, 'ਗੁਰਮੁਖੀ ਮਾਰਗ', (ਹ.ਲਿ.), ਨੰ: 2197 ਸੈ.ਪ.ਲਾ., ਪੱਤਰਾ 1.
3. ਮ੍ਰਿਗਿੰਦ, 'ਭਗਤੀ ਭਾਵ ਪ੍ਰਭਾਕਰ', ਉੱਪਰ ਦੱਸੇ ਅਨੁਸਾਰ।

(ਕ) ਸਿੱਖ ਸੰਸਕ੍ਰਿਤੀ=ਗੁਰੂ ਦਸਮ ਪੰਚਾਸ਼ਿਕਾ
(ਖ) ਵੈਸ਼ਣਵ ਸੰਸਕ੍ਰਿਤੀ : ਰਾਸ ਮੰਡਲ, ਕ੍ਰਿਸ਼ਨ ਕੌਤੂਹਲ, ਵਿਜੋਗੀ ਬਾਰਾਮਾਹਾ
(ਗ) ਪ੍ਰਣਯ ਸੰਸਕ੍ਰਿਤੀ=ਅਸ਼ਟਮਹਲ, ਸੁਮਨ ਸੰਜੀਵਨ
(ਘ) ਖੰਡਕਾਵਿ : ਰਾਜੇਂਦ੍ਰਮਤੀ ਚਰਿਤ੍ਰ (ਮਹਾਰਾਣੀ ਜਿੰਦਾਂ ਦਾ ਇਤਿਹਾਸ)
(ਙ) ਕੋਸ਼ ਕਾਵਿ : ਕਬਿੱਤ ਕੁਸੁਮ ਬਾਟਿਕਾ,
ਆਦਿ ਸ਼੍ਰੇਣੀਆਂ ਵਿਚ ਵੰਡਿਆ ਹੈ ।[4]

ਇਨ੍ਹਾਂ ਤੋਂ ਇਲਾਵਾ ਵੀ ਮ੍ਰਿਗਿੰਦ ਦੇ ਹੋਰ ਗ੍ਰੰਥ : ਮਨੁਮਾਨਸ ਪ੍ਰਵਾਹ, ਨਿਜਕਰਤੂਤ ਨਤੀਜਾ, (ਸੰਸਕ੍ਰਿਤ ਤੋਂ ਅਨੁਵਾਦ), ਚੂੜੀਗਰ ਨਾਟਕ, ਬਾਰਾਮਾਹਾ ਸੰਜੋਗੀ, ਆਦਿਕ ਕ੍ਰਿਸ਼ਨ ਭਗਤੀ ਸੰਬੰਧੀ; ਜੋਗ ਜਸ ਪ੍ਰਕਾਸ਼, ਜੋਗ ਮਾਰਗ ਬਾਰੇ; ਭਗਤੀ ਭਾਵ ਪ੍ਰਭਾਕਰ, ਈਸ਼ਵਰ ਭਗਤੀ ਬਾਰੇ ; ਸ਼ਬਦ ਕੁਮੁਦ ਕਲਾਨਿਧਿ ਤੇ ਗੁਰਮੁਖੀ ਮਾਰਗ, ਵਿਆਕਰਣ ਅਤੇ ਭਾਸ਼ਾ ਸੰਬੰਧੀ ; ਬਾਜਿ ਬ੍ਰਿੰਦ-ਬਿਨੋਦ, ਘੋੜਿਆਂ ਦੀ ਚਿਕਿਤਸਾ ਬਾਰੇ ; ਪ੍ਰੇਮ-ਪਯੋਨਿਧਿ ਅਤੇ ਇਕ ਹੋਰ ਪ੍ਰੇਮਕਥਾ ਭੀ ਮਿਲਦੇ ਹਨ । ਸ਼ਮਸ਼ੇਰ ਸਿੰਘ 'ਅਸ਼ੋਕ' ਨੇ ਇਕ ਰਚਨਾ 'ਮੂਰਖ ਸ਼ਤਕ'[5] ਹੋਰ ਭੀ ਦੱਸੀ ਹੈ ।

ਮ੍ਰਿਗਿੰਦ ਦੀ ਭਾਸ਼ਾ ਨੂੰ ਧਿਆਨ ਵਿਚ ਰੱਖਦੇ ਹੋਏ ਉਸ ਨੂੰ ਕਿਸੇ ਇਕ ਉਪ ਭਾਖਾ ਨਾਲ ਜੋੜਨਾ ਵਧੀਕੀ ਹੋਵੇਗੀ । ਬਾਲੀ ਜੀ ਨੇ ਉਸ ਦੇ ਬਾਰਾਮਾਸੇ ਨੂੰ ਹੀ ਸਾਮ੍ਹਣੇ ਰੱਖ ਕੇ[6], ਖੜੀ ਬੋਲੀ ਦਾ ਆਦਿ ਕਵੀ ਮੰਨ ਲਿਆ ਹੈ । ਉਸ ਨੇ ਪੰਜਾਬੀ, ਬ੍ਰਜਭਾਖਾ, ਬ੍ਰਜੀ ਅਤੇ ਖੜੀ ਬੋਲੀ, ਸਭਨਾਂ ਵਿਚ ਹੀ, ਕਵਿਤਾ ਰਚੀ ਹੈ, ਭਾਵੇਂ ਬਹੁ ਗਿਣਤੀ ਬ੍ਰਿਜ-ਭਾਖਾ ਪ੍ਰਧਾਨ ਰਚਨਾਵਾਂ ਦੀ ਹੈ । ਕਬਿੱਤ, ਸ੍ਵੈਯਾ, ਦੋਹਾ, ਚੋਪਈ, ਅੜਿਲ, ਛੱਪਯ ਆਦਿ ਸ਼ੈਲੀਆਂ ਦੇ ਨਾਲ ਨਾਲ ਰਾਗਾਂ ਵਿਚ ਪਦਿਆਂ ਦੀ ਭੀ ਰਚਨਾ ਕੀਤੀ ਹੈ । ਆਪਣੇ ਸਮੇਂ ਦਾ ਪੰਜਾਬ ਵਿਚ ਇਹ ਸਭ ਤੋਂ ਵੱਧ ਮੌਲਿਕ ਪ੍ਰੇਮ-ਆਖਿਆਨ ਲਿਖਣ ਵਾਲਾ ਹਿੰਦੀ ਕਵੀ ਹੈ ।

ਬਾਨਕ ਕੀ ਰਾਖ ਹੈ

**ਪਾਵਨ ਪਰਮ ਪਦ ਦਾਇਕ ਪਦਾਰਬਿੰਦ**
**ਮਨਚਿੰਦ ਦੇ ਮ੍ਰਿਗਿੰਦ ਪੂਰੈਂ ਅਭਿਲਾਖ ਹੈ**
**ਜੋਗਪਦ ਕੋ ਪ੍ਰਭਾਵ ਜਾਨਤ ਜੋਗੇਸ਼ ਪ੍ਰਭੁ**
**ਪਵਨ-ਅਹਾਰੀ ਹ੍ਵੈ ਬਿਰਾਜੇ ਰਸ ਚਾਖ ਹੈ ।**
**ਬਰਨ ਸੁਰੇਸ਼ ਸ਼ੇਸ਼ ਸਿਧਨ ਸੁਵੇਰ ਲੌ**
**ਕੁਵੇਰ ਲੌਂ ਗਵਨ ਲਿਖੀ ਸਾਖ ਹੈ ।**
**ਬਿਦਤ ਹੌਂ ਬੰਦ ਕਰ ਸਿਰ ਮੈ ਅਨਕ ਬਾਰ**
**ਸ੍ਰੀ ਗੁਰੂ ਨਾਨਕ ਜੂ ਬਾਨਕ ਕੀ ਰਾਖ ਹੈ ॥੩॥[7]**

4. ਚੰ.ਬਾ. ਪੰ., 342.
5. ਪ.ਹ.ਲਿ., ਭਾਗ ਦੂਜਾ, ਪੰਨਾ 414.
6. ਚੰ.ਬਾ., ਉਪਰੋਕਤ।
7. ਜੋਗ ਜਸ ਪ੍ਰਕਾਸ਼, (ਹ.ਲਿ.) 1860, ਨਿੱਜੀ ਸੰਗ੍ਰਹਿ।

[**ਅਰਥ :** ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ-ਕੰਵਲ, ਪਵਿੱਤਰ ਕਰਨ ਵਾਲੇ, ਪਰਮ ਪਦ ਦੇਣ ਵਾਲੇ, ਮਨ ਦੀਆਂ ਇੱਛਾਵਾਂ ਪੂਰੀਆਂ ਕਰਨ ਵਾਲੇ ਅਤੇ ਕਵਿ ਮ੍ਰਿਗਿੰਦ (ਸਾਹਿਬ ਸਿੰਘ) ਦੀਆਂ ਅਭਿਲਾਖਾਂ ਪੂਰੀਆਂ ਕਰਨ ਵਾਲੇ ਹਨ।

ਪ੍ਰਭੂ (ਗੁਰੂ ਨਾਨਕ ਦੇਵ ਜੀ) ਜੋਗ ਦੇ ਪ੍ਰਭਾਵ ਨੂੰ ਜਾਣਦੇ ਹਨ, ਆਪ ਜੋਗੀਸ਼ਵਰ, ਪਵਨ ਅਹਾਰੀ ਹਨ ਅਤੇ ਆਪਣੀ ਪਦਵੀ ਉੱਤੇ ਬਿਰਾਜਮਾਨ ਹੋ ਕੇ ਸਦਾ (ਉਸ ਤਤ੍ਰ ਗਿਆਨ ਦੇ ਜੋਗ ਦਾ) ਰਸ ਚਖਦੇ ਹਨ।

ਵਰੁਣ, ਇੰਦ੍ਰ, ਸ਼ੇਸ਼ਨਾਗ ਅਤੇ ਸੁਮੇਰ ਤੋਂ ਕੁਵੇਰ ਤਕ, ਉਨ੍ਹਾਂ ਦੇ ਪਹੁੰਚਣ ਦੀਆਂ ਸਾਖੀਆਂ ਵਿਚ ਸਾਖ (ਕਾਇਮ ਕਰਕੇ) ਵਰਣਨ ਕੀਤੀ ਹੈ।

ਮੈਂ ਸ੍ਰੀ ਗੁਰੂ ਨਾਨਕ ਜੀ ਨੂੰ, ਸਭ ਦੇ ਸਾਮ੍ਹਣੇ, ਸੀਸ ਝੁਕਾ ਕੇ, ਚਰਨਾਂ ਉੱਤੇ ਬੰਦਨਾ ਕਰਦਾ ਹਾਂ (ਤੇ ਆਸ ਕਰਦਾ ਹਾਂ ਕਿ ਉਹ ਭੀ) ਆਪਣੇ ਨਾਮ ਲੇਵਾ ਦੀ (ਗੱਲ) ਰੱਖਣਗੇ ॥]

# ੪੭. ਪੰਡਿਤ ਰਤਨ ਸਿੰਘ, ਰਤਨ ਹਰਿ ਜੀ

## (ਰਚਨਾ 1860 ਈ.)

ਪੰਡਿਤ ਰਤਨ ਸਿੰਘ ਨੇ, ਲਾਹੌਰ ਨਿਵਾਸੀ ਗਿਆਨੀ ਗੁਲਾਬ ਸਿੰਘ ਜੀ ਕਪੂਰ ਦੇ ਘਰ, 1791 ਈ. ਵਿਚ ਜਨਮ ਲਿਆ। ਪਹਿਲਾਂ ਕੁੱਝ ਵਰ੍ਹੇ ਪੰਜਾਬ ਸਰਕਾਰ ਦੀ ਫ਼ੌਜ ਵਿਚ ਨੌਕਰੀ ਕੀਤੀ ਫੇਰ, ਛੇਤੀ ਹੀ ਸਾਧੂ ਬਿਰਤੀ ਧਾਰ ਲਈ। 1863 ਈ. ਵਿਚ ਖਾਨ ਕੇ ਮੌੜ (ਛੋਟੇ ਡੇਰੇ) ਤੋਂ ਆ ਕੇ, ਲਾਹੌਰੀ ਦਰਵਾਜ਼ੇ ਦੇ ਲਾਗੇ ਹੀ, ਇਕ ਡੇਰੇ ਵਿਚ, ਅੰਮ੍ਰਿਤਸਰ ਵੱਸਣ ਲੱਗਿਆ।[1] 'ਰਤਨ ਹਰਿ' ਨੇ ਵੈਸ਼ਨਵ ਭਗਤੀ ਅਪਣਾਈ। ਇਕ ਸਮਕਾਲੀ ਹੱਥ-ਲਿਖਤ ਗ੍ਰੰਥ 'ਗੁਰ ਭਗਤ ਪ੍ਰੇਮ ਪ੍ਰਕਾਸ਼' ਵਿਚ ਲਿਖਿਆ[2] ਹੈ :

"ਜੈਸੇ ਸ੍ਰੀ ਰਾਮਚੰਦ ਮੈਂ ਸ਼ਰਧਾ ਉਤਕੰਠਾ ਤਥਾ ਹੀ ਸ੍ਰੀ ਗੁਰੂ ਰਾਮਦਾਸ ਜੀ ਕੇ ਚਰਨੋਂ ਮੈ ਪ੍ਰੀਤੀ ਜੋ ਕੋਈ ਕਥਾ ਕਰਦਾ ਸੁਣੇ ਸੋਈ ਕਹੇ ਜੋ ਇਹ ਬਾਲਮੀਕ ਹੈ ਵਾ ਵਿਆਸ ਜੀ ਹੈ। ਕਥਾ ਮੈਂ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਕੇ ਦੇਣੇ ਪ੍ਰੇਮ ਨੇਮ ਸੇ। ਬੈਸਨਵ ਧਰਮ ਕੋ ਦ੍ਰਿੜ ਕਰਕੇ ਧਾਰਤੇ ਭਏ...ਪ੍ਰਿਥਮ ਤੱਟਕ ਨਾਮ ਗ੍ਰੰਥ ਭਾਖਾ ਕਰਤ ਭਏ, ਫੇਰ ਰਾਮਰਹੱਸ, ਪੁਨਾ ਸਤਯੋਪਾਖਯਾਨ ਤੇ ਰਾਮਲੀਲਾ ਤੇ ਸ੍ਰੀ ਮਦ ਭਾਗਵਤ-ਸੂਚੀ-ਪਤ੍ਰ ਪੁਨਾ ਸ੍ਰੀ ਨਾਨਕ ਚੰਦ੍ਰਿਕਾ ਤੇ ਰਾਮ ਸਹਸਰਨਾਮ। ਪੁਨਾ ਦਸਾਂ ਪਾਤਸ਼ਾਹੀਆਂ ਦੀ ਉਸਤਤਿ, ਕਬਿੱਤ ਅਠੋਤਰੀ ਮਾਲਾ ਬਨਾਈ। ਕਵਿਤਾ ਔ ਗੀਤ ਪਦ ਬਹੁਤ ਬਨਾਏ। ਫੇਰ 1918 ਬਿ. (1861 ਈ.) ਦੇ ਆਸ ਪਾਸ 'ਕ੍ਰਿਸ਼ਨ ਕਵਿਤਾਵਲੀ ਤੇ ਕੌਸ਼ਲੇਸ ਕਵਿਤਾਵਲੀ ਆਦਿ ਅਨੇਕ ਰਚਨਾਵਾਂ ਲਿਖੀਆਂ ਗਈਆਂ ਸਨ।"

ਰਤਨਹਰਿ ਜੀ ਦਾ ਮੁਕਤਕ ਗੀਤਾਂ ਪਦਾਂ ਆਦਿ ਵਿਚ ਰਾਮਾਯਣ ਲਿਖਣ ਦਾ ਚਾਉ੍ਹ ਪੂਰਾ ਨਾ ਹੋ ਸਕਿਆ। 1879 ਈ. ਵਿਚ ਆਪ ਦਾ ਸੁਰਗਵਾਸ ਹੋ ਗਿਆ।[3]

ਡਾ. ਬਲਬੀਰ ਸਿੰਘ ਜੀ ਦੇ ਹੀ ਕਥਨ ਅਨੁਸਾਰ[4] "ਪੰਡਿਤ ਰਤਨ ਸਿੰਘ ਇਹ ਚਾਹੁੰਦਾ ਸੀ ਕਿ ਸਿੱਖ ਤੇ ਹਿੰਦੂ ਇਕ ਹੋ ਜਾਣ, ਰਾਮਾਨੰਦੀ ਬੈਰਾਗੀਆਂ ਦਾ ਤੇ ਰਾਮਾਨੁਜੀ ਵੈਸ਼ਨਵਾਂ ਦਾ ਫਰਕ ਹਟ ਜਾਏ, ਕ੍ਰਿਸ਼ਨ ਦੀ ਭਗਤੀ ਤੇ ਰਾਮ ਦੀ ਭਗਤੀ ਦਾ ਪਰਸਪਰ ਵਿਖੇਵਾਂ ਖਤਮ ਹੋ ਜਾਏ। ਸੀਤਾ ਤੇ ਰਾਧਾ ਇੱਕੋ ਸਮਝੀਆਂ ਜਾਣ, ਕੁਸ਼ਲਯਾ ਤੇ ਜਸ਼ੋਧਾ ਦਾ ਫ਼ਰਕ ਮਿਟ ਜਾਏ। ਰਾਮ ਕ੍ਰਿਸ਼ਨ ਦੀ ਜੁਗਲ ਮੂਰਤ ਭਗਤਾਂ ਦੇ ਧਿਆਨ ਵਿਚ ਇੱਕੋ ਰੂਪ ਹੋ

1. ਇਤਿਹਾਸਿਕ ਪੱਤਰ, ਸੈਂਚੀ ਅੰਕ 3, ਪੰਨਾ 400.
2. ਦੇਖੋ ਚ.ਵਿ., ਜਿਲਦ...ਸੈਂਚੀ 1, ਪੰਨਾ 88, 147 ਅਤੇ 177.
3. ਓਹੀ।
4. ਓਹੀ, ਪੰਨਾ 151.

ਕੇ ਇਸਥਿਤ ਹੋ ਜਾਏ"[5] ਇਸੇ ਆਸ਼ੇ ਨਾਲ ਉਸ ਨੇ 'ਰਾਮ ਕ੍ਰਿਸ਼ਨ ਜੁਗਲ ਪਦ' ਦੀ ਰਚਨਾ ਦਾ ਕੰਮ ਅਰੰਭਿਆ। "ਉਹ ਸ੍ਰੀ ਰਾਮਾਨੁਜ ਆਚਾਰਯ ਨੂੰ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਕ ਰੂਪ ਮੰਨਣ ਲਗ ਪਿਆ ਸੀ।"[6]

ਰਾਮਕਲੀ ॥

**ਸ੍ਰੀ ਗੁਰੂ ਚਰਨ ਕਮਲ ਕਰਿ ਬੰਦਨ। ਬਰਨੋ ਤਾਸ ਚਰਿਤ ਚਿਤਚੰਦਨ।**
**ਬਾਰ ਵਿਖੇ ਤਲਵੰਡੀ ਨਗਰੀ। ਜਗਿ ਜਗ ਜਾਂ ਕੀ ਓਪ ਉਜਗਰੀ।**
**ਨਾਨਕ ਨਾਮ ਅਜਨ ਅਵਤਾਰਾ। ਭਯੇ ਜਹਾਂ ਅਘਜਨ ਅਵਤਾਰਾ।**
**ਭਵ ਭਵ ਭੈ ਭੈ ਭਾਵਕ ਭੂਰੀ। ਸੁਜਨ ਸੁਜਾਨਨ ਰਾਮ ਗਤਿ ਰੂਰੀ।**

5. ਰਤਨ ਹਰੀ ਦੀਆਂ ਰਚਨਾਵਾਂ ਵਿੱਚੋਂ ਜੋ 'ਗੁਰ ਭਗਤ ਪ੍ਰੇਮ ਪ੍ਰਕਾਸ਼' ਵਾਲੀ ਟੂਕ ਵਿਚ ਗਿਣਾਈਆਂ ਹਨ, ਕੇਵਲ 'ਰਾਮ ਰਹੱਸ', 'ਨਾਨਕ ਚੰਦ੍ਰਿਕਾ' ਤੇ 'ਕ੍ਰਿਸ਼ਨ ਕਵਿਤਾਵਲੀ' ਹੀ ਦੇਖਣ ਨੂੰ ਮਿਲੀਆਂ ਹਨ। ਪ੍ਰੰਤੂ ਅਸ਼ੋਕ ਜੀ ਨੇ ਆਪਣੀ ਰਚਨਾ 'ਪੰਜਾਬੀ ਹੱਥ ਲਿਖਤਾਂ ਦੀ ਸੂਚੀ' ਅਤੇ 'ਸਾਡਾ ਅਣ-ਛਪਿਆ ਸਾਹਿੱਤ' ਵਿਚ ਕੁੱਝ ਹੋਰ ਗ੍ਰੰਥ ਭੀ ਗਿਣਾਏ ਹਨ। ਕੁਲ ਗਿਣਤੀ 35 ਗ੍ਰੰਥਾਂ ਤਕ ਅੱਪੜ ਜਾਂਦੀ ਹੈ। ਪਰ 'ਰਾਮ ਲਲਾਮ' ਜੋ 1891 ਈ. ਵਿਚ ਦੇਵਨਾਗਰੀ ਵਿਚ ਮੁਨਸ਼ੀ ਗੁਲਾਬ ਸਿੰਘ ਦੇ ਮੁਫ਼ੀਦ ਆਮ ਪ੍ਰੈਸ ਲਾਹੌਰ ਵਿਚ ਛਪੀ ਸੀ ਅਤੇ ਦੋ ਚਾਰ ਹੋਰ ਗ੍ਰੰਥਾਂ ਤੋਂ ਬਿਨਾਂ, ਬਾਕੀ ਗ੍ਰੰਥ ਆਪਦੇ ਡੇਰੇ ਤੋਂ ਬਿਨਾਂ, ਕਿਤੇ ਨਹੀਂ ਮਿਲਦੇ ਅਤੇ ਡੇਰੇ ਵਾਲੇ ਇਹ ਗ੍ਰੰਥ ਦਿਖਾਉਣ ਤੋਂ ਬਹੁਤ ਸੰਕੋਚ ਕਰਦੇ ਹਨ। ਭਾਵੇਂ ਮਹੰਤ ਰਘੁਬੀਰ ਦਾਸ ਆਪ ਚੰਗੇ ਪੜ੍ਹੇ ਲਿਖੇ ਵਿੱਦਵਾਨ ਹਨ।

'ਰਾਮ ਲਲਾਮ ਗੀਤ' ਦੀ ਭੂਮਿਕਾ ਵਿਚ ਰਤਨ ਹਰੀ ਦੇ ਰਚੇ ਗ੍ਰੰਥਾਂ ਦੀ ਸੂਚੀ ਹੇਠ ਲਿਖੇ ਅਨੁਸਾਰ ਦਿੱਤੀ ਹੋਈ ਹੈ :

(1) ਪ੍ਰਸ਼ਨੋਤ੍ਰੀ ਸੁਕਦੇਵ, (2) ਬ੍ਰਹਮ ਰਹਸ੍ਯ, (3) ਰਾਮ ਰਹਸ੍ਯ, (4)ਰਾਮ ਲਲਾਮਗੀਤ, (5) ਸ੍ਰੀ ਨਾਨਕ ਚੰਦ੍ਰ ਚੰਦ੍ਰਿਕਾ, (6) ਸ੍ਰੀ ਗੁਰ ਕੀਰਤਿ ਕਵਿਤਾਵਲੀ, (7) ਸਾਰ ਸੰਗੀਤ, (ਭਾਗਵਤ ਭਾਖਾ), (8) ਰਘੂੱਤਮ ਸਹੰਸ੍ਰਨਾਮ, (9) ਸ੍ਰੀ ਨਾਨਕ ਨਵਕ, (10) ਬਿਨਯ ਬਾਰਹੀ, (11) ਕ੍ਰਿਸ਼ਨ ਕਵਿਤਾਵਲੀ, (12) ਦਾਸ਼ਰਥੀ ਦੋਹਾਵਲੀ, (13) ਕੌਸ਼ਲ ਪਤਿ ਕਵਿਤਾਵਲੀ, (14) ਦੂਰ ਦੂਗਰਣਵ ਦੋਹਾਵਲੀ, (15) ਕਬਿੱਤ, ਕਾਦੰਬਿਨੀ, (16) ਯਮਕਦਮਕ ਦੋਹਾਵਲੀ, (17) ਏਕਾਦਸ ਸੰਗ੍ਰਹਿ ਭਾਗਵਤ, (18) ਗੀਤ ਗੋਵਿੰਦ ਭਾਖਾ, (19) ਰਾਸ ਪੰਚਾਧਯਾਈ ਭਾਖਾ, (20) ਭਗਵਤ ਗੀਤਾ ਭਾਖਾ, (21) ਅਸ਼ਟਕ, (22) ਮਹਿਮਨ ਸਤੋਤਰ, (23) ਬ੍ਰਜ ਯਾਤ੍ਰਾ, (24) ਰਾਮ ਬਿਸ਼ਨੁ ਯੁਗਲ ਸਹੰਸਰ ਨਾਮ, (25) ਕੁਸੁਮ ਕਿਆਰੀ, (26) ਆਲ, ਬਿੱਦਾਰ ਬਿਸ਼ਣ, ਸਤੋਤ੍ਰ (27) ਪਦ ਰਤਨਾਵਲੀ (28) ਸ੍ਰੀ ਜਾਨਕੀ ਯਮਕ ਪਚੀਸੀ, (29) ਰਘੁਬਰ ਲੀਲਾ, (30) ਫੁਟਕਲ ਕਵਿਤਾਵਲੀ, (31) ਦਾਸ਼ਰਥੀ ਪ੍ਰਾਰਥਨਾ ਸਤੋਤ੍ਰ ਚਾਰ ਹੋਰ ਹਥ ਲਿਖਿਤ ਗ੍ਰੰਥ ਲਾਹੌਰ ਵਿਚ ਗਿਆਨੀ ਗੁਲਾਬ ਸਿੰਘ ਦੇ ਘਰ ਦੱਸੇ ਗਏ ਹਨ।

ਇਸ ਗ੍ਰੰਥ ਦੀ ਭੂਮਿਕਾ ਰਾਮ ਕ੍ਰਿਸ਼ਨ ਦਾਸ ਛਿੱਬਰ ਨੇ ਲਿਖੀ ਸੀ ਜਿਨ੍ਹਾਂ ਨੇ ਸੰਤ ਜੀ ਦੀ ਸੰਗਤ ਕੀਤੀ ਹੋਈ ਸੀ।

6. ਚ.ਵਿ., ਪੂਰਬੋਕਤ ਪੰਨਾ 151.

**ਦੁਰਤਿ ਦਾਹ ਦੁਖ ਦਾਰੁਨ ਜਨ ਕੇ ।**
**ਧਰਖਨ ਬਰਖਨ ਹਰਖਨ ਘਨ ਸੇ ॥੧॥**[7]
**ਸ੍ਰੀ ਗੁਰੁ ਬੇਦੀ ਬੰਸ ਬਰ ਬ੍ਰਹਮ ਅਚਲ ਗੋਪਾਲ**
**ਜੈ ਜੈ ਜੈ ਜਾਨਕਿ ਰਮਨ ਸਮਨ ਸੁਜਸ ਜੰਜਾਲ ॥੧॥**

[**ਅਰਥ** : ਸ੍ਰੀ ਗੁਰੂ (ਨਾਨਕ) ਦੇ ਚਰਨ ਕਮਲਾਂ ਨੂੰ ਨਮਸਕਾਰ ਕਰ ਕੇ, ਮੈਂ ਉਨ੍ਹਾਂ ਦੇ ਚਰਿਤ੍ਰ ਦਾ ਵਰਣਨ ਕਰਦਾ ਹਾਂ, ਜੋ ਚਿਤ (ਵਿਚ ਸੀਤਲਤਾ ਅਤੇ ਸੁਗੰਧੀ ਭਰਨ ਵਾਲਾ) ਚੰਦਨ ਹੈ ।

ਬਾਰ ਵਿਚ ਤਲਵੰਡੀ ਨਾਉਂ ਦੀ ਨਗਰੀ ਹੈ ।

ਜਗਤ ਵਿਚ ਜਿਸ ਦੀ ਸੋਭਾ ਉਜਾਗਰ ਹੈ ।

ਨਾਨਕ ਨਾਉਂ ਵਾਲਾ, ਕਰਤਾਰ (ਜੋ ਕਿਸੇ ਦਾ ਸੇਵਕ ਨਹੀਂ) ਦਾ ਅਵਤਾਰ ਹੋਇਆ ।

ਜਿੱਥੇ ਪਾਪੀ ਲੋਕਾਂ ਦੀ ਬਹੁਤ ਗਿਣਤੀ ਜਨਮੀ ਹੋਈ ਸੀ ।

ਸੰਸਾਰ ਵਿਚ, ਹੋਂਦ ਦਾ ਭੈ ਅਤੇ ਭੈ ਦੀ ਭਾਵੁਕਤਾ, ਭਰਪੂਰ ਪਸਰੀ ਹੋਈ ਸੀ । ਉਸੇ ਥਾਂ (ਕੇਵਲ) ਸੂਝਵਾਨ ਭਲੇ ਲੋਕਾਂ ਦੀ ਗਤਿ, ਰਾਮ (ਦੇ ਚਰਨਾਂ ਵਿਚ) ਲਿਵ ਦੀ ਭੀ, ਚੋਖੀ ਸੀ ।

ਲੋਕਾਂ ਦੀਆਂ ਭੈੜੀਆਂ ਰੁਚੀਆਂ ਕਾਰਨ, ਅੰਦਰ ਦੀ ਤਪਸ਼ ਅਤੇ ਡਾਢੇ ਦੁਖ (ਛਾਏ ਹੋਏ) ਸਨ ।

(ਉਨ੍ਹਾਂ ਲਈ ਗੁਰੂ ਨਾਨਕ ਦਾ ਅਵਤਾਰ) ਘਨਘੋਰ ਘਟਾ ਜਿਹਾ, ਬਰਸਣ, ਖੁਸ਼ੀ ਦੇਣ ਤੇ ਪਾਲਣ ਵਾਲਾ (ਸਿੱਧ) ਹੋਇਆ ।

ਸ੍ਰੀ ਗੁਰੂ (ਨਾਨਕ), ਬੇਦੀ ਬੰਸ ਵਿਚ, ਵੱਡੇ ਮਰਾਤਬੇ ਵਾਲੇ, ਬ੍ਰਹਮਾ, ਸ਼ਿਵ ਅਤੇ ਵਿਸ਼ਨੂੰ ਹਨ ।

ਸ੍ਰੀ ਰਾਮ (ਜੋ ਬੇਦੀਆਂ ਦੀ ਜੱਦ ਦੇ ਵਡੇਰੇ ਸਨ) ਦੀ ਜੈ ਜੈ ਕਾਰ ਹੋਵੇ, ਜੋ ਸੁਜਸ (ਦੀ ਚਿੰਤਾ ਦੇ) ਜੰਜਾਲ ਦਾ ਸ਼ਮਨ (ਦਬਾ ਦੇਣ) ਕਰਨ ਵਾਲੇ ਹਨ ॥੧॥]

---

7. ਆਪਦਾ ਰਚਿਆ ਗੁਰ ਨਾਨਕ ਦੇ ਜਨਮ ਸਬੰਧੀ 'ਵਧਾਵੇ' ਦਾ ਇਕ ਸੁੰਦਰ ਛੰਦ ਭਾਈ ਕਾਨ੍ਹ ਸਿੰਘ ਜੀ ਦੁਆਰਾ ਸੰਗ੍ਰਹੀਤ 'ਗੁਰ ਮਹਿਮਾ ਰਤਨਾਵਲੀ' ਵਿਚ ਦਰਜ ਕੀਤਾ ਹੋਇਆ ਹੈ ।

# ੪੮. ਮੂਲ ਸਿੰਘ ਲਹਰੀ

## (ਰਚਨਾ 1862 ਈ.)

ਕਵੀ ਮੂਲ ਸਿੰਘ ਲਹਰੀ ਪਟਿਆਲਾ ਦਰਬਾਰ ਦੇ, ਰਾਜ-ਆਸਰੇ ਟਿਕੇ, ਕਵੀਆਂ ਵਿੱਚੋਂ ਹੈ । ਇਹ ਪਹਿਲਾਂ ਲਾਹੌਰ ਦਰਬਾਰ ਵਿਚ ਨੌਕਰ ਸੀ । ਲਾਹੌਰ ਦੀ ਗੁੱਜਰ ਗਲੀ ਵਿਚ, ਇਸ ਦਾ ਵਸੇਬਾ ਸੀ[1] ; ਪਰ ਲਾਹੌਰ ਦਰਬਾਰ ਦੀ ਮਾਇਆ-ਛਾਇਆ ਖਿੰਡ-ਪੁੰਡ ਜਾਣ ਪਿੱਛੋਂ, ਇਹ ਪਟਿਆਲੇ ਆ ਗਿਆ । ਮਹਾਰਾਜਾ ਨਰੇਂਦਰ ਸਿੰਘ ਦੇ ਨਿਜੀ ਟਹਿਲੀਆਂ ਵਿਚ, ਇਸ ਨੂੰ ਥਾਂ ਮਿਲ ਗਈ । ਇਹ ਚੰਗਾ ਪੜ੍ਹਿਆ ਲਿਖਿਆ ਅਤੇ ਗੁਣੀ ਗਿਆਨੀ ਹੋਣ ਕਾਰਨ ਛੇਤੀ ਹੀ ਮਹਾਰਾਜੇ ਦੇ ਮੂੰਹ ਚੜ੍ਹ ਗਿਆ ।

ਇਸ ਨੂੰ ਕਵਿਤਾ ਦਾ ਭੀ ਝੱਸ ਸੀ । ਹਰਿਨਾਮ ਸਿੰਘ ਆਦਿ ਕਵੀਆਂ ਦੀ ਸੰਗਤ ਵਿਚ ਇਸ ਨੇ ਭੀ ਆਪਣੀ ਲੇਖਣੀ ਨੂੰ ਅਪਣੇ ਰਾਜੇ ਦੀ ਮਹਿਮਾ ਵੱਲ ਪ੍ਰੇਰਿਆ । ਇਸ ਦੀਆਂ ਦੋ ਰਚਨਾਵਾਂ "ਨਰਿੰਦ੍ਰ ਬਿਲਾਸ"[2] ਤੇ "ਮਹੇਂਦਰ ਅਸ਼ਟਕ"[3], ਮਿਲਦੀਆਂ ਹਨ । ਇਕ ਹੋਰ ਰਚਨਾ ਦਾ ਜ਼ਿਕਰ ਪੰਡਿਤ ਚੰਦਰਕਾਂਤ ਬਾਲੀ ਨੇ "ਕਥਾ ਰਾਜਾ ਗੋਪੀਚੰਦ ਕੀ" ਦੇ ਨਾਉਂ ਨਾਲ ਕੀਤਾ ਹੈ ।[4] ਪਰ ਇਹ ਪੁਸਤਕ ਕਿੱਥੇ ਹੈ ? ਇਸਦਾ ਕੋਈ ਜ਼ਿਕਰ ਨਹੀਂ ਕੀਤਾ ।

ਭਾਸ਼ਾ, ਬ੍ਰਿਜੀ ਅਤੇ ਖੜੀ ਦੀ ਮਿੱਸੀ ਹੈ, ਪੰਜਾਬੀ ਅੰਸ਼ ਦਾ ਰਲਾ ਬਹੁਤ ਘੱਟ ਹੈ । ਛੰਦ-ਰਚਨਾ ਸੁਘੜ ਅਤੇ ਨਿਰਦੋਸ਼ ਹੈ । ਰਾਜੇ ਨੂੰ ਹੀ, ਉਸ ਸਮੇਂ ਦੇ ਵਿਸ਼ਵਾਸਾਂ ਅਨੁਸਾਰ, ਧਰਤੀ ਉੱਤੇ ਰੱਬ ਦਾ ਰੂਪ ਮੰਨਣ ਵੱਲ ਝੁਕਾਉ ਵਧੇਰੇ ਹੈ । ਬਹੁਤ ਥਾਈਂ "ਵਯਾਜ ਉਸਤਤਿ ਅਲੰਕਾਰ" ਤੋਂ ਕੰਮ ਲਿਆ ਹੈ ।

ਬਾਲੀ ਜੀ ਨੇ, ਇਨ੍ਹਾਂ ਦਾ ਜੋ ਛੰਦ ਵੰਨਗੀ ਵਜੋਂ ਦਿੱਤਾ ਹੈ, ਉਸ ਤੋਂ ਇਨ੍ਹਾਂ ਦੇ ਇਕ ਹੋਰ ਗ੍ਰੰਥ ਦੀ ਭੀ ਧੁਨੀ ਨਿਕਲਦੀ ਹੈ :

"ਤਵ ਪ੍ਰੇਮ-ਪਯੋਧਿ ਪ੍ਰਕਾਸ਼ ਕਿਯੋ ਮਨ ਆਨੰਦ ਸੋਂ ਗੁਰੂ ਬੈਠ ਉਚਾਰੇ ।"[5]

ਇਸ ਗ੍ਰੰਥ ਦਾ ਨਾਉਂ 'ਪ੍ਰੇਮ-ਪ੍ਰਯੋਧਿ' ਹੋ ਸਕਦਾ ਹੈ, ਪਰ ਇਹ ਕਿਧਰੇ ਦੇਖਣ ਸੁਣਨ ਵਿਚ ਨਹੀਂ ਆਇਆ ।

---

1. ਭਾਈ ਕਾਨ੍ਹ ਸਿੰਘ "ਗੁਰ ਮਹਿਮਾ ਰਤਨਾਵਲੀ' ਕਵੀ ਨੰ. 84.
2. ਸੈਂ.ਪ.ਲਾ. ਪਟਿਆਲਾ (ਹ.ਲਿ.) ਨੰ. 521.
3. ਪੰਜਾਬ ਆਰਕਾਈਵਜ਼ (ਹ.ਲਿ.) ਨੰ. 521.
4. ਚੰ.ਬਾ., ਪੰਨਾ 381.
5. ਓਹੀ.

## ਅਧਮ ਉਧਾਰਨ ਨਾਮ

ਗੁਰ ਚਰਨਨ ਕੀ ਨਾਵ ਕਰ ਭਵ ਸਾਗਰ ਤਰ ਜਾਤ
ਮਮ ਹਿਰਦੇ ਸੁਖ ਕੰਦ ਕੋ ਅਮ੍ਰਿਤ ਬਚਨ ਰੁਚਾਤ ।।੩।।
ਗੁਰ ਅਘ ਟਾਰਨ ਦੇਤ ਗਤ ਅਧਮ ਉਧਾਰਨ ਨਾਮ ।
ਸੋ ਗੁਰ ਨਾਨਕ ਪਰਸਪਰ ਕਰ ਹੈ ਪੂਰਨ ਕਾਮ ।।੪।।

## ਅਸਤੋਤਰ

ਅਕਾਲ ਪੁਰਖ ਸਹਾਇ ਪੂਰਨ ਜਗਤ ਕਾਰਨ ਅਵਤਰੇ ।
ਤਬ ਅੰਸ ਖੋੜਸ ਧਰ ਤਨ ਮੈ ਨਾਮ ਗੁਰ ਨਾਨਕ ਧਰੇ ।
ਦੀਓ ਨਾਮ ਭਗਤ ਸਨਾਥ ਕੀਨੇ ਪਤਿਤ ਪਾਵਨ ਸਭ ਕਰੇ ।
ਧਰ ਰੂਪ ਨਰਕੁਲ ਬੰਸ ਬੇਦੀ ਸਿਖ ਸੰਗਤ ਸਬ ਤਰੇ ।।੧।।[6]...

[ਅਰਥ : ਗੁਰੂ ਦੇ ਚਰਨਾਂ ਦੀ ਨਉਕਾ ਬਣਾ ਕੇ ਸੰਸਾਰ ਸਾਗਰ ਤਰ ਜਾਈਦਾ ਹੈ।

ਮੇਰੇ ਮਨ ਨੂੰ, ਉਸ ਸੁਖਾਂ ਦੇ ਮੂਲ (ਗੁਰੂ ਨਾਨਕ) ਦੇ, ਅੰਮ੍ਰਿਤ ਬਚਨ, ਚੰਗੇ ਲਗਦੇ ਹਨ ।।੩।।

ਗੁਰੂ ਪਾਪਾਂ ਨੂੰ ਟਾਲਣ ਵਾਲਾ (ਦੂਰ ਕਰਨ ਵਾਲਾ), ਨਿੱਘਰੇ ਹੋਇਆਂ ਨੂੰ ਗਤੀ ਦੇਣ ਵਾਲਾ ਅਤੇ ਨਾਮ (ਦੇ ਕੇ) ਉਧਾਰ ਕਰਨ ਵਾਲਾ ਹੈ ।

ਅਜਿਹੇ ਗੁਰੂ ਨਾਨਕ ਦੇ, ਚਰਨ ਛੂ ਲਵੋ, ਸਾਰੇ ਕਾਰਜ ਪੂਰੇ ਕਰ ਦੇਵੇਗਾ ।।੪।।

ਪੂਰੀ ਪੂਰੀ ਸਹਾਇਤਾ ਕਰਨ ਵਾਲੇ, ਅਕਾਲ ਪੁਰਖ, ਜਗਤ (ਦੀ ਸਹਾਇਤਾ ਕਰਨ) ਵਾਸਤੇ, ਅਵਤਾਰ ਧਾਰਨ ਕਰਕੇ ਆਏ ।

ਸੋਲਾਂ ਕਲਾ, ਅਪਣੇ ਸਰੀਰ ਵਿਚ ਸਮੋ ਕੇ, ਗੁਰੂ ਨਾਨਕ ਨਾਉਂ ਧਰਾਇਆ ।

ਨਾਮ ਦੇ ਕੇ. ਭਗਤਾਂ ਨੂੰ ਮਾਲਿਕ ਵਾਲਾ ਬਣਾਇਆ, ਸਾਰੇ (ਆਚਰਨ ਤੋਂ) ਡਿੱਗੇ ਹੋਏ ਪਵਿੱਤਰ ਕਰ ਦਿੱਤੇ ।

ਨਰ-ਕੁਲ ਅਤੇ ਬੇਦੀ ਬੰਸ ਵਿਚ, ਰੂਪ ਧਾਰਨ ਕੀਤਾ, (ਜਿਸ ਤੋਂ) ਸਭ ਸਿੱਖਿਆ ਪ੍ਰਾਪਤ ਕਰਨ ਵਾਲੇ (ਸਿੱਖ) ਅਤੇ ਕੋਲ ਬਹਿਣ ਵਾਲੇ (ਸੰਗਤਿ) ਤਰ ਗਏ ।।੧।।

---

6. ਮੂਲ ਸਿੰਘ ਲਹਰੀ, 'ਨਰਿੰਦ੍ਰ ਬਿਲਾਸ', (ਹ.ਲਿ.), ਸੈਂ.ਪ.ਲਾ. ਨੰ. 521.

## ੪੯: ਕੰਵਰ ਬਿਕ੍ਰਮਾ ਸਿੰਘ

(1835-1887 ਈ., ਰਚਨਾ 1865 ਈ.)

ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਬੰਸ ਵਿਚ, ਕੰਵਰ ਬਿਕ੍ਰਮਾ[1] ਸਿੰਘ ਦਾ ਜਨਮ,ਰਾਜੇ ਨਿਹਾਲ ਸਿੰਘ ਦੇ ਘਰ, ਕਪੂਰਥਲੇ ਹੋਇਆ। ਇਹ ਬੜਾ ਪੱਕਾ ਗੁਰੂ ਭਗਤ ਸੀ। ਕੰਵਰ ਬਿਕ੍ਰਮਾ ਸਿੰਘ ਦੀ, ਇਕ ਰਚਨਾ, 'ਗ੍ਰੰਥ ਸਾਰ ਸੰਗ੍ਰਹਿ ਜਾਂ ਉਪਮਾ ਸਾਰ ਸੰਗ੍ਰਿਹ ਗ੍ਰੰਥ'[2], ਨਾਉਂ ਨਾਲ, ਗੁਰਮੁਖੀ ਅੱਖਰਾਂ ਵਿਚ, ਛਪੀ ਵੀ ਸੀ।[3] ਰਾਜਾ ਰਣਧੀਰ ਸਿੰਘ ਜੀ ਨਾਲ, ਆਪਦੇ ਸੰਬੰਧਾਂ ਵਿਚ, ਕੁੱਝ ਫ਼ਰਕ ਆ ਜਾਣ ਕਾਰਨ, ਕੰਵਰ ਨੇ ਕਪੂਰਥਲੇ ਦਾ ਵਾਸਾ ਤਿਆਗ ਕੇ, ਜਲੰਧਰ ਰਹਿਣਾ ਸ਼ੁਰੂ ਕਰ ਦਿੱਤਾ ਸੀ। 1887 ਈ. ਵਿਚ ਜਲੰਧਰ ਵਿਚ ਹੀ, ਉਸ ਦਾ ਦੇਹਾਂਤ ਹੋਇਆ।[4]

ਕੰਵਰ ਬਿਕ੍ਰਮਾ ਸਿੰਘ ਦੀ ਕਵਿਤਾ ਵਿਚ, ਸਮਕਾਲੀ ਪ੍ਰਵਿਰਤੀਆਂ ਅਨੁਸਾਰ, ਅਲੰਕਾਰ ਅਤੇ ਸੰਸਕ੍ਰਿਤ ਭਿੰਨੀ ਸ਼ਬਦਾਵਲੀ ਦਾ ਜ਼ੋਰ ਹੈ, ਪਰ ਭਾਵਾਂ ਦੇ ਆਵੇਸ਼ ਤੋਂ ਸੱਖਣੀ ਨਹੀਂ, ਰਾਜਸੀ ਜੀਵਨ ਕਾਰਨ ਅਲੰਕਾਰਾਂ ਦਾ ਮੋਹ ਸੁਭਾਵਕ ਸੀ ਅਤੇ ਸਹਿਜ ਸੁਭਾਵਕ ਰਸਿਕਤਾ ਕਾਰਨ ਕਵਿਤਾ ਦਾ ਪੱਧਰ ਉੱਚਾ ਹੈ।

---

1. ਪੈਪਸੂ ਮੇਂ ਹਿੰਦੀ ਕੀ ਪ੍ਰਗਤਿ, (ਸੰਪਾ), ਸੱਤਯਪਾਲ ਗੁਪਤ, ਪਟਿਆਲਾ, 1956 ਪੰ. 70-71.
2. ਅਸ਼ੋਕ ਜੀ ਨੇ 'ਸਿੰਘ ਸਭਾ ਸ਼ਤਾਬਦੀ ਸਮਾਰੋਹ, ਅਮ੍ਰਿਤਸਰ ਵਿਖੇ ਪੜ੍ਹੇ ਆਪਣੇ ਲੇਖ ਵਿਚ ਗ੍ਰੰਥ ਦਾ ਨਾਉਂ, ਉਪਮਾ-ਸਾਰ ਸੰਗ੍ਰਹਿ ਦਿੱਤਾ ਹੈ ਅਤੇ ਪਹਿਲਾਂ ਉਨ੍ਹਾਂ ਹੀ, ਸ੍ਰੀ ਸੱਤਯਪਾਲ ਗੁਪਤ ਸੰਪਾਦਿਤ ਗ੍ਰੰਥ 'ਪੈਪਸੂ ਮੇਂ ਹਿੰਦੀ ਕੀ ਪ੍ਰਗਤਿ ਵਿਚ, (ਪੰਨਾ 71), ਇਸ ਗ੍ਰੰਥ ਦਾ ਨਾਉਂ ਸਾਰ ਸੰਗ੍ਰਹਿ ਲਿਖਿਆ ਸੀ। ਇਹ ਗ੍ਰੰਥ, ਅਜੇ ਤੋੜੀ, ਸੰਪਾਦਕ ਦੇ ਦੇਖਣ ਵਿਚ ਨਹੀਂ ਆਇਆ।
3. ਪੰਜਾਬ ਕਾ ਹਿੰਦੀ ਸਾਹਿਤਯ, (ਸੰਪਾਦਕ) ਸੱਤਯਪਾਲ ਗੁਪਤ, ਪਟਿਆਲਾ, 1959, ਪੰਨਾ 134, ਵਿਚ ਕੰਵਰ ਸਾਹਿਬ ਦੇ ਸੁਰਗਵਾਸ ਦੀ ਮਿਤੀ 1944 ਈ. ਪਰ ਉਮਰ 52 ਸਾਲ ਦਰਜ ਕੀਤੀ ਹੈ, ਜੋ ਮੇਲ ਨਹੀ ਖਾਂਦੀ। ਕੰਵਰ ਜੀ ਦਾ ਦੇਹਾਂਤ 1887 ਈ. ਹੀ ਬਣਦਾ ਹੈ। ਅਸ਼ੋਕ ਜੀ ਨੇ, ਇਨ੍ਹਾਂ ਹੀ ਸਤਯਪਾਲ ਗੁਪਤ ਜੀ ਦੁਆਰਾ ਸੰਪਾਦਿਤ ਗ੍ਰੰਥ "ਪੈਪਸੂ ਮੇਂ ਹਿੰਦੀ ਕੀ ਪ੍ਰਗਤਿ" (ਪੰਨਾ 70-71) ਵਿਚ, ਇਹ ਤਿਥੀਆਂ ਠੀਕ ਦਿੱਤੀਆਂ ਸਨ।
4. ਅਸ਼ੋਕ ਜੀ ਵੱਲੋਂ, ਇਸ ਰਚਨਾ ਦੇ ਛਪਣ ਦਾ ਸਾਲ, 1835 ਈ. ਛਪਿਆ ਹੈ। (ਵੇਖੋ ਉਪਰ ਅੰਕ 2 ਤੇ ਦਿੱਤਾ ਹਵਾਲਾ) ਜੋ ਕੰਵਰ ਸਾਹਿਬ ਦਾ ਜਨਮ ਦਾ ਸਾਲ ਹੈ। ਜਾਪਦਾ ਹੈ, ਇਹ ਟਾਈਪ ਦੀ ਗ਼ਲਤੀ ਹੈ। ਅਸਲ ਸਾਲ 1865 ਪ੍ਰਤੀਤ ਹੁੰਦਾ ਹੈ।

## ਪਾਤਕ ਪ੍ਰਹਾਰੇ ਮੈ

ਵਾਦ ਗਈ ਵਿਦਯਾ ਪੈ ਨਾ ਪਾਯੋ ਪਾਦਕੰਜ
ਪ੍ਰਭੂ ਦੀਨਤਾ ਦਿਖਾਈ ਪੈ ਨਾ ਦੇਖੇ ਦੀਨ ਤਾਰੇ ਮੈ।
ਉਤਮ ਅਸਟਾਂਗ ਯੋਗ ਕੀਨੋ ਪੈ ਨਾ ਦੀਨਾ ਨਾਥ
ਦੇਖੇ ਖਟ ਅੰਗ ਭੂਮ ਭੂਰ ਨ ਬਿਦਾਰੇ ਮੈ।
ਸੰਚ ਧਨ ਹਾਰੇ ਪੈ ਨਾ ਪਾਯੋ ਪ੍ਰਾਨ ਪਯਾਰੇ
ਨੈਕ ਘਰ ਹੂੰ ਬਿਸਾਰੇ ਪੈ ਨਾ ਪਾਯੋ ਘਰ-ਬਾਰੇ ਮੈ।
ਬਿਕ੍ਰਮ ਮ੍ਰਿਗੇਸ਼ ਗੁਰੂ ਨਾਨਕ ਕੇ ਨਾਮ ਲਿਏ
ਪਾਯੋ ਪੁੰਜ ਪੁੰਨ ਅਰੁ ਪਾਤਕ ਪ੍ਰਹਾਰੇ ਮੈ॥
ਭੂਮਿ ਸਦਾ ਸਿਰ ਭਾਰ ਸਹੈ ਪੁਨਿ ਗੈਨ ਕਹਾ ਸਦ ਸੂਨਯ ਕਹਾਵੈ।
ਚਾਂਦ ਬੜ੍ਹੈ ਔ ਘਟੇ ਨਿਸ-ਬਾਸਰ ਸੂਰ ਸਦਾ ਤਨ ਤਾਪ ਸਹਾਵੈ।
ਤੀਨਹੁ ਦੇਵ ਉਪਾਧਿ ਭਰੇ ਹਰਿ ਬਿਕ੍ਰਮ ਕੋ ਉਪਮਾ ਠਹਰਾਵੈ।
ਸ੍ਰੀ ਗੁਰੁ ਨਾਨਕ ਦੇਵਹੁ ਕੀ ਉਪਮਾ ਬਿਨ ਬ੍ਰਹਮ ਨਹੀਂ ਬਨ ਆਵੈ॥[5]

[ਅਰਥ : ਬਹਿਸਾਂ ਵਿਚ ਵਿਦਿਆ ਬੇਅਰਥ ਹੋ ਗਈ, ਪ੍ਰਭੂ ਦੇ ਚਰਨ ਕੰਵਲ ਨਾ ਪਾ ਸਕਿਆ, ਦੀਨਤਾ ਦਿਖਾਈ ਤਾਂ ਭੀ ਮੈਂ, 'ਦੀਨ' ਤਾਰੇ ਜਾਂਦੇ ਨਾ ਦੇਖੇ (ਨਹੀਂ ਮੈਂ ਪਹਿਲਾਂ ਹੀ ਤਾਰਿਆ ਜਾਂਦਾ)।

ਉੱਤਮ ਅਸਟਾਂਗ ਯੋਗ ਵੀ ਕੀਤਾ, ਪਰ ਮੈਂ ਦੀਨਾ ਨਾਥ ਨਹੀਂ ਦੇਖੇ, ਭਾਵੇਂ ਸ਼ਾਸਤ੍ਰ ਦੇ ਛੇ ਅੰਗ, ਧਰਤੀ ਉੱਤੇ (ਜੀਵਦਿਆਂ) ਕਦੇ ਭੁੱਲ ਕੇ ਵੀ ਨਹੀਂ ਛੱਡੇ।

ਧਨ ਇਕੱਠਾ ਕਰਦੇ ਹਾਰ ਗਏ, ਪਰ ਪ੍ਰਾਣ ਦੇ ਪਿਆਰੇ (ਅਕਾਲ ਪੁਰਖ) ਨੂੰ, ਨਹੀਂ ਪਾਇਆ, ਘਰ ਭੁਲਾ ਦਿੱਤਾ, ਪਰ ਘਰ ਵਾਲਾ (ਕਰਤਾਰ) ਨਹੀਂ ਮਿਲਿਆ।

ਬਿਕ੍ਰਮ ਸਿੰਘ (ਕਹਿੰਦਾ ਹੈ), ਗੁਰੂ ਨਾਨਕ ਦਾ ਨਾਮ ਲੈਣ ਨਾਲ, ਪੁੰਨ ਦਾ ਖਜ਼ਾਨਾ ਪਾ ਲਿਆ ਅਤੇ ਬੁਰਾਈਆਂ ਦਾ ਨਾਸ਼ ਕਰ ਦਿੱਤਾ॥

ਧਰਤੀ ਸਦਾ ਸਿਰ ਉੱਤੇ, ਸ੍ਰਿਸ਼ਟੀ ਦੇ ਜੀਵਾਂ ਦਾ, ਭਾਰ ਸਹਿੰਦੀ ਹੈ, ਅਕਾਸ਼ ਸੁੰਨ ਸਦਾਉਂਦਾ ਹੈ।

ਚੰਦ ਦਿਨ ਰਾਤ, ਘਟਦਾ ਵਧਦਾ ਰਹਿੰਦਾ ਹੈ, ਤਾਂ ਸੂਰਜ, ਸਦਾ ਤਪਦਾ ਰਹਿੰਦਾ ਹੈ।

ਤਿੰਨਾਂ ਹੀ ਦੇਵਤਿਆਂ ਵਿਚ, ਉਪਾਧੀਆਂ ਭਰੀਆਂ ਹਨ, ਬਿਕ੍ਰਮ ਸਿੰਘ ਕਿਸ ਨਾਲ (ਗੁਰੂ ਦੀ) ਉਪਮਾ ਦੇਵੇ।

ਸ੍ਰੀ ਗੁਰੂ ਨਾਨਕ ਦੇਵ ਦੀ ਉਪਮਾ, ਬ੍ਰਹਮ ਤੋਂ ਬਿਨਾਂ, ਹੋਰ ਕਿਸੇ ਨਾਲ ਦੇਣੀ ਨਹੀਂ ਬਣਦੀ।]

5. ਨਿਜੀ ਸੰਗ੍ਰਹਿ (ਹ.ਲਿ.).

# ੫੦. ਬੰਸੀ ਕਵੀ

## (ਰਚਨਾ 1865 ਈ.)

ਪਟਿਆਲਾ ਦਰਬਾਰ ਦੀ ਆਗਿਆ ਨਾਲ ਰਚੀ ਗਈ ਪੁਸਤਕ, 'ਸ੍ਰੀ ਗੁਰੂ ਪੰਥ ਬਿਨੋਦ' ਵਿਚ, ਬੰਸੀ ਕਵੀ ਨੇ, ਰਤਨ ਸਿੰਘ ਭੰਗੂ ਰਚਿਤ 'ਪੰਥ ਪ੍ਰਕਾਸ਼'' ਵਿੱਚੋਂ, ਫੂਲਕੇ ਪਰਿਵਾਰ ਦੇ, ਇਤਿਹਾਸ ਨਾਲ ਸੰਬੰਧਿਤ ਅੰਸ਼ਾਂ ਦੇ, ਛੱਡੇ ਗਏ ਹਿੱਸਿਆਂ ਨੂੰ, ਵਿਸਤਾਰ ਨਾਲ, ਵਰਣਨ ਕੀਤਾ ਹੈ । ਇਸ ਗ੍ਰੰਥ ਦੀ, ਇਕ ਅਧੂਰੀ ਨਕਲ, ਪਬਲਿਕ ਲਾਇਬ੍ਰੇਰੀ, ਪਟਿਆਲਾ, ਦੇ ਸੰਗ੍ਰਹਿ ਵਿਚ ਮੌਜੂਦ ਹੈ ।[1] ਅਧੂਰੀ ਹੋਣ ਕਾਰਨ, ਇਸ ਪੁਸਤਕ ਦੇ ਰਚਨਾ ਸੰਮਤ ਆਦਿ, ਬਾਰੇ ਸੂਚਨਾਵਾਂ ਨਹੀਂ ਮਿਲਦੀਆਂ । ਇਹ ਰਚਨਾ ਮਹਾਰਾਜਾ ਨਰਿੰਦਰ ਸਿੰਘ ਦੇ ਦੇਹਾਂਤ ਤੋਂ ਪਹਿਲਾਂ ਦੀ ਹੀ ਹੋਵੇਗੀ, ਕਿਉਂਕਿ 1865 ਈ. ਵਿਚ, ਇਹ ਕਵੀ ਨਾਭਾ ਦਰਬਾਰ ਵਿਚ ਆ ਚੁਕਿਆ ਸੀ ਅਤੇ ਗੁਲਬਕਾਵਲੀ ਦੇ ਕਿੱਸੇ ਦਾ, ਕਿਸੇ ਚਿਤ ਰੰਜਨ ਕਵੀ ਦੀ ਉਰਦੂ ਵਿਚ ਲਿਖੀ 'ਮਸਨਵੀ' ਤੋਂ, 'ਸੁਮਨ ਬਿਲਾਸ' ਨਾਉਂ ਨਾਲ, ਅਨੁਵਾਦ ਪੇਸ਼ ਕਰ ਚੁੱਕਾ ਸੀ ।[2]

ਪੰਡਿਤ ਚੰਦਰਕਾਂਤ ਬਾਲੀ ਨੇ, ਪਤਾ ਨਹੀਂ ਕਿਸ ਆਧਾਰ ਉੱਤੇ, 'ਸੁਮਨ ਬਿਲਾਸ' ਦਾ ਨਾਉਂ 'ਕੁਸਮਾਵਲੀ' ਲਿਖਿਆ ਹੈ ।[3] ਇਸ ਗ੍ਰੰਥ ਦੀ ਇੱਕੋ ਇਕ ਲੱਭਦੀ ਅਤੇ ਕਵੀ ਦੇ ਹੱਥ ਦੀ ਲਿਖੀ ਪੋਥੀ ਵਿਚ ਕਵੀ ਨੇ ਅਪਣੇ ਆਪ ਨੂੰ, ਫਗਵਾੜਾ ਵਾਸੀ ਦੱਸਿਆ ਹੈ ।[4]

ਬੰਸੀ ਕਵੀ ਦੀ ਰਚਨਾ ਵਿਚ, ਅਲੰਕਾਰਾਂ ਦੀ ਖੂਬ ਵਰਤੋਂ ਹੋਈ ਹੈ, ਪਰ ਹੈ ਫਬਵੀਂ । ਆਪਣੇ ਸਮੇਂ ਦੇ, ਰੀਤੀ ਕਵੀਆਂ ਦੀ ਰੀਸ ਵਿਚ, ਅਲੰਕਾਰਾਂ ਨਾਲ, ਛੰਦਾਬੰਦੀ ਨੂੰ, ਬੋਝਲ ਨਹੀਂ ਕੀਤਾ ਹੋਇਆ । ਭਾਸ਼ਾ ਦਾ ਮੁਹਾਂਦਰਾ, ਬ੍ਰਿਜ ਭਾਸ਼ਾ ਦੇ, ਅਨੁਕੂਲ ਹੈ । ਛੰਦਾਂ ਦੀ ਬਹੁਰੰਗੀ, ਪੰਜਾਬ ਦੇ ਦਰਬਾਰੀ ਕਵੀਆਂ ਦੀ ਰਚਨਾ ਨਾਲ ਮੇਲ ਖਾਂਦੀ ਹੈ । ਕਬਿੱਤ, ਸਵੱਈਏ, ਅੜਿਲ, ਤੋਟਕ, ਭੁਜੰਗ-ਪ੍ਰਯਾਤ ਅਤੇ ਦੋਹਾ-ਚੌਪਈ, ਸਭਨਾਂ ਸ਼ੈਲੀਆਂ ਦੀ ਹੀ ਵਰਤੋਂ ਕੀਤੀ ਗਈ ਹੈ ।

---

1. (ਹ.ਲਿ.) ਨੰ. 2935, ਇਸੇ ਨਾਉਂ ਦੀ ਇਕ ਅਧੂਰੀ ਪੋਥੀ, ਜੋ ਸ਼ਾਇਦ, ਪਟਿਆਲੇ ਵਾਲੀ ਪੁਸਤਕ ਦਾ ਬਾਕੀ ਭਾਗ ਹੋਵੇ, ਖਾ. ਕਾ. ਵਿਚ, ਨੰ. 2261 ਉੱਤੇ ਭੀ ਹੈ ।
2. 'ਸਪਤ ਸਿੰਧੂ' (ਹਿੰਦੀ), ਦੇਵੇਂਦ੍ਰ ਸਿੰਘ ਵਿਦਿਆਰਥੀ, ਪਟਿਆਲਾ, ਵਰ੍ਹਾਂ ਪੰਜਵਾਂ, ਅੰਕ ੧, ਬੰਸੀ ਕਵਿ ਔਰ ਉਨਕੀ ਰਚਨਾ ਸੁਮਨ ਬਿਲਾਸ, ਪੰਨਾ 48-64.
3. ਚੰ.ਬਾ., ਪੰਨਾ 351.
4. ਇਹ ਪੋਥੀ ਸੰਪਾਦਕ ਦੇ ਸੰਗ੍ਰਹਿ ਵਿਚ ਸੁਰੱਖਿਅਤ ਹੈ ।
5. "ਸਤਲੁਜ ਨਦ ਕੇ ਪਾਰ ਇਕ ਫਗਵਾਰਾ ਪੁਰ ਨਾਮ ॥
   ਅਤੀ ਸੁੰਦਰ ਮੁ ਬਰਾਜ ਤਹਿ ਬੰਸੀ ਕਵਿ ਕੋ ਧਾਮ ।", ਪੱਤਰਾ 80.

ਕਵੀ ਦੀ ਦ੍ਰਿਸ਼ਟੀ ਵਿਚ, ਦੁਖੀਆਂ ਨੂੰ, ਭਵ-ਸਾਗਰ ਤੋਂ ਪਾਰ ਲਾਉਣ ਲਈ, ਵਿਸ਼ਨੂੰ ਨੇ, ਆਪ ਗੁਰੂ ਨਾਨਕ ਦਾ, ਅਵਤਾਰ ਧਾਰਿਆ ਸੀ ਅਤੇ ਇਸ ਪ੍ਰਕਾਰ, ਦੁਨੀਆਂ ਵਿਚ, ਵਧ ਰਹੀ ਪਾਪਾਂ ਦੀ ਅਧਿਕਤਾ ਨੂੰ, ਠੱਲ ਪਾ ਕੇ, ਪੁੰਨ ਦੀ ਸਥਾਪਨਾ ਕੀਤੀ ਸੀ।

## ਕਟੇ ਦੂੰਦ ਦਖ ਕੇ

ਯਾ ਗਤਿ ਭੀ ਜਬ ਕਲਿਜੁਗ ਮਾਹੀ।
ਜਾ ਕੀ ਕਥਾ ਕਥਤ ਸਕੁਚਾਹੀ।
ਭਯੋ ਜਗਤ ਅਤਿ ਪਾਪ ਅਪਾਰਾ।
ਧਰਮ ਤਨਕ ਨਹੀਂ ਜਾਤ ਨਿਹਾਰਾ ॥੬੮॥
ਭਏ ਸਕਲ ਜਗ ਜੀਵ ਦੁਖਾਰੀ।
ਬਯਾਕੁਲ ਹ੍ਵੈ ਤਬ ਭੂਮਿ ਪੁਕਾਰੀ ॥੬॥
ਹੇ ਪ੍ਰਭ ਕਰੋ ਸਹਾਇਤਾ ਮੇਰੀ।
ਭਈ ਹਹਾ ਅਤਿ ਦੁਖਿਤ ਘਨੇਰੀ ॥੬੯॥

ਯਹ ਸੁਨਿ ਆਰਤ ਸ਼ਬਦ ਅਪਾਰਾ।
ਸ੍ਰੀ ਗੁਰੁ ਨਾਨਕ ਭਯੋ ਅਵਤਾਰਾ।
ਕਟੇ ਦੂੰਦ ਦੁਖ ਕੇ ਤਿਹਿ ਕਾਲਾ।
ਭਯੋ ਜਗਤ ਸਭ ਸੁਖਦ ਸੁਖਾਲਾ ॥੭੦॥
ਸਕਲ ਭਾਰ ਭੁਵ ਹਾਨ ਹਿਤ ਸੋ ਸ੍ਰੀ ਪਤਿ ਅਭਿਰਾਮ।
ਭਯੋ ਪ੍ਰਗਟ ਜਗ ਮੈ ਤਬੈ ਧਰ ਗੁਰ ਨਾਨਕ ਨਾਮ ॥੭੨॥
ਕੈਸੇ ਕਹੋ ਅਗਤ ਅਪਾਰ ਗੁਨ ਬਾਰ ਬਾਰ
ਜਾ ਕੋ ਜਸ-ਪੁੰਜ ਜਗ ਜਾਹਰ ਜਪੈਯਾ ਹੈ।
ਦਾਸਨ ਕੇ ਤ੍ਰਾਸ ਤੰਗ ਤੋਰਤ ਨ ਲਾਵੈ ਦੇਰ
ਦੀਨਨ ਕੋ ਐਨ ਸਬ ਬੈਨਨ ਸੁਨੈਯਾ ਹੈ।
ਬੰਸੀ ਕਵਿ ਕਹੈ ਠੀਕ ਨਾਗਰ ਨਵਲ ਯਾ ਤੇ
ਆਗਰ ਜਹਾਨ ਭਵ ਸਾਗਰ ਤਰੈਯਾ ਹੈ।
ਐਸੋ ਨਾਮ ਨਾਨਕ ਦਿਵੈਯਾ ਹੈ ਪਰਮਪਦ
ਪਾਪਨ ਕੇ ਪੁੰਜ ਪੂਰ ਦੀਰਘ ਦਲੈਯਾ ਹੈ ॥੭੩॥

[ਅਰਥ : ਜਦੋਂ ਕਲਜੁਗ ਵਿਚ ਧਰਤੀ ਦੀ ਗਤਿ ਅਜਿਹੀ ਹੋ ਗਈ।
ਜਿਸ ਦੀ ਕਥਾ ਕਹਿੰਦਿਆਂ ਝਿਜਕ ਹੁੰਦੀ ਹੈ।

ਜਗਤ ਵਿਚ ਪਾਪ ਬਹੁਤ ਵਧ ਗਿਆ।
ਧਰਮ ਕਿਧਰੇ ਨਜ਼ਰ ਨਹੀਂ ਸੀ ਆਉਂਦਾ ॥੬੮॥

ਜਗਤ ਦੇ ਸਾਰੇ ਜੀਵ ਦੁਖੀ ਹੋ ਗਏ ।
ਤਾਂ ਧਰਤੀ ਨੇ ਵਿਆਕੁਲ ਹੋ ਕੇ ਪੁਕਾਰ ਕੀਤੀ ।
ਹੇ ਪ੍ਰਭੂ ਜੀ ਮੇਰੀ ਸਹਾਇਤਾ ਕਰੋ ।
ਮੈਂ ਹੱਦੋਂ ਵਧ ਦੁਖੀ ਹੋ ਗਈ ਹਾਂ ।।੬੯।।
(ਦੁਖੀ ਹੋਈ ਧਰਤੀ ਦੀ) ਇਹ ਡਾਢੀ ਕੂਕ ਪੁਕਾਰ ਸੁਣ ਕੇ ।
ਸ੍ਰੀ ਗੁਰੂ ਨਾਨਕ ਨੇ ਅਵਤਾਰ ਲਿਆ ।
ਤਤਕਾਲ ਦੁਖ ਤੇ ਕਲੇਸ਼ ਕਟ ਗਏ ।
ਜਗਤ ਸਾਰਾ ਸੁਖੀ ਤੇ ਸੁਖਾਲਾ ਹੋ ਗਿਆ ।।੭੦।।

ਸੰਸਾਰ ਦਾ ਸਾਰਾ ਭਾਰ ਮੇਟਣ ਲਈ, ਸੁੰਦਰ ਮਾਇਆ ਦਾ ਪਤੀ ਵਿਸ਼ਨੂੰ, ਜਗਤ ਵਿਚ, ਉਸ ਸਮੇਂ. ਗੁਰੂ ਨਾਨਕ ਨਾਤੇਂ ਧਾਰਨ ਕਰਕੇ, ਪ੍ਰਗਟ ਹੋਇਆ ।।੭੨।।

(ਉਸ) ਅਗਤ, ਅਪਾਰ ਦੇ ਗੁਣ, ਕਿਵੇਂ ਬਾਰ ਬਾਰ ਦੁਹਰਾਵਾਂ, ਜਿਸਦੇ ਜਸ ਦੀ ਕਥਾ, ਸਾਰਾ ਸੰਸਾਰ ਪ੍ਰਗਟ ਹੀ ਜਪਦਾ ਹੈ ।

ਦਾਸਾਂ ਦੇ ਬੰਧਨ ਤੋੜਨ ਲਈ, ਜਿਹੜਾ ਢਿੱਲ ਨਹੀਂ ਕਰਦਾ, ਸਗੋਂ ਨਿਮਾਣਿਆਂ ਦੀ ਸਾਰੀ ਗੱਲ, ਤਤਕਾਲ, ਸੁਣਦਾ ਹੈ ।

ਬੰਸੀ ਕਵੀ ਕਹਿੰਦਾ ਹੈ, ਉਹ ਚੰਗਾ ਅਤੇ ਨਵੇਲਾ (ਸੂਝਵਾਨ) (ਨਾਗਰ) ਸ਼ਹਿਰੀ ਹੈ, ਏਸ ਲਈ, ਆਗੂ ਹੋ ਕੇ, ਜਹਾਨ ਨੂੰ, ਭਵਸਾਗਰ ਤੋਂ ਤਾਰਦਾ ਹੈ ।

ਅਜਿਹਾ ਗੁਰੂ ਨਾਨਕ ਦਾ ਨਾਮ ਹੈ, ਜੋ ਪਰਮ ਪਦਵੀ ਦੇਣ ਵਾਲਾ ਅਤੇ ਪਾਪਾਂ ਦੇ ਪੁੰਜਾਂ ਨੂੰ ਦਲਣ ਵਾਲਾ ਹੈ ।।੭੩।।]

# ੫੧. ਗਿਆਨ ਸਿੰਘ ਗਿਆਨੀ

## (ਰਚਨਾ 1866 ਈ.)

ਗਿਆਨੀ ਗਿਆਨ ਸਿੰਘ ਦਾ ਜਨਮ, ਪਿੰਡ ਲੌਂਗੋਵਾਲ (ਹੁਣ, ਜ਼ਿਲਾ ਸੰਗਰੂਰ) ਵਿਚ ਹੋਇਆ। ਪਿਤਾ ਦਾ ਨਾਉਂ ਸ. ਭਾਗ ਸਿੰਘ ਦੁੱਲਟ ਸੀ।[1] ਮੁੱਢਲੇ ਗੁਰੂ, ਡੇਰਾ ਬਾਬਾ ਗਾਂਧਾ ਸਿੰਘ (ਬਰਨਾਲੇ) ਵਾਲੇ, ਸੰਤ ਬੀਰ ਸਿੰਘ, ਸਨ।[2] ਫੇਰ ਪਟਿਆਲੇ, ਪੰਡਿਤ ਤਾਰਾ ਸਿੰਘ ਨਰੋਤਮ ਪਾਸੋਂ, ਭੀ ਕਈ ਗ੍ਰੰਥ ਸਮਝ ਕੇ ਪੜ੍ਹੇ। ਵਿਦਿਆਵਾਨ ਹੋ ਕੇ, ਗਿਆਨ ਸਿੰਘ ਨੇ, ਦੇਸ਼ ਦੇ ਅਨੇਕਾਂ ਤੀਰਥਾਂ ਦੀ ਯਾਤ੍ਰਾ ਕੀਤੀ, ਅਤੇ ਅਖੀਰ ਅਮ੍ਰਿਤਸਰ ਵਿਚ ਬੈਠ ਕੇ, ਪੰਥ ਪ੍ਰਕਾਸ਼ ਦੀ ਰਚਨਾ ਕੀਤੀ।[3] ਇਹ ਗ੍ਰੰਥ ਕਵੀ ਦੇ ਕਥਨ ਅਨੁਸਾਰ, 1874 ਈ. ਵਿਚ ਤਿਆਰ ਹੋਇਆ ਸੀ। ਇਸ ਤੋਂ ਪਹਿਲਾਂ ਭੀ ਇਹ ਕਈ ਛੋਟੇ ਮੋਟੇ ਗ੍ਰੰਥ ਲਿਖ ਚੁੱਕਾ ਸੀ। 'ਪੰਥ ਪ੍ਰਕਾਸ਼' ਲਿਖਣ ਸਮੇਂ, ਕਰਤਾ ਦੀ ਉਮਰ, ਪੰਜਾਹਾਂ ਤੋਂ ਉੱਪਰ ਹੋ ਚੁੱਕੀ ਸੀ।[5] ਆਪਣੀ ਰਚਨਾ ਵਿਚ, ਉਸਨੇ ਦੋ ਸੰਮਤ ਦਿੱਤੇ ਹਨ, ਜੋ 1867 ਅਤੇ 1874 ਈਸਵੀ ਬੈਠਦੇ ਹਨ। ਪਹਿਲਾਂ ਇਹ ਗ੍ਰੰਥ ਕਠਿਨ ਛੰਦਾਂ[6] ਵਿਚ ਸੀ, ਫੇਰ, ਸੁਖੈਨ ਕਰਕੇ ਰਚਿਆ। 'ਪੰਥ ਪ੍ਰਕਾਸ਼' ਦੀ ਭੂਮਿਕਾ ਵਿਚ ਲਿਖਿਆ ਹੈ ਕਿ ਇੰਜ, ਗ੍ਰੰਥ ਦੀ ਰਚਨਾ, ਪੰਡਿਤ ਤਾਰਾ ਸਿੰਘ ਦੇ ਸੁਝਾਉ ਉੱਤੇ ਆਰੰਭ ਕੀਤੀ ਗਈ ਸੀ।[7] ਇਸ ਤੋਂ ਪਹਿਲਾਂ, ਰਤਨ ਸਿੰਘ ਭੰਗੂ ਨੇ ਭੀ, ਇਕ 'ਪੰਥ ਪ੍ਰਕਾਸ਼' ਰਚਿਆ ਸੀ, ਜਿਸ ਵਿਚ ਨਾ ਤਾਂ ਪੂਰੀਆਂ ਘਟਨਾਵਾਂ ਦਾ ਵਰਣਨ ਹੋ ਸਕਿਆ ਸੀ, ਨਾ ਸਾਹਿਤਿਕ ਗੁਣ ਸਨ।[8] ਉਹ ਸਾਦੀ ਕਵਿਤਾ ਵਿਚ ਮੋਟੀਆਂ ਮੋਟੀਆਂ ਘਟਨਾਵਾਂ ਦਾ ਵਰਣਨ ਮਾਤ੍ਰ ਹੀ ਸੀ। ਖਾਸ ਕਰਕੇ ਫੂਲ ਕੇ ਰਾਜ ਘਰਾਣੇ ਦੇ ਇਤਿਹਾਸ ਵੱਲੋਂ, ਉਸ ਰਚਨਾ ਵਿਚ, ਚੋਖੀ ਅਣਗਹਿਲੀ ਦਿਖਾਈ ਗਈ ਸੀ। ਇਸ ਖੱਪੇ ਨੂੰ ਪੂਰਨ ਲਈ ਹੀ, ਪਹਿਲਾਂ ਬੰਸੀ ਕਵੀ ਪਾਸੋਂ ਅਤੇ ਫੇਰ ਗਿਆਨ ਸਿੰਘ ਪਾਸੋਂ, ਹੋਰ ਰਚਨਾਵਾਂ ਪਟਿਆਲਾ ਰਾਜ ਵਲੋਂ ਕਰਵਾਈਆਂ ਗਈਆਂ। 'ਰਿਪੁਦਮਨ ਹਰੀ ਪ੍ਰਕਾਸ਼', 'ਤਵਾਰੀਖ਼ ਬਾਗੜੀਆਂ', ਆਦਿਕ-ਅਨੇਕ ਰਚਨਾਵਾਂ, ਜੋ ਗਿਆਨ ਸਿੰਘ ਨੇ ਰਚੀਆਂ, ਇਨ੍ਹਾਂ ਪ੍ਰੇਰਣਾਵਾਂ ਦਾ ਹੋਰ ਫਲ ਹਨ। ਗਿਆਨੀ ਗਿਆਨ ਸਿੰਘ ਨੇ, ਭਾਵੇਂ ਵਧੇਰੇ ਇਤਿਹਾਸ ਨਾਲ ਸੰਬੰਧਿਤ

1. ਗਿਆਨ ਸਿੰਘ ਗਿਆਨੀ, ਪੰਥ ਪ੍ਰਕਾਸ਼, ਪਟਿਆਲਾ, 1970, ਪੰਨਾ 1318.
2. ਓਹੀ
3. ਓਹੀ
4. ਓਹੀ
5. ਓਹੀ, ਪੰਨਾ 1298.
6. ਓਹੀ, ਪੰਨਾ 8 ਤੇ 1318
7. ਓਹੀ, ਪੰਨਾ 5.
8. ਓਹੀ

ਘਟਨਾਵਾਂ ਬਾਰੇ ਲਿਖਿਆ ਹੈ, ਤਾਂ ਭੀ, ਇਤਿਹਾਸ ਦੀ ਵਿਗਿਆਨਕ ਖੋਜ ਦਾ, ਨਾ ਉਸ ਨੂੰ ਅਨੁਭਵ ਸੀ, ਨਾ ਸ਼ੌਕ । ਜੋ ਕੁਝ ਸੁਣਿਆ, ਪੜ੍ਹਿਆ ਜਾਂ ਵੇਖਿਆ, ਉਸ ਨੂੰ, ਕਿਸੇ ਡੂੰਘੇਰੀ ਪੁਣਛਾਣ ਤੋਂ ਬਿਨਾਂ ਹੀ, ਛੰਦਾਬੰਦੀ ਵਿਚ, ਬਿਆਨ ਕਰ ਦਿੱਤਾ । ਉਸ ਦੀ ਛੰਦਾ ਬੰਦੀ, ਸੁਥਰੀ, ਪ੍ਰਵਾਹ ਮਈ ਹੈ । ਅਲੰਕਾਰਾਂ ਦੀ ਵਰਤੋਂ, ਬਹੁਤੀ ਨਹੀਂ, ਸਾਦਾ ਬਿਆਨੀਆ ਢੰਗ ਪ੍ਰਧਾਨ ਹੈ । ਭਾਈ ਕਾਨ੍ਹ ਸਿੰਘ ਨੇ, ਇਨ੍ਹਾਂ ਸਿਰ, ਸੰਤ ਨਿਹਾਲ ਸਿੰਘ ਦੀ ਕਵਿਤਾ ਨੂੰ, ਆਪਣੀ ਰਚਨਾ ਵਿਚ ਰਲਾ ਲੈਣ ਦਾ, ਦੋਸ਼ ਭੀ ਦੱਸਿਆ[9] ਹੈ । ਪਰ ਇਹ ਦੋਸ਼, ਖੋਜ ਦਾ ਮੁਹਤਾਜ ਹੈ । ਆਪਣੇ ਸਮੇਂ ਵਿਚ, ਗਿਆਨੀ ਗਿਆਨ ਸਿੰਘ ਦੀ ਰਚਨਾ, ਬਹੁਤ ਪ੍ਰਸਿੱਧ ਰਹੀ ਹੈ । ਅੰਤਲੇ ਦਿਨਾਂ ਵਿਚ, ਉਨ੍ਹਾਂ ਨੇ, ਆਪਣੀ ਸਾਰੀ ਰਚਨਾ, ਖਾਲਸਾ ਟ੍ਰੈਕਟ ਸੁਸਾਇਟੀ ਨੂੰ, ਦੇ ਦਿੱਤੀ ਸੀ ।

ਦੀਨ ਦੇਵਤਾ ਪੁਕਾਰੇ

ਭਰੀ ਭਾਰੀ ਭਾਰੇ ਭੂਖ ਪਾਮਰ ਪਸੂ ਸੇ ਪਾਪੀ
ਮਾਰੇ ਧੇਨ ਧਰਮ ਧਕਾਧਕੀ ਧਸਾਏ ਹੈ ।
ਤੁਰਕ ਤੁਰੰਗ ਚਢੇ ਬੰਧੇ ਹੋਮਿ ਬੇਦ ਪਢੇ
ਦੁਖੀ ਦੀਨ ਦੇਵਤਾ ਪੁਕਾਰੇ ਡਰ ਪਾਏ ਹੈ ।
ਸੁਨਕੇ ਦਾਤਾਰ ਨਿਰੰਕਾਰ ਅਵਤਾਰ ਧਾਰਿਓ
ਗ੍ਰਾਮ ਤਲਵੰਡੀ ਧਾਮ ਕਾਲੂ ਤ੍ਰਿਪਤਾਏ ਹੈ ।
ਮੱਖ ਵਦੀ ਤੀਜ ਸਾਲ ਪੰਦ੍ਰਾ ਸੈ ਛਬੀਸੇ ਮਾਹਿ
ਭਇਓ ਜੈ ਜੈ ਕਾਰ ਗੁਰੂ ਨਾਨਕ ਜੀ ਆਏ ਹੈ ॥੨॥
ਬਿਯੋਮ ਮੈ ਬਿਬਾਨ ਚਢੇ ਦੇਵ ਦ੍ਰੂਮ ਫੂਲ ਲੀਏ
ਦੇਵਤਾ ਵਸਾਰੇ ਵਾਰ ਵਾਰ ਮੁਸਕਾਨੇ ਹੈ ।
ਬੰਦੀਜਨ ਬੇਦ ਪਢੇ ਗੰਧ੍ਰਬ ਮ੍ਰਿਦੰਗ ਰੰਗ
ਦ੍ਰਿਮ ਦ੍ਰਿਮ ਤਾਨ ਤਾਲ ਖਿਆਲ ਬਾਨੇ ਆਨੇ ਹੈ ।
ਦੇਤ ਹੈ ਬਧਾਈ ਬੇਦੀ ਬੰਸ ਕੀ ਲੁਗਾਈ
ਬਧੇ ਬੇਲ ਸਿਵਰਾਮ ਕੀ ਅਸੀਸ ਦੇ ਪ੍ਰਮਾਨੇ ਹੈ ।
ਆਪ ਨਿਰੰਕਾਰ ਭਵ ਭਾਰ ਕੇ ਨਿਵਾਰਨੇ ਕੋ
ਭਯੋ ਗੁਰੂ ਨਾਨਕ ਪ੍ਰਸਿੱਧ ਨਨਕਾਨੇ ਹੈ ॥੩॥

[ਅਰਥ : ਭਾਰੀ ਭਾਰੀ ਰਾਜੇ, ਭੈੜੇ ਪਸ਼ੂਆਂ ਵਰਗੇ, ਪਾਪੀ, ਗਊਆਂ ਨੂੰ ਮਾਰਦੇ ਹਨ, (ਜਿਸ ਕਾਰਨ) ਧਰਮ ਰੂਪੀ ਬੈਲ, ਧਕਾ ਧੇਲ ਵਿਚ ਧਸਦਾ ਜਾ ਰਿਹਾ ਹੈ ।

ਤੁਰਕ ਘੋੜਿਆਂ ਉੱਤੇ ਚੜ੍ਹੇ ਫਿਰਦੇ ਹਨ, ਹੋਮ ਜਗ ਕਰਨ ਵਾਲੇ ਅਤੇ ਵੇਦ ਪੜ੍ਹਨ ਵਾਲੇ ਬ੍ਰਾਹਮਣ, ਬੰਦੀ ਵਿਚ ਪਏ, ਦੁਖੀ ਹੋ ਰਹੇ ਹਨ, ਉਹ ਨਿਮਾਣੇ ਡਰ ਦੇ ਮਾਰੇ, ਦੇਵਤਿਆਂ ਨੂੰ ਪੁਕਾਰ ਰਹੇ ਹਨ ।

---

9. ਮਹਾ. ਕੋ. ਪੰਨਾ 595.

(ਇਸ ਦੁਰਦਸ਼ਾ ਦੀ ਕਹਾਣੀ ਨੂੰ) ਸੁਣ ਕੇ, ਦਾਤੇ ਨਿਰੰਕਾਰ ਨੇ, ਪਿੰਡ ਤਲਵੰਡੀ ਵਿਚ, (ਬਾਬੇ) ਕਾਲੂ ਅਤੇ ਮਾਤਾ ਤ੍ਰਿਪਤਾ ਦੇ ਘਰ ਅਵਤਾਰ ਲਿਆ।

ਵੈਸਾਖ (ਮੇਖ) ਦੀ ਹਨ੍ਹੇਰੀ ਤੀਜ, 1526 ਬਿਕ੍ਰਮੀ ਨੂੰ, ਸਾਰੇ ਜੈ ਜੈ ਕਾਰ ਹੋਈ, (ਕਿ) ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ ਹੈ ॥੨॥

ਆਕਾਸ਼ ਵਿਚ ਦੇਵਤਾ ਵਿਮਾਨਾਂ ਉੱਤੇ ਚੜ੍ਹ ਕੇ, ਕਲਪ ਬ੍ਰਿਛ ਦੇ ਫੁੱਲ ਬਰਸਾਉਂਦੇ ਅਤੇ ਬਾਰ ਬਾਰ ਮੁਸਕਾਉਂਦੇ (ਖੁਸ਼ੀ ਪ੍ਰਗਟ ਕਰਦੇ) ਹਨ।

ਬੰਦੀ ਜਨ (ਭੱਟ) ਵੇਦਾਂ ਦਾ ਪਾਠ ਕਰ ਰਹੇ ਹਨ, ਗੰਧ੍ਰਬ, ਮ੍ਰਿਦੰਗ ਆਦਿ, ਖੁਸ਼ੀ ਦੇ ਸਾਜ਼ ਬਜਾਉਂਦੇ ਅਤੇ ਖ਼ਿਆਲ ਗਾਉਂਦੇ ਹਨ।

ਬੇਦੀ ਬੰਸ ਦੀਆਂ ਇਸਤ੍ਰੀਆਂ, ਵਧਾਈਆਂ ਦਿੰਦੀਆਂ ਹਨ ਕਿ, ਸ਼ਿਵਰਾਮ ਦੀ ਵੇਲ ਵਧਦੀ ਫਲਦੀ ਰਹੇ।

ਆਪ ਨਿਰੰਕਾਰ, ਨਨਕਾਣੇ ਵਿਚ, ਦੁਨੀਆਂ ਦਾ ਭਾਰ ਲਾਹੁਣ ਲਈ, ਗੁਰੂ ਨਾਨਕ ਦੇ ਰੂਪ ਵਿਚ, ਮਨੁੱਖੀ ਦੇਹ ਧਾਰ ਕੇ, ਆਇਆ ਹੈ ॥੩॥]

ਜਗ ਕਾਰਕ ਪਾਰਕ

ਤਾਰ ਕੇ ਜਹਾਨ ਪਰੇਸ਼ਾਨ ਕਲੂ ਕਾਲ ਕੀਨੋ
ਹੋਇ ਕੈ ਹੈਰਾਨ ਪਾਪ ਭਇਓ ਸਭ ਭਸਮੀ।
ਜਾਟ ਜੋ ਗਵਾਰ ਪਾਈ ਪਕਰ ਨ ਜਾਨੇ ਕਰ
ਤੇ ਭੀ ਆਜ ਗਾਜ ਕਹੈ ਅਹੰ ਬ੍ਰਹਮ ਅਸਮੀ।
ਕੀਨੀ ਪਾਤਸ਼ਾਹੀ ਸਾਤ ਰੋਜ ਸਤ ਮਾਸ ਗੁਰੁ
ਸਤਰ ਬਰਸ ਖੋਲੇ ਅੰਤਰੀ ਰਸਮੀ।
ਭਏ ਜੋਤ ਜੋਤੀ ਸੰਗ ਦੇਹ ਸਚ ਖੰਡ ਮਾਹਿ
ਪੰਦਰਾ ਸੈ ਛਿਆਨਵੇ ਮੈ ਅੱਸੂ ਵਦੀ ਦਸਮੀ ॥੪॥[10]
ਅਜ ਆਦਿ ਅਨਾਦਿ ਅਗਾਇ ਅਕਾਇ
ਅਨੀਹ ਅਜੋਨਿ ਅਜੈ ਅਬਿਨਾਸੀ।
ਚਤੁਰਾਨਨ ਆਨਨ ਪੰਚ ਖੜਾਨਨ
ਜਾਂ ਸਹਸਾਨਨ ਅੰਤ ਨ ਪਾਸੀ।
ਜਗ ਕਾਰਕ ਪਾਰਕ ਹਾਰਕ ਜੋ
ਸਤ ਚੇਤਨ ਆਨੰਦ ਬਿਸ਼ੂ ਪ੍ਰਕਾਸ਼ੀ।[11]
ਸੋ ਹਰਿ ਜੂ ਜਨ ਤਾਰਨ ਕੋ
ਗੁਰੂ ਨਾਨਕ ਰੂਪ ਭਯੋ ਸੁਖ ਰਾਸੀ ॥੮॥

[ਅਰਥ : ਜਹਾਨ ਨੂੰ ਤਾਰ ਕੇ, ਕਲਯੁਗ ਨੂੰ ਪ੍ਰੇਸ਼ਾਨ ਕਰ ਦਿੱਤਾ, ਸਾਰੇ ਪਾਪ ਹੈਰਾਨ ਹੋ ਕੇ, ਸੁਆਹ ਹੋ ਗਏ।

10. ਗੁਰਪ੍ਰਣਾਲੀ, (ਹ.ਲਿ.) 866, ਗੁ. ਨਾ. ਯੂ.
11. ਸ੍ਰੀ ਗੁਰਪੰਥ ਪ੍ਰਕਾਸ਼ ਪੂਰਬਾਰਧ, ਬਿਸ੍ਰਾਮ ੧, ਪੰਨਾ 274.

ਜਿਹੜੇ ਗਵਾਰ ਜੱਟ, ਹੱਥ ਵਿਚ ਪਾਈ ਫੜ ਕੇ ਨਹੀਂ ਪਛਾਣ ਸਕਦੇ, ਉਹ ਭੀ, ਗੱਜ ਕੇ 'ਅਹੰ ਬ੍ਰਹਮ ਅਸਮੀ' ਕਹਿਣ ਲੱਗੇ ਅਰਥਾਤ ਵੇਦਾਂਤ ਦੀਆਂ ਗੱਲਾਂ ਕਰਨ ਲੱਗੇ ।

ਸੱਤਰ ਸਾਲ, ਸੱਤ ਮਹੀਨੇ, ਸੱਤ ਦਿਨ ਸੱਚੀ ਪਾਤਸ਼ਾਹੀ ਨਿਭਾ ਕੇ, ਗੁਰੂ ਨਾਨਕ ਨੇ, ਅੰਦਰਲੇ ਦੀਆਂ ਗੰਢਾਂ ਖੋਲ੍ਹੀਆਂ, ਪੰਦਰਾਂ ਸੌ ਛਿਆਨਵੇਂ ਸੰਮਤ ਦੀ, ਅਸੂ ਵਦੀ ਦਸਵੀਂ ਨੂੰ, ਜੋਤ ਨਾਲ ਜੋਤ ਸਮੋ ਕੇ, ਸਚਖੰਡ ਵਿਚ, ਦੇਹਿ ਪੁਚਾਈ ।।੪।।

ਅਜਨਮਾ ਹੈ, ਸਭਦੇ ਮੁੱਢ ਵਿਚ, ਹੋ ਜਿਸਦਾ ਮੁੱਢ ਕੋਈ ਨਹੀਂ ਜਾਣਦਾ, ਮਾਂ ਬਿਨਾਂ, ਕਾਇਆ ਬਿਨਾਂ, ਇੱਛਾ ਬਿਨਾਂ, ਜੋਨੀ ਬਾਹਰਾ, ਅਜਿੱਤ ਅਤੇ ਨਾ ਮਿਟਣ ਵਾਲਾ ਹੈ ।

ਬ੍ਰਹਮਾ (ਚਾਰ ਮੂੰਹਾਂ), ਸ਼ਿਵ (ਪੰਜ ਮੂੰਹਾਂ), ਕਾਰਤਕੇਯ (ਛੀ ਮੂੰਹਾਂ), ਜਾਂ ਸ਼ੇਸ਼ਨਾਗ (ਹਜ਼ਾਰ ਮੂੰਹਾਂ) ਭੀ, ਅੰਤ ਨਹੀਂ ਪਾ ਸਕੇਗਾ ।

ਜਗਤ ਦਾ ਕਰਤਾ, ਪਾਲਣ ਵਾਲਾ ਅਤੇ ਮਿਟਾਵਣ ਵਾਲਾ ਹੈ, ਜੋ ਸਤ, ਚਿਤ ਆਨੰਦ ਅਤੇ ਸੰਸਾਰ ਨੂੰ ਪ੍ਰਕਾਸ਼ਿਤ ਕਰਨ ਵਾਲਾ ਹੈ ।

ਗੁਰੂ ਨਾਨਕ ਦੇ ਰੂਪ ਵਿਚ, ਉਹ ਹਰਿ ਜੀ, ਸੇਵਕਾਂ ਨੂੰ ਤਾਰਨ ਲਈ, ਸੁਖਾਂ ਦਾ ਖ਼ਜ਼ਾਨਾ ਹੈ ।।੮।।]

### ਤਾਰਯੋ ਜਗ ਹਰਿ ਨਾਮ ਦੈ

ਸ੍ਰੀ ਗੁਰੂ ਨਾਨਕ ਦੇਵ ਦਿਵਾਕਰ ਦਿਬ ਤਨੂ ਕਲਿ ਯਾਮਿਨਿ ਟਾਰੀ ।
ਸੰਤਨ ਚਿਤ ਸਰੋਵਰ ਮੱਧ ਮਹੋਜਨ ਕੰਜ ਬਿਬੇਕ ਪਸਾਰੀ ।
ਕਾਰਵਿ ਸਾਮ ਸਮਾਜ ਮਦਾਇਕ ਤਾਹਿ ਭਲੇ ਜਰ ਮੂਲ ਉਪਾਰੀ ।
ਤਾਂ ਗੁਰੂ ਨਾਨਕ ਕੇ ਪਦ ਮੰਜਲ ਕੋ ਬਹੁ ਬੰਦਨ ਆਹਿ ਹਮਾਰੀ ।।੧੦।।
ਸ੍ਰੀ ਗੁਰੂ ਨਾਨਕ ਜਗਤ ਗੁਰ ਨਰ ਤਨ ਧਰ ਧਰ ਮਾਹਿ ।
ਤਾਰਯੋ ਜਗ ਹਰਿ ਨਾਮ ਦੈ ਕਰ ਜੁਗ ਬੰਦਹੁ ਤਾਹਿ ।
ਗੁਰ ਨਾਨਕ ਧਰ ਰੂਪ ਹਰਿ ਨਰ ਸੁਰ ਸਮ ਕੀਨ ।
ਅਜਰ ਜਰ ਧਰ ਫਿਰ ਸਗਰ ਤਜ ਘਰ ਜਨ ਸੁਖ ਦੀਨ ।।੧।।
ਗੁਰੂ ਨਾਨਕ ਦਿਨ ਮਣਿ ਦਰਸ ਉਡਗਣ ਸਮ ਛਿਪ ਜਾਹਿ ।।
ਸਿੱਧ ਸਾਧ ਜੋਗੀ ਜਤੀ ਨਾਥ ਜਿਤਕ ਜਗ ਮਾਹਿ ।।੨।।[12]

[**ਅਰਥ** : ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਸੂਰਜ ਵਾਂਗ, ਕਲਿਜੁਗੀ ਰਾਤ ਨੂੰ, ਦੂਰ ਕਰ ਦਿੱਤਾ ਹੈ ।

ਸੰਤਾਂ ਦੇ ਚਿਤ ਰੂਪੀ ਸਰੋਵਰ ਵਿਚ, (ਗਿਆਨ ਦੇ) ਮਹਾਂ ਉਜਲੇ ਕਮਲ ਖਿੜਾ ਦਿੱਤੇ ਹਨ ।

12. 'ਗੁਰਪੁਰਬਾਂ ਦੇ ਵਿਆਖਿਆਨ', ਪ੍ਰਕਾਸ਼ਕ: ਸਰਦੂਲ ਸਿੰਘ ਗਿਆਨੀ, ਅਮ੍ਰਿਤਸਰ, ਸਾਲ ਦਰਜ ਨਹੀਂ ਪੰਨਾ 1

ਕਾਵਾਂ ਜਿਹਾ (ਸਰਬ ਭੱਖੀ) ਸਮਾਜ ਅਤੇ ਨਸ਼ੇ ਆਦਿਕਾਂ (ਦੇ ਸਮੂਹ) ਦੀ ਜੜ੍ਹ, ਮੂਲੋਂ ਪੁੱਟ ਸੁੱਟੀ ਹੈ।

ਅਜਿਹੇ ਗੁਰੂ ਨਾਨਕ ਦੇ, ਕੋਮਲ ਚਰਨਾਂ ਵਿਚ, ਸਾਡੀ, ਬਹੁਤ ਵਾਰੀ, ਬੰਦਨਾ ਹੈ ॥੧੦॥

ਜਗਤ ਗੁਰੂ ਨਾਨਕ ਨੇ, ਧਰਤੀ ਉੱਤੇ, ਨਰ ਤਨ ਧਾਰਨ ਕਰ ਕੇ।

ਸੰਸਾਰ ਨੂੰ, ਹਰਿ ਨਾਮ (ਦਾ ਸੰਦੇਸ਼) ਦੇ ਕੇ, ਤਾਰਿਆ, ਉਸ ਨੂੰ ਦੋਹੀਂ ਹੱਥੀਂ, ਬੰਦਨਾ ਕਰਦਾ ਹਾਂ।

ਗੁਰੂ ਨਾਨਕ ਨੇ, ਹਰਿ ਦਾ ਰੂਪ ਧਾਰਨ ਕਰਕੇ, ਖਲਾਂ (ਭੈੜੇ ਪਸ਼ੂਆਂ) ਨੂੰ ਨਰ, ਨਰਾਂ ਨੂੰ ਦੇਵਤਿਆਂ ਸਮਾਨ ਕਰ ਦਿੱਤਾ।

ਨਾ ਸਹਾਰੀਆਂ ਜਾਣ ਵਾਲੀਆ (ਕਠਿਨਾਈਆਂ) ਝੱਲ ਕੇ, ਸਾਰੀ ਧਰਤੀ ਘੁੰਮ ਕੇ, ਘਰ ਬਾਰ ਤਿਆਗ ਕੇ. ਸੇਵਕਾਂ ਨੂੰ ਸੁਖ ਦਿੱਤਾ ਹੈ ॥੧੧॥

ਸਿੱਧ, ਸਾਧ, ਜੋਗੀ, ਜਤੀ, ਨਾਥ ਅਦਿਕ ਜਿੰਨੇ ਭੀ ਇਸ ਸੰਸਾਰ ਵਿਚ ਹਨ ਗੁਰੂ ਨਾਨਕ ਦਾ ਦਰਸ਼ਨ ਕਰ ਕੇ, ਇਸ ਤਰ੍ਹਾਂ ਛਿਪ ਜਾਂਦੇ ਹਨ, ਜਿਵੇਂ ਕਿ ਸੂਰਜ ਦੇ ਆਉਂਦਿਆਂ. ਤਾਰਿਆਂ (ਦੇ ਝੁੰਡ) ਛਿਪ ਜਾਂਦੇ ਹਨ ॥੧੨॥]

## ਨਿਰਾਕਾਰ ਅਵਤਾਰ

**ਹੰਸ ਸਵੰਸ ਵਿਖੇ ਅਵਤੰਸ ਭਏ ਗੁਰ ਨਾਨਕ ਹੰਸ ਨਿਆਈ।**
**ਦੇਸ ਬਿਦੇਸਨ ਮੈ ਅਟਕੈ ਰਟਕੈ ਸੁਭ ਬਾਨਿ ਗਿਆਨ ਦ੍ਰਿੜਾਈ।**
**ਕੁੱਲ ਸੁਲਾ ਉਪਦੇਸ਼ ਅਮੁੱਲ ਦਯੋ ਜਿਸ ਤੁੱਲ ਨ ਕਾਰਿ ਕਦਾਈ।**
**ਗਯਾਨ ਹਰੀ ਸਤਨਾਮ ਤਰੀ ਪਰ ਚਾੜ੍ਹ ਭਵਾਂਬੁਧ ਬਿਸ੍ਵ ਤਰਾਈ ॥੮॥**[13]
**ਬੰਦੋਂ ਸ੍ਰੀ ਨਾਨਕ ਗੁਰੂ ਨਿਰਾਕਾਰ ਅਵਤਾਰ।**
**ਧਾਰ ਸਾਕਾਰ ਸਰੂਪ ਕੋ ਧਰਾ ਉਤਾਰਯੋ ਭਾਰ ॥੧॥**[14]
**ਜੈ ਜੈ ਅਵੰਤਸੰ ਸੁੰਦਰ ਅੰਸੰ ਬੇਦੀ ਬੰਸੰ ਸੁਖ ਕਰ ਹੋ।**
**ਜੈ ਜੈ ਦੁਖ ਕੰਦਨ ਸੁਖ ਸੁਭ ਨੰਦਨ ਤੋ ਪਦ ਬੰਦਨ ਕਰ ਧਰ ਹੋ।**
**ਜੈ ਜੈ ਮਨ ਰੰਜਨ ਚਰਨਨ ਕੰਜਨ ਕੋਮਲ ਮੰਜਨ ਜਨ ਸਰਨੀ।**
**ਜੈ ਜੈ ਗੁਰ ਨਾਨਕ ਸਭ ਸੁਖ ਦਾਨਕ ਪਾਪਨ ਨਾਸਨ ਸਭ ਧਰਨੀ ॥**[15]

[**ਅਰਥ** : ਹੰਸਾਂ ਦੇ ਉੱਤਮ ਵੰਸ ਵਿਚ, ਭੂਸ਼ਨ ਰੂਪ, ਗੁਰੂ ਨਾਨਕ ਹੰਸ ਜਿਹੇ (ਉੱਜਲ ਅਤੇ ਦੁੱਧ ਪਾਣੀ ਨਿਤਾਰਣ ਵਾਲੇ) ਉਪਜੇ।

---

13. ਦਸਾਂ ਸਤਗੁਰਾਂ ਦੀ ਗੁਰਪ੍ਰਣਾਲੀ-ਤਵਾਰੀਖ ਗੁਰੂ ਖਾਲਸਾ, ਭਾਈ ਬੂਟਾ ਸਿੰਘ ਪ੍ਰਤਾਪ ਸਿੰਘ, ਅਮ੍ਰਿਤਸਰ ਪੰਨਾ 3.
14. ਤਵਾਰੀਖ ਗੁਰੂ ਖਾਲਸਾ, 1891 ਈ, ਸਯਾਲਕੋਟ, ਪੰਨਾ 2.
15. ਜਨਮ ਸਾਖੀ ਗੁਰੂ ਨਾਨਕ ਦੇਵ ਜੀ, ਤਵਾਰੀਖ, ਗੁਰੂ ਖਾਲਸਾ. ਭਾਈ ਬੂਟਾ ਸਿੰਘ, ਪ੍ਰਤਾਪ ਸਿੰਘ, ਅਮ੍ਰਿਤਸਰ, ਪੰਨਾ 1

ਦੇਸ਼ਾਂ ਬਿਦੇਸ਼ਾਂ ਵਿਚ ਘੁੰਮ ਕੇ, ਠਹਿਰ ਕੇ, ਆਪਣੀ ਸ਼ੁਭ ਬਾਣੀ ਦੁਆਰਾ ਗਿਆਨ ਦ੍ਰਿੜਾਇਆ।

ਅਣਮੁਲਾ, ਸੁਲਾਹ ਕੁੱਲ ਉਪਦੇਸ਼ ਦਿੱਤਾ, ਜਿਸ ਦੇ ਸਮਾਨ, ਕੋਈ ਹੋਰ ਕਾਰਜ ਨਹੀਂ ਹੋ ਸਕਦਾ।

ਗਿਆਨ ਸਿੰਘ (ਕਹਿੰਦਾ ਹੈ), ਸਤਨਾਮ ਦੇ ਜਹਾਜ਼ ਉੱਤੇ ਚਾੜ੍ਹ ਕੇ, ਸੰਸਾਰ ਨੂੰ, ਭਵਸਾਗਰ ਤੋਂ, ਤਾਰ ਦਿੱਤਾ ॥੮॥

ਗੁਰੂ ਨਾਨਕ ਨੂੰ, ਜੋ ਨਿਰਾਕਾਰ (ਬ੍ਰਹਮਾ) ਦਾ ਅਵਤਾਰ ਹਨ, ਮੇਰੀ ਬੰਦਨਾ ਹੈ।

(ਉਨ੍ਹਾਂ) ਸਾਕਾਰ ਰੂਪ ਧਾਰਨ ਕਰਕੇ, ਧਰਤੀ ਦਾ ਭਾਰ ਉਤਾਰਿਆ ਹੈ ॥੧॥

ਬੇਦੀ ਬੰਸੀ, ਸੁੰਦਰਤਾ ਦੇ ਅੰਸ਼ ਅਤੇ ਭੂਖਨ, ਸੁਖ-ਦਾਤੇ, ਦੀ ਜੈ ਜੈ ਕਾਰ, ਜੈ ਜੈ ਕਾਰ ਹੈ ਦੁਖਾਂ ਦੀ ਜੜ੍ਹ ਪੁੱਟਣ ਵਾਲੇ ਦੀ, ਸਭਨਾਂ ਸੁਖਾਂ ਦੀ ਚਰਚਾ ਦੇ ਮੂਲ ਦੀ, ਚਰਨਾਂ ਉੱਤੇ ਬੰਦਨਾ ਕਰਦਾ ਹੋਇਆ, ਆਪਣੇ ਦੋਵੇਂ ਹੱਥ (ਨਮਸਕਾਰ ਵਿਚ ਧਰਕੇ) ਜੈ ਜੈ ਕਾਰ ਕਰਦਾ ਹਾਂ।

ਹੇ ਮਨ ਨੂੰ ਲੁਭਾਉਣ ਵਾਲੇ, ਚਰਨਾਂ ਦੀ ਕੋਮਲਤਾ ਦੁਆਰਾ, ਕਮਲਾਂ ਦੀ ਕੋਮਲਤਾ ਨੂੰ ਦਲਮਲ ਦੇਣ ਵਾਲੇ, ਸੇਵਕਾਂ ਨੂੰ ਸ਼ਰਨ ਦੇਣ ਵਾਲੇ, ਤੇਰੀ ਜੈ ਜੈ ਕਾਰ।

ਸਾਰੀ ਧਰਤੀ ਦੇ ਪਾਪਾਂ ਦਾ ਨਾਸ ਕਰਨ ਵਾਲੇ, ਸਭ ਸੁਖ ਦੇਣ ਵਾਲੇ, ਗੁਰੂ ਨਾਨਕ ਦੀ ਜੈ ਜੈ ਕਾਰ।]

# ੫੨. ਗਣੇਸ਼ ਸਿੰਘ ਬੇਦੀ

## (ਰਚਨਾ 1869 ਈ.)

ਗਣੇਸ਼ ਸਿੰਘ, ਗੁਰੂ ਨਾਨਕ ਵੰਸ਼ ਵਿਚ, ਬੇਦੀ ਗੰਡਾ ਸਿੰਘ ਦੇ ਘਰ ਜਨਮੇ । ਇਨ੍ਹਾਂ ਦੇ ਵੱਡੇ ਪਹਿਲਾਂ ਅਨੰਦ ਪੁਰ ਵੱਸਦੇ ਸਨ । ਦਸ਼ਮੇਸ਼ ਜੀ ਦੀ ਆਗਿਆ ਨਾਲ, ਕੋਈ ਬਜ਼ੁਰਗ ਰਿਆਸਤ ਬਿਲਾਸਪੁਰ ਆ ਵੱਸਿਆ ।[1] ਬਿਲਾਸਪੁਰ ਦੇ ਰਾਜ-ਘਰਾਣੇ ਨੇ, ਉਸਦਾ, ਚੰਗਾ ਸਵਾਗਤ-ਸਤਿਕਾਰ ਕੀਤਾ ; ਗੁਜ਼ਾਰੇ ਲਈ ਜਾਗੀਰ ਭੀ ਦਿੱਤੀ। ਇਸ ਪਰਿਵਾਰ ਦੀ ਅੰਸ਼, ਅਜੇ ਭੀ, ਉਸੇ ਇਲਾਕੇ ਵਿਚ, ਆਬਾਦ ਹੈ । ਬੇਦੀ ਗਣੇਸ਼ ਸਿੰਘ ਦੇ ਕਾਵਿ-ਗੁਰੂ ਦਾ ਨਾਉਂ ਬਾਬਾ ਦੀਵਾਨ ਸਿੰਘ ਬੇਦੀ ਸੀ ।[2]

ਦੋ ਵੱਡੇ ਗ੍ਰੰਥ, 'ਗੁਰੂ ਨਾਨਕ ਸੂਰਯੋਦਯ, ਜਨਮ—ਸਾਖੀ ਦੀ ਰਚਨਾ, ਤੁਲਸੀ ਦੇ 'ਰਾਮ-ਚਰਿਤ ਮਾਨਸ' ਦੇ ਢੰਗ ਉੱਤੇ ਦੋਹਾ-ਚੌਪਈ-ਪ੍ਰਧਾਨ ਸ਼ੈਲੀ ਵਿਚ ਕੀਤੀ ਗਈ ਹੈ, ਭਾਵੇਂ ਕਬਿੱਤ, ਸਵੱਈਏ, ਸੋਰਠੇ ਆਦਿਕ, ਹੋਰ ਛੰਦ ਭੀ, ਚੋਖੀ ਗਿਣਤੀ ਵਿਚ ਵਰਤੇ ਗਏ ਹਨ, ਪਰ ਤਾਣਾ-ਬਾਣਾ ਦੋਹੇ-ਚੌਪਈ ਦਾ ਹੀ ਹੈ । ਅਤੇ, 'ਸ੍ਰੀ ਕ੍ਰਿਸ਼ਨ ਚੰਦ੍ਰ ਚੰਦ੍ਰਿਕਾ' ਵਿਚ, ਗੁਰੂ ਗੋਬਿੰਦ ਸਿੰਘ ਦੁਆਰਾ (ਕ੍ਰਿਸ਼ਨਾਵਤਾਰ ਵਿਚ) ਵਰਤੀ ਗਈ ਵੀਰ-ਤੱਤ ਦੀ ਪ੍ਰਧਾਨਤਾ ਦੇ ਮੁਕਾਬਲੇ ਉੱਤੇ, ਬ੍ਰਜ-ਬਾਸੀ ਪਰੰਪਰਾ ਅਨੁਸਾਰ, ਵਧੇਰੇ ਜ਼ੋਰ ਬਾਲ-ਕ੍ਰਿਸ਼ਨ ਦੀ ਲੀਲ੍ਹਾ-ਵਰਣਨ ਉੱਤੇ ਰਿਹਾ ਹੈ । ਇਨ੍ਹਾਂ ਦੀਆਂ ਛੋਟੀਆਂ ਛੋਟੀਆਂ ਰਚਨਾਵਾਂ ਭੀ ਕਾਫ਼ੀ ਹਨ । 'ਭਗਤ ਚੰਦ੍ਰਿਕਾ','ਸਿੰਗਾਰ ਸ਼ਤਕ','ਸ਼ੁਕ ਰੰਭਾ ਸੰਬਾਦ','ਚਮਤਕਾਰ ਚਿੰਤਾਮਣੀ', ਚੰਦ੍ਰ ਬੰਸ਼ ਬਿਨੋਦ ਜਾਂ ਸਸਿ ਬੰਸ ਬਿਨੋਦ, ਅਜੀਰਣ ਮੰਜਰੀ, ਬਿਕ੍ਰਮ ਬਿਲਾਸ, ਕੌਤਕ ਬਿਲਾਸ, ਸਾਰ ਸੰਗ੍ਰਹਿ, ਅਤੇ 'ਸ੍ਰੀ ਗੁਰੂ ਬੰਸ ਬਿਨੋਦ' (ਗੁਰਮੁਖੀ ਵਿਚ), ਛਪ ਚੁੱਕੀਆ ਹਨ ।[3]

ਬਾਬਾ ਗਣੇਸ਼ ਸਿੰਘ ਬੇਦੀ, ਆਪਣੀ ਰਚਨਾ ਵਿਚ, ਆਪਣੀ ਛਾਪ 'ਸ਼ੰਭੁਜ ਮ੍ਰਿਗਿੰਦ' ਲਿਖਦੇ ਹਨ । ਸਭ ਤੋਂ ਵੱਡੀ ਖੂਬੀ, ਇਨ੍ਹਾਂ ਦੀ ਰਚਨਾ ਵਿਚ, ਪ੍ਰਸਾਦ-ਗੁਣ ਦੀ ਹੈ । ਇਨ੍ਹਾਂ ਦੀ ਭਾਸ਼ਾ ਵਿਚ, ਸਿਥਿਲਤਾ ਦਾ ਦੋਸ਼ ਜਾਂ ਪੰਜਾਬੀਪਣ ਦੀ ਝਲਕ, (ਜਿਸ ਨਾਲ ਹਿੰਦੀ ਦਾ ਪਾਠਕ ਬੇਰਸ ਹੁੰਦਾ ਹੋਵੇ), ਮਾਮੂਲੀ ਮਾਤਰਾ ਵਿਚ ਭੀ ਨਹੀਂ ਮਿਲਦੀ । ਭਾਸ਼ਾ, ਅਲੰਕਾਰ-ਭਰੀ ਹੋਣ ਉੱਤੇ ਭੀ, ਸਰਲ, ਸੁਆਦੀ ਅਤੇ ਸੁਭਾਵਕ ਰੰਗਣ ਵਾਲੀ ਹੈ । ਸੰਸਕ੍ਰਿਤ ਦੀ ਡੂੰਘੀ

---

1. ਗਣੇਸ਼ ਸਿੰਘ ਬੇਦੀ, 'ਬਿਕ੍ਰਮ ਬਿਲਾਸ', (ਹ. ਲਿ.) ਖਾ.ਕਾ. ਪਟਿਆਲਾ, ਨੰ: 141 ਪੂਰ ਤਥਾ ਨ੍ਰਿਪ ਬਰਨਨ ਖੰਡ ਛੰਦ ਨੰ: 15-16
2. ਗਣੇਸ਼ ਸਿੰਘ, ਬੇਦੀ, 'ਸ੍ਰੀ ਗੁਰ ਬੰਸ ਬਿਨੋਦ'. ਲਾਹੌਰ ਚਸ਼ਮੇ ਨੂਰ ਪ੍ਰੈਸ, ਪੰਨਾ 73:
3. ਓਹੀ, ਪੰਨਾ 84.

ਪ੍ਰਾਣ ਹੁੰਦਿਆਂ ਭੀ ਕਠਿਨ ਨਹੀਂ । ਪਰ, ਕਿਧਰੇ ਕਿਧਰੇ ਸ਼ਬਦਾਂ ਦੇ ਰੂਪ ਤੋੜ ਮਰੋੜ ਕੇ ਭੀ ਵਰਤ ਲੈਂਦੇ ਹਨ ਜਿਵੇਂ 'ਅਨਾਦਿ' ਦਾ ਆਨਾਦਿ ।'

## ਬੇਦੀ ਬੰਸ ਅਵਤੰਸ

**ਬੇਦੀ ਬੰਸ ਅਵਤੰਸ ਬਰ ਗੁਰ ਨਾਨਕ ਹਰਿ ਰੂਪ**
**ਬੰਦਨ ਪਦ ਅਰਬਿੰਦ ਤਿਹ ਜਿਹ ਜਸ ਅਵਨਿ ਅਨੂਪ ॥੩॥**[4]

**ਪੇਖ ਕੁਚਾਲ ਮਹਾਂ ਕਲ ਕੀ ਜੁਤ ਦੇਵਨ ਕੋ ਪ੍ਰਗਟਯੋ ਸੁਰ ਭੂਪਾ ।**
**ਊਚਨ ਕੋ ਮਦ ਮੂਚਨ ਕੈ ਗਤਿ ਨੀਚਨ ਊਚ ਦਈ ਸੁਖ ਰੂਪਾ ।**
**ਨਾਉਂ ਕੀ ਨਾਉ ਚਢਾਇ ਜਿਨੈ ਜਨ ਪਾਰ ਕਿਯੇ ਭਵ ਸਿੰਧੁ ਅਨੂਪਾ ।**
**ਹਾਨਿ ਚਹੈ ਜੁ ਰਿਦੇ ਤਮ ਕੀ ਸੁ ਭਜੇ ਦਿਨ ਮਾਨਕ ਨਾਨਕ ਰੂਪਾ ॥੧॥**

**ਦਰਸ ਦਿਵਾਕਰ ਲੌ ਜਿਸੈ ਤਮ ਅਗਯਾਨ ਬਿਦਾਰ ।**
**ਅਸ ਗੁਰ ਨਾਨਕ ਦੇਵ ਪਦ ਬੰਦੋ ਬਾਰੰਬਾਰ ॥੨॥**[5]

[**ਅਰਥ** : ਬੇਦੀ ਬੰਸ ਦੇ ਭੂਸ਼ਨ, ਮਹਾਨ ਗੁਰੂ ਨਾਨਕ, ਹਰੀ ਦਾ ਰੂਪ ਹਨ ।

ਜਿਨ੍ਹਾਂ ਦਾ ਜਸ, ਧਰਤੀ ਉੱਤੇ ਅਨੂਪਮ ਫੈਲਿਆ ਹੈ, ਉਨ੍ਹਾਂ ਦੇ ਚਰਨ ਕਮਲਾਂ ਉੱਤੇ ਬੰਦਨਾ ਹੈ ॥੧॥

ਮਹਾਂ ਕਲਜੁਗ ਦੀਆਂ ਕੁਚਾਲਾਂ ਵੇਖ ਕੇ, ਦੇਵਤਿਆਂ ਵਿੱਚੋਂ, ਦੇਵਤਿਆਂ ਦਾ ਰਾਜਾ ਪ੍ਰਗਟ ਹੋਇਆ ।

ਉੱਚਿਆਂ ਦਾ ਹੰਕਾਰ ਤੋੜ ਕੇ, ਨੀਵਿਆਂ ਨੂੰ ਉੱਚਿਆਂ ਦੀ ਸੁਖਾਵੀਂ-ਗਤੀ ਬਖ਼ਸ਼ੀ ।

ਨਾਮ ਦੀ ਨਾਉ ਤੇ ਚੜ੍ਹਾ ਕੇ, ਜਿਸਨੇ ਸੇਵਕਾਂ ਨੂੰ ਭਵ ਸਾਗਰ ਤੋਂ, (ਇਸ ਸਹਿਜ ਨਾਲ), ਪਾਰ ਕਰ ਦਿੱਤਾ ਕਿ ਉਪਮਾ ਨਹੀਂ ਕਹੀ ਜਾਂਦੀ ।

ਜੋ ਹਿਰਦੇ ਵਿਚਲੇ (ਅਗਿਆਨ ਦੇ) ਹਨੇਰੇ ਦੀ ਹਾਨੀ (ਦੇਖਣਾ) ਚਾਹੁੰਦਾ ਹੈ, ਉਹ ਗੁਰੂ ਨਾਨਕ ਰੂਪੀ ਸੂਰਜ ਨੂੰ ਸਿਮਰੇ ॥੧॥

ਜਿਸਦਾ ਦਰਸ਼ਨ ਸੂਰਜ ਵਾਂਗ, ਅਗਿਆਨ ਦੇ ਹਨੇਰੇ ਨੂੰ ਦੂਰ ਕਰਨ ਵਾਲਾ ਹੈ ।

ਅਜਿਹੇ ਗੁਰੂ ਨਾਨਕ ਦੇਵ ਦੇ ਚਰਨਾਂ ਉੱਤੇ, ਬਾਰੰ ਬਾਰ ਬੰਦਨਾ ਕਰਦਾ ਹਾਂ ।

॥੨॥]

---

4. 'ਸ਼ਿੰਗਾਰ ਸ਼ਤਕ', ਮੰਗਲ ਛੰਦ, ਵਜ਼ੀਰ ਹਿੰਦ ਪ੍ਰੈਸ, ਅਮ੍ਰਿਤਸਰ ਪੰਨਾ 1.
5. ਬ੍ਰਹਮ ਬੋਧ.

## ਅਥ ਸ੍ਰੀ ਗੁਰੂ ਨਾਨਕ ਜੀ ਕੇ ਅਸਤੋਤਰ ਲਿਖਯਤੇ

ਭੁਜੰਗ ਛੰਦ ॥

ਸਦਾ ਸੱਚਦਾ ਨੰਦ ਰੂਪੰ ਮੁਕੰਦਾ ।
ਧਰੈ ਧਯਾਨ ਜਾ ਕੋ ਕਟੈ ਕੋਟ ਫੰਦਾ ।
ਸਸੀ ਸੂਰ ਤੇ ਆਦਿ ਜੋ ਜੋਤਵੰਤਾ ।
ਸਬੀ ਮੈ ਦਿਪੈ ਜੋਤ ਜਾ ਕੀ ਅਨੰਤਾ ॥੧॥

ਤੂੰਹੀ ਏਕ ਤੇ ਰੂਪ ਆਨੇਕ ਧਾਰੇ ।
ਸਬੀ ਤੋਹਿ ਮੈ ਤੂੰ ਸਬੀ ਮੈ ਬਿਹਾਰੇ ।
ਅਜੈ ਆਦਿ ਅਕ੍ਰੈ ਕਹੈ ਕੋ ਬਖਾਨੀ ।
ਭਨੈ ਨੇਤ-ਨੇਤੰ ਜਿਸੇ ਬੇਦ ਬਾਨੀ ॥੨॥

ਜਗੰ ਕਾਰਣੰ ਤਾਰਣੰ ਤੇਜ ਰੂਪੰ ।
ਤੂੰਹੀ ਨਿਰਗੁਣੰ ਸਰਗੁਣੰ ਹੇ ਅਨੂਪੰ ।
ਨਹੀਂ ਆਦਿ ਔ ਮਧਿ ਅੰਸਾਂ ਨ ਜਾਂਕੋ ।
ਨਮਾਮੀ ਨਾਮਾਮੀ ਨਮਾਮੀ ਸੁ ਤਾਂਕੋ ॥੩॥

[**ਅਰਥ** : ਸਦਾ ਸਤ-ਚਿਤ-ਅਨੰਦ ਰੂਪ, ਮੁਕੰਦ ਹੈ ।
ਜਿਸ ਦਾ ਧਿਆਨ ਧਰਿਆਂ, ਕਰੋੜਾਂ ਬੰਧਨ ਕਟਦੇ ਹਨ ।
ਜੋ ਚੰਦ ਸੂਰਜ ਤੋਂ ਭੀ ਪਹਿਲਾਂ ਹੀ, ਜੋਤੀ-ਸਰੂਪ ਸੀ ।
ਜਿਸਦੀ ਜੋਤੀ, ਸਭਨਾਂ ਵਿਚ, ਅਖੰਡ ਚਮਕਦੀ ਹੈ ॥੧॥
ਤੈਂ ਹੀ, ਇਕ ਤੋਂ ਅਨੇਕ, ਰੂਪ ਧਾਰੇ ਹਨ ।
ਸਾਰੇ ਹੀ, ਤੇਰੇ ਵਿਚ ਵਿਚਰਦੇ ਹਨ, ਤੂੰ ਸਭਨਾਂ ਵਿਚ ਹੈਂ ।

ਤੂੰ ਨਾ ਜਿੱਤਿਆ ਜਾ ਸਕਦਾ ਹੈਂ, ਨਾ ਵੇਚਿਆ-ਵੱਟਿਆ ਜਾ ਸਕਦਾ ਹੈਂ, ਤੇਰੀ ਮਹਿਮਾ ਕੌਣ ਬਖਾਨ ਸਕਦਾ ਹੈ ।

ਜਿਸ ਬਾਰੇ ਵੇਦ ਬਾਣੀ 'ਏਥੇ ਹੀ ਬੱਸ ਨਹੀਂ', 'ਏਥੇ ਹੀ ਬੱਸ ਨਹੀਂ' ਕਹਿ ਕੇ ਰਹਿ ਜਾਂਦੀ ਹੈ ॥੨॥

ਸੰਸਾਰ ਦੇ ਤਾਰਣ ਕਾਰਣ, ਤੇਰਾ ਰੂਪ, ਤੇਜਮਈ ਹੈ ।
ਹੇ ਅਨੂਪ ! ਤੂੰ ਨਿਰਗੁਣ ਭੀ ਹੈਂ, ਸਰਗੁਣ ਭੀ ।
ਜਿਸਦਾ ਆਦਿ, ਮੱਧ ਅਤੇ ਅੰਤ ਹੈ ਹੀ ਨਹੀਂ, ਨਾ ਕੋਈ ਅੰਸ਼ ਆਦਿ ਹਨ ।
ਉਸਨੂੰ ਮੇਰੀ ਨਮਸਕਾਰ ਹੈ, ਨਮਸਕਾਰ ਹੈ, ਨਮਸਕਾਰ ਹੈ ॥੩॥]

## ਦਯਾ ਸਿੰਧੂ ਨਾਮੰ

ਸਦਾ ਦੀਨ ਬੰਧੂ ਦਯਾ ਸਿੰਧੂ ਨਾਮੰ।
ਜਨੰ ਹੇਤ ਲੀਲਾ ਕਰੈ ਸੂਖ ਧਾਮੰ॥
ਕਲੂ ਕੀ ਕੁਚਾਲੀ ਰਿਦੈ ਮੈ ਬਿਚਾਰੀ॥
ਗੁਰੂ ਨਾਨਕੰ ਰੂਪ ਧਾਰਯੋ ਮੁਰਾਰੀ॥੪॥
ਦਯਾ-ਸਿੰਧੁ ਆਨੰਦ ਕੰਦੰ ਖਰਾਰੀ॥
ਜਨੰ ਹੇਤ ਲੀਲਾ ਨਰੰ ਦੇਹ ਧਾਰੀ॥
ਨਹੀਂ ਜਾਨ ਜਾਈ ਜਿਸੈ ਪਾਰਵਾਰਾ॥
ਭਨੈ ਨੇਤ ਨੇਤੰ ਮੁਖੰ ਬੇਦ ਚਾਰਾ॥੫॥
ਕਲੂ ਕਾਲ ਮਾਹੀ ਜਗੰ ਜੀਤ ਹੇਤਾ॥
ਦਯੋ ਨਾਮ ਦਾਨੰ ਰਚਯੋ ਪੁੰਨ ਸੇਤਾ॥
ਉਬਾਰੇ ਜਿਨੈ ਮੋਹ ਸੇ ਮੂਢ ਕਾਮੀ॥
ਗੁਰੂ ਨਾਨਕੰ ਪਾਦ ਕੰਜੰ ਨਮਾਮੀ॥੬॥

[**ਅਰਥ** : ਜਿਸਦਾ ਨਾਮ, ਸਦਾ ਨਿਮਾਣਿਆਂ ਦਾ ਸਹਾਈ ਅਤੇ ਦਇਆ ਦਾ ਸਾਗਰ ਹੈ।

ਸੇਵਕਾਂ ਦੇ ਭਲੇ ਲਈ, ਲੀਲਾ ਕਰਦਾ ਹੈ ਅਤੇ ਸੁਖਾਂ ਦਾ ਘਰ ਹੈ।

ਕਲਜੁਗ ਦੀ ਕੁਚਾਲ ਨੂੰ, ਮਨ ਵਿਚ ਵਿਚਾਰ ਕੇ, ਮੁਰਾਰੀ (ਵਿਸ਼ਨੂੰ) ਨੇ, ਗੁਰੂ ਨਾਨਕ ਦਾ ਰੂਪ ਧਾਰਿਆ ਹੈ॥੪॥

ਦਇਆ ਦਾ ਸਾਗਰ, ਆਨੰਦ ਦਾ ਮੂਲ ਅਤੇ ਦੁਸ਼ਟਾਂ ਦਾ ਵੈਰੀ ਹੈ।

ਸੇਵਕਾਂ ਦੇ ਭਲੇ ਲਈ ਲੀਲਾ ਕਰਦਾ ਹੈ, ਨਰ ਦੇਹ ਧਾਰਨ ਕੀਤੀ ਹੈ।
ਜਿਸਦਾ ਵਾਰ ਪਾਰ ਨਹੀਂ ਜਾਣਿਆ ਜਾਂਦਾ।
ਚਾਰੇ ਵੇਦ ਮੂੰਹੋਂ 'ਨੇਤਿ ਨੇਤਿ' ਕਹਿੰਦੇ ਹਨ॥੫॥

ਕਲਜੁਗ ਵਿਚ ਜਗਤ ਦੀ ਜਿੱਤ ਵਾਸਤੇ।
ਨਾਮ ਦਾਨ ਦੇ ਕੇ, ਪੁੰਨ ਦਾ, ਪੁਲ ਬੰਨ੍ਹ ਦਿੱਤਾ ਹੈ।
ਜਿਸਨੇ ਮੋਹ ਦੇ ਪੰਜੇ ਤੋਂ ਮੂਰਖਾਂ ਕਾਮੀਆਂ ਨੂੰ ਉੱਚਾ ਚੁੱਕਿਆ ਹੈ।
(ਉਸ) ਗੁਰੂ ਨਾਨਕ ਦੇ, ਚਰਨ ਕਮਲਾਂ ਉੱਤੇ, ਮੇਰੀ ਨਮਸਕਾਰ ਹੈ॥੬॥]

## ਨਰਾਜ ਛੰਦ

**ਸੁਰਾਰਿ ਬੰਸ ਹਾ ਸਦਾ ਅਨੰਤ ਸੰਤ ਰੰਜਨੰ॥**
**ਨ ਆਦਿ ਅੰਤਿ ਮਧਿ ਜਾਹਿ ਰੂਪ ਜੋ ਨਿਰੰਜਨੰ॥**
**ਅਜਾਦਿ ਆਦਿ ਦੇਵ ਸੇਵ ਭੇਵ ਨਾਹਿ ਪਾਵਹੀ॥**
**ਜਤੀ ਸਤੀ ਤਪੀ ਹਠੀ ਜੁਗੀਸ ਜਾਂਹਿ ਧਯਾਵਹੀ॥੭॥**

ਸਤੰ ਚਿਤੰ ਅਨੰਦ ਰੂਪ ਦਾਸ ਆਸ ਪੂਰਨੰ ॥
ਧਰੋ ਸੁ ਰੂਪ ਮਾਨਵੰ ਭਵਾਦਿ ਦੋਖ ਦੂਰਨੰ ॥
ਭਨੈ ਮ੍ਰਿਗਿੰਦ ਸੰਭੁਜੰ ਸਦੰਭੁ ਮਾਨ ਗੰਜਨੰ ॥
ਗੁਰੂ ਕ੍ਰਿਪਾਲ ਨਾਨਕੰ ਸਰੋਜ ਪਾਦ ਬੰਦਨੰ ॥੮॥[6]

[ਅਰਥ : ਸਦਾ ਦੇਵਤਿਆਂ ਦੇ ਵੈਰੀਆਂ ਦਾ, ਬੀਜ ਨਾਸ ਕਰਨ ਵਾਲਾ ਅਤੇ ਬੇਅੰਤ ਸੰਤਾਂ ਨੂੰ, ਪ੍ਰਸੰਨ ਕਰਨ ਵਾਲਾ ਹੈ ।

ਜਿਸਦਾ ਆਦਿ ਅੰਤ ਜਾਂ ਮੱਧ ਨਹੀਂ (ਹੈ), ਜੋ ਨਿਰੰਜਨ ਦਾ ਸਰੂਪ ਹੈ ।

ਬ੍ਰਹਮਾ ਆਦਿਕ ਦੇਵਤੇ, ਜਿਸਦੀ ਸੇਵਾ ਕਰਕੇ ਭੀ, ਭੇਤ ਨਹੀਂ ਪਾ ਸਕਦੇ ।

ਜਤੀ, ਸਤੀ, ਤਪੀ, ਹਠੀ, ਜੋਗੀਸਰ ਜਿਸਨੂੰ ਧਿਆਉਂਦੇ ਹਨ ॥੭॥

ਜੋ ਸਤ, ਚਿਤ, ਆਨੰਦ ਰੂਪ ਹੈ ਦਾਸਾਂ ਦੀਆਂ ਆਸਾਂ ਪੂਰੀਆਂ ਕਰਨ ਵਾਲਾ ਹੈ ।

ਉਸੇ ਨੇ ਮਨੁੱਖੀ ਦੇਹ ਧਾਰਨ ਕੀਤੀ ਹੈ, ਤਾਂ ਜੋ, ਦੁਨੀਆਂ ਦੇ ਦੁਖ ਦੂਰ ਕਰ ਸਕੇ ।

ਸੰਭੁਜ ਮ੍ਰਿਗਿੰਦ (ਗਣੇਸ਼ ਸਿੰਘ) ਕਹਿੰਦਾ ਹੈ, ਉਹ ਦੰਭੀਆਂ ਦਾ ਹੰਕਾਰ ਤੋੜਣ ਵਾਲਾ ਹੈ ।

(ਉਸ) ਕ੍ਰਿਪਾਲੂ ਗੁਰੂ ਨਾਨਕ ਦੇ, ਚਰਨ ਕਮਲਾਂ ਉੱਤੇ ਬੰਦਨਾ ਹੈ ॥੮॥]

## ਅਥ ਸ੍ਰੀ ਅੰਗਦ ਜੀ ਨੇ ਉਸਤਤਿ ਕਰੀ ॥

### ਭੁਜੰਗ ਛੰਦ ॥

ਗੁਰੂ ਸ਼ਾਹ ਕੇ ਪਾਦ ਕੰਜੰ ਨਮਾਮੀ ॥
ਘਨਾਨੰਦ ਰੂਪੰ ਮਹਾਂ ਮੋਹ ਖਾਮੀ ॥
ਸਬੈ ਗਯਾਨ ਗਯਾਤਾ ਨਿਰਾਕਾਰ ਨਿਤਯੰ ॥
ਨਮੋ ਸਰਬ ਗਾਮੀ ਸਦਾ ਸੋਧ ਚਿਤਯੰ ॥੧॥
ਅਜੈ ਆਦਿ ਆਨੰਦ-ਕੰਦੰ ਮੁਕੰਦੰ ॥
ਦੁਸੈ ਦੁੱਖ ਦੇਖੰ ਕਟੇ ਮੋਹ ਫੰਦੰ ॥
ਦੁਖੀ ਦੀਨ ਬ੍ਰਿੰਦੰ ਕਲੂ ਕਾਲ ਜਾਨੀ॥
ਨਰੰ ਦੇਹ ਧਾਰੀ ਸਬੀ ਪੀਰ ਹਾਨੀ ॥੨॥
ਜਨੰ ਮੋਖ ਦਾਤਾ ਅਘੰ ਓਘ ਹਾਰੀ ॥
ਮਹਾ ਸੁਭ੍ਰ ਰੂਪੰ ਅਖੰਡੰ ਮੁਰਾਰੀ ॥
ਗਨੇ ਜਾਤ ਤਾਰੇ ਨਹੀਂ ਅੰਤ ਤਾਰੇ ॥
ਕ੍ਰਿਪਾ ਸਿੰਧੁ ਨਾਮੰ ਸੁ ਜਾ ਕੋ ਉਚਾਰੇ ॥੩॥

---

6. ਅੱਗੇ ਨੋਟ ਦਿੱਤਾ ਹੈ : (ਇਹ ਉਸਤਤੀ ਸਾਲਸਰਾਇ ਜਹੁਰੀ ਨੈ ਕਰੀ) ॥
ਇਤੀ ਸਤੋਤਰ ਸਮਾਪਤੰ ॥

ਨਹੀਂ ਬੇਦ ਪਾਵੈ ਜਿਸੈ ਪਾਰ ਵਾਰਾ ॥
ਰਟੈ ਨੇਤ ਨੇਤੰ ਮੁਖੰ ਜਾਹਿ ਚਾਰਾ ॥
ਤੂੰਹੀ ਆਦਿ ਆਨਾਦਿ ਰੂਪੰ ਅਨੰਤਾ ॥
ਨਹੀਂ ਜਾਨ ਜਾਈ ਕਛੂ ਆਦਿ ਅੰਤਾ ।੪॥

[ਅਰਥ : ਗੁਰੂ ਪਾਤਸ਼ਾਹ ਦੇ, ਚਰਨ ਕਮਲਾਂ ਉੱਤੇ, ਮੇਰੀ ਨਮਸਕਾਰ ਹੈ ।

ਜੋ ਬੇਓੜਕ (ਘਟਾ ਵਾਂਗ ਛਾਏ ਹੋਏ) ਆਨੰਦ ਦਾ ਰੂਪ (ਹੈ), ਮਹਾਂਮੋਹ ਨੂੰ ਕੱਚਾ ਕਰਨ (ਹਰਾ ਦੇਣ) ਵਾਲਾ ਹੈ ।

ਸਭ ਪ੍ਰਕਾਰ ਦੇ ਗਿਆਨ ਦਾ ਜਾਣੂ ਹੈ, ਨਿਰਾਕਾਰ ਹੈ, ਸਦਾ ਕਾਇਮ ਰਹਿਣ ਵਾਲਾ ਹੈ ।

ਸਭ ਥਾਂ ਜਾਣ ਵਾਲਾ ਅਤੇ ਜਿਸਦੇ ਮਨ ਵਿਚ, ਸਦਾ ਸੇਧ ਦਾ ਵਾਸਾ ਹੈ, (ਉਸ ਨੂੰ) ਮੇਰੀ ਨਮਸਕਾਰ ਹੈ ॥੨॥

(ਜੋ) ਅਜਿਤ ਹੈ, ਸਭ ਦੇ ਮੁੱਢ ਵਿਚ ਹੈ, ਆਨੰਦ ਦਾ ਮੂਲ ਹੈ, ਮੁਕੰਦ (ਵਿਸ਼ਨੂੰ) ਹੈ ।

(ਜੋ) ਅਸਹਿ ਦੁਖਾਂ, ਦੋਸ਼ਾਂ ਅਤੇ ਮੋਹ ਦੇ ਬੰਧਨਾਂ ਨੂੰ, ਕੱਟ ਦੇਣ ਵਾਲਾ ਹੈ ।
ਨਿਮਾਣੇ ਲੋਕਾਂ ਨੂੰ ਕਲਜੁਗ ਵਿਚ ਦੁਖੀ ਜਾਣ ਕੇ ।

(ਉਸਨੇ) ਮਨੁੱਖੀ ਦੇਹ ਧਾਰ ਕੇ, ਸਭਦੀ ਪੀੜਾ ਮਿਟਾ ਦਿੱਤੀ ਹੈ ॥੨॥
ਵੇਦ ਜਿਸਦਾ ਪਾਰ ਨਹੀਂ ਪਾ ਸਕਦੇ ।

(ਬ੍ਰਹਮਾ) ਜਿਸਦੇ ਚਾਰ ਮੂੰਹ ਹਨ, ਉਹ 'ਨੇਤਿ ਨੇਤਿ' ਰਟਦਾ ਰਹਿੰਦਾ ਹੈ ।
ਤੂ ਹੀ ਆਦਿ, ਅਨਾਦੀ ਅਤੇ ਅਨੰਤ ਦਾ ਸਰੂਪ ਹੈਂ ।

ਤੇਰਾ ਆਦਿ ਅੰਤ, ਕੁੱਝ ਵੀ, ਜਾਣਿਆ ਨਹੀਂ ਜਾ ਸਕਦਾ ॥੪॥]

### ਜਪੈ ਜਾਹਿ ਜੋਗੀ

ਪਰੇ ਤੇ ਪਰੇ ਨਾਹਿ ਕੋ ਤੋ ਸਮਾਨਾ ॥
ਜਪੈ ਜਾਹਿ ਜੋਗੀ ਰਿਦੈ ਧਾਰ ਧ੍ਯਾਨਾ ॥
ਦਿਨੰ-ਮਾਨ ਕੰਤੰ ਨਾਨਕੰ ਨਾਮ ਜਾਸਾ ॥
ਕਿਯੋ ਮੋ ਰਿਦੈ ਕੋਟ ਸੂਰੰ ਪ੍ਰਕਾਸਾ ॥੫॥
ਜਿਤੇ ਦੇਵ ਦੈਤੰ ਲਗੇ ਪਾਦ ਕੰਜੰ ॥
ਦਯੋ ਮੋਖ ਦਾਨੰ ਦੁਸੈ ਦੋਖ ਭੰਜੰ ॥
ਜਬੈ ਦੈਤ ਕੌਡੇ ਪਗੰ ਓਟ ਲੀਨੀ ॥
ਕ੍ਰਿਪਾ ਸਿੰਧ ਤਾ ਕੋ ਤਬੈ ਮੋਖ ਦੀਨੀ ॥੬॥

ਦਿਵੰ-ਲੂਤ ਸੇ ਦੰਤ ਤਾਰੇ ਅਪਾਰਾ ॥
ਪ੍ਰਭੂ ਕੀ ਪ੍ਰਭਾ ਕੋ ਭਨੈ ਕੌਨ ਪਾਰਾ ॥
ਜਗੰ ਤਾਰਣੰ ਕਾਰਣੰ ਮੋਦਿ-ਖਾਨੀ ॥
ਸਦਾ ਸੁਧ ਰੂਪੰ ਰਿਦੇ ਦ੍ਵੈਤ ਹਾਨੀ ॥੭॥
ਭਵੰ ਸਿੰਧੁ ਕੇ ਸੋਖਵੇ ਕੋ ਮਹਾਨਾ ॥
ਜਿਸੈ ਨਾਮ ਹੈ ਕੁੰਭਜੰ ਲੈ ਵਖਾਨਾ ॥
ਨਮਸਤੰ ਨਮਸਤੰ ਨਮਸਤੰ ਅਪਾਰਾ ॥
ਕਵੀ ਸੰਭੁਜੰ ਸਿੰਘ ਲੀਜੈ ਉਬਾਰਾ ॥੮॥

[ਅਰਥ : (ਤੂ) ਪਰੇ ਤੋਂ ਪਰੇ ਹੈ, ਕੋਈ ਭੀ ਤੇਰੇ ਬਰਾਬਰ ਦਾ ਨਹੀਂ ।
ਜਿਸਨੂੰ ਜੋਗੀ, ਮਨ ਵਿਚ ਧਿਆਨ ਧਾਰ ਕੇ, ਜਪਦੇ ਹਨ ।
(ਉਸ) ਸੂਰਜ ਦਾ ਨਾਮ, ਨਾਨਕ ਜਾਣੀਦਾ ਹੈ ॥
(ਜਿਸ ਨੇ) ਮੇਰੇ ਮਨ ਵਿਚ ਕਰੋੜਾਂ ਸੂਰਜਾਂ ਦਾ, ਚਾਨਣ ਕਰ ਦਿੱਤਾ ਹੈ ॥੫॥
ਜਿੰਨੇ ਦੇਵਤੇ ਅਤੇ ਦੈਂਤ ਹਨ, (ਉਸਦੇ) ਚਰਨ ਕਮਲਾਂ ਨਾਲ, ਜੁੜੇ ਹਨ ।
(ਉਨ੍ਹਾਂ ਨੂੰ) ਮੁਕਤੀ ਦਾ ਦਾਨ ਦਿੱਤਾ ਹੈ, ਅਸਹਿ ਦੋਸ਼ ਮਿਟਾ ਦਿੱਤੇ ਹਨ ।
ਜਦੋਂ ਕੌਡੇ ਦੈਂਤ ਨੇ, ਚਰਨਾਂ ਦੀ ਓਟ ਲਈ ।
ਕ੍ਰਿਪਾ ਦੇ ਸਾਗਰ ਨੇ, ਝਟ ਮੁਕਤੀ ਬਖਸ਼ ਦਿੱਤੀ ॥੬॥
ਦੇਵ ਲੂਤ ਜਿਹੇ, ਅਨੇਕਾਂ ਦੈਂਤ, ਤਾਰ ਦਿੱਤੇ
(ਉਸ) ਪ੍ਰਭੂ ਦੇ ਤੇਜ ਦਾ, ਪਾਰਾਵਾਰ, ਕੌਣ ਕਹਿ ਸਕਦਾ ਹੈ
(ਉਹ) ਜਗਤ ਨੂੰ ਤਾਰਣ ਵਾਲਾ ਹੈ, ਖੁਸ਼ੀਆਂ ਦੀ ਖਾਣ ਹੈ ।
ਸਦਾ ਸ਼ੁੱਧ (ਬ੍ਰਹਮ) ਦਾ ਰੂਪ ਹੈ, ਦ੍ਵੈਤ ਮਿਟਾਉਣ ਵਾਲਾ ਹੈ ॥੭॥
ਸੰਸਾਰ ਸਾਗਰ ਨੂੰ, ਸੋਖਣ ਲਈ, ਮਹਾਨ (ਸ਼ਕਤੀ ਵਾਲਾ) ਹੈ ।
ਜਿਸਦਾ ਨਾਉਂ, ਵਸ਼ਿਸ਼ਟ ਆਦਿ, ਮੁਨੀਆਂ ਤਕ ਨੇ, ਬਖਾਨਿਆ ਹੈ ।
ਮੇਰੀ ਉਸ ਨੂੰ, ਅਪਾਰ ਨਮਸਕਾਰ ਹੈ, ਨਮਸਕਾਰ ਹੈ, ਨਮਸਕਾਰ ਹੈ ॥
ਕਵੀ ਗਣੇਸ਼ ਸਿੰਘ ਨੂੰ ਉਬਾਰ ਲਵੇ, (ਇਹੋ ਬੇਨਤੀ ਹੈ) ॥੮॥]

ਅਥ ਬ੍ਰਹਮਾ, ਸ਼ਿਵ ਜੀ, ਇੰਦ੍ਰ ਨੇ ਉਸਤਤਿ ਕਰੀ ॥

ਅਮਲਾ ਛੰਦ ॥

ਸੁਖਧਾਮ ਸਦਾ ਅਭਿਰਾਮ ਪ੍ਰਭੂ,
ਗਤ-ਦਾਯਕ ਨਾਯਕ ਤੀਨਹੁ ਲੋਕਾ ॥
ਦੁਖ ਘਾਲਿਕ ਸਾਯਕ ਬੈਨ ਤੁਮੈ,
ਭੁਵ ਪਾਲਕ ਕਾਲਕ ਨਿਤ ਅਸੋਕਾ ॥
ਪ੍ਰਿਥਮੇ ਤੁਮ ਬਾਮਨ ਰੂਪ ਧਰਯੋ,
ਪਨ ਰਾਘਵ ਹ੍ਵੈ ਕੁਲ ਰਾਵਨ ਸੋਕਾ ॥

ਪੁਨ ਹ੍ਵੈ ਜਦ-ਬੰਸ ਮੈ ਕੰਸ ਹਨ੍ਯੋ,
ਕਲਿ ਕਾਲ ਮੈ ਨਾਨਕ ਨਾਮ ਅਲੋਕਾ ॥
ਤੁਵ ਸੀਸ ਅਨੰਤ ਨ ਏਕ ਸਿਰੰ,
ਕਰ ਪਾਦ ਅਨੇਕ ਨ ਏਕ ਬਿਚਾਰੂ ॥
ਪੁਨ ਨੈਨ ਅਨੇਕ ਨ ਏਕ ਅਹੈ,
ਬਹੁ ਮੂਰਤਿ ਹੈ ਅਨ ਮੂਰਤਿ ਚਾਰੂ ॥
ਜਗ ਨਾਮ ਸਹੰਸ੍ਰ ਅਨਾਮ ਅਹੈ,
ਬਹੁ ਸੌਨ ਜਿਸੇ ਬਿਨ ਸੌਨ ਉਦਾਰ ॥
ਬ੍ਰਹਮੰਡ ਬਿਰਾਟ ਸਰੂਪ ਤੁਯੰ,
ਜੁਗ ਲੋਚਨ ਭਾਨ ਸਸੀ ਨਿਰਧਾਰੂ ॥ ॥੨॥

[ਅਰਥ : ਸੁਖਾਂ ਦੇ ਘਰ, ਸਦਾ ਮਨ ਮੋਹਣ ਵਾਲੇ, ਪ੍ਰਭੂ, ਗਤੀ ਦੇਣ ਵਾਲੇ, ਤਿੰਨਾਂ ਲੋਕਾਂ ਦੇ ਆਗੂ।

ਦੁਖ ਮੇਟਣ ਵਾਲੇ, ਤੀਰ (ਵਾਂਗ ਧਸ ਜਾਣ ਵਾਲੇ) ਬਚਨ, ਸੰਸਾਰ ਦੀ ਪਾਲਣਾ ਕਰਨ ਵਾਲੇ, ਮੇਟਣ ਵਾਲੇ ਅਤੇ ਸਦਾ ਸ਼ੋਕ ਤੋਂ ਰਹਿਤ ਹਨ।

ਪਹਿਲਾਂ ਤੁਸੀਂ, ਵਾਮਨ (ਅਵਤਾਰ) ਦਾ ਰੂਪ ਧਾਰਨ ਕੀਤਾ, ਫੇਰ ਰਾਘਵ (ਰਾਮ) ਹੋ ਕੇ, ਰਾਵਣ ਦੀ ਕੁਲ ਮਿਟਾਈ।

ਫੇਰ ਜਦੁਵੰਸੀ (ਕ੍ਰਿਸ਼ਨ) ਹੋ ਕੇ, ਕੰਸ ਮਾਰਿਆ, ਅਤੇ ਕਲਜੁਗ ਵਿਚ, ਨਾਨਕ ਨਾਮ ਨਾਲ, ਚਾਨਣ ਕੀਤਾ ਹੈ ॥੧੦॥

ਤੇਰੇ ਅਨੇਕ ਸਿਰ ਹਨ, ਇਕ ਵੀ ਸਿਰ ਨਹੀਂ, ਅਨੇਕ ਹੱਥ ਪੈਰ ਹਨ, ਇਕ ਵੀ ਹੱਥ ਪੈਰ ਨਹੀਂ।

ਅਨੇਕਾਂ ਅੱਖਾਂ ਹਨ, ਇਕ ਵੀ ਅੱਖ ਨਹੀਂ, ਬਹੁਤ ਸਰੂਪ ਹਨ, ਇਕ ਵੀ ਮੋਹਣਾ ਸਰੂਪ ਨਹੀਂ।

ਜਗਤ ਹਜ਼ਾਰਾਂ ਨਾਉਂ ਰੱਖਦਾ ਹੈ, ਫੇਰ ਵੀ ਅਨਾਮ ਹੈਂ, (ਤੇਰੇ) ਹਜ਼ਾਰਾਂ ਕੰਨ ਹਨ, ਇਕ ਵੀ ਕੰਨ ਨਹੀਂ।

ਹੇ ਉਦਾਰ ! ਬ੍ਰਹਮੰਡ ਤੇਰਾ ਸਰੂਪ ਵਿਰਾਟ ਹੈ, ਚੰਦ, ਸੂਰਜ, ਤੇਰੀਆਂ ਦੋ ਅੱਖਾਂ, ਪ੍ਰਤੀਤ ਹੁੰਦੀਆਂ ਹਨ ॥੨॥

## ਸਚ ਬੇਦ ਪ੍ਰਕਾਸਾ

ਅਸਟ ਦਸ ਭਾਰ ਰੁਮਾਵਲਿਯੰ ਉਦਰੋ ਉਦਧੰ ਸਰਤਾ ਨਸ ਜਾਸਾ ॥
ਮੁਖ ਪਾਵਕ ਦਾਢ ਜਮੰ ਲਖਿਯੈ ਭੁਜ ਲੋਕ ਪਤੀ ਤੁਮਰੀ ਸੁਖ ਰਾਸਾ ॥
ਸਤ ਲੋਕ ਸਿਰੰ ਸੁ ਪਤਾਲ ਪਦੰ ਮਧ ਦੇਸ ਛਿਤੰ ਸਚ ਬੇਦ ਪ੍ਰਕਾਸਾ ॥
ਧ੍ਰਮ ਪੂਰਬ ਭਾਗ ਅਧਰਮ ਪਿਨੰ
ਭਵ ਕਾਲ ਹੈ ਭੰਜਿਨ ਸ੍ਵਾਸ ਨਿਕਾਸਾ ॥੩॥

ਤੁਵ ਰੂਪ ਚਰਾਚਰ ਸਰਬ ਰਹੇ ਉਰ ਮਾਹਿ ਗੁਰੂ ਅਸ ਧਯਾਨ ਜੁ ਧਾਰੇ ॥
ਨਰ ਤੇ ਭਵ ਸਿੰਧੁ ਪਰੇ ਨ ਕਬੀ ਗਤਿ ਹੋਇ ਕੁਬੰਧਨ ਕੋ ਕਟ ਡਾਰੇ ॥
ਸਬ ਠੌਰ ਵਿਖੇ ਨਿਰਲੇਪ ਰਹੋ ਨਿਜ ਦਾਸਨ ਕੋ ਅਗਿਯਾਨ ਬਿਦਾਰੇ ॥
ਹਮਰੀ ਤੁਮ ਕੋ ਅਭਿ ਬੰਦਨ ਹੈ
ਘਨ-ਗਯਾਨ ਪਖੰਡਨ ਖੰਡਨ ਹਾਰੇ ॥ ॥੪॥

[ਅਰਥ : ਅਠਾਰਾਂ ਭਾਰ ਬਨਾਸਪਤੀ ਤੇਰੇ ਰੋਮ ਹਨ, ਸਾਗਰ ਤੇਰਾ ਪੇਟ ਹਨ, ਨਦੀਆਂ ਨਾੜਾਂ ਹਨ ।

ਮੂੰਹ ਅਗਨੀ ਹੈ ; ਜਮ, ਦਾੜ੍ਹਾਂ ਹੈ ; ਲੋਕ ਪਤੀ ਤੇਰੀਆਂ ਬਾਹਾਂ, ਅਤੇ ਸੁਖ ਦੀ ਪੂੰਜੀ ਹਨ ।

ਸੱਤ ਲੋਕ ਸਿਰ ਹਨ, ਪਾਤਾਲ ਪੈਰ ਹਨ, ਸਾਰੀ ਧਰਤੀ ਧੜ ਹੈ, (ਅਜਿਹਾ) ਬੇਦਾਂ ਦਾ ਕਥਨ ਸੱਚਾ ਹੈ ।

ਧਰਮ ਅੱਗਾ, ਅਧਰਮ ਪਿੱਠ, ਸੰਸਾਰ ਵਿਚ, ਕਾਲ ਦੀ ਮੇਟਣ ਵਾਲੀ, ਕਿਰਿਆ ਸੋਧ ਕੇ ਸਾਹ ਲੈਣਾ ਹੈ ।।੩।।

ਸਭ ਚਲ-ਅਚਲ, ਜੋ ਮਨ ਵਿਚ ਗੁਰੂ ਦਾ, ਧਿਆਨ ਧਾਰਦੇ ਹਨ, ਤੇਰਾ ਰੂਪ ਹਨ ।

ਉਹ ਬੰਦੇ, ਕਦੇ ਭਵਸਾਗਰ ਵਿਚ ਦਾਖਿਲ ਹੋਏ, ਤਾਂ ਉਨ੍ਹਾਂ ਦੇ ਸਿਰਾਂ ਬਾਹਰੇ ਧੜਾਂ ਨੂੰ ਭੀ, ਗਤੀ ਮਿਲੀ ਹੈ ।

ਸਭ ਥਾਵਾਂ ਵਿਚ, ਤੁਸੀਂ ਨਿਰਲੇਪ ਰਹਿੰਦੇ ਹੋ, ਆਪਣੇ ਦਾਸਾਂ ਦਾ ਅਗਿਆਨ ਦੂਰ ਕਰਦੇ ਹੋ ।

ਹੇ ਗੂਹੜੇ ਗਿਆਨ ਨਾਲ ਪਖੰਡਾਂ ਨੂੰ ਖੰਡਨ ਵਾਲੇ । ਸਾਡੀ ਤੁਹਾਨੂੰ ਚਰਨ ਬੰਦਨਾ ਹੈ । ।।੪।।]

ਅਥ ਬੇਦਾਂ ਨੇ ਉਸਤਤੀ ਕਰੀ ॥

ਭੁਜੰਗ ਪ੍ਰਯਾਤ ਛੰਦ ॥

ਸਬੀ ਆਦਿ ਤੂ ਹੈ ਸਬੀ ਮੈ ਬਿਰਾਜੈ ॥
ਰਵੀ ਔ ਸਸੀ ਦੀਪ ਮੈ ਜੋਤਿ ਛਾਜੈ ॥
ਧਰਾ ਮੈ ਧ੍ਰਿਤੀ ਔ ਵਿਕਾਸ਼ ਅਕਾਸਾ ॥
ਸਪੰਦੰ ਸਮੀਰੰ ਜਲਿੰਦੂੰ ਉਜਾਸਾ ॥੧॥
ਪੁਨਾ ਪਾਵਕੰ ਤੇਜ ਗੰਭੀਰ ਸਿੰਧੰ ॥
ਦਿਜੰ ਮੈ ਖਿਮਾ ਬਾਹਜੰ ਬੀਰ ਸਿੱਧੰ ॥
ਤੁਹੀ ਏਸ਼-ਮੈ ਬਾਨਜੰ ਸੂਦ੍ਰ ਸੇਵਾ ॥
ਸਖੀ ਮੈ ਸਖੱਤੰ ਭਿਖੀ ਭਿੱਖ ਏਵਾ ॥੨॥

ਨਿਧੰ ਮੈ ਨਿਧੱਤੰ ਰੰਕੰ ਰੰਕ ਤਾਈ ॥
ਜੜੰ ਮੈ ਜੜੱਤੰ ਚਰੰ ਮੈ ਚਰਾਈ ॥
ਦੂਜਾ ਦੁਯਾਲ ਮੈ ਕੂਰ ਮੈ ਕੂਰ ਤਾਈ ॥੩॥
ਤੁਹੀ ਬਿੰਦ ਮੈ ਬਿਦੰਤਾ ਬੀਜ ਬੀਜੰ ॥
ਤੁਹੀ ਰੋਸ ਮੈ ਰੋਸਤਾ ਖੀਜ ਖੀਜੰ ॥
ਤਮੰ ਮੈ ਤਮੰ ਔ ਪ੍ਰਕਾਸੰ ਪ੍ਰਕਾਸਾ ॥
ਤੁਹੀ ਤੱਤ ਬੇਤਾ ਨ ਮੈਂ ਤੱਤ ਭਾਸਾ ॥੪॥

[ਅਰਥ : ਤੂ ਹੀ ਸਭਨਾਂ ਦਾ ਮੁੱਢ-ਮੂਲ ਹੈ, ਸਭਨਾਂ ਵਿਚ ਬਿਰਾਜਮਾਨ ਹੈ।
ਸੂਰਜ, ਚੰਦ ਅਤੇ ਦੀਵੇ ਵਿਚ, ਤੇਰੀ ਹੀ ਰੋਸ਼ਨੀ ਚਮਕਦੀ ਹੈ।
ਧਰਤੀ ਵਿਚ ਤੇਰਾ ਟਿਕਾਓ, ਅਕਾਸ ਵਿਚ ਤੇਰਾ, ਵਿਕਾਸ (ਦਿਸਦਾ) ਹੈ।
ਤੇਰੀ ਥਿਰਕਣ ਪੌਣ ਵਿਚ ਹੈ, ਪਾਣੀ ਦੇ ਰਾਜੇ ਬੱਦਲ ਵਿਚ, ਤੇਰੀ ਉੱਜਲਤਾ ਦੀ ਚਮਕ ਦਮਕ ਵੱਸਦੀ ਹੈ ॥੧॥

ਅਗਨੀ ਵਿਚ ਤੇਰਾ ਤੇਜ ਹੈ, ਸਾਗਰ ਵਿਚ ਤੇਰੀ ਗੰਭੀਰਤਾ ਹੈ।
ਬ੍ਰਾਹਮਣਾਂ ਵਿਚ ਤੇਰੀ ਖਿਮਾ, ਛੱਤ੍ਰੀਆਂ ਵਿਚ ਬੀਰਤਾ ਪ੍ਰਸਿੱਧ ਹੈ।
ਵਣਜ ਵਾਲਿਆਂ ਵਿਚ, ਤੂ ਹੀ ਅਮੀਰੀ ਹੈਂ, ਸੂਦ੍ਰਾਂ ਵਿਚ ਸੇਵਾ ਹੈਂ।
ਸਖੀ ਵਿਚ ਸਖੀਪਣਾ, ਭਿਖਾਰੀਆਂ ਵਿਚ ਮੰਗਤਾ ਪਣ ਆਦਿ ਤੇਰਾ ਕੀਤਾ ਹੈ।
॥੨॥

ਨਿਧੀਆਂ ਵਿਚ ਭਰਪੂਰੀ, ਸੱਖਣਿਆਂ ਵਿਚ ਸੱਖਣਾਪਣ (ਤੇਰਾ ਕੀਤਾ) ਹੈ।
ਜੜ੍ਹਾਂ ਵਿਚ ਜੜ੍ਹਤਾ, ਚਲ ਰੂਪਾਂ ਵਿਚ ਚੱਲਣ ਸ਼ਕਤੀ, (ਤੇਰੀ ਕੀਤੀ ਹੋਈ) ਹੈ।
ਤੂ ਹੀ ਰੋਸੇ ਵਿਚ ਰੋਸਾ ਹੈਂ, ਖਿਝ ਵਿਚ ਖਿਝਣਾ (ਤੇਰਾ ਕੀਤਾ) ਹੈ।
ਹਨ੍ਹੇਰ ਵਿਚ ਹਨੇਰਾ, ਚਾਨਣ ਵਿਚ ਚਾਨਣਾ, (ਭੀ ਤੂੰ ਹੀ) ਹੈਂ।
ਤੂਹੀ ਤੱਤਾਂ ਨੂੰ ਜਾਣਨ ਵਾਲਾ ਹੈ, ਮੈਨੂੰ ਤੱਤ ਦਾ, ਭਾਸ ਭੀ ਨਹੀਂ ਹੈ। ॥੪॥]

## ਨਮਸਤੰ ਮੁਰਾਰੀ

ਸਬੀ ਕੋ ਪ੍ਰਭੂ ਔ ਸਬੀ ਕਾਰਨੰ ਹੈ ॥
ਸਬੀ ਕੋ ਸੰਭਾਰੈ ਸਬੀ ਪਾਰਨੰ ਹੈ ॥
ਸਭੀ ਕੋ ਸੰਘਾਰੈ ਸਬੀ ਮੈ ਸਮੋਈ ॥
ਸਬੀ ਠੌਰ ਮਾਹੀ ਨਹੀਂ ਠੌਰ ਕੋਈ ॥੫॥
ਸਬੀ ਤੋਹ ਮੈ ਤੂੰ ਸਬੀ ਮੈ ਸਮਾਨਾ ॥
ਸਬੀ ਮੈ ਮਿਲਯੋ ਔ ਨਿਰਾਲੇਪ ਜਾਨਾ॥
ਨਹੀਂ ਆਦਿ ਆਜਾਦਿ ਅਕਾਰਨੰ ਹੈ ॥
ਅਸੰਗੰ ਅਭੰਗੰ ਤੂਹੀ ਤਾਰਨੰ ਹੈ ॥੬॥

ਅਨੰਤੰ ਮਹੰਤੰ ਮਹਾਂ ਮੋਹ-ਭੰਜੰ ॥
ਸਬੀ ਕੋ ਅਧਾਰੰ ਸਭੈ ਨੈਨ ਕੰਜੰ ॥
ਬਿਨਾ ਅੰਜਨੰ ਔ ਅਗੰਜੈ ਅਪਾਰਾ ॥
ਜਿਸੈ ਨੇਤ ਨੇਤੰ ਭਨੈ ਬਾਕਦਾਰਾ ॥੭॥
ਗੁਰੂ ਰੂਪ ਧਾਰਜੋ ਦਯੋ ਨਾਮ ਦਾਨੰ ॥
ਦੁਸੈ ਦੰਭ ਪਾਖੰਡ ਕੀ ਕੀਨ ਹਾਨੰ ॥
ਗੁਰੂ ਨਾਨਕੰ ਨਾਮ ਪਾਪਾਪਿ ਹਾਰੀ ॥
ਨਮਸਤੰ ਨਮਸਤੰ ਨਮਸਤੰ ਮੁਰਾਰੀ ॥੮॥

[ਅਰਥ : ਸਭਨਾਂ ਦਾ ਮਾਲਕ, (ਅਤੇ) ਸਭਨਾਂ ਦਾ ਕਾਰਨ ਤੂ ਹੀ ਹੈਂ ।
ਸਭਨਾਂ ਨੂੰ ਸੰਭਾਲਦਾ (ਅਤੇ) ਪਾਲਦਾ (ਭੀ ਤੂਹੀ) ਹੈਂ ।
ਸਭਨਾਂ ਨੂੰ ਮਿਟਾਉਂਦਾ (ਅਤੇ) ਸਭ ਵਿਚ ਸਮਾਇਆ (ਭੀ ਤੂਹੀ) ਹੈਂ ।
ਸਭਨੀ ਥਾਈਂ (ਤੂੰ ਹੀ) ਹੈਂ, (ਤੇਰੇ ਬਿਨਾ) ਕੋਈ ਥਾਂ ਨਹੀਂ ॥੫॥
ਸਾਰੇ ਤੇਰੇ ਵਿਚ ਹਨ, (ਅਤੇ) ਤੂੰ ਸਭਨਾਂ ਵਿਚ ਸਮਾਇਆ ਹੈ ।
ਸਭਨਾਂ ਵਿਚ ਮਿਲਿਆ ਹੋਇਆ (ਭੀ ਹੈਂ) ਨਿਰਲੇਪ (ਭੀ) ਜਾਣਿਆ ਜਾਂਦਾ ਹੈਂ ।
ਤੇਰਾ ਮੂਲ ਕੋਈ ਨਹੀਂ, (ਤੂੰ) ਆਜ਼ਾਦ ਹੈਂ, ਅਕਾਰਨ ਹੈਂ ।
ਨਾ ਤੇਰੀ ਕੋਈ ਸੰਗਤਿ ਹੈ, ਨਾ ਤੂੰ ਕਿਸੇ ਤੋਂ ਨਿਖੜਿਆ ਹੋਇਆ ਹੈਂ, ਤੂੰ ਹੀ ਕਾਰਨ ਕਰਨ ਵਾਲਾ ਹੈਂ ॥੬॥
ਅਨੰਤ ਹੈ, ਮਹਾਨ ਹੈ, ਮਹਾਂ ਮੋਹ ਨੂੰ ਤੋੜਣ ਵਾਲਾ ਹੈ,
ਸਭਨਾ ਦਾ ਆਧਾਰ ਹੈਂ, ਸੁਹਣੇ ਕਮਲ (ਜਿਹੇ) ਨੈਣਾਂ ਵਾਲਾ ਹੈਂ,
ਤੈਨੂੰ ਕੋਈ ਦਾਗ ਜਾਂ ਲੇਸ ਨਹੀਂ, ਤੂੰ ਢੇਰ ਸਾਰੇ ਨਹੀਂ ਹੁੰਦਾ, (ਪਰ) ਅਪਾਰ ਹੈਂ ।
ਜਿਸਨੂੰ ਬੇਦ ਨੇਤਿ ਨੇਤਿ ਕਹਿ ਕੇ ਵਰਣਨ ਕਰਦੇ ਹਨ ॥੭॥
(ਜਿਸ) ਗੁਰੂ ਰੂਪ ਧਾਰ ਕੇ ਨਾਮ ਦਾਨ ਦਿੱਤਾ ਹੈ ।
ਬੁਰੀ ਹੋਂਦ ਵਾਲੇ ਦੰਭ ਅਤੇ ਪਖੰਡ ਦਾ ਨਾਸ ਕੀਤਾ ਹੈ ।
(ਉਸ) ਗੁਰੂ ਨਾਨਕ ਦਾ ਨਾਮ, ਪਾਪਾਂ ਦੇ ਸਮੁੰਦਰ ਦਾ ਨਾਸ ਕਰਨ ਵਾਲਾ ਹੈ।
ਉਸ ਮੁਰਾਰੀ ਨੂੰ ਮੇਰੀ ਨਮਸਕਾਰ ਹੈ, ਮੇਰੀ ਨਮਸਕਾਰ ਹੈ, ਮੇਰੀ ਨਮਸਕਾਰ ਹੈ ॥੮॥

## ਪੁਨਹ ਗੁਰ ਉਪਮਾ ॥

### ਦੋਹਰਾ ॥

ਨਿਸਚੈ ਲੋਕ ਪ੍ਰਲੋਕ ਕੋ ਵਹੀ ਬਸੀਠਾ ਦੀਨ ॥
ਕਬਿ ਸੰਭੁਜ ਹਰ ਜਾਸ ਗੁਰ ਰੀਠਾ ਮੀਠਾ ਕੀਨ ॥੧॥

ਸਵੈਯਾ ॥

ਜੇ ਜਗ ਬੰਦ ਸਦਾ ਸੁਖ ਕੰਦ ਸੁ ਛੰਦ ਪ੍ਰਕਾਸ਼ਕ ਬੇਖ ਅਜਾਯਬ ॥
ਗੋ ਦਿਜ ਮੀਤ ਰਤੀ ਸੁਭ ਨੀਤ ਗਤੀ ਅਧ ਊਰਧ ਓਕ ਸੁਹਾਯਬ ॥
ਤਾਰਕ ਹੈ ਤਮ ਕੋ ਜਨ ਤਾਰਕ ਜਾਹਿ ਸੁਰਾ ਸੁਰ ਅੰਤ ਨ ਪਾਇਬ ॥
ਬੰਦਨ ਤਾਂ ਪਦ ਕੋ ਹਰ ਸੰਭੁਜ
ਪਾਨ ਕਿਧੋ ਗੁਰ ਨਾਨਕ ਸਾਹਿਬ ॥ ॥੨॥
ਮੱਛ ਰੁ ਕੱਛ ਬਰਾਹ ਹਰੀ ਨਰ ਬਾਵਨ ਬਾਮ੍ਹਨ ਔ ਰਘੁਨੰਦਾ ॥
ਮਾਧਵ ਬੋਧ ਸਰੂਪ ਭਏ ਕਲਿ ਮੈ ਗੁਰੂ ਨਾਨਕ ਰੂਪ ਮੁਕੰਦਾ ॥
ਨਾਉਂ ਕੀ ਨਾਉ ਚਢਾਇ ਜਿਨੈ
ਭਵ ਸਾਗਰ ਪਾਰ ਕਰੇ ਜਨ ਬ੍ਰਿੰਦਾ ॥
ਤਾ ਪਦ ਪੰਕਜ ਪੈ ਹਰਿ ਸੰਭੁਜ ਹੋਹਿ
ਸਦਾ ਮਨ ਮੋਹ ਮਲਿੰਦਾ ॥੩॥

[ਅਰਥ : ਨਿਸਚੇ ਹੀ ਲੋਕ ਪ੍ਰਲੋਕ ਨੂੰ, ਅਕਾਲ ਪੁਰਖ ਨੇ, ਉਹ ਅਪਣਾ ਇਕ ਵਸੀਲਾ ਬਖਸ਼ਿਆ ਹੈ ।

ਕਵਿ ਗਣੇਸ਼ ਸਿੰਘ (ਕਹਿੰਦਾ ਹੈ) ਜਿਸ ਗੁਰੂ (ਨਾਨਕ) ਨੇ ਰੀਠਾ ਮਿੱਠਾ ਕਰ ਦਿੱਤਾ ॥੧॥

× × ×

ਉਸਦੀ ਜੈ ਹੋਵੇ ਜਗਤ ਜਿਸਦੀ ਬੰਦਨਾ ਕਰਦਾ ਹੈ, ਜੋ ਸੁਖ ਦਾ ਮੂਲ, ਆਜ਼ਾਦ, ਅਤੇ ਅਨੋਖੇ ਭੇਖ ਨੂੰ ਪ੍ਰਗਟ ਕਰਨ ਵਾਲਾ ਹੈ ।

(ਜੋ ਗਊ ਬ੍ਰਹਮਣ ਦਾ ਮਿੱਤ੍ਰ ਹੈ, (ਜਿਸਦੀ) ਭਲੀ ਨੀਤੀ ਵਿਚ ਦਿਲਚਸਪੀ ਹੈ, (ਜਿਸਦੀ) ਅਕਾਸ਼-ਪਾਤਾਲ ਵਿਚ ਪਹੁੰਚ ਹੈ, (ਜੋ) ਸਾਰੇ ਸਮੂਹਾਂ ਵਿਚ ਸੋਭਾ ਪਾਉਂਦਾ ਹੈ ।

(ਜੋ) ਸੇਵਕਾਂ ਨੂੰ ਤਾਰਨ ਵਾਲਾ, (ਅਗਿਆਨ ਦੇ ਹਨੇਰੇ ਲਈ ਚਮਕਦੇ) ਤਾਰੇ ਵਾਂਗ ਹੈ, ਦੇਵਤੇ ਅਤੇ ਦੈਂਤ ਜਿਸਦਾ ਅੰਤ ਨਹੀਂ ਪਾ ਸਕਦੇ ।

ਗੁਰੂ ਨਾਨਕ ਦੇ ਚਰਨਾਂ ਨੂੰ, ਗਣੇਸ਼ ਸਿੰਘ ਹੱਥ ਜੋੜ ਕੇ ਬੰਦਨਾ ਕਰਦਾ ਹੈ ॥੨॥

ਮੱਛ ਕੱਛ, ਬਰਾਹ, ਹਰੀ, ਨਰ, ਬਾਵਨ, ਬਾਮ੍ਹਣ (ਪਰਸ ਰਾਮ) ਅਤੇ ਰਘੁਨੰਦਨ (ਰਾਮ), ਮਾਧਵ (ਸ੍ਰੀ ਕ੍ਰਿਸ਼ਨ) ਅਤੇ ਬੁੱਧ ਦਾ ਸਰੂਪ ਧਾਰਨ ਵਾਲੇ ਮੁਕੰਦ (ਵਿਸ਼ਨੂੰ) ਕਲ-ਜੁਗ ਵਿਚ ਗੁਰੂ ਨਾਨਕ ਹੋਏ ।

ਨਾਮ ਦੀ ਨੌਕਾ ਚੜ੍ਹਾ ਕੇ, ਜਿਨ੍ਹਾਂ ਸੇਵਕ ਲੋਕਾਂ ਦੇ ਸਮੂਹ; ਭਵਸਾਗਰ ਤੋਂ ਪਾਰ ਕਰ ਦਿੱਤੇ ।

ਉਨ੍ਹਾਂ ਦੇ ਚਰਨ ਕਮਲਾਂ ਤੇ ਗਣੇਸ਼ ਸਿੰਘ (ਕਹਿੰਦਾ ਹੈ) ਮੇਰਾ ਮਨ ਸਦਾ ਭੌਰਾ ਬਣ ਕੇ ਅਟਕਿਆ ਰਹੇ ॥੩॥

## ਸੰਤਨ ਕੇ ਦੁਖ ਦੋਖ ਨਿਕੰਦਨ

ਜਿਹ ਤਾਰਕਾ ਤਾਰ ਸੁਬਾਹ ਹਤਯੋ<br>
ਧਨੁ ਤੋਰ ਕੈ ਸੀਯ ਬਰੀ ਜਗ ਬੰਦਨ ॥<br>
ਬਧ ਬੀਜ ਮਰੀਚ ਕੀ ਮੀਚ ਕਰੀ<br>
ਹਤ ਬਾਲਿ ਨਿਹਾਲ ਕਰਯੋ ਰਵਿ-ਨੰਦਨ ॥<br>
ਰਨ ਰਾਵਨ ਜੀਤ ਭਨੈ ਹਰ ਸੰਭੁਜ<br>
ਸੰਤਨ ਕੇ ਦੁਖ ਦੋਖ ਨਿਕੰਦਨ ॥<br>
ਅਭਿ ਬੰਦਨ ਤਾਂ ਪਦ ਪੰਕਜ ਕੋ<br>
ਕਲਿ ਕਾਲਿ ਮੈ ਸੋ ਹਰਿ ਕਾਲੂ ਕੋ ਨੰਦਨ ॥੪॥<br>
ਗੁਰੂ ਨਾਨਕ ਕੀ ਤੁਵ ਕੀਰਤਿ ਫੈਲ ਰਹੀ ਚਕ ਚਾਰ ਉਮੰਗਾ ॥<br>
ਕੌਤਕ ਏਕ ਭਯੋ ਹਰ ਸੰਭੁਜ ਕੌਨ ਕਹੈ ਰਸਨਾ ਇਕ ਸੰਗਾ ॥<br>
ਢੂੰਢਤ ਰਾਹੁ ਫਿਰੈ ਸਸਿ ਕੋ ਨਿਧ ਛੀਰ ਹਰੀ ਗਿਰ-ਰਾਜ ਕੋ ਨੰਗਾ ॥<br>
ਹੰਸ ਕੋ ਸਾਰਦ ਸਾਰਦ ਕੋ ਬਿਧਿ ਬਾਰਨ ਕੋ ਹਰਿ ਬਾਰਧ ਗੰਗਾ ॥੫॥<br>
ਹੰਸਨ ਹੀਰਨ ਸੀ ਹਿਮ ਸੀ ਹਰ ਬਾਹਨ ਸੀ ਜਗ ਸ੍ਰੂਤ ਪ੍ਰਕਾਸ਼ੀ ॥<br>
ਕੁੰਦ ਕਮੋਦਨ ਸੀ ਹਰਿ ਸੰਭੁਜ ਨਾਰਦ ਪਾਰਦ ਸਾਰਦ ਰਾਸੀ ॥<br>
ਚੰਦਨ ਚੰਦ੍ਰਕ ਚਾਮਰ ਸੀ ਚਕ ਚਾਰ ਮੈ ਚੰਦ੍ਰ ਪ੍ਰਭਾ ਸੁਖ ਰਾਸੀ ॥<br>
ਸ੍ਰੀ ਗੁਰੂ ਨਾਨਕ ਕੀਰਤ ਪਾਵਨ ਗੰਗ ਤਰੰਗ ਕਿਧੋ ਸਿਵ ਕਾਸੀ ॥੬॥

[ਅਰਥ : ਜਿਸਨੇ ਤਾਰਕਾ ਨੂੰ ਤਾਰ ਕੇ ਸੁਬਾਹੁ ਨੂੰ ਮਾਰਿਆ, ਧਨੁਖ ਤੋੜ ਕੇ ਸੀਤਾ ਬਿਆਹੀ, ਜਗਤ ਜਿਸਦੀ ਬੰਦਨਾ ਕਰਦਾ ਹੈ।

ਸਿਰ ਵੱਢ ਕੇ ਬੀਜ (ਤੇ) ਮਰੀਚ ਦੀ ਮੌਤ ਕੀਤੀ (ਅਤੇ) ਬਾਲੀ ਨੂੰ ਮਾਰ ਕੇ ਸੂਰਜ ਦੇ ਪੁੱਤ (ਹਨੂਮਾਨ) ਨੂੰ ਖੁਸ਼ ਕੀਤਾ।

ਗਣੇਸ਼ ਸਿੰਘ (ਕਹਿੰਦਾ ਹੈ) ਜੰਗ ਵਿਚ ਰਾਵਣ ਨੂੰ ਜਿੱਤ ਕੇ, ਸੰਤਾਂ ਦੇ ਦੁਖ ਅਤੇ ਦੋਸ਼ ਦੂਰ ਕਰ ਦਿੱਤੇ ॥

ਮੈਂ ਉਸ ਹਰੀ ਦੇ ਚਰਨ ਕਮਲਾਂ ਦੀ ਬੰਦਨਾ ਕਰਦਾ ਹਾਂ, ਜੋ ਕਲਜੁਗ ਵਿਚ ਕਾਲੂ ਦਾ ਪੁੱਤ (ਨਾਨਕ) ਹੋਇਆ ਹੈ ॥੪॥

× × ×

ਗੁਰੂ ਨਾਨਕ ਦੀ ਕਰਨੀ ਦੀ ਕੀਰਤੀ, ਚਹੁੰ ਚੱਕਾਂ ਵਿਚ ਉਮੰਗ ਨਾਲ ਫੈਲ ਰਹੀ ਹੈ।

ਇਕ ਅਨੋਖੀ ਗੱਲ ਹੋਈ ਹੈ, ਗਣੇਸ਼ ਸਿੰਘ (ਕਹਿੰਦਾ ਹੈ) ਕੋਈ ਉਸਦਾ ਕਥਨ, ਇੱਕੋ ਜੀਭ ਨਾਲ ਕਿਵੇਂ ਕਰ ਸਕਦਾ ਹੈ।

ਰਾਹੂ ਚੰਦ੍ਰਮਾ ਨੂੰ ਖੋਜਦਾ ਫਿਰਦਾ ਹੈ, ਖੀਰ ਸਾਗਰ ਨੂੰ ਵਿਸ਼ਨੂੰ, ਹਿਮਾਲਾ ਨੂੰ ਸ਼ਿਵ (ਖੋਜਦਾ ਹੈ)।

ਹੰਸ ਨੂੰ ਸ਼ਾਰਦਾ, ਸ਼ਾਰਦਾ ਨੂੰ ਬ੍ਰਹਮਾ, ਗੰਗਾ ਨੂੰ ਸ਼ਿਵ ਅਤੇ ਸਮੁੰਦਰ ਨੂੰ ਗੰਗਾ (ਖੋਜਦੀ ਹੈ) ॥੫॥

× × ×

ਹੰਸਾਂ, ਹੀਰਿਆਂ, ਬਰਫ ਅਤੇ ਨਾਦੀਏ ਬੈਲ ਜਿਹੀ ਸੰਸਾਰ ਵਿਚ ਸਫੈਦ ਚਮਕਦੀ ਨਜ਼ਰ ਆਉਂਦੀ (ਹੈ)।

ਗਣੇਸ਼ ਸਿੰਘ ਕਹਿੰਦਾ ਹੈ ਕੁੰਦ ਕਲੀ, ਨੀਲਕਮਲ, ਨਾਰਦ, ਪਾਰੇ ਅਤੇ ਗਿਆਨ ਜਿਹੀ (ਉੱਜਲ ਹੈ)।

ਚੰਦਨ, ਚੰਨ ਚਾਂਦਨੀ, ਚੌਰ ਤੇ ਚੰਦ ਦੀਆਂ ਕਿਰਨਾਂ ਜਿਹੀ, (ਉੱਜਲ) ਸੁਖ ਦੀ ਪੂੰਜੀ, ਚਾਰ ਚੱਕਾਂ ਵਿਚ ਪ੍ਰਕਾਸ਼ਮਾਨ ਹੈ।

ਸ੍ਰੀ ਗੁਰੂ ਨਾਨਕ ਦੀ ਪਵਿਤ੍ਰ ਮਹਿਮਾ ਅਜਿਹੀ ਉੱਜਲ ਹੈ, ਜਿਵੇਂ ਸ਼ਿਵਕਾਸ਼ੀ ਵਿਚ ਗੰਗਾ ਦੀ ਧਾਰ ॥੬॥]

## ਬਾਨਕ ਜਾਨ ਪਰੈ ਨ ਕਛੂ

ਧਯਾਨ ਕੋ ਖੋਸ ਖਰਾਮ ਧਰੇ ਪਦ ਕੰਜਨ
ਨੀਲ ਰੰਗੀ ਧੁਤਿਯਾ ਕਟਿ ਨਾਨਕ ॥
ਗੌਰ ਬਪੂ ਅਲਫੀ ਗਰ ਰਾਜਤ ਆਨਨ ਇੰਦ ਸਦਾ ਸੁਖ ਦਾਨਕ ॥
ਬਾਨਕ ਜਾਨ ਪਰੈ ਨ ਕਛੂ ਹਰਿ ਸੰਭੁਜ ਹਿੰਦੂ ਕਿਧੋ ਤੁਰਕਾਨਕ ॥
ਹਾਜੀ ਕੋ ਰੂਪ ਅਨੂਪ ਕੁਲਹ ਸਿਰ
ਧਯਾਨ ਧਰੋ ਉਰ ਮੈ ਗੁਰੂ ਨਾਨਕ ॥੭॥
ਮਕਰਾਕ੍ਰਿਤ ਹ੍ਵੈ ਦਰ ਦੈਤ ਦਰਯੋ
ਸੁ ਧਰਯੋ ਜਿਹ ਕੂਰਮ ਕੋਲ ਕੋ ਬਾਨਕ ॥
ਰਚ ਰੂਪ ਅਨੂਪ ਹਰੀ ਨਰ ਕੋ
ਪੁਨ ਬਾਮਨ ਬਾਮਨ ਮੋ ਬਭੁ ਨਾਨਕ ॥
ਰਿਪੁ ਰਾਵਨ ਕੰਸਹ ਬੋਧ ਭਯੋ
ਹਰ ਸੰਭਜ ਕੋ ਸਭ ਕੋ ਸੁਖ ਦਾਨਕ ॥
ਕਲਿ ਮੈ ਜਗਿ ਜੀਵ ਉਧਾਰਨ ਕੋ
ਉਤਰਿਯੋ ਅਵਤਾਰ ਸ੍ਰੀ ਗੁਰੂ ਨਾਨਕ ॥੮॥
ਭੇਦਨ ਪਾਵਤ ਬੇਦ ਸਭੈ ਮਸਿ ਸੇਸ ਸੁਰੇਸ਼ ਕਰੇ ਗੁਨ ਗਾਨਕ।
ਕਾਰਨ ਰੂਪ ਉਬਾਰਨ ਬਾਰਨ ਗੋ ਦ੍ਵਿਜ ਹੇਤ ਧਰਯੋ ਨਰ ਬਾਨਕ ॥
ਨਾਯਕ ਦੇਵ ਅਦੇਵਨ ਕੇ ਹਰਿ ਸੰਭੁਜ ਸੇਵਕ ਹੀ ਭਵ ਭਾਨਕ।
ਤੇਜ ਦਿਪੈ ਦਿਨ ਮਾਨਕ ਸੇ ਸਿਮਰੋ ਸੁਖ ਦਾਨਕ ਸੋ ਗੁਰ ਨਾਨਕ ॥੯॥

[ਅਰਥ : ਜੁੱਤੀ ਤੇ ਖੜਾਮ (ਇਕ ਪੈਰ ਜੁੱਤੀ ਇਕ ਪੈਰ ਖੜਾਓ) ਚਰਨ ਕਮਲਾਂ ਵਿਚ ਪਹਿਨ ਕੇ, ਗੁਰੂ ਨਾਨਕ ਨੇ ਲੱਕ ਨੀਲੀ ਧੋਤੀ ਬੰਨ੍ਹੀ ।

ਗੋਰਾ ਜਿਸਮ ਹੈ, ਗਲ ਵਿਚ ਅਲਫੀ ਹੈ, ਚੰਦ ਵਰਗਾ ਸੁਖਦਾਈ ਚਿਹਰਾ ਸੋਭਦਾ ਹੈ ।

ਹੇ ਗਣੇਸ਼ ਸਿੰਘ, ਬਾਣੇ ਤੋਂ ਕੁੱਝ ਭੀ ਪਤਾ ਨਹੀਂ ਚਲਦਾ ਕਿ ਉਹ ਹਿੰਦੂ ਹੈ ਜਾਂ ਤੁਰਕ (ਮੁਸਲਮਾਨ) ।

ਹਾਜੀ ਦਾ ਰੂਪ ਹੈ ਸਿਰ ਉੱਤੇ ਅਨੋਖੀ ਕੁਲਹ ਧਰੀ ਹੋਈ ਹੈ, ਅਜਿਹੇ ਗੁਰੂ ਨਾਨਕ ਦਾ ਮਨ ਵਿਚ ਧਿਆਨ ਧਰੋ ॥੭॥

ਮੱਛ ਦਾ ਅਵਤਾਰ ਧਾਰਕੇ ਦੈਂਤ ਨੂੰ ਮਾਰਿਆ, ਫਿਰ ਕਛੂ ਦਾ ਅਵਤਾਰ ਅਤੇ ਵਰਾਹ (ਸੂਰ) ਦਾ ਅਵਤਾਰ ਧਾਰਿਆ ॥

ਫੇਰ ਨਰ ਦਾ, ਅਨੋਖਾ ਰੂਪ ਧਾਰਨ ਕਰਕੇ ਵਿਸ਼ਨੂੰ ਨੇ, ਵਾਮਨ ਬਾਮ੍ਹਣ ਦਾ ਬਾਣਾ ਠਾਣ ਲਿਆ ।

ਗਣੇਸ਼ ਸਿੰਘ ਕਹਿੰਦਾ ਹੈ, ਰਾਵਨ ਅਤੇ ਕੰਸ ਆਦਿ ਵੈਰੀਆਂ ਨੂੰ ਭੀ ਇਸ ਗੱਲ ਦਾ ਪਤਾ ਲਗ ਗਿਆ ਕਿ ਉਹ ਸਭ ਨੂੰ ਸੁਖ ਦੇਣ ਵਾਲਾ ਹੈ ।

ਕਲਜੁਗ ਵਿਚ ਸੰਸਾਰ ਦੇ ਜੀਵਾਂ ਦਾ ਉੱਧਾਰ ਕਰਨ ਲਈ ਸ੍ਰੀ ਗੁਰੂ ਨਾਨਕ ਅਵਤਾਰ ਉਤਰਿਆ ॥੮॥

ਸਾਰੇ ਵੇਦ ਉਸਦਾ ਭੇਦ ਨਹੀਂ ਪਾ ਸਕਦੇ ਚੰਦ੍ਰਮਾ, ਸ਼ੇਸ਼ਨਾਗ ਅਤੇ ਇੰਦ੍ਰ ਉਸਦੇ ਗੁਣ ਗਾਉਂਦੇ ਹਨ ।

ਗਜ, ਗਊਆਂ, ਬ੍ਰਾਹਮਣਾਂ ਨੂੰ ਉਬਾਰਣ ਦੇ ਲਈ ਉਸ (ਵਿਸ਼ਨੂੰ) ਨੇ ਨਰ ਦੇਹ ਧਾਰੀ ਹੈ ।

ਉਹ, ਦੇਵਤਿਆਂ ਅਤੇ ਅਦੇਵਤਿਆਂ (ਜੋ ਦੇਵਤੇ ਨਹੀਂ) ਦਾ ਆਗੂ ਹੈ, ਗਣੇਸ਼ ਸਿੰਘ (ਕਹਿੰਦਾ ਹੈ), ਸੇਵਕਾਂ ਦਾ ਭਵ ਭੈ ਮੇਟਣ ਵਾਲਾ ਹੈ, (ਉਹ) ਜਿਸ ਦਾ ਤੇਜ ਸੂਰਜ ਵਾਂਗ ਚਮਕਦਾ ਹੈ, ਉਸ ਸੁਖ ਦੇਣੇ ਗੁਰੂ ਨਾਨਕ ਨੂੰ ਸਿਮਰੋ ॥੯॥]

## ਜਾਹਰ ਪੀਰ ਗੁਰੂ

ਕੀਨ ਅਦੇਵਨ ਤੇ ਜਿਹ ਦੇਵ ਬਢਯੋ ਜਗ ਮੈ ਜਸ ਜਾਸ ਅਜਾਬਾ ॥
ਮੀਠ ਕਰਯੋ ਤਰੁ ਰੀਠ ਜਿਨੈ ਪੁਨ
ਬੇਗ ਫਿਰ੍ਯੋ ਪਗ ਲਾਗਤ ਕਾਬਾ ॥
ਪਾਂਚ ਲਗੀ ਅੰਗੁਰੀ ਅਬਲੋਂ ਗਿਰ ਪੇਖ ਸੁਰਾਸਰ ਤੇ ਸਭ ਤਾਬਾ ॥
ਸੇਵਹੁ ਤਾਹਿ ਭਨੈ ਹਰਿ ਸੰਭੁਜ ਜਾਹਰ ਪੀਰ ਗੁਰੂ ਜਗ ਬਾਬਾ ॥੧੦॥
ਸਰਦ ਸੁ ਘਨ ਸਮ ਬਿਸਦ ਬਰਨ ਤਨ
ਸਰਬ ਸੁਖਦ ਜਿਹ ਸਿਮਰਤ ਸਿਵ ਅਜ ॥

ਗਤ ਤਲ ਹਰਨਿ ਗਗਨ ਗੁਨ ਗਨ ਗਿਰ
ਬਿਮਲ ਕਰਨ ਮਨ ਮੁਕਰ ਚਰਨ ਰਜ ॥
ਅਜਰ ਜਰਨ ਸੁਭ ਕਰਨ ਭਕਤਿ ਬਸਿ
ਭਵ ਭਯ ਹਰਨ ਪਰਨ ਨਹਿ ਨਹਿ ਤਿਹ ਤਜ ॥
ਚਰਤ ਜੁ ਭੁਗਤਿ ਮੁਕਤਿ ਸੁਨਿ ਜਢ ਮਨ
ਅਸਰਨ ਸਰਨ ਤੁ ਅਸ ਸਤਿਗੁਰ ਭਜ ॥੧੧॥

[ਅਰਥ : ਜਿਸਨੇ ਦੈਂਤਾਂ ਤੋਂ ਦੇਵਤੇ ਕਰ ਦਿੱਤੇ ਜਿਸ ਦਾ ਸੰਸਾਰ ਵਿਚ ਜਸ ਅਜੀਬ ਤਰ੍ਹਾਂ ਨਾਲ ਬੇਹਦ ਵਧ ਰਿਹਾ ਹੈ ।

ਜਿਸਨੇ ਰੀਠੇ ਮਿੱਠੇ ਕਰ ਦਿੱਤੇ ਹਨ, ਤਤਕਾਲ ਹੀ ਜਿਸ ਦੇ ਚਰਨਾਂ ਨਾਲ ਲਗ ਕੇ ਕਾਬਾ ਫਿਰ ਗਿਆ ਹੈ ।

ਪੰਜ ਅੰਗੁਲੀਆਂ ਪਹਾੜ ਵਿਚ ਲੱਗੀਆਂ ਅਜੇ ਤਕ ਦਿਸਦੀਆਂ ਹਨ, ਵੇਖ ਵੇਖ ਕੇ ਦੇਵਤੇ ਤੇ ਦੈਂਤ ਤਾਬੇਦਾਰ ਹੋ ਗਏ ਹਨ ।

ਗਣੇਸ਼ ਸਿੰਘ ਕਹਿੰਦਾ ਹੈ ਉਸ ਜਾਹਰ ਪੀਰ, ਜਗਤ ਗੁਰੂ (ਨਾਨਕ) ਬਾਬੇ ਦੀ ਸੇਵਾ ਕਰੋ ॥੧੦॥

ਸਿਆਲ ਦੇ ਬੱਦਲ ਸਮਾਨ ਨੀਲੇ ਰੰਗ ਵਾਲਾ ਸਰੀਰ ਸਭ ਨੂੰ ਸੁਖ ਦੇਣ ਵਾਲਾ ਹੈ, ਜਿਸਨੂੰ ਸ਼ਿਵ ਤੇ ਬ੍ਰਹਮਾ ਸਿਮਰਦੇ ਹਨ ।

ਗਤੀ ਦੀ ਗਿਰਾਵਟ ਮਿਟਾ ਦੇਣ ਵਾਲੇ, ਗਗਨ ਦੇ ਗੁਣ ਵਾਲੀ (ਗਰਜਦੀ) ਬਾਣੀ ਵਾਲੇ, ਆਪਣੀ ਚਰਨਧੂੜ ਨਾਲ ਮਨ ਦਾ ਸ਼ੀਸ਼ਾ ਨਿਖਾਰਨ ਵਾਲੇ ।

ਅਜਰ ਜਰ ਲੈਣ ਵਾਲੇ, ਭਲਾ ਕਰਨ ਵਾਲੇ, ਭਗਤਾਂ ਦੇ ਵੱਸ ਵਿਚ ਰਹਿਣ ਵਾਲੇ, ਸੰਸਾਰ ਸਾਗਰ ਦਾ ਡਰ ਚੁਕਾਣ ਵਾਲੇ, ਪ੍ਰਣ ਨਾ ਹਾਰਨ ਵਾਲੇ ਨੂੰ, ਹੇ ਮੂਰਖ ਮਨਾ, ਨਾ ਤਿਆਗ ।

ਭੋਗ ਤੇ ਮੁਕਤੀ ਦੇ (ਦਾਤੇ ਦੇ) ਚਰਿਤ ਸੁਣ ਕੇ ਸਰਨਹੀਣ ਨਾ ਰਹਿ, ਅਜਿਹੇ ਸਤਿਗੁਰੂ (ਨਾਨਕ) ਦੀ ਸ਼ਰਨ ਆਉ ॥੧੧॥]

### ਸਵੈਯਾ

ਹ ਜਗ ਨਾਯਕ ਹੇ ਅਘ ਘਾਯਕ ਹੇ ਸੁਖਦਾਯਕ ਪੂਰਨ ਚੰਦਾ ॥
ਹੇ ਕਰੁਣਾ ਨਿਧਿ ਹੇ ਜਗ ਕੀ ਸਿਧਿ ਹੇ ਪਰਪੂਰਨ ਹੇ ਸੁਖ ਕੰਦਾ ॥
ਹੇ ਜਗ ਤਾਰਨ ਕਾਰਨ ਰੂਪ ਉਬਾਰਨ ਬਾਰਨ ਗ੍ਰਾਹ ਨਿਕੰਦਾ ॥
ਬੰਦਨ ਤੋ ਪਦ ਪੰਕਜ ਕੋ ਦਿਨ ਮਾਨਕ ਨਾਨਕ ਨਾਮ ਮੁਕੰਦਾ ॥੧੨॥

ਏਕਨ ਆਸ ਸਖਾ ਹਰ ਸੰਭੁਜ ਏਕਨ ਸੰਧ ਬਡੇਨ ਸੋ ਲਾਵਨ ॥
ਏਕਨ ਕੋ ਕੁਟ ਭੀਰ ਭਰੋ ਮਹੈ ਏਕ ਭਰੈ ਚਤੁਰਾਈ ਕੇ ਚਾਵਨ ॥
ਏਕਨ ਜੋਰ ਜਮੀਨ ਕੋ ਜੋਮ ਹੈ ਏਕਨ ਕੀ ਜਗਤੀਸ ਰਿਝਾਵਨ ॥
ਏਕ ਹੀ ਓਟ ਗਹੀ ਹਮ ਤੋ ਗੁਰ ਨਾਨਕ ਕੇ ਪਦ ਪੰਕਜ ਪਾਵਨ ॥੧੩॥

[ਅਰਥ : ਹੇ ਜਗਤ ਦੇ ਆਗੂ, ਹੇ ਪਾਪਾਂ ਨੂੰ ਮੇਟਣ ਵਾਲੇ, ਹੇ (ਜਗਤ) ਨੂੰ ਸੁਖ ਦੇਣ ਵਾਲੇ, ਪੂਰਨ ਚੰਦ੍ਰਮਾ !

ਹੇ ਤਰਸ ਦੇ ਖਜ਼ਾਨੇ, ਹੇ ਜਗਤ ਦੀ ਸਿੱਧੀ, ਹੇ ਪੂਰਨ ਪ੍ਰਮੇਸ਼ੂਰ, ਹੇ ਸੁਖ ਦੇ ਮੂਲ !

ਹੇ ਜਗਤ ਨੂੰ ਤਾਰਨ ਵਾਲੇ, ਹੇ ਰੂਪ ਦੇ ਕਾਰਨ, ਹੇ ਹਾਥੀ ਨੂੰ ਉਬਾਰਨ ਅਤੇ ਘੜਿਆਲ ਨੂੰ ਮਾਰਨ ਵਾਲੇ !

ਹੇ ਸੂਰਜ ਵਰਗੇ, ਗੁਰੂ ਨਾਨਕ ਨਾਮ ਵਾਲੇ, ਹੇ ਮੁਕਤੀ ਦੇ ਦਾਤੇ, ਤੇਰੇ ਚਰਨ ਕਮਲਾਂ ਉੱਤੇ ਬੰਦਨਾ ਹੈ ॥੧੨॥

ਇਕਨਾਂ ਨੂੰ, ਗਣੇਸ਼ ਸਿੰਘ ਕਹਿੰਦਾ ਹੈ, ਦੋਸਤਾਂ ਦੀ ਆਸ ਹੈ, ਇਕ ਵੱਡਿਆਂ ਨਾਲ ਦੋਸਤੀ ਗੰਢਦੇ ਹਨ ।

ਇਕਨਾਂ ਵਿਚ ਕੁਟਿਲਤਾ ਦੀ ਭੀੜ ਭਰੀ ਹੈ, ਇਕ ਚਤੁਰਾਈ ਦੇ ਚਾਉ ਨਾਲ ਭਰੇ ਹੋਏ ਹਨ ।

ਇਕਨਾਂ ਨੂੰ ਜ਼ੋਰ ਦਾ ਅਤੇ ਇਕਨਾਂ ਨੂੰ ਜ਼ਮੀਨ ਦਾ ਹੰਕਾਰ ਹੈ, ਇਕਨਾਂ ਦੀ (ਦੌੜ) ਜਗਤ ਦੇ ਮਾਲਕ ਨੂੰ ਰਿਝਾਉਣ ਦੀ ਹੈ ।

ਅਸੀਂ ਤਾਂ ਗੁਰੂ ਨਾਨਕ ਦੇ ਚਰਨ ਕਮਲਾਂ ਦੀ ਹੀ ਇੱਕੋ ਇਕ ਓਟ ਲਈ ਹੈ, ਜੋ ਪਵਿੱਤ੍ਰ ਕਰਨ ਵਾਲੇ ਹਨ ॥੧੩॥]

## ਭੇਦ ਨ ਪਾਵਤ ਬੇਦ ਜਿਹ

ਜਿਹ ਪਗ ਲਗ ਕਾਬਾ ਫਿਰ੍ਯੋ ਚਰਿਤ ਅਜਾਬਾ ਜਾਸ ।
ਕਵਿ ਸੰਭੁਜ ਹਰਿ ਕੀ ਨਮੋ ਗੁਰ ਨਾਨਕ ਸੁਖਰਾਸ ॥੧॥
ਭੇਦ ਨ ਪਾਵਤ ਬੇਦ ਜਿਹ ਸਤ ਚਿਤ ਆਨੰਦ ਰੂਪ ।
ਕਲ ਮੈ ਧਰ ਨਰ ਰੂਪ ਧਰਿ ਕੀਨੇ ਚਰਿਤ ਅਨੂਪ ॥੨॥
ਤਰੇ ਸਰਨ ਪਰ ਜਾਸ ਕੀ ਅਸੁਰ ਸਤਾਰਾਂ ਲਾਖ ।
ਦਿਨ ਮਨਿ ਮਾਨਕ ਨਾਨਕ ਗੁਰੂ ਬੇਦ ਭਨੈ ਜਿਹ ਸਾਖ ॥੩॥

[ਅਰਥ : ਜਿਸਦੇ ਚਰਨੀਂ ਲਗ ਕੇ ਕਾਬਾ ਫਿਰ ਗਿਆ ਜਿਸਦਾ ਚਰਿੱਤਰ ਅਨੋਖਾ ਹੈ ।

ਕਵੀ ਗਣੇਸ਼ ਸਿੰਘ ਕਹਿੰਦਾ ਹੈ ਸੁਖਾਂ ਦੇ ਪੁੰਜ ਉਸ ਗੁਰੂ ਨਾਨਕ ਨੂੰ ਨਮਸਕਾਰ ਹੈ ॥੧॥

ਬੇਦ ਜਿਸਦਾ ਭੇਦ ਨਹੀਂ ਪਾ ਸਕਦੇ ਜੋ ਸਤ ਚਿਤ ਆਨੰਦ ਰੂਪ ਹੈ।

ਕਲਜੁਗ ਵਿਚ ਧਰਤੀ ਉੱਤੇ ਨਰ ਦੇਹੀ ਧਾਰ ਕੇ, ਜਿਸ ਨੇ ਬੇਮਿਸਾਲ ਕੰਮ ਕੀਤੇ ਹਨ ॥੨॥

ਜਿਸਦੀ ਸ਼ਰਨ ਪੈ ਕੇ ਸਤਾਰਾਂ ਲੱਖ ਦੈਂਤ ਤਰ ਗਏ।

ਨਾਨਕ ਗੁਰੂ ਸੂਰਜ (ਵਰਗਾ ਤੇਜਵਾਨ) ਹੈ, ਬੇਦ ਜਿਸ ਦੀ (ਵਡਿਆਈ ਦੀ) ਗਵਾਹੀ ਭਰਦਾ ਹੈ ॥੩॥]

## ਤੀਨ ਲੋਕ ਜਸ ਜਾਸ ਛਯੋ

ਜਿਹ ਰੂਪ ਨ ਰੇਖੰ ਅਲਖ ਅਭੇਖੰ ਨਰ ਬਰ ਬੇਖੰ ਧਾਰ ਧਰਾ।
ਰਚ ਪੰਥ ਉਦਾਸੀ ਅਵਨਿ ਅਕਾਸੀ ਭੇਦ ਅਬਿਨਾਸੀ ਜਾਸ ਰਰਾ।
ਗਾਵਤ ਬਿਧਿ ਬੇਦੰ ਲਹਰ ਨ ਭੇਦੰ ਤੀਨ ਲੋਕ ਜਸ ਜਾਸ ਛਯੋ।
ਜੈ ਜੈ ਗੁਰ ਨਾਨਕ ਸਭ ਸੁਖ ਦਾਨਕ
ਜਗ ਤਾਰਨ ਅਵਤਾਰ ਲਯੋ ॥੨॥
ਬਿਰਚੀ ਬਾਨੀ ਸਭ ਜਗ ਜਾਨੀ ਬੇਦ ਪ੍ਰਮਾਨੀ ਸਾਦ ਸੁਧਾ।
ਭਵਸਾਗਰ ਤਰਨੀ ਦੁਰਮਤਿ ਦਰਨੀ ਜਨ ਮਨ ਹਰਨੀ ਤਾਪ ਤ੍ਰਿਧਾ।
ਜਿਹ ਗੁਨਗਨ ਗੂਢੰ ਮੋ ਮਤਿ ਮੂਢੰ ਮਰਮ ਨ ਜਾਨਤ ਧਰਮ ਰਤੇ।
ਜੈ ਜੈ ਜਗ ਸੁਆਮੀ ਅੰਤਰ ਜਾਮੀ
ਜਨ ਅਨੁਗਾਮੀ ਬਿਸਾਲ ਮਤੇ ॥੩॥

[ਅਰਥ : ਜਿਸਦਾ ਨਾ ਰੂਪ ਹੈ ਨਾ ਆਕਾਰ, ਜੋ ਅਲਖ ਅਤੇ ਅਭੇਖ ਹੈ, ਬੰਦਿਆਂ ਵਿਚ ਵੱਡਾ ਹੈ ਅਤੇ ਧਰਤੀ ਤੇ ਭੇਖ ਧਾਰਨ ਕੀਤਾ ਹੈ।

ਜਿਸਨੇ ਉਦਾਸੀ ਪੰਥ ਦੀ ਰਚਨਾ ਕਰਕੇ ਧਰਤੀ ਉੱਤੇ ਆਕਾਸ਼ ਦੇ ਭੇਦ ਵਰਣਨ ਕਰ ਦਿੱਤੇ ਹਨ।

ਬ੍ਰਹਮਾ ਅਤੇ ਵੇਦ (ਜਿਸਦੇ ਗੁਣ) ਗਾਉਂਦੇ ਹਨ ਪਰ ਭੇਦ ਨਹੀਂ ਪਾ ਸਕਦੇ, ਤਿੰਨਾਂ ਲੋਕਾਂ ਵਿਚ ਜਿਸ ਦਾ ਜਸ ਛਾਯਾ ਹੈ।

ਸਭ ਸੁਖ ਦੇਣ ਵਾਲੇ ਗੁਰੂ ਨਾਨਕ ਦੀ ਜੈ ਜੈ ਕਾਰ ਹੈ, ਜਿਸਨੇ ਜਗ ਤਾਰਨ ਲਈ ਅਵਤਾਰ ਲਿਆ ਸੀ ॥੨॥

(ਜਿਸਨੇ) ਅਮ੍ਰਿਤ ਵਰਗੇ ਸਵਾਦ ਵਾਲੀ, ਬੇਦਾਂ ਅਨੁਸਾਰ ਪ੍ਰਮਾਣੀਕ, ਸਾਰੇ ਸੰਸਾਰ ਵਿਚ ਪ੍ਰਸਿੱਧ, ਬਾਣੀ ਰਚੀ।

(ਜਿਸਨੇ) ਤਿੰਨ ਪ੍ਰਕਾਰ ਦੇ ਤਾਪ ਦੂਰ ਕਰਨ ਵਾਲੀ, ਲੋਕਾਂ ਦੇ ਮਨ ਹਰਨ ਵਾਲੀ, ਦੁਰਮਤ ਦੂਰ ਕਰਨ ਵਾਲੀ, ਭਵਸਾਗਰ ਤਾਰਨ ਵਾਲੀ (ਬਾਣੀ ਰਚੀ)।

ਜਿਸਦੇ ਗੁਣਾਂ ਦੇ ਸਮੂਹ ਗੂੜ੍ਹ ਹਨ, ਮੇਰੀ ਮਤ ਮੂੜ੍ਹ ਹੈ, ਧਰਮ ਵਿਚ ਲਗਨ ਦਾ ਮਰਮ ਨਹੀਂ ਜਾਣਦੀ।

ਵਿਸ਼ਾਲ ਮਤ ਵਾਲੇ, ਸੇਵਕਾਂ ਦੇ ਆਖੇ ਵਿਚ ਚਲਣ ਵਾਲੇ, ਅੰਤਰਜਾਮੀ, ਜਗਤ ਦੇ ਸੁਆਮੀ, (ਗੁਰੂ ਨਾਨਕ) ਦੀ ਜੈ ਜੈ ਕਾਰ ਹੈ ॥੩॥]

ਜਾਹਰ ਜਗ ਬੀਰੰ

ਕੀਨੇ ਗੁਰ ਬਾਬਾ ਚਰਿਤ ਅਜਾਬਾ
ਕਾਬਾ ਜਿਹ ਪਗ ਲਾਗ ਫਿਰਯੋ ॥
ਅਬ ਲਗ ਕਰ ਕੰਜਾ ਗਿਰਿ ਲਗ
ਪੰਜਾ ਗਡਯੋ ਅੰਭੰਜਾ ਨਾਂਹਿ ਟਫਯੋ ॥
ਸਿੱਧਨ ਹਿਤ ਰੀਠਾ ਕੀਨੋ ਮੀਠਾ
ਚਰਿਤ ਅਦੀਠਾ ਜਾਹਿ ਕਯੋ ॥
ਜਾਹਰ ਜਗ ਬੀਰੰ ਗਹਿਰ ਗੰਭੀਰੰ
ਜਗ ਤਾਰਨ ਅਵਤਾਰ ਲਯੋ ॥੪॥
ਦਿਵ ਲੂਤ ਜੁ ਦੈਤਾ ਪਰਮ
ਅਚੇਤਾ ਕਰ ਤਤਬੇਤਾ ਸਹਿਤ ਕੁਲਾ ॥
ਗੂਜਰ ਸੁ ਅਜਾਨਾ ਕਰ ਸੁਲਤਾਨਾ
ਦੀਨ ਮਹਾਨਾ ਜਾਸ ਕਲਾ ॥
ਕੀਨੀ ਫਨਿ ਛਾਯਾ ਮੁਖ ਜਗ ਰਾਯਾ
ਪਿਖ ਨਰਰਾਯਾ ਬਿਸਮ ਭਯੋ ॥
ਜੈ ਜੈ ਸੁਰ ਰੂਪੰ ਰੂਪ ਅਨੂਪੰ
ਜਗ ਤਾਰਨ ਅਵਤਾਰ ਲਯੋ ॥੫॥
ਲੋਕਾ ਜਿਹ ਨਾਮੰ ਸਬ ਸੁਖ ਧਾਮੰ ਪ੍ਰਣਾਮੰ ਤੁਵ ਚਰਨੰ।
ਨਰਦੇਵ ਅਦੇਵੰ ਲਖੇ ਨ ਭੇਵੰ ਕਰ ਹੈ ਸੇਵੰ ਪਰ ਸਰਨੰ।
ਕਲਿ ਕੋ ਬਲ ਛੀਨਾ ਸਤਜੁਗ ਕੀਨਾ
ਹਰਿ ਰਸ ਭੀਨਾ ਬਿਮਲ ਹਿਯੋ ॥
ਜੈ ਜੈ ਗੁਰ ਨਾਨਕ ਸਬ ਸੁਖਦਾਨਕ
ਜਗ ਤਾਰਨ ਅਵਤਾਰ ਲਿਯੋ ॥੬॥[5]

[ਅਰਥ : ਜਿਸਦੇ ਚਰਨੀਂ ਲਗ ਕੇ ਕਾਬਾ ਫਿਰ ਗਿਆ ਉਸ ਗੁਰੂ ਬਾਬੇ ਨੇ ਅਨੋਖੇ ਚਰਿਤ ਕਰਕੇ ਦਿਖਾਏ ਹਨ।

5. ਸ੍ਰੀ ਗੁਰ ਬੰਸ ਬਿਨੋਦ, ਪੰਨਾ 39.

ਹੁਣ ਤਕ ਕਰ ਕਮਲ ਦਾ ਪੰਜਾ ਪਹਾੜ ਵਿਚ ਗੱਡਿਆ ਹੋਇਆ ਹੈ ਜੋ ਨਾ ਟੁਟਣ ਵਾਲਾ ਹੈ ਤੇ ਮਿਟਿਆ ਭੀ ਨਹੀਂ।

ਸਿੱਧਾਂ ਲਈ ਰੀਠਾ ਮਿੱਠਾ ਕਰਕੇ ਜਿਸਨੇ ਅਣਡਿੱਠ ਚਰਿੱਤਰ ਕੀਤਾ।

ਜਿਸਦੀ ਬੀਰਤਾ ਜਗਤ ਵਿਚ ਜਾਹਿਰ ਹੈ, ਉਸ ਗਹਿਰ ਗੰਭੀਰ ਨੇ, ਜਗਤ ਨੂੰ ਤਾਰਨ ਲਈ ਅਵਤਾਰ ਲਿਆ ॥੪॥

× × ×

ਦੇਵ ਲੂਤ ਜੋ ਮਹਾਨ ਅਣਜਾਣ ਦੈਂਤ ਸੀ, ਉਸਨੂੰ ਕੁਲ ਸਮੇਤ ਤੱਤ ਦਾ ਜਾਣੂ ਕਰਾ ਦਿੱਤਾ।

ਅਣਜਾਣ ਗੁੱਜਰ ਨੂੰ ਸੁਲਤਾਨ ਬਣਾ ਦਿੱਤਾ ਅਤੇ ਉਸਨੂੰ ਮਹਾਨ ਕਲਾ ਬਖ਼ਸ਼ ਦਿੱਤੀ।

ਜਗਤ ਦੇ ਸੁਆਮੀ ਦੇ ਮੂੰਹ ਉੱਤੇ ਨਾਗ ਨੇ ਛਾਯਾ ਕੀਤੀ ਦੇਖ ਕੇ ਰਾਜਾ ਹੈਰਾਨ ਰਹਿ ਗਿਆ।

ਦੇਵਤਿਆਂ ਦੇ ਸਰੂਪ ਵਾਲੇ, ਅਨੂਪ ਰੂਪ ਵਾਲੇ, ਜਗ ਨੂੰ ਤਾਰਨ ਲਈ ਜਿਸ (ਗੁਰੂ ਨਾਨਕ) ਨੇ ਅਵਤਾਰ ਲਿਆ, ਉਸਦੀ ਜੈ ਜੈ ਕਾਰ ਹੈ ॥੫॥

ਹੇ ਸਾਰੇ ਸੁਖਾਂ ਦੇ ਘਰ, (ਮੈਂ) ਜਿਸਦਾ ਨਾਮ ਛੋਟਾ ਹੈ, ਤੁਹਾਡੇ ਚਰਨਾਂ ਵਿਚ ਨਮਸਕਾਰ (ਕਰਦਾ ਹਾਂ)।

ਨਰ, ਦੇਵਤਾ, ਦੈਂਤ ਉਸਦਾ ਭੇਦ ਨਹੀਂ ਜਾਣਦੇ, ਪਰ ਆਪਦੀ ਸ਼ਰਨ ਦਾ ਆਸਰਾ ਤਕਾ ਕੇ ਸੇਵਾ ਕਰਦੇ ਹਨ। ਤੁਸੀਂ ਕਲਜੁਗ ਦਾ ਬਲ ਘਟਾ ਦਿੱਤਾ, ਸਤਜੁਗ ਲਿਆ ਦਿੱਤਾ, ਨਿਰਮਲ ਹੋਇਆ ਹਿਰਦਾ ਹਰਿ ਰਸ ਵਿਚ ਭਿੱਜ ਗਿਆ।

ਜਿਸਨੇ ਜਗਤ ਨੂੰ ਤਾਰਨ ਵਾਸਤੇ ਅਵਤਾਰ ਧਾਰਨ ਕੀਤਾ ਹੈ, ਜੈ ਜੈ ਕਾਰ ਹੈ (ਉਸ) ਸਭ ਸੁਖ ਦੇਣ ਵਾਲੇ ਗੁਰੂ ਨਾਨਕ ਦੀ ॥੬॥]

## ੫੩. ਬਾਬਾ ਸੁਮੇਰ ਸਿੰਘ

### (ਦੇਹਾਂਤ 1903 ਈ., ਰਚਨਾ 1866 ਈ.)

ਬਾਬਾ ਸੁਮੇਰ ਸਿੰਘ, ਗੁਰੂ ਅਮਰਦਾਸ ਦੀ ਵੰਸ਼ ਵਿੱਚੋਂ ਭੱਲਾ ਖੱਤਰੀ ਸੀ, ਉਸਦੇ ਵਡੇਰੇ ਪੰਜਾਬ ਤੋਂ ਉੱਤਰ ਪ੍ਰਦੇਸ਼ ਦੇ (ਜ਼ਿਲਾ ਆਜਮਗੜ੍ਹ ਦੇ) ਕਸਬੇ ਨਿਜਾਮਾਬਾਦ ਵਿਚ ਜਾ ਵੱਸੇ ਸਨ। ਘਰ ਵਿਚ ਪੰਜਾਬੀ ਦੀ ਵਰਤੋਂ ਅਤੇ ਸੰਗੀਆਂ ਸਾਥੀਆਂ ਨਾਲ ਹਿੰਦੀ ਦੀ ਵਰਤੋਂ ਦਾ ਸਹਿਜ-ਅਭਿਆਸ ਉਸ ਨੂੰ ਪ੍ਰਾਪਤ ਸੀ ; ਸੰਸਕ੍ਰਿਤ ਅਤੇ ਫ਼ਾਰਸੀ ਦਾ ਗਿਆਨ ਭੀ ਚੰਗਾ ਪ੍ਰਾਪਤ ਕਰ ਲੀਤਾ ਸੀ।

ਹਿੰਦੀ ਦੇ ਪ੍ਰਸਿੱਧ ਕਵੀ 'ਹਰਿ ਔਧ' (ਅਜੋਧਯਾ ਸਿੰਘ ਉਪਾਧਯਾਯ) ਨੇ ਉਸ ਪਾਸੋਂ ਕਵਿਤਾ ਅਤੇ ਕਾਵਿ-ਸ਼ਾਸਤਰ ਦੀ ਜਾਚ ਸਿੱਖੀ ਸੀ। ਆਪਣੇ ਗ੍ਰੰਥ 'ਹਿੰਦੀ ਭਾਸ਼ਾ ਔਰ ਸਾਹਿਤਯ ਕਾ ਵਿਕਾਸ' ਵਿਚ ਹਰਿ-ਔਧ ਨੇ ਪਹਿਲੀ ਵਾਰੀ ਕੁੱਝ ਵਿਸਤਾਰ ਨਾਲ ਸੁਮੇਰ ਸਿੰਘ ਦੇ ਜੀਵਨ ਅਤੇ ਰਚਨਾ ਬਾਰੇ ਜਾਣਕਾਰੀ ਦਿੱਤੀ ਸੀ।

ਸ੍ਰੀ ਕਿਸ਼ੋਰੀ ਲਾਲ 'ਗੁਪਤ' ਨੇ 'ਨਾਗਰੀ ਪ੍ਰਚਾਰਿਣੀ ਪਤ੍ਰਿਕਾ' ਵਿਚ ਇਕ ਉਚੇਚਾ ਲੇਖ ਵੀ ਛਪਵਾਇਆ ਸੀ[1], ਹਰਿ ਔਧ ਦੇ ਕਥਨ ਅਨੁਸਾਰ ਬਾਬਾ ਸੁਮੇਰ ਸਿੰਘ ਦੀ, ਹਿੰਦੀ ਦੇ ਪ੍ਰਸਿੱਧ ਕਵੀ ਭਾਰਤੇਂਦੁ ਹਰੀਸ਼ਚੰਦ੍ਰ ਨਾਲ ਚੰਗੀ ਮਿੱਤਰਤਾ ਸੀ ਤੇ ਅਕਸਰ ਇਕ ਦੂਜੇ ਨੂੰ ਮਿਲਦੇ ਭੀ ਰਹੇ ਸਨ। ਬਾਬੂ ਸ਼ਿਵਨੰਦਨ ਸਹਾਯ ਨੇ ਆਪਣੇ ਗ੍ਰੰਥ 'ਹਰੀਸ਼ਚੰਦ੍ਰ' ਦੇ ਅੰਤਲੇ ਅਧਿਯਾਯ ਵਿਚ ਭੀ, ਭਾਰਤੇਂਦੁ ਜੀ ਦੇ ਮਿੱਤਰਾਂ ਦਾ ਜ਼ਿਕਰ ਕਰਦਿਆਂ ਬਾਬਾ ਸੁਮੇਰ ਸਿੰਘ ਬਾਰੇ ਇਕ ਟਿੱਪਣੀ ਲਿਖੀ ਸੀ। 'ਸੁੰਦਰੀ ਤਿਲਕ' ਅਤੇ 'ਸ਼ਿਵ ਸਿੰਘ ਸਰੋਜ' ਵਿਚ ਭੀ ਇਨ੍ਹਾਂ ਦਾ ਜ਼ਿਕਰ ਮੌਜੂਦ ਹੈ।

ਗੁਰੂ ਅੰਸ਼ ਹੋਣ ਕਾਰਨ ਬਾਬਾ ਸੁਮੇਰ ਸਿੰਘ 'ਸਾਹਿਬਜ਼ਾਦਾ' ਸਦਾਉਂਦਾ ਸੀ ਤੇ ਸਿੱਖ ਰਾਜਿਆਂ ਰਈਸਾਂ ਵਿਚ ਉਸ ਦਾ ਮਾਣ ਸੀ। 1885 ਈ. ਵਿਚ ਮਹਾਰਾਜਾ ਪਟਿਆਲਾ ਦੀ ਸਲਾਹ ਨਾਲ ਉਸਨੂੰ ਪਟਣੇ ਦੇ ਡਿਪਟੀ ਕਮਿਸ਼ਨਰ, ਕਰਕ-ਵੁੱਡ, ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ-ਸਥਾਨ ਵਾਲੇ ਗੁਰਦੁਆਰੇ ਦਾ ਮਹੰਤ ਥਾਪਿਆ ਸੀ। ਉਸਦੇ ਸਮੇਂ ਗੁਰਦੁਆਰੇ ਦੀ ਪੁਰਾਣੀ ਇਮਾਰਤ ਨੂੰ ਕਾਫ਼ੀ ਕੁੱਝ ਸੁਧਾਰਿਆ ਸੰਵਾਰਿਆ ਗਿਆ।

ਬਾਬਾ ਸੁਮੇਰ ਸਿੰਘ 'ਸਾਹਿਬਜ਼ਾਦੇ' ਦੀਆਂ ਸਾਹਿਤਿਕ ਰਚਨਾਵਾਂ ਵਿੱਚੋਂ ਬਹੁਤੀਆਂ ਹਰਿ-ਔਧ ਦੇ ਕਥਨ ਅਨੁਸਾਰ ਗੁੰਮ ਹੋ ਚੁਕੀਆਂ ਹਨ ਤਾਂ ਭੀ ਹਰਿ-ਔਧ ਜੀ ਦੇ ਦੱਸੇ

1. ਨਾਗਰੀ ਪ੍ਰਚਾਰਣੀ ਪਤ੍ਰਿਕਾ, ਕਿਸ਼ੋਰੀ ਲਾਲ ਗੁਪਤ, 'ਬਾਬਾ ਸੁਮੇਰ ਸਿੰਘ ਸਾਹਿਬਜ਼ਾਦੇ', ਵਰ੍ਹਾ 57; ਪੰਨਾ 21-31.

ਗ੍ਰੰਥਾਂ ਵਿੱਚੋਂ ਕਈ ਗ੍ਰੰਥ ਅਤੇ ਕੁੱਝ ਹੋਰ ਗ੍ਰੰਥ ਗੁਰਮੁਖੀ ਦੀਆਂ ਹੱਥ-ਲਿਖਤਾਂ ਵਿਚ ਜਾਂ ਪੱਥਰ ਛਾਪੇ ਦੀਆਂ ਪੋਥੀਆਂ ਵਿਚ ਮਿਲ ਜਾਂਦੇ ਹਨ, ਜਿਹਾ ਕਿ 'ਗੁਰੂਪਦ ਪ੍ਰੇਮ ਪ੍ਰਕਾਸ਼' ਦੇ ਅੰਸ਼, 'ਜ਼ਫ਼ਰਨਾਮੇ ਦਾ ਅਨੁਵਾਦ' ਹਿੰਦੀ ਵਿਚ, ਇਕ ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਕਾਵਿ ਗ੍ਰੰਥ ਤੇ ਚੋਖੀਆਂ ਫੁਟਕਲ ਕਵਿਤਾਵਾਂ। ਹਾਂ ਉਸ ਦੀ ਅੰਤਿਮ ਰਚਨਾ 'ਬਿਹਾਰੀ ਸੁਮੇਰ' ਦੇ ਦਰਸ਼ਨ ਅਜੇ ਕਿਧਰੇ ਨਹੀਂ ਹੋਏ। ਪਟਣੇ ਦੇ ਦਰਬਾਰ ਸਾਹਿਬ ਦੀ ਮਹੰਤੀ ਦੇ ਦਿਨਾਂ ਵਿਚ ਇਕ ਮਾਸਿਕ ਪੱਤ੍ਰਿਕਾ ਭੀ ਸੁਮੇਰ ਸਿੰਘ ਨੇ ਕਵਿਤਾ ਦੇ ਵਿਸ਼ੇ ਉੱਤੇ ਕੱਢੀ ਸੀ।[2]

ਸ਼੍ਰੀ ਕਿਸ਼ੋਰੀ ਲਾਲ ਗੁਪਤ ਨੇ ਬਾਬਾ ਸੁਮੇਰ ਸਿੰਘ ਦੀ ਕਵਿਤਾ ਨੂੰ ਰੀਤਿ ਪਰੰਪਰਾ ਵਿਚ ਗਿਣਿਆ ਹੈ। ਉਸ ਨੇ ਲਿਖਿਆ ਹੈ, "ਉਨ੍ਹਾਂ ਬ੍ਰਿਜ ਭਾਸ਼ਾ ਦੀ ਸਰਲ ਤੇ ਰਸੀਲੀ ਵਰਤੋਂ ਕੀਤੀ ਹੈ। ਸ਼ਬਦਾਂ ਦੇ 'ਅੰਗ ਨਹੀਂ ਤੋੜੇ ਮਰੋੜੇ ਗਏ। ਆਮ ਤੌਰ ਤੇ ਉਹ ਰਹੱਸਵਾਦੀ ਹਨ। ਅਲੰਕਾਰਾਂ ਨਾਲ ਮੋਹ ਨਹੀਂ ਸੀ ਪਰ ਅਲੰਕਾਰਾਂ ਦੀ ਸੁੰਦਰ ਵਰਤੋਂ ਕਰਨ ਦੀ ਜਾਚ ਹੈ ਸੀ। ਅਲੰਕਾਰਾਂ ਦੀ ਝੋਕ ਵਿਚ ਰਸ ਨੂੰ ਹੱਥੋਂ ਜਾਣ ਨਹੀਂ ਦੇਣਾ ਚਾਹੁੰਦੇ ਸਨ। ਉਹ ਚਮਤਕਾਰਵਾਦੀ ਕਵੀ ਨਹੀਂ, ਸੁਭਾਵਿਕਤਾ ਨਾਲ ਉਸਨੂੰ ਸਹਿਜ ਪਿਆਰ ਹੈ।"[3]

ਸੰਮਤ 1902 ਫਰਵਰੀ ਵਿਚ ਜਦੋਂ ਉਹ ਅਮ੍ਰਿਤਸਰ ਆਇਆ ਹੋਇਆ ਸੀ, ਸੁਰਗਵਾਸ ਹੋ ਗਿਆ।

## ਸ੍ਰੀ ਬੇਦਿਨ ਸਿਰ ਮੌਰ

**ਮੰਗਲ ਮੂਰਤ ਸ੍ਰੀ ਗੁਰੂ ਨਾਨਕ ਦੇਵ ਕ੍ਰਿਪਾਲੁ।**
**ਸਦਾ ਸਦਾ ਮੰਗਲ ਕਰੈਨ ਸਿਖਨ ਪੈ ਹ੍ਵੈ ਦਯਾਲੁ ॥੧੦੦॥[4]**
**ਸ੍ਰੀ ਗੁਰ ਨਾਨਕ ਕ੍ਰਿਪਾਧਾਰ ਮੋ ਕਉ ਸੁਖ ਦੀਜੈ।**
**ਸ੍ਰੀ ਕਾਲੂ ਕੇ ਲਾਲ ਪ੍ਰੀਤ ਪਗ ਦੂਰ ਨ ਕੀਜੈ।**
**ਸ੍ਰੀ ਬੇਦਿਨ ਸਿਰ ਮੌਰ ਮਨ ਅਨਤ ਨ ਜਾਵੈ।**
**ਸ੍ਰੀ ਸ੍ਰੀ ਸਸਿ ਕੇ ਪਿਤਾ ਸਦਾ ਹਰਿ ਸਿਉ ਬਨ ਆਵੈ।**
**ਸ੍ਰੀ ਗੁਰੂ ਸੁਲੱਖਨਿ ਕੇ ਪ੍ਰਾਣਪ੍ਰਿਯ ਮੁਹਿ ਕਿੰਕਰ ਜਾਨਤ ਰਹਿਯ।**
**ਪ੍ਰਭੂ ਅੰਤ ਪ੍ਰਯੰਤ ਅਨੰਤ ਗੁਰ ਮੰਤ੍ਰ ਵਾਹਿਗੁਰੂ ਹੀ ਕਹਿਯ ॥੨॥[5]**

[ਅਰਥ : ਸ੍ਰੀ ਗੁਰੂ ਨਾਨਕ ਦੇਵ ਜੀ (ਤੁਸੀਂ) ਮੰਗਲ ਦੀ ਮੂਰਤੀ ਅਤੇ ਕ੍ਰਿਪਾਲੂ ਹੋ।

ਸਿੱਖਾਂ ਉੱਤੇ ਦਿਆਲ ਹੋ ਕੇ ਸਦਾ ਸਦਾ ਮੰਗਲ ਕਰੋ ॥੧੦੦॥

---

2. ਕਿਸ਼ੋਰੀ ਲਾਲ ਗੁਪਤ, ਪੂਰਬੋਕਤ
3. ਓਹੀ.
4. 'ਸ੍ਰੀ ਅਬਚਲ ਗੋਬਿੰਦ ਸਿੰਘ ਨਗਰੀ ਮਹਾਤਮ', ਅਸ਼ਟਮ ਅ. 1870, (ਹ. ਲਿ.) ਪੰ. ਯੂ. ਪ., ਨੰ: 115069.
5. ਬੇਦੀ ਬੰਸੋਤਮ ਸਹੱਸ੍ਰਨਾਮ ਪ੍ਰੇਮ ਪ੍ਰਕਾਸ਼-ਪੱਥਰ ਛਾਪਾ, 1880 ਈ.

ਹੇ ਸ੍ਰੀ ਗੁਰੂ ਨਾਨਕ ਜੀ, ਕ੍ਰਿਪਾ ਕਰਕੇ ਮੈਨੂੰ ਸੁਖ ਦਿਓ। ਹੇ ਸ੍ਰੀ ਕਾਲੂ ਦੇ ਲਾਲ ਜੀ, ਆਪਣੇ ਚਰਨਾਂ ਦੀ ਪ੍ਰੀਤ ਬਣਾਈ ਰਖੋ ਅਤੇ ਮੈਨੂੰ ਉਨ੍ਹਾਂ ਤੋਂ ਦੂਰ ਨਾ ਕਰੋ।

ਹੇ ਬੇਦੀਆਂ ਦੇ ਸਿਰਤਾਜ! ਮੇਰਾ ਮਨ ਕਿਧਰੇ ਹੋਰ ਨਾ ਭਟਕੇ। ਹੇ ਸ੍ਰੀ ਚੰਦ ਜੀ ਦੇ ਪਿਤਾ, ਮੇਰੀ ਸਦਾ ਹਰੀ ਨਾਲ ਬਣੀ ਰਹੇ।

ਹੇ ਸ੍ਰੀ ਸੁਲੱਖਣੀ ਜੀ ਦੇ ਪਿਆਰੇ, ਮੈਨੂੰ ਆਪਣਾ ਦਾਸ ਸਮਝਦੇ ਰਹੋ।

ਹੇ ਪ੍ਰਭੂ ਜੀ ਅੰਤ ਸਮੇਂ ਤਕ ਮੈਂ ਵਾਹਿਗੁਰੂ ਨੂੰ ਗੁਰੂ ਮੰਤ੍ਰ ਰੂਪ ਵਿਚ ਰਟਦਾ ਰਹਾਂ ॥੨॥]

## ੫੪. ਹਰਨਾਮ ਸਿੰਘ
### (ਰਚਨਾ 1872 ਈ.)

ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਦੇ ਦਰਬਾਰ ਵਿਚ ਚੋਂਦਾਂ ਕਵੀ ਸਨ, ਇਸ ਗੱਲ ਦਾ ਜ਼ਿਕਰ ਉਨ੍ਹਾਂ ਦੇ ਦਰਬਾਰੀ ਕਵੀ ਬ੍ਰਹਮ ਨੇ ਆਪਣੀ ਰਚਨਾ 'ਨਰੇਂਦ੍ਰ ਵਿਭੂਤੀ ਬਿਲਾਸ' ਵਿਚ ਕੀਤਾ ਹੈ ।[1] ਕੁੱਝ ਹੋਰ ਭੀ ਅਜਿਹੇ ਲੇਖਕ ਸਨ ਜੋ ਰੋਜ਼ਗਾਰ ਲਈ ਹੋਰ ਕਿੱਤੇ ਕਰਦੇ ਸਨ ਤੇ ਮੌਕੇ ਮੌਕੇ ਤਿਉਹਾਰਾਂ ਆਦਿ ਦੇ ਦਰਬਾਰਾਂ ਸਮੇਂ, ਕੋਈ ਨਾ ਕੋਈ ਰਚਨਾ ਮਹਾਰਾਜਾ ਦੇ ਭੇਟ ਕਰਦੇ ਰਹਿੰਦੇ ਸਨ । ਕਵੀ ਹਰਿਨਾਮ ਸਿੰਘ ਅਜਿਹੇ ਹੀ ਕਵੀਆਂ ਵਿੱਚੋਂ[1] ਸੀ ।

ਇਹੋ ਜਿਹੇ ਕਵੀਆਂ ਦਾ ਮੰਤਵ ਮਹਾਰਾਜੇ ਦੀ ਵਡਿਆਈ ਕਰਕੇ ਉਸਨੂੰ ਪ੍ਰਸੰਨ ਕਰਨਾ ਤੇ ਆਪਣੀ ਕਿਸੇ ਬੇਨਤੀ ਨੂੰ ਪੇਸ਼ ਕਰਨਾ ਹੁੰਦਾ ਸੀ । ਇਹ ਕੇਵਲ ਥੋੜ੍ਹੇ ਬਹੁਤ ਇਨਾਮ ਨਾਲ ਹੀ ਸੰਤੁਸ਼ਟ ਹੋ ਜਾਂਦੇ ਸਨ ਤੇ ਛੋਟੇ ਮੋਟੇ ਇਨਾਮ ਅਜਿਹੇ ਮੌਕਿਆਂ ਤੇ ਕਵਿਤਾ ਦੀ ਕੀਮਤ-ਕੂਤ ਦੇ ਚੱਕਰ ਵਿਚ ਪਏ ਬਿਨਾਂ ਭੀ ਮਿਲ ਜਾਂਦੇ ਸਨ ।

ਨਮੂਨੇ ਵਜੋਂ ਲਏ ਗਏ ਦੋਹੇ ਕਵੀ ਦੀ ਰਚਨਾ 'ਮਹਿੰਦਰ ਮਹਾਨ ਸਾਗਰ'[2] ਦੇ ਮੰਗਲਾ ਚਰਣ ਵਾਲੇ ਅੰਸ਼ 'ਚੋਂ ਛਾਂਟੇ ਗਏ ਹਨ । ਕਵੀ ਹਰਨਾਮ ਸਿੰਘ ਦੀ ਰਚਨਾ ਸਰਲ ਤੇ ਬਿਆਨੀਆ ਹੈ । ਉਸ ਵਿਚ ਉਚੇਰੀਆਂ ਭਾਵ ਉਡਾਰੀਆਂ ਲਈ ਥਾਂ ਨਹੀਂ, ਭਾਸ਼ਾ ਸੁਖੈਨ ਤੇ ਰਵਾਂ ਬ੍ਰਜੀ ਹੈ, ਜਿਸ ਵਿਚ ਪੰਜਾਬੀ ਸ਼ਬਦਾਂ ਦਾ ਰਲਾ ਸੁਭਾਵਕ ਹੈ ।

### ਪੁੰਜ ਦੇਵ ਸਿਰਤਾਜ

**ਸੁਖ ਸਾਗਰ ਆਗਰ ਅਚਲ ਕਰੁਨਾ ਸਿੰਧੁ ਦਿਆਲੁ ।**
**ਦੌਲਤ ਦੇਤ ਅਨੰਦ ਕੀ ਐਸੇ ਪਰਮ ਕ੍ਰਿਪਾਲ ॥੧੧॥**
**ਸ੍ਰੀ ਗੁਰੁ ਨਾਨਕ ਦੇਵ ਜੀ ਪੁੰਜ ਦੇਵ ਸਿਰਤਾਜ ।**
**ਸਤਿਗੁਰ ਸਰਬ ਜਹਾਨ ਕੇ ਕਰੇ ਦੀਨ ਕੇ ਕਾਜ ॥੧੨॥**
**ਅਗਮ ਨਿਗਮ ਨਹੀਂ ਕਹਿ ਸਕੇ ਐਸੇ ਪ੍ਰਭ ਦਿਆਲ ।**
**ਸ੍ਰੀ ਗੁਰ ਨਾਨਕ ਦੇਵ ਜੀ ਛਿਨ ਮੈ ਕਰੇ ਨਿਹਾਲ ॥੧੩॥[3]**

---

1. ਪੰਜਾਬ ਸਰਕਾਰ ਪੁਰਾ ਲੇਖ ਸੰਗ੍ਰਿਹ, ਨੰ. 700, ਛੰਦ ਨੰ 84.
"ਭੂਪ ਨਰੇਂਦ੍ਰ ਸਿੰਘ ਕੇ ਕਵਿ ਰਹੇ ਦਸ ਚਾਰ ।
ਤਹਾਂ ਕਵਿ ਬ੍ਰਹਮ ਏਕ ਸੋ ਦਿਗ ਨਵ ਗ੍ਰੰਥ ਸਵਾਰ ॥"
2. ਇਸ ਗ੍ਰੰਥ ਦੀ ਰਚਨਾ ਟਿੱਕਾ ਰਾਜਿੰਦਰ ਸਿੰਘ ਦੇ ਜਨਮ ਸਮੇਂ 1872 ਈ. ਨੂੰ ਹੋਈ ।
3. 'ਮਹਿੰਦਰ ਮਹਾਨ ਸਾਗਰ', 1929 ਸੀ. ਪੀ. ਐਲ., ਨੰ: 2371.

[**ਅਰਥ** : ਸੁਖ ਦੇ ਸਮੁੰਦਰ, ਆਗੂਆਂ ਵਿਚ ਪਹਾੜ ਸਮਾਨ (ਵੱਡੇ ਤੇ ਅਡੋਲ), ਤਰਸ ਦੇ ਦਰਿਆ ਅਤੇ ਦਿਆਲੂ ਅਨੰਦ ਦੀ ਦੌਲਤ ਦੇਣ ਵਾਲੇ ਅਜਿਹੇ ਮਹਾਨ ਮਿਹਰਬਾਨੀ ਕਰਨ ਵਾਲੇ, ਹਨ ॥੧੧॥

ਸ੍ਰੀ ਗੁਰੂ ਨਾਨਕ ਦੇਵ ਜੀ, ਦੇਵਤਿਆਂ ਦੇ ਸਮੂਹ ਦੇ ਸਿਰਤਾਜ ਹਨ ।

ਸਾਰੇ ਸੰਸਾਰ ਦੇ ਸਤਿਗੁਰੂ ਅਤੇ ਨਿਮਾਣਿਆਂ ਦੇ (ਵਿਗੜੇ) ਕੰਮ (ਠੀਕ) ਕਰ ਦੇਣ ਵਾਲੇ ਹਨ ॥੧੨॥

ਵੇਦ ਸ਼ਾਸਤ੍ਰ (ਜਿਨ੍ਹਾਂ ਦੀ ਮਹਿਮਾ) ਨਹੀਂ ਕਹਿ ਸਕਦੇ, ਉਹ ਅਜਿਹੇ ਮਹਾਨ ਦਿਆਲੂ ਹਨ ।

ਸ੍ਰੀ ਗੁਰੂ ਨਾਨਕ ਦੇਵ ਜੀ (ਜੋ) ਇਕ ਛਿਨ ਵਿਚ ਹੀ (ਸੇਵਕਾਂ ਨੂੰ) ਨਿਹਾਲ ਕਰ ਦਿੰਦੇ ਹਨ ॥੧੩॥]

# ੫੫. ਪੰਡਿਤ ਸੰਤ ਸਿੰਘ
## (ਰਚਨਾ 1873 ਈ.)

ਸਿੱਖ ਰਾਜ ਦੇ ਦਿਨਾਂ ਵਿਚ ਅਮ੍ਰਿਤਸਰ ਸਿੱਖ ਵਿਦਵਾਨਾਂ ਦੀ ਟਕਸਾਲ ਬਣ ਗਿਆ ਸੀ। ਇੱਕੋ ਨਾਉਂ ਵਾਲੇ ਕਈ ਕਈ ਵਿੱਦਵਾਨ ਲਗ-ਪਗ ਇੱਕੋ ਸਮੇਂ ਇੱਥੇ ਆਬਾਦ ਸਨ ਅਤੇ ਸਿੱਖ ਰਾਜ ਦੇ ਅੰਤ ਸਮੇਂ ਦੀ ਰਾਜ ਗਰਦੀ ਵਿਚ ਉਨ੍ਹਾਂ ਸਾਰਿਆਂ ਬਾਰੇ ਸੂਚਨਾਵਾਂ ਦਾ ਰਲਗੱਡ ਹੋ ਗਿਆ। ਡੂੰਘੀ ਖੋਜ ਬਿਨਾਂ ਇਕ ਦੂਜੇ ਨੂੰ ਨਿਖੇੜਨਾ ਕਠਿਨ ਹੋ ਜਾਂਦਾ ਹੈ। ਇੱਕੋ ਵਿਸ਼ਾ, ਇੱਕੋ ਜਿਹੀ ਭਾਸ਼ਾ ਲਗ ਪਗ ਇੱਕੋ ਜਿਹੇ ਛੰਦ, ਕਵਿ ਛਾਪਾਂ ਵਿਚਲੀ ਪ੍ਰਯਾਯਵਾਚੀ ਨਾਵਾਂ ਦੀ ਵਰਤੋਂ ਹੋਰ ਗੁੰਝਲਾਂ ਪਾ ਦਿੰਦੀ ਹੈ। ਦਰਅਸਲ ਉਸ ਸਮੇਂ ਦੇ ਕਵੀਆਂ ਨੂੰ ਆਪਣੇ ਨਾਉਂ ਦੀ ਓਨੀ ਚਿੰਤਾ ਨਹੀਂ ਸੀ ਜਿੰਨੀ ਆਪਣੀ ਰਚਨਾ ਨੂੰ ਲੋਕਾਂ ਤਕ ਪਹੁੰਚਾਉਣ ਦੀ।

ਅਮ੍ਰਿਤਸਰ ਵਿਚ ਇੱਕੋ ਸਮੇਂ ਸੰਤ ਸਿੰਘ ਗਿਆਨੀ ਨਾਉਂ ਦੀਆਂ ਦੋ ਸ਼ਖ਼ਸੀਅਤਾਂ ਮੌਜੂਦ ਸਨ। ਇਕ ਦੇ ਚੇਲੇ ਦਾ ਨਾਉਂ ਸੰਤੋਖ ਸਿੰਘ ਸੀ ਤੇ ਦੂਜੇ ਦੇ ਪੁੱਤਰ ਦਾ। ਇਕ ਰਾਮਾਇਣ ਦਾ ਪ੍ਰਸਿੱਧ ਟੀਕਾ ਕਾਰ ਸੀ ਤੇ ਦੂਜੇ ਦੇ ਨਾਉਂ ਨਾਲ (ਉਸਦੇ ਪੁੱਤ ਵੱਲੋਂ ਜੋੜਿਆ) ਰਾਮਾਯਣੀ ਸੰਕੇਤ, ਦੋਹਾਂ ਵਿਚਲੀ ਨਿਖੇੜ ਨੂੰ ਹੋਰ ਮੁਸ਼ਕਿਲ ਬਣਾ ਦਿੰਦਾ ਹੈ।

ਪੰਡਿਤ ਸੰਤ ਸਿੰਘ ਬਾਰੇ ਵਧੇਰੇ ਸਮਾਚਾਰ ਨਹੀਂ ਮਿਲਦੇ। ਉਨ੍ਹਾਂ ਦੇ ਪੁੱਤਰ ਸੰਤੋਖ ਸਿੰਘ ਨੇ ਲਿਖਿਆ ਹੈ :

> "ਹੌਂ ਦ੍ਵਿਜਬਿਲਾਸੀ ਬਾਸੀ ਅਮ੍ਰਿਤ-ਸਰੋਵਰ ਕੋ,
> ਕਾਸੀ ਕੇ ਨਿਕਟ ਤਟ ਗੰਗ ਜਨਮ ਪਾਯਾ ਹੈ।
> ਸ਼ਾਸਤ੍ਰ ਹੀ ਪਢਾਯਾ ਕਰਿ ਪ੍ਰੀਤਿ ਪਿਤਾ ਪੰਡਿਤ ਨੇ,
> ਆਯਾ ਕਵਿ ਪੰਥ ਰਾਮ ਕੀਨੀ ਬਡੀ ਦਾਯਾ ਹੈ।"[1]

ਇਸ ਟੂਕ ਤੋਂ ਅਨੁਮਾਨ ਹੁੰਦਾ ਹੈ ਕਿ ਇਹ ਬ੍ਰਾਹਮਣ ਵੰਸ਼ੀ, ਵਿਦਵਾਨ ਪਿਉ ਪੁੱਤਰ ਰੋਜ਼ੀ ਦੀ ਭਾਲ ਵਿਚ ਉੱਤਰ ਪ੍ਰਦੇਸ਼ ਤੋਂ ਪੰਜਾਬ ਆਉਣ ਵਾਲੇ ਪਰਿਵਾਰਾਂ ਵਿੱਚੋਂ ਸਨ। ਇਹ ਚੰਗੇ ਪੰਡਿਤ ਤੇ ਸ਼ਾਸਤਰਾਂ ਦੇ ਗਿਆਤਾ ਸਨ। ਇਨ੍ਹਾਂ ਦਾ ਨਿਵਾਸ ਸਥਾਨ ਕਾਸ਼ੀ ਦੇ ਆਸ ਪਾਸ ਕਿਧਰੇ ਗੰਗਾ ਦੇ ਕੰਢੇ ਦਾ ਖੇਤਰ ਸੀ।

ਅਮ੍ਰਿਤਸਰ ਵਿਚ, (ਭਾਈ ਕਾਨ੍ਹ ਸਿੰਘ ਜੀ ਵੱਲੋਂ ਦਿੱਤੀ ਸੂਚਨਾ ਅਨੁਸਾਰ) ਇਸ ਦਾ ਟਿਕਾਣਾ ਘੜਿਆਲ ਵਾਲਾ ਬੁੰਗਾ ਸੀ ਜਿਥੇ ਇਹ ਪੁਜਾਰੀ ਦੇ ਰੂਪ ਵਿਚ ਸਥਾਪਿਤ ਸੀ।[2]

---

1. 'ਗੁਰੂ ਕਬਿੱਤ ਮਾਣਿਕਾ ਮੰਜੂਸ਼ਾ', ਪੰਨਾ 83.
2. 'ਗੁਰ ਮਹਿਮਾ ਰਤਨਾਵਲੀ', ਹ. ਲਿ., ਕਵੀ ਨੰ. 23.

ਸੰਤ ਸਿੰਘ ਦੀ ਇਕ ਰਚਨਾ ਸ੍ਰੀ ਗੁਰੂ 'ਚਰਿਤ੍ਰ ਪ੍ਰਭਾਕਰ' (ਇਸ ਦੇ ਸਪੁੱਤਰ) ਪੰਡਿਤ ਸੰਤੋਖ ਸਿੰਘ "ਤੋਖਹਰਿ" ਦੀ ਭੂਮਿਕਾ ਨਾਲ ਛਪੀ ਹੋਈ ਸੰਪਾਦਕ ਦੇ ਸੰਗ੍ਰਹਿ ਵਿਚ ਮੌਜੂਦ ਹੈ। ਉਸ ਦੇ ਟਾਈਟਲ ਉੱਤੇ ਇਸੇ ਕਵੀ ਦੇ ਰਚੇ ਕਿਸੇ 'ਸੂਰਜ ਪ੍ਰਕਾਸ਼' ਗ੍ਰੰਥ ਦਾ ਜ਼ਿਕਰ ਭੀ ਹੈ, ਪਰ ਇਹ ਗ੍ਰੰਥ ਅਜੇ ਦੇਖਣ ਵਿਚ ਨਹੀਂ ਆਇਆ।

ਸ੍ਰੀ ਗੁਰੂ ਚਰਿਤ੍ਰ ਪ੍ਰਭਾਕਰ ਬਾਰਾਮਾਹਿਆਂ ਦੀ ਸ਼ੈਲੀ ਵਿਚ ਰਚਿਆ, ਇਕ ਪ੍ਰਕਾਰ ਦਾ ਗੁਰੂਆਂ ਦੀ ਜੀਵਨੀ ਦਾ ਸੂਚਕ ਗ੍ਰੰਥ ਹੈ। ਕਥਾ, ਸੂਤ੍ਰ ਰੂਪ ਵਿਚ ਕਹੀ ਗਈ ਹੈ। ਕਵਿਤਾ ਸਾਧਾਰਣ ਤੇ ਨਿਰੀ ਵਰਣਨਾਤਮਕ ਢੰਗ ਦੀ ਹੈ। ਕਵਿਤਾ ਦੀ ਭੂਮਿਕਾ ਜੋ ਕਵੀ ਦੇ ਸਪੁੱਤਰ ਨੇ ਲਿਖੀ ਹੈ ਉਹ ਵਧੇਰੇ ਪੰਡਿਤਾਊ ਅਤੇ ਕਾਵਿ-ਗੁਣਾਂ ਵਾਲੀ ਹੈ।

ਸੰਤ ਸਿੰਘ ਦੀ ਰਚਨਾ ਵਿਚ ਸਰਲਤਾ ਅਤੇ ਸ਼ਰਧਾ ਪ੍ਰਧਾਨ ਹੈ। ਪੰਡਿਤਾਈ ਅਤੇ ਸ਼ਾਸਤਰ ਗਿਆਨ ਦੀ ਕੁੱਝ ਝਲਕ, ਕਵੀ ਦੇ ਪੜ੍ਹਾਏ, ਅਪਣੇ ਸਪੁੱਤਰ ਦੀ ਰਚਨਾ 'ਚੋਂ ਮਿਲ ਜਾਂਦੀ ਹੈ। ਗੁਰੂ ਜਸ ਕਵੀ ਲਈ ਕਹਿਣ ਸੁਣਨ ਦਾ ਵਿਸ਼ਾ ਘਟ ਪ੍ਰਤੀਤ ਹੁੰਦਾ ਹੈ, ਸਹਿਜ ਸੁਭਾ ਚਿੱਤਰਣ ਅਤੇ ਸ਼ਰਧਾ ਨਾਲ ਬਲਿਹਾਰ ਜਾਣ ਦਾ ਵਧੇਰੇ।

## ਕਲਜੁਗ ਮੇ ਅਵਤਾਰੀ

ਸ੍ਰੀ ਗੁਰੂ ਨਾਨਕ ਦੇਵ ਭਏ ਕਲਜੁਗ ਮੇ ਅਵਤਾਰੀ।
ਆਦਿ ਅੰਤ ਜਿਮ ਚਰਿਤ ਕੀਏ ਤਿਮ ਕਥਾ ਕਹੌ ਸਾਰੀ ॥
ਸਭ ਗੁਨ ਤੋ ਨਹਿ ਕਹਿ ਸਕਹਿ ਸਾਰਦ ਸਿਵ ਸ੍ਰੁਤਿ ਸੇਖ
ਦੇਖ ਸੁਨਿ ਮਨ ਮਤਿ ਚਿਤ ਲਾਈ ॥੧॥
ਚੇਤ ਚਰਿਤ ਚੋਰਨ ਚੁਗਲਨ ਕਲਿ ਚਹੁੰ ਚੱਕ ਚਾਲੇ।
ਛਲੀ ਛਦ੍ਰ ਛਲ ਛਿਦ੍ਰ ਕਰਤ ਜਪ ਤਪ ਬ੍ਰਤ ਸਭ ਹਾਲੇ।
ਦੁਸ਼ਟ ਭ੍ਰਸ਼ਟ ਕਲਿ ਮੇ ਕਨਿਸ਼ਟ ਬਹੁ ਪਸਰੇ ਘਰ ਘਰ ਮਾਹਿ।
ਧਰਣੀ ਧੀਰਜ ਛੋਡ ਧਸਕ ਕਰ ਚਲੀ ਰਸਾਤਲ ਮਾਹਿ।
ਪਾਹਿ ਪ੍ਰਭੂ ਧੇਨੁ ਧਰਾ ਰੋਈ ॥੨॥

[ਅਰਥ : ਕਲਜੁਗ ਵਿਚ ਸ੍ਰੀ ਗੁਰੂ ਨਾਨਕ ਦੇਵ ਅਵਤਾਰੀ (ਪੁਰਖ) ਹੋਏ।
ਆਦਿ ਅੰਤ ਜਿਸ ਪ੍ਰਕਾਰ ਆਪਦੀ ਲੀਲਾ ਹੋਈ, ਉਹ ਸਾਰੀ ਕਥਾ ਕਹਿੰਦਾ ਹਾਂ।

ਉਂਜ, ਸਾਰੇ ਗੁਣ (ਗੁਰੂ ਜੀ ਦੇ) ਵਿਦਿਆ ਦੀ ਦੇਵੀ ਸ਼ਾਰਦਾ, ਸ਼ਿਵ ਜੀ, ਸ੍ਰੁਕਤੀਆਂ (ਵੇਦ) ਤੇ ਸ਼ੇਸ਼ ਨਾਗ ਭੀ ਨਹੀਂ ਕਹਿ ਸਕਦੇ।

ਦੇਖ ਸੁਣ ਕੇ ਮਨ-ਲਗਦੀ, ਮਤਿ-ਲਗਦੀ ਨੂੰ ਚਿੱਤ ਲਾ ਕੇ ਕਹਿਣ ਦਾ ਯਤਨ ਕਰਾਂਗਾ ॥੧॥

ਚੇਤ ਦੇ ਮਹੀਨੇ ਵਿਚ (ਅਰਥਾਤ ਆਰੰਭ ਵਿਚ) ਕਲਜੁਗ ਵਿਚ ਸਭਨੀਂ ਥਾਈਂ ਹੀ ਚੋਰਾਂ ਚੁਗਲਾਂ ਦੇ ਚਾਲੇ ਪ੍ਰਧਾਨ ਹੋ ਗਏ।

ਛਲੀਏ ਤੇ ਹੋਛੇ ਲੋਕ, ਛਲ ਛਿਦ੍ਰ ਕਰਨ ਲਗ ਪਏ, ਜਪ, ਤਪ, ਬ੍ਰਤ ਆਦਿ ਕਰਨ ਤੋਂ ਲੋਕ ਖੁੰਝ ਗਏ।

ਦੁਸ਼ਟ, ਭ੍ਰਿਸ਼ਟ ਅਤੇ ਛੋਟੇ (ਖਿਆਲਾਂ ਵਾਲੇ) ਲੋਕ ਹਰ ਥਾਵੇਂ ਘਰ ਘਰ ਵਿਚ ਬਹੁਤ ਪਸਰ ਗਏ।

ਧਰਤੀ ਧੀਰਜ ਛੱਡ ਬੈਠੀ ਅਤੇ ਪਾਤਾਲ ਵਿਚ ਗਰਕਣ ਲੱਗੀ।

ਤਾਂ, ਪ੍ਰਭੂ ਪਾਸ ਗਊ ਦਾ ਰੂਪ ਧਾਰਨ ਕਰਕੇ ਰੋਣ ਲੱਗੀ ॥੨॥]

## ਗਵਨ ਗਤੀ ਦੀਨੀ

ਸੁਨੀ ਵਿਸਾਖ ਸ੍ਰਵਨ ਰੁਦਤੀ ਤਬ ਸੀਤਲ ਪ੍ਰਭੁ ਕੀਨੀ ॥
ਗਗਨ ਗਿਰਹ ਕਹਿ ਗੁਰੂ ਨਾਨਕ ਕੋ ਗਵਨ ਗਤੀ ਦੀਨੀ ॥
ਕਾਲੂ ਕਰਮ ਕੀਏ ਸ਼ੁਭ ਪੂਰਬ ਕਰਤਾ ਕਰੇ ਕਬੂਲ ॥
ਜਿਹ ਘਰ ਜਨਮੇ ਜਗਤ ਜਨਕ ਗੁਰੂ ਨਾਨਕ ਜੀਵਨ ਮੂਲ ॥
ਸੂਲ ਜਿਨ ਜਗ ਕਾ ਦੂਰ ਕੀਆ ॥੩॥
ਫਾਗੁਨ ਫਾਗ ਰੂਪ ਕਿਯ ਜਗ ਮਨਿ ਸੋਕ ਦੂਰ ਕੀਨਾ ॥
ਸਭ ਕੇ ਰਿਦ ਤੇ ਨਾਮ ਦਾਨ ਇਸਨਾਨ ਸੁ ਦ੍ਰਿੜ ਦੀਨਾ ॥
ਐਸੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੇ ਧਰ ਮਨਿ ਧਯਾਨ ॥
ਮਾਤ ਗਰਭ ਤੇ ਮੁਕਤਿ ਹੋਇ ਕੇ ਹਰਿ ਪਦ ਕਰਿ ਨਿਜ ਪ੍ਰਯਾਨ ॥
ਜਾਨ ਦਿਨ ਜਨਮ-ਮਰਤ ਬੀਤੇ ॥੧੩॥
ਅਤਿ ਪੁਨੀਤ ਕਾਤਕ ਪੁੰਨਯਾ ਸ੍ਰੁਤਿ ਸਿੰਮ੍ਰਿਤ ਕਰਤ ਬਖਾਨ ॥
ਸੰਖਾਸੁਰ ਇਸ ਮੇ ਮਾਰਾ ਜਬ ਬੇਦ ਹਰੇ ਹਰਿ ਜਾਨ ॥
ਹਿਰਨਯਾਖ ਹਨ ਇਸ ਪੁੰਨਯਾ ਮੇ ਮੇਦਨਿ ਲਈ ਨਿਕਾਰ ॥
ਅਬ ਕਲਿ ਜੁਗ ਮੇ ਗੁਰ ਨਾਨਕ ਜੀ ਆਇ ਲੀਆ ਅਵਤਾਰ ॥
ਪਾਯ ਕਰ ਪਰਮ ਪਵਿਤ੍ਰ ਮਈ ॥੧੪॥

[ਅਰਥ : (ਵਿਸਾਖ ਮਹੀਨੇ ਵਿਚ) ਜਦੋਂ ਕਰਤਾਰ ਨੇ ਧਰਤੀ ਨੂੰ ਰੋਂਦਿਆਂ ਸੁਣਿਆ ਤਾਂ ਸ਼ਾਂਤੀ ਦਿੱਤੀ।

ਅਸਮਾਨ ਗਿਰਨ ਵਾਲਾ ਹੈ ਕਹਿ ਕੇ, ਗੁਰੂ ਨਾਨਕ ਨੂੰ ਚੱਲਣ ਦੀ ਆਗਿਆ ਦਿੱਤੀ।

ਕਾਲੂ ਨੇ ਜੋ ਚੰਗੇ ਕਰਮ ਕੀਤੇ ਸਨ, ਉਹ ਕਰਤਾਰ ਨੇ ਕਬੂਲ ਕਰ ਲਏ।

ਜਿਸ ਦੇ ਘਰ ਜਗਤ ਦੇ ਜਨਕ (ਪਿਤਾ) ਅਤੇ ਜੀਵਨ ਦੇ ਮੂਲ ਗੁਰੂ ਨਾਨਕ ਜੀ ਜਨਮੇ, ਜਿਨ੍ਹਾਂ ਜਗਤ ਦਾ ਦੁਖ ਦੂਰ ਕੀਤਾ ॥੩॥

(ਫੱਗੁਣ ਮਹੀਨੇ ਵਿਚ) ਜਗਤ ਵਿੱਚੋਂ ਸੋਕ ਦੂਰ ਕਰਕੇ ਫਾਗ ਰੂਪ ਖੇੜਾ ਬਖਸ਼ਿਆ।

ਸਭ ਦੇ ਮਨ ਵਿਚ ਨਾਮ ਦਾਨ ਇਸ਼ਨਾਨ ਦਾ ਨਿਯਮ ਪੱਕਾ ਕਰਾਇਆ।

ਅਜਿਹੇ ਸ੍ਰੀ ਗੁਰੂ ਨਾਨਕ ਜੀ ਦਾ ਮਨ ਵਿਚ ਧਿਆਨ ਧਾਰਨ ਕਰ।

ਮੁੜ ਮਾਤਾ ਦੇ ਗਰਭ ਵਿਚ ਪੈਣ ਦੀ ਮਜਬੂਰੀ (ਜਨਮਾਂ ਜੂਨਾਂ ਵਿਚ ਆਵਾ-ਗਵਨ ਦੇ ਸਿੱਧਾਂਤ ਤੋਂ ਛੁੱਟ ਕੇ ਸਿੱਧਾ ਹਰੀ ਦੇ ਚਰਨਾਂ ਵਿਚ ਜਾਓ।

ਜਾਣੋ ਕਿ ਜਨਮ-ਮਰਨ ਦੇ ਗੇੜ ਵਾਲੇ ਦਿਨ ਬੀਤ ਗਏ ਹਨ।

ਕੱਤਕ ਦੀ ਪੁੰਨਿਆ ਬੜੀ ਪਵਿੱਤਰ ਤਿਥਿ ਹੈ, ਸ੍ਰੁਤਿ ਸਿੰਮ੍ਰਿਤੀ ਵਿਚ ਉਸਦੇ ਗੁਣ ਵਰਣਨ ਕੀਤੇ ਮਿਲਦੇ ਹਨ।

ਸੰਖਾਸੁਰ ਨੇ ਜਦੋਂ ਵੇਦ ਚੁਰਾ ਲਏ ਸਨ, ਤਾਂ ਵਿਸ਼ਨੂੰ ਨੇ ਉਸਨੂੰ ਇਸੇ ਤਿਥਿ ਨੂੰ ਮਾਰਿਆ ਸੀ।

ਹਿਰਨਜਕਸ਼ਪ ਨੂੰ ਇਸੇ ਤਿਥਿ ਵਿਚ ਮਾਰ ਕੇ ਪਤਾਲ ਵਿੱਚੋਂ ਧਰਤੀ ਨੂੰ ਕੱਢ ਲਿਆਂਦਾ ਸੀ

ਹੁਣ ਕਲਿਜੁਗ ਵਿਚ ਇਸ ਤਿਥਿ ਨੂੰ ਪਰਮ ਪਵਿੱਤਰ ਦੇਖ ਕੇ ਗੁਰੂ ਨਾਨਕ ਜੀ ਨੇ (ਧਰਤੀ ਦਾ ਉਧਾਰ ਕਰਨ ਹਿਤ) ਆ ਅਵਤਾਰ ਲਿਆ ਹੈ ॥]

## ੫੯. ਨਰਬਦੇਸ਼ਵਰ ਪ੍ਰਸ਼ਾਦ ਲਾਲਾ
### (ਰਚਨਾ 1874 ਈ.)

ਸੁਰਗਵਾਸੀ ਸ. ਰਣਧੀਰ ਸਿੰਘ, ਸਿੱਖ ਹਿਸਟਰੀ ਰੀਸਰਚ ਸਕਾਲਰ ਦੇ ਸੰਗ੍ਰਿਹ ਵਿਚ ਇਕ ਹੱਥ-ਲਿਖਤ ਰਚਨਾ, ਭਾਈ ਨੰਦ ਲਾਲ ਦੇ 'ਜ਼ਿੰਦਗੀ ਨਾਮੇ'[1] ਦੇ ਭਾਸ਼ਾ ਅਨੁਵਾਦ ਦੀ ਮਿਲੀ ਹੈ। ਉਸਦਾ ਅਨੁਵਾਦਕ ਸੀ ਬਾਬਾ ਸੁਮੇਰ ਸਿੰਘ ਪਟਨੇ ਵਾਲਾ। ਇਸ ਰਚਨਾ ਦੇ ਅੰਤ ਉੱਤੇ ਚਾਰ ਛੰਦ 'ਗੁਰੂ ਨਾਨਕ ਦੇਵ ਕੀ ਅਮ੍ਰਿਤ ਬਾਨੀ' ਦੀ ਸਮੱਸਿਆ ਪੂਰਤੀ ਦੇ ਲਿਖੇ ਹਨ। ਚੌਹਾਂ ਵਿੱਚੋਂ ਉੱਪਰਲੇ ਤਿੰਨਾਂ ਛੰਦਾਂ ਦੇ ਹੇਠ ਲਿਖਿਆ ਹੈ 'ਲਾਲਾ ਨਰਬਦੇਸ਼੍ਵਰ ਪ੍ਰਸ਼ਾਦ ਸਾਕਨ ਘੁਸੀ ਕ੍ਰਿਤ'।

ਇਹ ਨਰਬਦੇਸ਼੍ਵਰ ਪ੍ਰਸ਼ਾਦ ਬਾਬਾ ਸੁਮੇਰ ਸਿੰਘ ਸਾਹਿਬਜ਼ਾਦੇ ਜੀ ਦਾ ਕੋਈ ਸ਼ਰਧਾਲੂ ਸਿੱਖ ਸੇਵਕ ਪ੍ਰਤੀਤ ਹੁੰਦਾ ਹੈ। ਲਾਲਾ ਸ਼ਬਦ ਤੋਂ ਕਾਇਸਥ ਜਾਪਦਾ ਹੈ।

ਨਰਬਦੇਸ਼੍ਵਰ ਪ੍ਰਸਾਦ ਦੀ ਰਚਨਾ ਵਿਚ ਸ਼ਬਦਾਲੰਕਾਰਾਂ ਦੀ ਛਟਾ ਖੂਬ ਰਚੀ ਹੋਈ ਹੈ ਜੋ ਇਨ੍ਹਾਂ ਦੇ ਡੂੰਘੇ ਕਵਿਤਾ ਅਭਿਆਸ ਦਾ ਪਤਾ ਦਿੰਦੀ ਹੈ।

ਨਰਬਦੇਸ਼੍ਵਰ ਪ੍ਰਸਾਦ ਬਾਰੇ ਕਿਸੇ ਭੀ ਹਿੰਦੀ-ਸਾਹਿਤ ਦੇ ਇਤਿਹਾਸ ਗ੍ਰੰਥ ਵਿਚ ਕੋਈ ਜ਼ਿਕਰ ਨਹੀਂ ਮਿਲਦਾ। ਗੁਰੂ ਨਾਨਕ ਬਾਰੇ ਉਸਦੀ ਸ਼ਰਧਾ ਪ੍ਰਤੱਖ ਦਿਖਾਈ ਦਿੰਦੀ ਹੈ। ਸੰਭਵ ਹੈ ਇਹ ਕਿਸੇ ਨਾਨਕ ਪੰਥੀ ਪਰਿਵਾਰ ਵਿੱਚੋਂ ਹੋਣੇ ਹੈ।

ਉੱਤਰ ਪ੍ਰਦੇਸ਼ ਵਿਚ ਭਾਈ ਗੁਰਦਾਸ ਦੇ ਸਮੇਂ ਤੋਂ ਹੀ ਗੁਰੂ ਨਾਨਕ ਦੇ ਪੰਥ ਦਾ ਚੋਖਾ ਪ੍ਰਚਾਰ ਹੁੰਦਾ ਰਿਹਾ ਹੈ। ਇਸ ਪ੍ਰਚਾਰ ਨੂੰ ਉਦਾਸੀ ਸਾਧੂਆਂ, ਨਿਰਮਲੇ ਸੰਤਾਂ ਅਤੇ ਆਜ਼ਮਗੜ੍ਹ ਵਾਸੀ ਭੱਲੇ ਸਾਹਿਬਜ਼ਾਦਿਆਂ ਨੇ ਖ਼ੂਬ ਵਧਾਇਆ। ਹਿੰਦੀ ਦੇ ਪ੍ਰਸਿੱਧ ਕਵੀ ਨਿਰਾਲਾ ਜੀ ਨੇ ਭੀ ਇਕ ਥਾਵੇਂ ਲਿਖਿਆ ਸੀ ਕਿ ਉਨ੍ਹਾਂ ਦਾ ਜਨਮ ਨਾਨਕ-ਪੰਥੀ ਪਰਿਵਾਰ ਵਿਚ ਹੋਇਆ ਸੀ।[2]

---

1. ਇਹ ਪੁਸਤਕ ਹੁਣ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਹੱਥ ਲਿਖਤ ਸੰਗ੍ਰਿਹ ਲਈ ਹਾਸਿਲ ਕਰ ਲਈ ਗਈ ਹੈ ਅਤੇ ਨੰਬਰ 448 ਉੱਤੇ ਸਾਂਭੀ ਹੋਈ ਹੈ।
2. ਸਰਸਵਤੀ (ਮਾਸਿਕ) ਇਲਾਹਾਬਾਦ, ਮਾਰਚ 1964 ਅੰਕ, ਗੁਰੂ ਗੋਬਿੰਦ ਸਿੰਘ ਬਾਰੇ ਨਿਰਾਲਾ ਜੀ ਦਾ ਲੇਖ।

## ਸਾਨੀ ਨ ਰਾਖਤ

ਬਾਨੀ ਬਨੀ ਬਹੁਤੇਰੀ ਬਿਧਾਨ ਕੀ ਦੇਖ ਪਰ ਹਰਿ ਕ੍ਰਿਸਨ ਪ੍ਰਮਾਨੀ ।
ਮਾਨੀ ਮੁਨੀਨ ਜਊ ਹਿਤ ਕੈ ਹੈ ਤਊ ਵਹ ਦੂਖਨ ਭੂਖਨ ਖਾਨੀ ।
ਖਾਨੀ ਹਰੀ ਗੁਨ ਗਾਨੀ ਨ ਕੇਵਲ
ਕਰਮ ਕੇ ਭਰਮ ਮੈ ਭੂਰ ਹੈ ਸਾਨੀ ।
ਸਾਨੀ ਨ ਰਾਖਤ ਯਾ ਜਗ ਮੈ
ਗੁਰੂ ਨਾਨਕ ਦੇਵ ਕੀ ਅੰਮ੍ਰਿਤ ਬਾਨੀ ॥੧॥

× × ×

ਪੰਥ ਔ ਗ੍ਰੰਥ ਕੋ ਅੰਤ ਨਹੀਂ ਗਤਿ ਭਿੰਨ ਕਥਾ ਨਹ ਜਾਤ ਬਖਾਨੀ ।
ਬ੍ਰਹਮ ਬਿਚਾਰ ਪ੍ਰਚਾਰ ਅਚਾਰ ਸੋ ਯਾਰ ਕਹਿ ਕਛੁ ਜਾਤ ਨ ਜਾਨੀ ।
ਸਾਂਚ ਕੋ ਆਂਚ ਕਹਾਂ ਲਗਤੀ ਹਮ ਜਾਂਚ ਕੇ ਬਾਂਚਤ ਹੈ ਮਨ ਭਾਨੀ ।
ਮੁਕਤਿ ਕੀ ਮੂਰ ਮਹੀਤਲ ਮੈ ਗੁਰ ਨਾਨਕ ਦੇਵ ਕੀ ਅੰਮ੍ਰਿਤ ਬਾਨੀ ॥੨॥

× × ×

ਬੇਦ ਜਲ ਮਧਿਯ ਤੇ ਪ੍ਰਗਟੀ ਮਥ ਮੋਹ ਬਿਬੇਕ: ਸੁਰਾਸੁਰ ਮਾਨੀ ।
ਕਛਪ ਮੋਹਨੀ ਆਦਿਕ ਰੂਪੁ ਅਨੂਪ ਗੁਰੂ ਦਸ ਜਯੋਤਿ ਪਛਾਨੀ ।
ਤਯੋ ਸੁਮਰੇਸ ਹਰੀ ਹਿਤ ਸਿੱਖਨ ਦੇਵਨ ਦੀਨ ਪ੍ਰਬੀਨ ਪ੍ਰਮਾਨੀ ।
ਰਾਖਤ ਪ੍ਰੇਮ ਸਰਾਹ ਸਦਾ ਗੁਰ ਨਾਨਕ ਦੇਵ ਕੀ ਅੰਮ੍ਰਿਤ ਬਾਨੀ ॥੩॥

[ਅਰਥ : ਬਾਣੀ ਤਾਂ ਬਥੇਰੀ ਬਣੀ ਹੋਈ ਹੈ, ਬਹੁਤ ਪ੍ਰਕਾਰ ਦੀ ਭੀ ਹੈ, ਵਿਸ਼ਨੂੰ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਦੀ ਪ੍ਰਵਾਣਿਤ ਭੀ ਹੈ ।

ਮੁਨੀਆਂ ਨੇ ਹਿਤ ਕਰਕੇ ਮੰਨੀ ਭੀ ਹੈ, ਪਰ ਹੈ ਉਹ ਸਾਰੀ ਦੁੱਖਾਂ ਭੁੱਖਾਂ ਦੀ ਖਾਨ ਹੀ ।

ਕੇਵਲ ਹਰੀ ਗੁਣਾਂ ਦੇ ਗਾਉਣ ਵਾਲੀ ਅਤੇ ਹਰੀ ਗੁਣਾਂ ਦੀ ਖਾਨ ਨਹੀਂ ਹੈ, ਸਗੋਂ ਕਰਮਾਂ ਦੇ ਭਰਮਾਂ ਵਿਚ ਚੰਗੀ ਤਰ੍ਹਾਂ ਲਿਪਟੀ ਹੈ ।

ਗੁਰੂ ਨਾਨਕ ਦੇਵ ਜੀ ਦੀ ਅੰਮ੍ਰਿਤ ਬਾਣੀ ਦਾ, ਇਸ ਸੰਸਾਰ ਵਿਚ, ਟਾਕਰਾ ਕਰਨ ਵਾਲੀ ਦੂਜੀ ਹੋਰ ਕੋਈ ਬਾਣੀ ਨਹੀਂ ਹੈ ।

ਪੰਥਾਂ ਅਤੇ ਗ੍ਰੰਥਾਂ ਦੀ ਕੋਈ ਥੋੜ ਨਹੀਂ, ਹਰ ਇਕ ਦੀ ਚਾਲ ਵੱਖਰੀ ਹੈ, ਕੁਛ ਕਹਿ ਨਹੀਂ ਸਕਦੇ ਹਾਂ (ਕਿਹੜੀ ਠੀਕ ਹੈ ਜਾਂ ਕਿਹੜੀ ਠੀਕ ਨਹੀਂ) ।

ਬ੍ਰਹਮ ਅਤੇ ਵਿਚਾਰਾ, ਪ੍ਰਚਾਰਾਂ ਤੇ ਆਚਾਰ ਦੀਆਂ ਸਿਖਿਆਵਾਂ ਦੀ ਗੱਲ ਕੁੱਝ ਸਮਝ ਨਹੀਂ ਆਉਂਦੀ।

ਸੱਚ ਨੂੰ ਆਂਚ ਕਦੋਂ ਲਗਦੀ ਹੈ, ਅਸੀਂ ਆਪਣੇ ਮਨ ਪਸੰਦ ਦੀ ਗੱਲ ਜਾਂਚ ਪਰਖ ਕੇ ਕਹਿੰਦੇ ਹਾਂ।

ਧਰਤੀ ਉੱਤੇ ਮੁਕਤੀ ਦੇਣ ਵਾਲੀ ਗੰਢੀ, ਕੇਵਲ ਸ੍ਰੀ ਗੁਰੂ ਨਾਨਕ ਦੇਵ ਦੀ ਅਮ੍ਰਿਤ ਬਾਣੀ ਹੀ ਹੈ॥੨॥

ਇਹ ਬਾਣੀ ਵੇਦ ਦੇ ਸਮੁੰਦਰ ਵਿੱਚੋਂ ਨਿਕਲੀ ਹੈ, ਜਦੋਂ ਦੇਵਤਿਆਂ ਅਤੇ ਦੈਂਤਾਂ ਨੇ ਮੋਹ ਤੇ ਬਿਬੇਕ ਨਾਲ ਉਸ ਨੂੰ ਰਿੜਕਿਆ ਸੀ।

ਕੱਛਪ ਅਤੇ ਮੋਹਣੀ ਅਵਤਾਰ ਆਦਿਕ ਅਨੂਪਮ ਰੂਪ ਜੋ ਸਨ, ਗੁਰੂਆਂ ਦੀਆਂ ਦਸਾਂ ਜੋਤਾਂ ਵਿਚ ਪ੍ਰਗਟ ਹੋਏ।

ਇਉਂ ਨਰਬਦੇਸ਼ੂਰ (ਪ੍ਰਸਾਦ) ਕਹਿੰਦਾ ਹੈ ਕਿ ਸਿੱਖਾਂ ਦੇ ਹਿਤ ਲਈ ਪ੍ਰਬੀਨ ਜਾਣ ਕੇ ਦੇਵਤਿਆਂ ਨੇ ਦਿੱਤੀ ਹੈ।

(ਤੇ ਉਹ) ਪ੍ਰੇਮ ਨਾਲ ਸਰਾਹਨਾ ਕਰ ਕੇ, ਸਦਾ ਗੁਰੂ ਨਾਨਕ ਦੀ ਅਮ੍ਰਿਤ ਬਾਣੀ ਨੂੰ ਚੱਖਦੇ ਰਹਿੰਦੇ ਹਨ॥੩॥]

## ੫੭. ਬ੍ਰਹਮਾ ਸਿੰਘ
### (ਰਚਨਾ 1874 ਈ.)

ਸੰਤ ਬ੍ਰਹਮਾ ਸਿੰਘ ਦਾ ਨਿਵਾਸ ਜ਼ਿਲਾ ਲੁਧਿਆਣਾ ਦੇ ਪਿੰਡ ਦਾਖਾ ਵਿਚ ਸੀ। ਉਸ ਦੀ ਗੁਰੂ ਪਰੰਪਰਾ, ਭਗਤ ਭਗਵਾਨ ਜੀ ਦੇ ਗੁਰੂ-ਭਾਈ, ਨਾਰਾਇਣ ਜੀ ਤੋਂ ਚਲਦੀ ਹੈ।

ਨਾਰਾਇਣ ਦਾਸ ਜੀ ਦਾ ਚੇਲਾ ਹੋਇਆ ਹੀਰਾ ਦਾਸ, ਹੀਰਾ ਦਾਸ ਦਾ ਸਦਾਨੰਦ, ਸਦਾਨੰਦ ਦਾ ਭਾਈ ਰਾਮ ਦਿਆਲ ਤੇ ਰਾਮ ਦਿਆਲ ਦਾ ਚੇਲਾ ਸੀ ਹਰਿ-ਗਿਆਨ ਦਾਸ, ਇਸੇ ਦਾ ਚੇਲਾ ਸੀ ਬ੍ਰਹਮ ਹਰਿ ਜਾਂ ਬ੍ਰਹਮਾ ਸਿੰਘ।

ਬ੍ਰਹਮਾ ਸਿੰਘ ਦਾ ਰਚਿਆ ਕੇਵਲ ਇੱਕੋ ਛੰਦ ਮਿਲਿਆ ਹੈ ਜੋ ਬਾਬਾ ਸੁਮੇਰ ਸਿੰਘ ਜੀ ਰਚਿਤ, ਭਾਈ ਨੰਦ ਲਾਲ ਜੀ ਦੇ ਗ੍ਰੰਥ 'ਜ਼ਿੰਦਗੀ ਨਾਮਾ' ਦੇ ਭਾਖਾਨੁਵਾਦ ਦੀ ਪੋਥੀ ਦੇ ਇਕ ਉਤਾਰੇ ਦੇ ਅੰਤਲੇ ਪੱਤਰੇ ਉੱਤੇ ਲਿਖਿਆ ਮਿਲਦਾ[1] ਹੈ। ਹੱਥ-ਲਿਖਤ ਕਾਫ਼ੀ ਪੁਰਾਣੀ ਹੈ। ਇਸ ਪੋਥੀ ਵਿਚ ਗੁਰੂ ਨਾਨਕ ਦੀ ਬਾਣੀ ਦੀ ਉਪਮਾ ਦੇ ਚਾਰ ਛੰਦ ਹਨ। ਇਨ੍ਹਾਂ ਚੋਹਾਂ ਛੰਦਾਂ ਦੀ ਟੇਕ ਸਾਂਝੀ ਹੈ :''ਗੁਰੂ ਨਾਨਕ ਕੀ ਅਮ੍ਰਿਤ ਬਾਣੀ'' ਪਰੰਤੂ ਇਨ੍ਹਾਂ ਛੰਦਾਂ ਦੇ ਰਚਣ ਵਾਲੇ ਦੋ ਵੱਖਰੇ ਵੱਖਰੇ ਕਵੀ ਹਨ।

ਦੂਜੇ ਲੇਖਕ ਦਾ ਨਾਂ ਨਰਬਦੇਸ਼੍ਵਰ ਪ੍ਰਸ਼ਾਦ, ਘੋਸੀ ਨਿਵਾਸੀ, ਲਿਖਿਆ ਹੋਇਆ ਹੈ।

ਹੱਥ ਲਿਖਤ ਨੂੰ ਦੇਖਣ ਤੋਂ ਅਨੁਮਾਨ ਹੁੰਦਾ ਹੈ ਕਿ ਛੰਦ ਇਸ ਪੋਥੀ ਦੇ ਅੰਤ ਉੱਤੇ ਉਸੇ ਕਲਮ ਦੇ ਲਿਖੇ ਹੋਏ ਹਨ ਜਿਸ ਨੇ ਸਾਰੀ ਪੋਥੀ ਲਿਖੀ ਅਤੇ ਉਹ ਸ਼ਾਇਦ, ਆਪ ਬਾਬਾ ਸੁਮੇਰ ਸਿੰਘ ਦੀ ਕਲਮ ਹੈ, ਕਿਉਂਕਿ ਲਿਖਤ ਵਿਚ ਕਈ ਥਾਵੀਂ ਕੁੱਝ ਅਜਿਹੇ ਪਾਠ ਸੁਧਾਰ ਭੀ ਹਨ ਜੋ ਆਪ ਕਵੀ ਹੀ ਕਰ ਸਕਦਾ ਸੀ।

### ਬਾਨੀ ਬਿਬੇਕ ਬਚਿਤ੍ਰ ਬਨੀ

**ਬਾਨੀ ਬਿਬੇਕ ਬਚਿਤ੍ਰ ਬਨੀ ਹਰਿ ਆਪ ਭਨੀ ਚਤੁਰਾਨਨ ਜਾਨੀ।**
**ਜਾਨੀ ਸਨਾਤਨ ਆਦਿ ਰਿਖੀਵਰ ਸੋ ਖਲ ਦੈਤਨ ਕੇ ਬਨ ਹਾਨੀ।**
**ਹਾਨੀ ਲਖਯੋ ਹਰਿ ਫੇਰ ਥਪਯੋ ਪੁਨ ਦਰ ਕੀਏ ਹਰਿ ਸੋ ਅਨੁਮਾਨੀ।**
**ਮਾਨੀ ਸੁ ਸਾਧਨ ਸੂਕੇ ਹਿਏ ਗੁਰ ਨਾਨਕ ਦੇਵ ਕੀ ਅੰਮ੍ਰਿਤ ਬਾਨੀ**
**॥੨॥**[2]

---

1. ਸ. ਰਣਧੀਰ ਸਿੰਘ, ਗੁਰਦੁਆਰਾ ਇੰਸਪੈਕਟਰ ਦਾ ਸੰਗ੍ਰਹਿ ਜੋ ਹੁਣ ਗੁਰੂ ਨਾਨਕ ਵਿਸ਼ਵ ਵਿਦਿਆਲੇ ਦੇ ਸੰਗ੍ਰਹਿ ਵਿਚ ਸ਼ਾਮਿਲ ਹੈ, ਇਸ ਹ. ਲਿ. ਗ੍ਰੰ. ਦਾ ਨੰ: 448 ਹੈ

[**ਅਰਥ** : ਬਿਬੇਕ ਦੀ ਬਾਣੀ ਇਕ ਤੋਂ ਇਕ ਵਧ ਕੇ ਵਚਿਤ੍ਰ ਮਿਲਦੀ ਹੈ, ਹਰੀ (ਵਿਸ਼ਨੂੰ) ਨੇ ਆਪ ਉਚਾਰੀ ਹੈ, ਇਸ ਗੱਲ ਦਾ ਸਭ ਨੂੰ ਪਤਾ ਹੈ ।

ਸਨਾਤਨ ਆਦਿ ਰਿਖੀਆਂ ਨੂੰ ਭੀ, ਇਸ ਬਾਣੀ ਦੀ ਖਬਰ ਹੈ, ਉਹ ਬਾਣੀ ਭੈੜਿਆਂ ਅਤੇ ਦੈਂਤਾਂ ਆਦਿ ਦੀ ਹਾਨੀ ਦਾ ਕਾਰਨ ਹੈ ।

ਹਰੀ ਨੇ ਜਿਹੜੇ ਜਿਹੜੇ ਆਪਣੇ ਹਾਣ ਦੇ ਬਣਦੇ ਦੇਖੇ, ਉਹ ਮਿਟਾਏ, ਫੇਰ ਮੁੜ ਕੇ ਥਾਪੇ ਤੇ ਦੂਰ ਕੀਤੇ । (ਨਹੀਂ ਤਾਂ ਹਰ ਜੁਗ ਵਿਚ ਬਾਰ ਬਾਰ ਕਿੱਥੋਂ ਆਉਂਦੇ) ਇਸ ਗੱਲ ਤੋਂ ਅਨੁਮਾਨ ਕੀਤਾ ਜਾ ਸਕਦਾ ਹੈ ਕਿ ਇਹ ਸਿਲਸਿਲਾ ਜਾਰੀ ਹੈ ।

ਗੁਰੂ ਨਾਨਕ ਦੀ ਅੰਮ੍ਰਿਤ ਬਾਣੀ, ਸਾਧਾਂ ਦੇ ਸੁੱਕੇ ਮਨਾਂ ਨੇ ਭੀ, (ਮੁਕਤੀ ਦਾ) ਸਾਧਨ ਸਮਝ ਕੇ ਮੰਨੀ ਹੈ ।]

## ੫੮. ਭਾਈ ਦਿੱਤ ਸਿੰਘ ਗਿਆਨੀ
### (1850-1901 ਈ., ਰਚਨਾ 1875 ਈ.)

ਭਾਈ ਦਿੱਤ ਸਿੰਘ ਗਿਆਨੀ (ਪੂਰਬਲਾ ਨਾਮ ਦਿੱਤਾ ਰਾਮ) ਦਾ ਜਨਮ 21 ਅਪ੍ਰੈਲ 1850 ਈ. ਨੂੰ, ਪਿੰਡ ਨੰਦ ਪੁਰ ਕਲੌੜ (ਜ਼ਿਲਾ ਪਟਿਆਲਾ) ਵਿਚ ਸੰਤ ਦੀਵਾਨ ਸਿੰਘ ਗੁਲਾਬ ਦਾਸੀਏ ਦੇ ਘਰ ਹੋਇਆ। ਮੁੱਢਲੀ ਵਿਦਿਆ ਪਹਿਲਾਂ ਪਿਤਾ ਪਾਸੋਂ, ਫੇਰ ਪਿੰਡ ਤਿਊੜ ਦੇ ਗੁਲਾਬ ਦਾਸੀ ਸੰਤ ਗੁਰਬਖਸ਼ ਸਿੰਘ ਤੋਂ ਲਈ। 9 ਵਰ੍ਹੇ ਦੀ ਉਮਰ ਵਿਚ ਪਿਤਾ ਨੇ ਘਰੋਂ ਕੱਢ ਦਿੱਤਾ ਅਤੇ ਆਪਣੇ ਪੈਰਾਂ ਉੱਤੇ ਖੜੇ ਕੇ ਬ੍ਰਹਮੰਡ ਵਿਚ ਵਿਚਰਨ ਦੀ ਹਦਾਇਤ ਕੀਤੀ।

ਦਿੱਤਾ ਰਾਮ ਨੇ ਸਾਧਾਂ-ਸੰਤਾਂ ਦੀ ਸੰਗਤ ਵਿਚ ਰਹਿ ਕੇ ਪਿੰਗਲ, ਦਰਸ਼ਨ, ਨੀਤੀ ਤੇ ਵੈਦਿਕ ਆਦਿ ਦੇ ਕਈ ਗ੍ਰੰਥ ਪੜ੍ਹੇ ਅਤੇ ਵਿਚਾਰੇ। ਕਈ ਵਰ੍ਹੇ ਅਭੈਪੁਰ, ਤਹਿਸੀਲ ਖਰੜ, (ਜ਼ਿਲਾ ਰੋਪੜ) ਵਿਚ ਕੁਟੀਆ ਬਣਾ ਕੇ ਲੰਘਾਏ, ਅਤੇ ਨੇੜੇ ਤੇੜੇ ਦੇ ਪਿੰਡਾਂ ਵਿਚ ਚੰਗੀ ਮਾਨਤਾ ਕਰਵਾਈ।

ਕਿੱਸੇ ਰਚਣ ਦਾ ਰਿਵਾਜ ਉਨ੍ਹਾਂ ਦਿਨਾਂ ਵਿਚ ਜ਼ੋਰਾਂ ਉੱਤੇ ਸੀ ਅਤੇ ਲਾਹੌਰ ਵਿਚ ਛਾਪੇਖਾਨਾ ਬਣ ਜਾਣ ਨਾਲ ਲੇਖਕਾਂ ਦਾ ਧਿਆਨ ਇਸ ਪਾਸੇ ਖਿੱਚਿਆ ਜਾ ਰਿਹਾ ਸੀ। ਦਿੱਤਾ ਰਾਮ ਦਾ ਸ਼ੌਕ ਉਸਨੂੰ ਲਾਹੌਰ ਦੇ ਨੇੜੇ ਆਪਣੇ ਗੁਰੂ ਗੁਲਾਬ ਦਾਸ ਦੇ ਡੇਰੇ, ਪਿੰਡ ਚੱਠਿਆਂ ਵਾਲੇ, ਖਿੱਚ ਲਿਆਇਆ। ਏਥੇ ਕਈ ਵਰ੍ਹੇ ਟਿਕ ਕੇ, ਗੁਲਾਬ ਦਾਸ ਦੇ ਲੇ-ਪਾਲਕ ਹਰਗੋਬਿੰਦ ਅਤੇ ਉਸਦੇ ਪੁੱਤਰ ਤੇਗ ਬਹਾਦਰ ਨੂੰ ਪੜ੍ਹਾਉਣ ਦੀ ਸੇਵਾ ਭੁਗਤਾਈ।

ਚੱਠੇ ਨਿਵਾਸ ਦੇ ਦਿਨਾਂ ਵਿਚ ਹੀ, ਆਰੀਆ ਸਮਾਜ ਦੇ ਮੋਢੀ ਦਯਾਨੰਦ (ਸ੍ਵਾਮੀ) ਅਤੇ ਸਿੰਘ ਸਭਾ ਦੇ ਮੁਹਰੀ ਭਾਈ ਗੁਰਮੁਖ ਸਿੰਘ ਨਾਲ ਮਿਲਣ ਦਾ ਮੌਕਾ ਬਣਦਾ ਰਿਹਾ। ਇਨ੍ਹਾਂ ਮੁਲਾਕਾਤਾਂ ਸਦਕਾ ਦਿੱਤਾ ਰਾਮ ਜੀ ਅੰਮ੍ਰਿਤ ਛਕ ਕੇ ਗਿਆਨੀ ਦਿੱਤ ਸਿੰਘ ਹੋ ਗਏ। ਆਪਣੀ ਚਤੁਰਤਾ ਤੇ ਵਿਦਿਆ ਸਦਕਾ ਸਿੱਖਾਂ ਵਿਚ ਆਪਦੀਆਂ ਰਚਨਾਵਾਂ ਨੂੰ ਬੇਮਿਸਾਲ ਸਤਿਕਾਰ ਮਿਲਿਆ। ਸੰਨ 1883 ਤੋਂ 1901 ਵਿਚ ਦੇਹਾਂਤ ਸਮੇਂ ਤਕ ਗਿਆਨੀ ਦਿੱਤ ਸਿੰਘ ਨੇ ਸਿੰਘ ਸਭਾ ਲਹਿਰ ਦੇ ਪ੍ਰਚਾਰ ਅਤੇ ਖ਼ਾਲਸਾ ਅਖਬਾਰ ਦੀ ਐਡੀਟਰੀ ਵਿਚ ਡਟ ਕੇ ਸੇਵਾ ਕੀਤੀ।[1]

---

1. ਦਿੱਤਾ ਰਾਮ, (ਉਰਫ ਗਿਆਨੀ ਦਿੱਤਾ ਸਿੰਘ,) ਸੰਤ, 'ਸ਼ੀਰੀ ਫਰਿਹਾਦ', ਸੰਪਾ. ਸ਼ਮਸ਼ੇਰ ਸਿੰਘ ਅਸ਼ੋਕ, ਲੁਧਿਆਣਾ, ਚੌਥੀ ਛਾਪ, 1969, ਪੰਨਾ 4-2.

1872 ਵਿਚ ਆਪਣੀ ਪਹਿਲੀ ਰਚਨਾ ਕਿੱਸਾ ਸ਼ੀਰੀ ਫਰਿਹਾਦ ਤੋਂ ਪਿੱਛੋਂ ਆਪ ਨੇ ਲਗ-ਪਗ[2] ਬੱਤੀ ਤੋਂ ਉੱਪਰ ਰਚਨਾਵਾਂ ਰਾਹੀਂ ਹਿੰਦੀ ਅਤੇ ਪੰਜਾਬੀ ਭਾਸ਼ਾ ਦੀ ਰੱਜਵੀਂ ਸੇਵਾ ਕੀਤੀ। ਇਨ੍ਹਾਂ ਵਿਚ ਜੀਵਨੀਆਂ, ਕਿੱਸਾ, ਨੀਤੀ ਅਤੇ ਸਮਾਜ ਸੁਧਾਰ ਆਦਿ ਕਈ ਪ੍ਰਕਾਰ ਦੀਆਂ ਕਾਵਿ ਕਿਰਤਾਂ ਸ਼ਾਮਿਲ ਹਨ। ਰਾਜ ਪ੍ਰਬੋਧ ਨਾਟਕ, ਅਬਲਾ ਨਿੰਦ, ਮਨ ਸੰਬੋਧਨ, ਗੁਰੂ ਨਾਨਕ ਪ੍ਰਬੋਧ ਅਤੇ ਸੁਪਨ ਨਾਟਕ ਦੀ ਭਾਸ਼ਾ ਹਿੰਦੀ ਪ੍ਰਧਾਨ ਅਤੇ ਬਾਕੀ ਰਚਨਾਵਾਂ ਦੀ ਪੰਜਾਬੀ ਪ੍ਰਧਾਨ ਹੈ।

ਆਪ ਦੀ ਹਿੰਦੀ ਭਾਸ਼ਾ ਵਿਚ ਪੰਜਾਬੀ ਲਹਿਜੇ ਅਤੇ ਸ਼ਬਦਾਵਲੀ ਦਾ ਡੂੰਘਾ ਸੁਮੇਲ ਹੈ। ਆਪ ਦੀ ਕਵਿਤਾ ਲੋਕਾਂ ਦੇ ਮਨ ਭਾਉਂਦੀ ਅਤੇ ਸਰਲ ਹੁੰਦੀ ਸੀ। ਅਲੰਕਾਰਾਂ ਦੀ ਤੜਕ ਭੜਕ ਜਾਂ ਔਖੀ ਪੰਡਿਤਾਊ ਸ਼ੈਲੀ ਅਤੇ ਸ਼ਬਦਾਵਲੀ ਵਰਤਣ ਤੋਂ ਆਪ ਬਚਦੇ ਸਨ। ਜਦ ਭੀ ਕਦੇ ਹਿੰਦੀ ਲੇਖਕਾਂ ਨੇ ਸੱਚੇ ਦਿਲੋਂ ਲੋਕ-ਮਨ ਦੇ ਨੇੜੇ ਹੋਣ ਦਾ ਨਿਸ਼ਾਨਾ ਰੱਖਿਆ ਤਾਂ ਆਪ ਦੀ ਬੋਲੀ-ਸ਼ੈਲੀ ਦੀ ਪੈਰਵੀ ਕਰਨੀ ਪਵੇਗੀ। ਸਰਲ ਹੋਣ ਦੇ ਨਾਲ ਨਾਲ ਆਪ ਦੀ ਕਵਿਤਾ ਭਾਵ ਪੱਖ ਤੋਂ ਗੰਭੀਰ, ਚਿੰਤਨ ਪ੍ਰਧਾਨ ਅਤੇ ਪ੍ਰੇਰਣਾਦਾਇਕ ਹੈ। ਰਚਨਾ ਦੀ ਭਾਸ਼ਾ ਦਾ ਮੂਲ ਮੁਹਾਂਦਰਾ ਬ੍ਰਿਜ ਭਾਸ਼ਾ ਦੇ ਵਧੇਰੇ ਅਨੁਸਾਰੀ ਹੈ, ਵੈਸੇ ਖਿਚੜੀ ਵਾਂਗ ਉਸ ਵਿਚ ਖੜੀ ਬੋਲੀ ਅਤੇ ਉਰਦੂ ਦੇ ਅੰਸ਼ ਭੀ ਘੱਟ ਮਾਤਰਾ ਵਿਚ ਨਹੀਂ ਹਨ। ਆਪਦੇ ਰਚੇ ਗ੍ਰੰਥਾਂ ਵਿਚ ਰੂੜ੍ਹੀਵਾਦ ਦਾ ਵਿਰੋਧ, ਪੰਡਾ-ਪੰਥੀ ਕਰਮ-ਕਾਂਡ ਦਾ ਖੰਡਨ ਅਤੇ ਪੁਨਰ-ਜਾਗ੍ਰਣ ਦੀ ਲਗਨ ਦੇ ਭਾਵ ਪ੍ਰਬਲ ਹਨ।

## ਸਭ ਗਾਵਤ ਹੈ ਗੁਨ

**ਯਾ ਸੰਸਾਰ ਮਾਹਿੰ ਜਨ ਭਾਰੀ। ਆਏ ਅਪਨੀ ਅਪਨੀ ਵਾਰੀ।**
**ਨਿਜ ਸਮ ਕਰ ਸਭਿ ਕਾਮਾ। ਭਏ ਲੋਪ ਜਗ ਤੇ ਅਭਰਾਮਾ।**
**ਤਿਉ ਈਸ੍ਵਰ ਕੀ ਇੱਛਾ ਦੁਆਰੇ। ਗੁਰ ਨਾਨਕ ਲੀਨੇ ਅਵਤਾਰੇ।**
**ਜਾਹਿ ਸਮਯ ਗੁਰੂ ਜੂ ਪ੍ਰਗਟਾਏ। ਅੰਧਕਾਰ ਤਬ ਥੇ ਜਗ ਛਾਏ।**

2. ਅਬਲਾ ਨਿੰਦ* (1876) : ਆਤਮ ਸਿੱਧੀ ਅਥਵਾ ਮਨ ਸੰਬੋਧਨ* (1877) : ਮੇਰਾ ਅਤੇ ਸਾਧੂ ਦਯਾ ਨੰਦ ਦਾ ਸੰਬਾਦ (1877) ; ਸਵਪਨ ਨਾਨਕ* (1879) ; ਰਾਜ ਪ੍ਰਬੋਧ ਨਾਟਕ* (1889) ; ਜੀਵਨ ਬ੍ਰਿਤਾਂਤ ਸ੍ਰੀ ਗੁਰ ਨਾਨਕ ਦੇਵ ਜੀ (1896) ; ਸੈਲਾਨੀ ਸਿੰਘ, ਗੁੱਗਾ ਗਪੌੜਾ : ਮੀਰਾਂ ਮਨੌਤ ; ਨਕਲੀ ਸਿੱਖ ਪ੍ਰਬੋਧ ; ਧਰਮ ਦਰਪਨ ; ਸਿੰਘਨੀਆਂ ਦੇ ਸਿਦਕ ਸਿੱਖ ਬੱਚੇ ਦੀ ਸ਼ਹੀਦੀ ; ਗੁਰਮਤ ਆਰਤੀ ਪ੍ਰਬੋਧ ; ਦੰਭ ਵਿਦਾਰਣ ; ਦੁਰਗਾ ਪ੍ਰਬੰਧ (1899) ; ਸੁਬੇਗ ਸਿੰਘ ਦੀ ਸ਼ਹੀਦੀ ; ਮੀਰਾਂ ਕੋਟੀਏ ਮਹਤਾਬ ਸਿੰਘ ਦੀ ਸ਼ਹੀਦੀ; ਪੰਜ ਸਿੱਖਾਂ ਦੀ ਬਹਾਦਰੀ, ਸਮਸਜਾ ਪੂਰਤੀ;* ਪ੍ਰਤੱਗਿਆ ਪਾਲਨ ; ਤਾਰਾ ਸਿੰਘ ਵਾਂ ਵਾਲੇ ਦੀ ਸ਼ਹੀਦੀ ; ਭਾਈ ਤਾਰੂ ਸਿੰਘ ਦੀ ਸ਼ਹੀਦੀ ; ਭਾਈ ਬੋਤਾ ਸਿੰਘ ਦੀ ਸ਼ਹੀਦੀ ; ਗੁਰੂ ਨਾਨਕ ਪ੍ਰਬੋਧ* ; ਗੁਰੂ ਅਰਜਨ ਪ੍ਰਬੋਧ ; ਪੰਮਾ ਪ੍ਰਬੋਧ, ਅੰਮ੍ਰਿਤ ਵਧਾਈ ; ਭਾਰਤ ਮੰਗਲ ; ਡਰਪੋਕ ਸਿੰਘ ਦਲੇਰ ਸਿੰਘ ; ਆਦਿ*। (ਚਿੰਨ੍ਹ ਵਾਲੀਆਂ ਪੁਸਤਕਾਂ ਦੀ ਭਾਸ਼ਾ ਹਿੰਦੀ ਹੈ) ਦੇਖੋ, ਸਮਸ਼ੇਰ ਸਿੰਘ 'ਅਸ਼ੋਕ', ਪੁਰਬੋਕਤ, ਪੰਨਾ 8-9.

ਭਾਰਤ ਭੂਮਿ ਅਧੋਗਤਿ ਸੇਤੀ । ਜਾਤ ਰਸਾਤਲ ਥੀ ਭਲਿ ਜੇਤੀ ॥[3]
ਉਪਦੇਸ ਕਰੇ ਜਿਨ ਕੈ ਹਿਤ ਕੇ ਉਪਰਾਮ ਰਹੇ ਜਗ ਕੇ ਸੁਖ ਸੰਗੇ ।
ਅਟ ਦੇਸ਼ ਬਿਦੇਸ਼ ਭਲੇ ਰਟਕੇ ਮੁਖ ਬੈਨ ਕਰੇ ਦੁਖ ਭੰਗੇ ।
ਨਹਿ ਪਾਪ ਕਬੀ ਪਰਸੇ ਮਨਕੋ ਸਦ ਨਾਮ ਅਰਾਧਨ ਮੈ ਮਨ ਰੰਗੇ ।
ਦਿੱਤ ਹਰੀ ਗੁਰ ਨਾਨਕ ਕੇ ਸਭ ਗਾਵਤ ਹੈ ਗੁਨ ਯਾ ਹਿਤ ਚੰਗੇ ॥[4]
ਰਾਜ ਉਪਦ੍ਰਵ ਵਧ ਗਿਆ ਭਯਾ ਧਰਮ-ਧਰ ਗੋਪ ।
ਅੰਧਕਾਰ ਦਸ ਦਿਸ ਛਿਆ ਦਯਾ ਭਈ ਕਤ ਲੋਪ ॥੪॥
ਐਸੇ ਭਯਾਨਕ ਸਮਯ-ਮਹਿੰ ਪ੍ਰਗਟੇ ਨਾਨਕ ਰਾਇ ।
ਤਪਤ ਸਗਲ ਕੋ ਦੂਰ ਕਰ ਦਈ ਸ਼ਾਂਤ ਵਰਤਾਇ ॥੫॥[5]

[ਅਰਥ : ਇਸ ਸੰਸਾਰ ਵਿਚ ਅਨੇਕਾਂ ਲੋਕ, ਆਪਣੀ ਆਪਣੀ ਵਾਰੀ ਆਏ ਹਨ ।

ਸਾਰੇ ਆਪਣੀ ਆਪਣੀ ਸ਼ਕਤੀ ਸਮਾਨ ਕੰਮ ਕਰ ਕੇ, ਚੰਗੇ ਚੰਗੇ ਬੰਦੇ ਸੰਸਾਰ ਤੋਂ ਅਲੋਪ ਹੋ ਗਏ ਹਨ ।

ਇਵੇਂ ਹੀ ਈਸ਼੍ਵਰ ਦੀ ਇੱਛਿਆ ਦੁਆਰਾ, ਗੁਰੂ ਨਾਨਕ ਨੇ ਅਵਤਾਰ ਲਿਆ ।
ਜਿਸ ਸਮੇਂ ਗੁਰੂ ਜੀ ਨੇ ਅਵਤਾਰ ਲਿਆ, ਸੰਸਾਰ ਵਿਚ ਹਨੇਰ ਛਾਇਆ ਸੀ ।
ਭਾਰਤ ਭੂਮਿ, ਅਧੋਗਤੀ ਕਾਰਨ, ਜਿੰਨੀ ਭੀ ਸੀ, ਨਰਕਾਂ ਨੂੰ ਜਾ ਰਹੀ ਸੀ ।

× × ×

ਜਿਨ੍ਹਾਂ ਨੇ ਭਲੇ ਲਈ ਉਪਦੇਸ਼ ਕੀਤੇ, ਸੰਸਾਰ ਦੇ ਸੁਖਾਂ ਤੋਂ ਉਪਰਾਮ ਰਹੇ ।
ਦੇਸ਼ ਵਿਚ ਅਟਕ ਕੇ ਬਿਦੇਸ਼ਾਂ ਵਿਚ ਰਟਨ ਕਰ ਕੇ, ਜਿਨ੍ਹਾਂ ਦੁਖ ਦੂਰ ਕਰਨ ਵਾਲੇ ਬਚਨ ਮੂੰਹੋਂ ਕਹੇ ।

ਪਾਪ ਨੇ ਕਦੇ (ਜਿਨ੍ਹਾਂ ਦੇ) ਮਨ ਨੂੰ ਛੂਹਿਆ ਭੀ ਨਹੀਂ, ਸਦਾ ਨਾਮ ਦੀ ਅਰਾਧਨਾ ਵਿਚ ਮਨ ਰੰਗੀਜਿਆ ਰਿਹਾ ।

ਦਿੱਤ ਸਿੰਘ ਕਹਿੰਦਾ ਹੈ ਇਸ ਕਾਰਨ ਸਭ ਭਲੇ ਲੋਕ ਗੁਰੂ ਨਾਨਕ ਦੇ ਗੁਣ ਗਾਉਂਦੇ ਹਨ ॥

× × ×

ਰਾਜ ਰੌਲਾ ਵਧ ਗਿਆ ਅਤੇ ਧਰਮ ਧਰਤੀ (ਸਮਾਜ) ਤੋਂ ਲੁਕ ਗਿਆ ।
ਹਨੇਰਾ ਦਸਾਂ ਦਿਸ਼ਾਵਾਂ ਵਿਚ ਛਾ ਗਿਆ ਅਤੇ ਦਇਆ ਕਿਧਰੇ ਗੁੰਮ ਹੋ ਗਈ ॥੪॥

ਅਜਿਹੇ ਭਿਆਨਕ ਸਮੇਂ ਵਿਚ ਸ੍ਰੀ (ਗੁਰੂ) ਨਾਨਕ ਰਾਇ ਪ੍ਰਗਟ ਹੋਏ ।
ਸਾਰਿਆਂ ਦੀ ਤਪਸ਼ ਮਿਟਾ ਕੇ ਸ਼ਾਂਤੀ ਵਰਤਾ ਦਿੱਤੀ ॥੫॥]

---

3. 'ਸ੍ਰੀ ਗੁਰੂ ਨਾਨਕ ਪ੍ਰਬੋਧ', ਅਮ੍ਰਿਤਸਰ, 1932.
4. ਓਹੀ.
5. ਓਹੀ.

# ੫੯. ਸੰਤੋਖ ਸਿੰਘ ਪੰਡਿਤ

## (1916-1951 ਬਿ., ਰਚਨਾ 1877 ਈ.)

ਇਹ ਸੰਤੋਖ ਸਿੰਘ, ਕੈਥਲ ਦੇ ਰਾਜਾ ਉਦੈ ਸਿੰਘ ਜੀ ਦੇ ਦਰਬਾਰੀ ਕਵੀ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ' ਦੇ ਕਰਤਾ, ਭਾਈ ਸੰਤੋਖ ਸਿੰਘ ਤੋਂ ਵੱਖਰਾ ਹੈ। ਭਾਈ ਸੰਤੋਖ ਸਿੰਘ ਜੀ ਦੇ ਵਿਦਿਆ ਗੁਰੂ ਦਾ ਨਾਉਂ ਗਿਆਨੀ ਸੰਤ ਸਿੰਘ ਸੀ ਤੇ ਇਨ੍ਹਾਂ ਦੇ ਪਿਤਾ ਦਾ ਨਾਉਂ ਭੀ ਗਿਆਨੀ ਸੰਤ ਸਿੰਘ ਹੀ ਸੀ। ਇਹ ਦੋਵੇਂ ਬਜ਼ੁਰਗ ਭੀ ਵੱਖਰੇ ਵੱਖਰੇ ਹੋਏ ਹਨ। ਪੰਡਿਤ ਸੰਤੋਖ ਸਿੰਘ ਨੇ ਇਸੇ ਲਈ ਨਿਖੇੜ ਦੇ ਸੂਤਰ ਦੇ ਰੂਪ ਵਿਚ ਹਰ ਥਾਂ ਤੇ ਆਪਣੇ ਤੇ ਆਪਣੇ ਪਿਤਾ ਦੇ ਨਾਉਂ ਨਾਲ ਪੰਡਿਤ ਤੇ ਸ਼ਰਮਾ ਵਿਸ਼ੇਸ਼ਣਾਂ ਦੀ ਵਰਤੋਂ ਕੀਤੀ ਹੈ। ਉਸ ਨੇ ਆਪਣੇ ਬਾਰੇ ਆਪਣੀ ਰਚਨਾ ਵਿਚ ਸੂਚਨਾ ਦਿੱਤੀ ਹੈ।[1]

'ਗੁਰੂ ਕਬਿੱਤ ਮਾਣਿਕ ਮੰਜੂਸ਼ਾ' ਦੀ ਰਚਨਾ ਬਾਗੜੀਆਂ ਦੇ ਭਾਈ ਨਾਰਾਇਣ ਸਿੰਘ ਜੀ ਦੀ ਸ਼ਰਣ ਵਿਚ ਰਹਿ ਕੇ, 1877 ਈ. ਵਿਚ ਹੋਈ ਸੀ। ਇਹ ਸੰਗ੍ਰਹਿ 1878 ਈ. ਵਿਚ ਅਮ੍ਰਿਤਸਰ ਤੋਂ ਲਾਲਾ ਨਰ ਸਿੰਘ ਦਾਸ ਦੇ ਛਾਪੇ ਖਾਨੇ ਤੋਂ ਛਪਿਆ ਵੀ ਸੀ। ਇਸ ਤੋਂ ਬਿਨਾਂ ਇਸੇ ਸਾਲ ਆਪਣੇ ਪਿਤਾ ਦੀ ਰਚਨਾ 'ਸ੍ਰੀ ਗੁਰੂ ਚਰਿਤ ਪ੍ਰਭਾਕਰ' ਦਾ ਸੰਪਾਦਨ ਕੀਤਾ ਤੇ ਬਸ਼ੀਰ ਪੁਰ ਦੇ ਰਈਸ ਬੇਦੀ ਬਾਵਾ ਸੰਪੂਰਨ ਸਿੰਘ ਜੀ ਦੀ ਆਗਿਆ ਨਾਲ ਇਕ ਆਪਣੀ ਹੋਰ ਮੌਲਿਕ ਰਚਨਾ ('ਬ੍ਰਹਮਾ ਨੰਦ ਸਤੋਤ੍ਰ') ਨੂੰ ਰਚਿਆ ਇਹ ਦੋਵੇਂ ਗ੍ਰੰਥ ਇੱਕੋ ਸੈਂਚੀ ਵਿਚ 1877 ਈ. ਵਿਚ ਮਤਬੇ ਚਸ਼ਮੇ ਨੂਰ ਪ੍ਰੈਸ, ਅਮ੍ਰਿਤਸਰ ਤੋਂ ਛਪੇ ਸਨ।

ਸੰਤੋਖ ਸਿੰਘ ਦੀ ਬਾਣੀ ਵਿਚ ਵਿਦਵੱਤਾ ਤੇ ਕਵਿਤ੍ਰ ਦਾ ਬੜਾ ਸੁਚੱਜਾ ਸੁਮੇਲ ਹੁੰਦਾ ਸੀ। ਇਨ੍ਹਾਂ ਦੇ ਕਾਵਿ ਗੁਰੂ ਭਾਈ ਗੁਰਬਖਸ਼ ਸਿੰਘ ਜੀ ਸਨ।[2] ਇਹ ਕਹਿਣਾ ਕਠਿਨ ਹੈ ਕਿ ਇਹ ਬਾਗੜੀਆਂ ਪਹਿਲਾਂ ਰਿਹਾ ਕਿ ਬਸ਼ੀਰਪੁਰ, ਅਨੁਮਾਨ ਇਹੋ ਹੈ ਕਿ ਬਾਗੜੀਆਂ ਪਹਿਲਾਂ ਰਿਹਾ।

---

1. ਹੌ ਦਿਵਜ ਬਿਲਾਸੀ ਵਾਸੀ ਅੰਮ੍ਰਿਤ ਸਰੋਵਰ ਕੋ, ਕਾਸ਼ੀ ਕੇ ਨਿਕਟ ਤਟ ਗੰਗ ਜਨਮ ਪਾਯਾ ਹੈ।
   ਸਾਸਤ੍ਰ ਹੀ ਪੜਾਯਾ ਕਰ ਪ੍ਰੀਤੀ ਪਿਤਾ ਪੰਡਿਤ ਨੇ ਆਯਾ ਕਵਿ ਪੰਥ ਰਾਮ ਕੀਨੀ ਬਡੀ ਦਾਯਾ ਹੈ।
   ਕਹੈ ਤੋਖ ਹਰਿ ਨਾਮ ਕਾਬਿਜਨ ਮੇਂ ਠਹਿਰਾਯਾ ਜੈਸਾ ਕਛੁ ਆਯਾ ਸੋ ਪ੍ਰਬੰਧ ਮੈ ਬਨਾਯਾ ਹੈ।
   ਪ੍ਰੇਮ ਰਹੈ ਛਾਯਾ ਯਹੇ ਸੀਸ ਹੈ ਨਿਵਾਯਾ ਦੇਖੋਂ ਸੋਢੀ-ਕੁਲ-ਰਾਯਾ ਤਵ ਪਾਇ ਪੈ ਚਢਾਯਾ ਹੈ ॥੫੪॥
   'ਗੁਰ ਕਬਿੱਤ ਮਾਣਿਕ ਮੰਜੂਸ਼ਾ', ਨ੍ਰਿਪਲੰਸ ਬਰਨਨ ਖੰਡ, 54 ਵਾਂ ਕਬਿੱਤ.
2. ਚ. ਵਿ., ਜਿਲਦ ੧. ਸੈਂਚੀ 2, ਪੰਨਾ 134.

ਪੰਡਿਤ ਸੰਤੋਖ ਸਿੰਘ ਦੇ ਵਿਚਾਰਾਂ ਉੱਤੇ ਨਵੀਨ ਚਿੰਤਨ ਦਾ ਚੋਖਾ ਪ੍ਰਭਾਵ ਪਿਆ ਸੀ। ਉਹ ਇਸਤ੍ਰੀਆਂ ਦੀ ਸਿੱਖਿਆ ਦਾ ਪੱਖ-ਪਾਤੀ ਸੀ। ਉਸ ਨੇ 'ਕਵੀ ਸੰਬੋਧਨੀ' ਨਾਉਂ ਦੀ ਇਕ ਸਾਹਿਤਿਯਕ ਪੱਤ੍ਰਿਕਾ ਭੀ 1875 ਈ. ਵਿਚ ਚਾਲੂ ਕੀਤੀ ਸੀ। ਪੱਤ੍ਰਿਕਾ ਵਿਚ "ਭਗਵਤ ਦੀ ਭਗਤੀ ਮਹਿਮਾ, ਸ੍ਰੀ ਸਿੰਘ ਮਤ ਦੇ ਪ੍ਰਮਾਣੀਕ ਪਵਿੱਤ੍ਰ ਪੁਸਤਕ ਔਰ ਸਤਿਗੁਰ ਸਾਖੀ ਤਥਾ ਉਪਮਾ ਕੇ ਗ੍ਰੰਥ ਕਾਵਸ਼ਾਸਤ੍ਰ ਔਰ ਕਾਵਯ ਵਰਣਨ ਇਤਿਆਦਿ"[3] ਦਾ ਚਰਚਾ ਹੋਇਆ ਕਰਦਾ ਸੀ। ਇਸ ਪੱਤ੍ਰਿਕਾ ਦੀ ਸਫਲਤਾ ਤੇ ਪ੍ਰਸਿੱਧੀ ਸਦਕਾ ਅਗਲੇ ਵਰ੍ਹੇ ਕਈ ਹੋਰ ਪੱਤ੍ਰਕਾਵਾਂ ਪ੍ਰਕਾਸ਼ਿਤ ਹੋਣ ਲਗ ਪਈਆਂ। ਹੁਣ ਇਸ ਪੱਤ੍ਰਿਕਾ ਦੀ ਫਾਈਲ ਕਿਧਰੇ ਨਹੀਂ ਮਿਲੀ।

ਸੰਤੋਖ ਸਿੰਘ ਨੂੰ ਕੁਦਰਤ ਨੇ ਲੰਮੀ ਉਮਰ ਹੀ ਨਾ ਦਿੱਤੀ, 35 ਵਰ੍ਹੇ ਦੀ ਜੁਆਨ ਉਮਰ ਵਿਚ ਉਸ ਦਾ ਦੇਹਾਂਤ ਹੋ ਗਿਆ।[4]

## ਅਥ ਅਵਤਾਰ ਸਮੁਤਸਵ ਬਰਣਨ

### ਕਬਿੱਤ

ਮੰਦ ਮੰਦ ਸੌਰਭ ਸਮੀਰ ਕੋ ਪ੍ਰਚਾਰ ਭਯੋ
ਫੂਲੀ ਦ੍ਰੁਮ ਡਾਰ ਪੈ ਦ੍ਵਿਜਨ ਚਹਕਾਰ ਹੈ।
ਚਾਰੁ ਨਦੀ ਨਦ ਕੇ ਸੁਬਾਰਿ ਵੈ ਬਹਨ ਲਾਗੇ
ਭੂਮਿ ਦਿਸਾ ਚਾਰ ਮੇ ਬਿਨੋਦ ਬਿਸ੍ਤਾਰ ਹੈ।
ਕਹੈ ਤੋਖ ਹਰਿ ਤਯੋ ਬਿਕਾਰ ਦੁਰਾਚਾਰ ਦੁਰੇ
ਦੇਵਨ ਜੈਕਾਰ ਕਰੀ ਬ੍ਰਿਸਿਟ ਪ੍ਰਮੁਖ ਭਾਰ ਹੈ॥
ਸੰਤਨ ਆਧਾਰ ਭੇਖ ਧਾਰ ਗੁਰੂ ਨਾਨਕ ਕੋ
ਬ੍ਰਹਮ ਨਿਰਾਕਾਰ ਆਪ ਲੀਨੋ ਅਵਤਾਰ ਹੈ॥੧॥੬॥
ਪੁੰਨ੍ਯਨਿ ਪ੍ਰਭਾ ਕੇ ਮਹੀ ਮੰਡਲ ਭੰਡਾਰ ਖੁਲੇ
ਆਨੰਦ ਅੰਬੋਧ ਕੀ ਅਨੰਤ ਬਹੀ ਧਾਰ ਹੈ।
ਮੋਦ ਮਤਿ ਮੰਗਲ ਕੇ ਮੋਹਤ ਅੰਬਾਰ ਲਗੇ
ਸੋਭਾ ਸੁਰੀ ਸੰਪਤ ਕੋ ਸੋਹਤ ਪ੍ਰਚਾਰ ਹੈ।
ਕਹੈ ਤੋਖ ਹਰਿ ਧਰਾ ਭਾਰ ਕੋ ਉਤਾਰ ਤੀਬ੍ਰ
ਕਲਿ ਕੇ ਵਿਕਾਰ ਅਨਾਚਾਰ ਕੀਨੋ ਛਾਰ ਹੈ।
ਸੰਤਨ-ਆਧਾਰ ਭੇਖਧਾਰ ਗੁਰੂ ਨਾਨਕ ਕੋ
ਬ੍ਰਹਮ ਨਿਰਾਕਾਰ ਆਪ ਲੀਨੋ ਅਵਤਾਰ ਹੈ॥੨॥੭॥

[ਅਰਥ : ਨਿੰਮ੍ਹੀ ਨਿੰਮ੍ਹੀ ਪ੍ਰਭਾਤ ਦੀ ਪੌਣ ਚੱਲੀ, ਫੁੱਲਾਂ ਭਰੀਆਂ ਡਾਲਾਂ ਉੱਤੇ ਪੰਛੀ ਚਹਕਦੇ ਹਨ।

ਨਦੀਆਂ ਅਤੇ ਦਰਿਆਵਾਂ ਵਿਚ ਸੁਹਣੇ ਪਾਣੀ ਵਗਣ ਲਗੇ, ਧਰਤੀ ਦੀਆਂ ਚੌਹਾਂ ਕੂੰਟਾਂ ਵਿਚ ਖੁਸ਼ੀ ਪਸਰੀ ਹੈ।

3. ਚ. ਵ., ਪੂਰਬੋਕਤ, ਪੰਨਾ 134.
4. ਓਹੀ.

ਤੋਖ ਹਰਿ (ਕਹਿੰਦਾ ਹੈ) ਓਵੇਂ ਹੀ ਵਿਕਾਰ ਅਤੇ ਦੁਰਾਚਾਰ ਦੂਰ ਹੋ ਗਏ, ਦੇਵਤਿਆਂ ਦੀ ਜੈ ਜੈ ਕਾਰ ਮੀਂਹ ਨੇ ਕੀਤੀ।

ਸੰਤਾਂ ਦਾ ਆਸਰਾ ਬਣ ਕੇ, ਨਿਰਾਕਾਰ ਬ੍ਰਹਮ ਨੇ, ਆਪ ਗੁਰੂ ਨਾਨਕ ਅਵਤਾਰ ਲਿਆ ਹੈ ॥੧॥੬।

ਪੁੰਨਾ ਦੀ ਸੋਭਾ ਦੇ ਧਰਤੀ ਉੱਤੇ ਭੰਡਾਰੇ ਖੁੱਲ੍ਹ ਗਏ, ਆਨੰਦ ਦੇ ਜਲ ਦੀ ਅਮੁੱਕ ਧਾਰ ਬਹਿ ਨਿਕਲੀ।

ਖੁਸ਼ੀਆਂ ਚਾਵਾਂ ਦੇ, ਮਨ ਮੋਹਣੇ ਢੇਰ ਲਗ ਗਏ, ਦੇਵਤਿਆਂ ਦੀ ਦੌਲਤ ਦੀ ਸੋਭਾ ਦਾ ਦਿਖਾਵਾ ਸਜਿਆ ਹੈ।

ਤੋਖ ਹਰਿ (ਕਹਿੰਦਾ ਹੈ), ਧਰਤੀ ਦਾ ਭਾਰ ਮਿਟਾਣ ਲਈ, ਛੇਤੀ ਹੀ, ਕਲਜੁਗ ਦੇ ਵਿਕਾਰਾਂ ਨੂੰ ਸਾੜ ਸੁਆਹ ਕੀਤਾ ਹੈ।

ਸੰਤਾਂ ਦਾ ਆਸਰਾ ਬਣ ਕੇ, ਨਿਰਾਕਾਰ ਬ੍ਰਹਮ ਨੇ, ਆਪ ਗੁਰੂ ਨਾਨਕ ਅਵਤਾਰ ਲਿਆ ਹੈ ॥੨॥੭॥

### ਸਭ ਧਰਮਨ ਕੋ ਸਾਰ

ਫੈਲ ਗਯੋ ਚਾਰੋ ਓਰ ਚੇਤਨ ਚਮਤਕਾਰ  
ਨਾਸਯੋ ਅਘਓਘ ਕੋ ਅਖਿਲ ਅੰਧਕਾਰ ਹੈ।  
ਬਯਾਪ ਗਯੋ ਪ੍ਰੇਮ ਕੋ ਮਹਤ ਮਹਕਾਰ ਮਹੀ  
ਮੋਦਨ ਸੋ ਪੰਡਿਤ ਤ੍ਯੋ ਦੇਵਨ ਅਗਾਰ ਹੈ।  
ਕਹੈ ਤੋਖ ਹਰਿ ਮੋਹ ਪਦ ਮਾਰ ਹਾਰ ਪਹੇ  
ਬਾਢ੍ਯੋ ਤ੍ਯੋ ਬਿਬੇਕ ਬੁੱਧਿ ਬੋਧ ਔ ਬਿਚਾਰ ਹੈ।  
ਸੰਤਨ ਆਧਾਰ ਭੇਖਧਾਰ ਗੁਰੂ ਨਾਨਕ ਕੋ  
ਬ੍ਰਹਮ ਨਿਰਾਕਾਰ ਆਪ ਲੀਨੋ ਅਵਤਾਰ ਹੈ ॥੩॥੮॥  
ਦੀਨੋ ਪ੍ਰੇਮ ਭਕਿਤ ਕੋ ਪ੍ਰਚਾਰ ਪ੍ਰਿਥੀ ਮੰਡਲ ਪੈ  
ਨਾਮ ਹੀ ਜਪਾਯੋ ਸਭ ਧਰ੍ਮਨ ਕੋ ਸਾਰ ਹੈ।  
ਪੰਛੀ ਪਸ਼ੂ ਜੱਛ ਰੱਛ ਮੱਛ ਕੱਛ ਦੀਨੇ ਤਾਰ  
ਪਾਪਿਨ ਅਪਾਰ ਕੀਨੇ ਭਵ ਸਿੰਧੂ ਪਾਰ ਹੈ।  
ਕਹੈ ਤੋਖ ਹਰਿ ਜਾਕੀ ਸਿਧਿਨ ਨਿਹਾਰ ਬਡੇ  
ਸਿਧ ਰਹੇ ਹਾਰ ਪੂਜ ਦੀਨੀ ਉਪਹਾਰ ਹੈ।  
ਐਸੇ ਪ੍ਰਭਾਕਾਰ ਭੇਖ ਧਾਰ ਗੁਰੂ ਨਾਨਕ ਕੋ  
ਬ੍ਰਹਮ ਨਿਰਾਕਾਰ ਆਪ ਲੀਨੋ ਅਵਤਾਰ ਹੈ ॥੧॥੪॥

[ਅਰਥ : ਚੌਹੀਂ ਪਾਸੀਂ ਚੇਤਨਾ ਦਾ ਚਮਤਕਾਰ ਫੈਲਿਆ ਹੈ, ਪਾਪਾਂ ਦੇ ਪੁੰਜਾਂ ਦਾ ਅਮੁੱਕ ਹਨੇਰਾ ਨਾਸ਼ ਹੋ ਗਿਆ ਹੈ।

ਧਰਤੀ ਉੱਤੇ ਪ੍ਰੇਮ ਦੀ ਸੁਗੰਧੀ ਪਸਰ ਗਈ ਹੈ, ਪੰਡਿਤ ਖੁਸ਼ੀ ਨਾਲ, ਦੇਵਤਿਆਂ ਦੀ ਹਜ਼ੂਰੀ ਵਿਚ (ਪੂਜਾ ਕਰ ਰਹੇ) ਹਨ।

ਤੋਖ-ਹਰਿ ਕਹਿੰਦਾ ਹੈ ਮੋਹ ਅਤੇ ਹੰਕਾਰ ਮਾਰ ਖਾ ਕੇ ਹਾਰ ਗਏ, ਓਵੇਂ ਹੀ ਬੁਧਿ, ਬਿਬੇਕ, ਸੂਝ ਅਤੇ ਵਿਚਾਰ ਵਿਚ ਵਾਧਾ ਹੋਇਆ ਹੈ।

ਸੰਤਾਂ ਦੇ ਸਹਾਰੇ ਦੇ ਰੂਪ ਵਿਚ, ਆਪ ਨਿਰਾਕਾਰ ਬ੍ਰਹਮ ਨੇ, ਭੇਖ ਧਾਰਨ ਕਰ ਕੇ, ਗੁਰੂ ਨਾਨਕ ਅਵਤਾਰ ਲਿਆ ਹੈ ।

ਪ੍ਰੇਮ ਭਗਤੀ ਦਾ ਪ੍ਰਚਾਰ ਧਰਤੀ ਤੇ ਪ੍ਰਚਾਰਿਆ ਤੇ ਸਾਰੇ ਧਰਮਾਂ ਦਾ ਸਾਰ ਨਾਮ ਜਪਾਇਆ ਹੈ

ਪਸ਼ੂ ਪੰਛੀ, ਰਾਖਸ਼, ਮੱਛ, ਕੱਛ ਤਾਰ ਦਿੱਤ ਅਣਗਿਣਤ ਪਾਪੀਆਂ ਨੂੰ ਸੰਸਾਰ ਸਾਗਰ ਤੋਂ ਪਾਰ ਕਰ ਦਿੱਤਾ ਹੈ ।

ਤੋਖਹਰਿ ਕਹਿੰਦਾ ਹੈ ਜਿਸ ਦੀਆਂ ਸਿੱਧੀਆਂ ਨੂੰ ਬੜੇ ਬੜੇ ਸਿੱਧ ਦੇਖ ਕੇ ਹਾਰ ਰਹੇ ਹਨ, ਅਤੇ ਪੂਜਾ ਭੇਟਾ ਦਿੱਤੀ ਹੈ ।

ਅਜਿਹੇ ਸੂਰਜ ਦਾ ਭੇਖ ਧਾਰ ਕੇ, ਆਪ ਨਿਰਾਕਾਰ ਬ੍ਰਹਮ ਨੇ, ਗੁਰੂ ਨਾਨਕ ਅਵਤਾਰ ਲਿਆ ਹੈ ॥੧॥੪॥]

## ਪ੍ਰਸਿੱਧ ਕਰਾਮਾਤ ਹੈ

ਬਾਲਕ ਬਯਸ ਹੀ ਮੇ ਸੋਭਾ ਅਵਿਦਾਤੁ ਭਏ
ਜੀਵਨ ਜਮਾਤ ਕੋ ਦਿਖਾਈ ਸਿਧਿ ਬ੍ਰਾਤ ਹੈ ।
ਸੁਰਭਿ ਕੇ ਬ੍ਰਿੰਦ ਕੋ ਚਰਾਵਤ ਗੋਬਿੰਦ ਲਾਗੇ
ਆਤਮ ਫਨਿੰਦ ਛਿਪ੍ਰ ਛਤ੍ਰ ਹ੍ਵੈ ਸੁਹਾਤ ਹੈ ।
ਕਹੈ ਤੋਖ ਹਰਿ ਤਜੇ ਜਮਾਯੋ ਹੈ ਖਵਾਯੋ ਖੇਤ
ਦੇਖ ਸਰ੍ਰਮਾਯੋ ਬਿਸਵ ਬਿਸ਼੍ਮਿਤ ਗਾਤ ਹੈ ।
ਧੁਪ ਤੇ ਸਮਿੱਧ ਤਊ ਛਾਯਾ ਜਾਪੈ ਬ੍ਰਿਧ ਐਸੇ
ਸਿੱਧ ਗੁਰੂ ਨਾਨਕ ਪ੍ਰਸਿੱਧ ਕਰਾਮਾਤ ਹੈ ॥੧॥੯॥
ਪੂਰਨ ਹ੍ਵੈ ਆਏ ਕਰਤਾਰ ਕੇ ਲਡਾਏ
ਪ੍ਰਭੂ ਪ੍ਰੇਮ ਮੇ ਦ੍ਰਿਢਾਏ ਜਗਜੀਵਨ ਕੋ ਬ੍ਰਾਤ ਹੈ ।
ਡੰਕਾ ਹਰਿ ਨਾਮ ਕੋ ਬਜਾਯੋ ਜਾਯ ਲੰਕਾ ਹੂੰ ਮੇ
ਸਿੰਧੂ ਹੂੰ ਅਤੰਕਾ-ਯੁਤ ਕੀਨੀ ਮਗ ਦਾਤ ਹੈ ।
ਕਹੈ ਤੋਖ ਹਰਿ ਜਾ ਕੇ ਪਾਯਨ ਫਿਰਯੋ ਹੈ ਮੱਕਾ
ਬਾਜਯੋ ਜਸ ਢੰਕਾ ਤਯੋ ਬੰਦਿਤ ਬਿਸ਼੍ਵ ਬਾਤ ਹੈ ।
ਹਿੰਦੂ ਔ ਤੁਰਕ ਜਾਤ ਪੁਜਯੋ ਪਾਇ ਜਲਜਾਤ
ਧੰਨ ਗੁਰੂ ਨਾਨਕ ਪ੍ਰਸਿੱਧ ਕਰਾਮਾਤ ਹੈ ॥੩॥੧੧॥

[ਅਰਥ : ਬਾਲੀ ਉਮਰ ਵਿਚ ਹੀ, ਸੋਭਾ ਵਿਚ ਉੱਜਲ ਹੋ ਗਏ, ਜੀਵਨ-ਜਮਾਤ ਨੂੰ ਸਿੱਧੀਆਂ ਦੀ ਬਹੁਤਾਤ ਦਿਖਾਈ ਹੈ ।

ਗਊਆਂ (ਮੱਝੀਆਂ) ਦਾ ਵੱਗ ਸ੍ਰੀ ਕ੍ਰਿਸ਼ਨ ਵਾਂਗ ਚਾਰਨ ਲੈ ਗਏ, ਧੁੱਪ ਲੱਗੀ ਤਾਂ ਸ਼ੇਸ਼ ਨਾਗ ਨੇ ਛੇਤੀ ਛਤ੍ਰ ਕਰ ਦਿੱਤਾ ।

ਤੋਖ ਹਰਿ ਕਹਿੰਦਾ ਹੈ, ਪਸ਼ੂਆਂ ਨੂੰ ਖੁਆਇਆ ਖੇਤ, ਓਵੇਂ ਹੀ ਮੁੜ ਹਰਾ ਕਰ ਦਿੱਤਾ, ਦੇਖ ਕੇ ਸੰਸਾਰੀਆਂ ਨੂੰ ਅਚੰਭਾ ਹੋਇਆ ਤੇ ਸ਼ਿਕਾਇਤੀ ਸ਼ਰਮਾ ਗਏ ।

ਧੁੱਪ ਤਾਂ ਪ੍ਰਤੱਖ ਸੀ, ਤਾਂ ਭੀ ਛਾਯਾ ਵੱਡੀ ਲਗਦੀ ਸੀ, ਅਜਿਹੇ ਸਿੱਧ ਗੁਰੂ ਨਾਨਕ ਦੀ ਕਰਾਮਾਤ ਪ੍ਰਸਿੱਧ ਹੈ ॥੧॥੯॥

ਪੂਰੇ (ਪਰਮੇਸ਼੍ਵਰ) ਹੋ ਕੇ ਆਏ ਹਨ, ਕਰਤਾਰ ਦੇ ਲਾਡਲੇ, ਪ੍ਰਭੂ ਪ੍ਰੇਮ ਵਿਚ ਦ੍ਰਿੜ ਅਤੇ ਜਗ-ਜੀਵਨ ਦੇ ਪੁੰਜ ਹਨ ।

ਹਰਿਨਾਮ ਦਾ ਡੰਕਾ, ਲੰਕਾ ਤਕ ਜਾ ਕੇ, ਬਜਾਇਆ, ਸਮੁੰਦਰ ਨੇ ਭੈ ਖਾ ਕੇ ਰਾਹ ਦੇ ਦਿੱਤਾ ।

ਤੋਖ ਹਰਿ ਕਹਿੰਦਾ ਹੈ, ਜਿਨ੍ਹਾਂ ਦੇ ਚਰਨਾਂ ਨਾਲ ਮੱਕਾ ਫਿਰ ਗਿਆ, ਜਸ ਦਾ ਡੰਕਾ ਵੱਜਿਆ, ਉਨ੍ਹਾਂ ਨੂੰ ਸੰਸਾਰ ਬੰਦਨਾ ਕਰਦਾ ਹੈ ।

ਹਿੰਦੂਆਂ ਮੁਸਲਮਾਨਾਂ ਨੇ ਚਰਨ ਕਮਲਾਂ ਨੂੰ ਪੂਜਿਆ, ਧੰਨ ਗੁਰੂ ਨਾਨਕ ਦੀ ਕਰਾਮਾਤ ਸਾਰੇ ਪ੍ਰਸਿੱਧ ਹੈ ।।੩।।੧੧।।]

## ਅਭੂਤ ਕੀਨੀ ਦਾਤ ਹੈ

ਆਕਨ ਬਬੂਰ ਤੇ ਖਜੂਰ ਔ ਅੰਗੂਰ ਕੀਨੇ
ਧੂਰ ਤੇ ਕਪਰ ਦਿਬਯ ਨੂਰ ਅਧਿਕਾਤ ਹੈ ।
ਕੌਡਾ ਦੇਵ-ਲੂਤ ਸੇ ਬਨਾਏ ਮਹਾ ਪੂਤ ਸੁਰ
ਬਾਬਰ ਸੇ ਛੂਤ ਕੋ ਅਭੂਤ ਕੀਨੀ ਦਾਤ ਹੈ ।।
ਗੋਰਖ ਮਤਾ ਕੋ ਕਿਯੋ ਨਾਨਕ ਮਤਾ ਹੈ ਜਹਾਂ
ਹਰਿ ਤੋਖ ਰੀਠੇ ਅਜੌਂ ਮੀਠੇ ਦਰਸਾਤ ਹੈ ।।
ਧੰਨ ਪਿਤੁ ਧੰਨ ਮਾਤ ਧੰਨ ਤਪ ਧੰਨ ਦਾਤ
ਧੰਨ ਗੁਰੂ ਨਾਨਕ ਔ ਧੰਨ ਕਰਾਮਾਤ ਹੈ ।।੪।।੧੨।।
ਜਾ ਕੀ ਯਾ ਸੁਹਾਤ ਕਰਾਮਾਤ ਕੇ ਪ੍ਰਸੰਗ ਪੁੰਜ
ਕਾਹੂ ਕਵਿ ਜਾਤ ਸੋ ਬਤਾਵਤ ਬਨੇ ਨਹੀਂ ।
ਸਿੰਧੂ ਕਹੂੰ ਸਾਤ ਅਹੋ ਅੰਜੁਲਿ ਸਮਾਤ ਦੇਖੋ
ਤਾਰਾ ਗਨ ਪਾਂਤ ਕਹੂੰ ਕੋਊ ਤੌਂ ਗਨੇ ਨਹੀਂ ।
ਕਹੈ ਤੋਖ-ਹਰਿ-ਦੀਨ ਬੰਧੂ ਗੁਰੂ ਨਾਨਕ ਹੈ
ਤਾਤੇ ਅੰਧ ਧੁੰਦ ਕੋ ਤ੍ਰਬੰਧ ਕਯੋਂ ਛਨੇ ਨਹੀਂ ।।
ਗਾਰੁੜ ਚਰਨ ਤਟ ਅਹਿ ਕੋ ਡਰ ਨ ਪੁਨ
ਸਿੰਘ ਕੇ ਸਰਨ ਕਯੋਂ ਹੂੰ ਜੰਬੁਕ ਹਨੈ ਨਹੀਂ ।।੪।।੧੩।।

[ਅਰਥ : ਅੱਕਾਂ ਅਤੇ ਕਿੱਕਰਾਂ ਨੂੰ ਖਜੂਰ ਅਤੇ ਅੰਗੂਰ ਲਾ ਦਿੱਤੇ, ਧੂਲ ਨੂੰ ਕਪੂਰ ਕਰ ਦਿੱਤਾ, ਰੱਬੀ ਨੂਰ ਵੱਧ ਤੋਂ ਵੱਧ ਫੈਲ ਰਿਹਾ ਹੈ ।

ਕੌਡਾ ਅਤੇ ਦੇਵਲੂਤ ਜਿਹੇ ਮਹਾਂ ਪਵਿਤ੍ਰ ਦੇਵਤੇ ਬਣਾ ਦਿੱਤੇ, ਬਾਬਰ ਜਿਹੇ ਅਛੂਤਾਂ ਨੂੰ ਅਪੂਰਬਲੀ ਦਾਤ ਬਖਸ਼ੀ ਹੈ ।

ਗੋਰਖਮਤੇ ਨੂੰ ਨਾਨਕ ਮਤਾ ਬਣਾ ਦਿੱਤਾ, ਤੋਖ ਹਰਿ ਕਹਿੰਦਾ ਹੈ, ਅਜੇ ਤੱਕ ਉਸ ਥਾਂਵੇਂ ਮਿੱਠੇ ਰੀਠੇ ਦਿਖਾਈ ਦਿੰਦੇ ਹਨ ।

ਧੰਨ ਪਿਤਾ, ਧੰਨ ਮਾਤਾ, ਧੰਨ ਤਪ, ਧੰਨ ਦਾਤ, ਧੰਨ ਗੁਰੂ ਨਾਨਕ ਅਤੇ ਧੰਨ (ਉਸ ਦੀ) ਕਰਾਮਾਤ ਹੈ ।।੪।।੧੨।।

ਜਿਸਦੀ ਅਜਿਹੀ ਸ਼ੋਭਾ ਹੈ, ਕਰਾਮਾਤਾਂ ਦੇ ਪ੍ਰਸੰਗ ਢੇਰ ਸਾਰੇ ਹਨ, (ਉਸ ਦੀ ਮਹਿਮਾ) ਜੇ ਕੋਈ ਕਵੀ ਕਹਿਣਾ ਚਾਹੇ ਤਾਂ ਬਣਦੀ ਨਹੀਂ ।

ਕਦੇ ਸੱਤੇ ਸਾਗਰ ਅੰਜੁਲੀ ਵਿਚ ਸਮਾ ਸਕਦੇ ਹਨ ? ਦੇਖੋ, ਕਦੇ ਕੋਈ ਤਾਰਿਆਂ ਦੀ ਗਿਣਤੀ ਕਰ ਸਕਿਆ ਹੈ ?

ਤੋਖ ਹਰਿ ਕਹਿੰਦਾ ਹੈ, ਗੁਰੂ ਨਾਨਕ ਜੀ ਦੀਨ ਬੰਧੂ ਹਨ, ਫੇਰ ਭੀ, ਹਨੇਰੇ ਦੇ ਭੈੜੇ ਬੰਧਨ ਕਿਉਂ ਢਹਿੰਦੇ ਨਹੀਂ ? ਅਰਥਾਤ ਢਹਿ ਜਾਣੇ ਚਾਹੀਦੇ ਹਨ।

ਗਾਰੜੂ ਦੇ ਚਰਨਾਂ ਵਿਚ ਬੈਠਿਆਂ ਸੱਪ ਦਾ ਡਰ ਨਹੀਂ ਰਹਿੰਦਾ, ਸ਼ੇਰ ਦੀ ਸ਼ਰਨ ਆਇਆਂ ਨੂੰ ਗਿੱਦੜ ਕਿਸੇ ਤਰ੍ਹਾਂ ਭੀ ਮਾਰ ਨਹੀਂ ਸਕਦਾ ॥੪॥੧੩॥]

## ਦੀਜੈ ਕੌਨ ਉਪਮਾ ਅਮੰਦ

ਦੀਜੈ ਕੌਨ ਉਪਮਾ ਅਮੰਦ ਗੁਰੂ ਨਾਨਕ ਕ
ਦੈ ਦੈ ਕਬਿ ਕਾਮਿਨੀ ਪੈ ਕੀਨੀ ਸਬ ਮੰਦ ਹੈ।
ਯਾਂਤੇ ਨਵ ਯੁਕਤਿ ਏਕ ਭਾਸੀ ਗੁਰੂ ਦੇਵ ਜੂ ਕੇ
ਕਾਹੂ ਪ੍ਰੇਮ-ਰਾਸੀ ਨੇ ਪਖਾਰ੍ਯੋ ਪਗ ਦ੍ਵੰਦ ਹੈ ॥
ਕਹੈ ਤੋਖਹਰਿ ਤਾ ਕੇ ਨਖ ਹੀਰ-ਕਾਂਤਿ ਕਨਕ
ਮਨੀ ਸਿੰਧੁ ਮੇ ਸਿਧਾਯੋ ਸੁਖਕੰਦ ਹੈ ॥
ਸੋਈ ਸੁਰਬ੍ਰਿੰਦ ਕੇ ਬਿਲੋਵਤ ਆਨੰਦ-ਪ੍ਰਦ
ਪ੍ਰਗਟਯੋ ਅਮੰਦ ਸੋ ਪ੍ਰਕਾਸਯੋ ਨਭ ਚੰਦ ਹੈ ॥੨॥੪॥
ਮੇਰੇ ਪ੍ਰਾਣ ਬਲਭ ਪ੍ਰਜਾ ਕੇ ਸਦਾ ਹਿਤ-ਕਰ
ਪੁੰਨਯ ਕੇ ਬਪੁਖ ਪ੍ਰਗਯਾ ਪਾਵਨ ਕਰਨ ਹੈ।
ਕੋਟ ਜਨ ਸੰਚਿਤ ਕਲੁਖ ਤ੍ਰਿਣ ਪਾਵਨ ਸੇ
ਸੰਕਟ ਕਠਿਨ ਮੈ ਸਹਾਯ ਅਸਰਨ ਹੈ।
ਕਹੈ ਤੋਖਹਰਿ ਮੈ ਨ ਮਹਮਾ ਬਰਨ ਸਕੌਂ
ਏਕ ਮੁਖ ਮੇਰੇ ਚਾਰ ਮੁਖ ਕੇ ਧਰਨ ਹੈ।
ਸੇਖ ਕੇ ਬਖਾਨਤ ਅਚਾਨਕ ਥਕਿਤ ਹੋਤ
ਐਸੇ ਗੁਰੂ ਨਾਨਕ ਕੇ ਅਦਭੁਤ ਚਰਨ ਹੈ ॥੪॥੧੭॥

[ਅਰਥ : ਗੁਰੂ ਨਾਨਕ ਨੂੰ ਕਿਹੜੀ ਉਜਲੀ ਉਪਮਾ ਦੇਈਏ ਕਵੀਆਂ ਨੇ ਸਾਰੀਆਂ ਉਪਮਾਵਾਂ ਸੁੰਦਰੀਆਂ ਨੂੰ ਦੇ ਦੇ ਕੇ ਮੈਲੀਆਂ ਕਰ ਦਿੱਤੀਆਂ ਹਨ।

ਇਸ ਲਈ (ਕਥਨ ਦਾ) ਇਕ ਨਵਾਂ ਢੰਗ ਇਹ ਸੁਝਿਆ ਹੈ, ਕਿ ਕਿਸੇ ਪ੍ਰੇਮੀ ਨੇ ਗੁਰੂ ਜੀ ਦੇ ਪ੍ਰੇਮ ਨਾਲ ਦੋਵੇਂ ਚਰਨ ਧੋਤੇ ਹਨ।

ਜਿਸ ਨਾਲ ਉਨ੍ਹਾਂ ਦੇ ਨਹੁੰਆਂ ਦੇ ਹੀਰਿਆਂ ਦੀ ਚਮਕ ਦੇਖ ਕੇ ਮਣੀਆਂ ਦੀ ਦਮਕ (ਚਰਨਾਂ ਦੇ) ਸੋਨ ਸੁਨਹਿਲੇ ਸੁਖਦਾਈ ਸਾਗਰ ਵਿਚ ਸਮਾ ਗਈ ਹੈ।

ਉਸੇ ਸਾਗਰ ਨੂੰ ਦੇਵਤਿਆਂ ਨੇ ਜਦੋਂ ਰਿੜਕਿਆ ਹੈ, ਤਾਂ ਉਹ, ਆਨੰਦ ਦੇਣ ਵਾਲੀ ਉੱਜਲਤਾ ਦੀ ਚਮਕ, ਮੁੜ ਪ੍ਰਗਟ ਹੋ ਕੇ ਆਕਾਸ਼ ਦਾ ਚੰਦ ਬਣ ਗਈ ॥੨॥੪॥

(ਉਹ) ਮੇਰੇ ਪ੍ਰਾਣਾਂ ਦੇ ਸਹਾਰੇ, ਪ੍ਰਜਾ ਦਾ ਭਲਾ ਕਰਨ ਵਾਲੇ, ਪੁੰਨ ਦੇ ਸਰੀਰ, ਬੁੱਧੀ ਨੂੰ ਪਵਿਤ੍ਰ ਕਰਨ ਵਾਲੇ ਹਨ।

(ਉਨ੍ਹਾਂ) ਕਰੋੜਾਂ ਸੇਵਕਾਂ ਦੇ ਕੱਠੇ ਕੀਤੇ ਹੋਏ ਦੋਸ਼ ਅੱਗ ਵਿਚ ਤੀਲੇ ਵਾਂਗ (ਨਾਸ਼ ਕਰ ਦਿੱਤੇ) ਹਨ, ਕਠਿਨ ਸੰਕਟ ਵਿਚ, ਸ਼ਰਨ ਹੀਣੇ ਲੋਕਾਂ ਦੇ ਸਹਾਈ ਹੋਏ ਹਨ।

ਤੋਖ-ਹਰਿ ਕਹਿੰਦਾ ਹੈ ਕਿ ਮੈਂ ਮਹਿਮਾ ਵਰਣਨ ਨਹੀਂ ਕਰ ਸਕਦਾ ਮੇਰੇ ਤਾਂ ਕੇਵਲ ਇੱਕੋ ਮੂੰਹ ਹੈ ਚਾਰ ਮੂੰਹਾਂ ਵਾਲੇ ਮੌਜੂਦ ਹਨ (ਜੋ ਅਸਫਲ ਰਹੇ ਹਨ)।

ਸ਼ੇਸ਼ ਜਿਹੇ (ਜਿਨ੍ਹਾਂ ਦੀ ਮਹਿਮਾ) ਵਰਣਨ ਕਰਦੇ ਅਚਾਨਕ ਥੱਕ ਜਾਂਦੇ ਹਨ, ਗੁਰੂ ਨਾਨਕ ਦੇ ਚਰਨ ਅਜਿਹੇ ਅਦਭੁਤ ਹਨ ॥੪॥੧੭॥]

ਸਾਚੇ ਕਲਮਲ ਹਰਨ

ਕਾਮਦ ਕਲਪ ਬ੍ਰਿਖ੍ਯ ਸੇਵਕ ਨਰਨ ਕੋ
ਹੈ ਹੀ ਕੇ ਤਮ ਤੋਮ ਕੋ ਹਰੈਯਾ ਜ੍ਯੋ ਤਾਰਨ ਹੈ ॥
ਯਾਹੀ ਕੇ ਸਰਨ ਭਯੋ ਬਾਬਰ ਤੋ ਸਾਹ ਹਿੰਦ
ਨਵੋਂ ਬਾਦਸ਼ਾਹ ਭਏ ਕੀਰਤਿ ਧਰਨ ਹੈ।
ਕਹੈ ਤੋਖਹਰਿ ਸਾਂਚੇ ਕਲਮਲ ਹਰਨ ਦੇਖੋ
ਕੌਡਾ ਦੇਵਲੂਤ ਕਿਏ ਦੇਵਤਾ ਬਰਨ ਹੈ।
ਮੰਗਲ ਕਰਨ ਭਕ੍ਤ ਔਢਰ ਢਰਨ
ਧੰਨ ਗੁਰੁਦੇਵ ਨਾਨਕ ਕੇ ਅਦਭੁਤ ਚਰਨ ਹੈ॥੩॥੧੯॥
ਯੇਈ ਮੰਜੁ ਕਮਲ ਕੰਜ-ਲਾਲਿਤ ਹੈਂ ਸੇਈ
ਤੋ ਅੱਹਲਯਾ ਅਘ ਸੱਲਯ ਕੇ ਹਰਨ ਹੈਂ।
ਯੇਈ ਬਲਿ ਜਗ ਮੇ ਸੁ ਪੂਜਾ ਕੇ ਧਰਨ ਹ੍ਵੈ ਕੈ
ਜਾਇ ਬ੍ਰਹਮ ਲੋਕ ਗੰਗਾਧਰ ਕੇ ਢਰਨ ਹੈਂ।
ਕਹੈ ਤੋਖਹਰਿ ਕਾਲੀ-ਫਨਿ ਕੇ ਟਰਨ ਏਈ
ਯੇਈ ਜਗ ਦੀਨ ਅਸਰਨ ਕੇ ਸਰਨ ਹੈਂ।
ਮੰਗਲ ਕਰਨ ਭਕ੍ਤ ਔਢਰ ਢਰਨ ਧੰਨ
ਗੁਰੁਦੇਵ ਨਾਨਕ ਕੇ ਅਦਭੁਤ ਚਰਨ ਹੈਂ ॥੪॥੨੦॥

[ਅਰਥ : (ਉਹ) ਸੇਵਕਾਂ ਦੀ ਕਾਮਨਾ ਪੂਰੀ ਕਰਨ ਵਾਲੇ ਕਲਪ ਬ੍ਰਿਖ ਹਨ ਅਤੇ ਹਿਰਦੇ ਦੇ ਹਨੇਰੇ ਨੂੰ ਦੂਰ ਕਰਨ ਲਈ ਸੂਰਜ ਸਮਾਨ ਹਨ।

ਬਾਬਰ (ਬਾਦਸ਼ਾਹ) ਇਨ੍ਹਾਂ ਦੀ ਹੀ ਸਰਨ ਆਇਆ ਸੀ, ਤਾਂ ਹੀ ਹਿੰਦ ਦਾ ਸ਼ਾਹ ਹੋਇਆ। ਨੌ ਬਾਦਸ਼ਾਹ ਹੀ ਕੀਰਤੀ ਵਾਲੇ ਹੋਏ ਹਨ।

ਤੋਖ-ਹਰਿ ਕਹਿੰਦਾ ਹੈ, ਉਹ ਸੱਚੇ ਅਤੇ ਕਾਲਖ ਦੂਰ ਕਰਨ ਵਾਲੇ ਹਨ, ਦੇਖੋ ਕੌਡਾ ਅਤੇ ਦੇਵਲੂਤ ਦੇਵਤਿਆਂ ਦੇ ਵਰਨ ਵਾਲੇ ਕਰ ਦਿੱਤੇ।

ਭਗਤਾਂ ਉੱਤੇ ਤਤਕਾਲ ਦਿਆਲ ਹੋਣ ਵਾਲੇ, ਭਲਾਈ ਕਰਨ ਵਾਲੇ, ਗੁਰੂ ਨਾਨਕ ਦੇ ਚਰਨ ਧੰਨ ਹਨ ॥੩॥੧੯॥

ਏਹੀ ਕੋਮਲ-ਕਮਲ, ਸੂਹੇ-ਕਮਲ ਅਹੱਲਯਾ ਦੇ ਪਾਪਾਂ ਦੇ ਸੱਲ ਨੂੰ ਦੂਰ ਕਰਨ ਵਾਲੇ ਹਨ। ਏਹੀ ਬਲਿ ਦੇ ਯੱਗ ਵਿਚ ਪੂਜਾ ਧਾਰਨ ਕਰਨ ਵਾਲੇ ਅਤੇ ਬ੍ਰਹਮ ਲੋਕ ਵਿਚ ਗੰਗਾ ਦੀ ਧਾਰਾ ਸੰਭਾਲਣ ਵਾਲੇ ਹਨ।

ਤੋਖ-ਹਰਿ ਕਹਿੰਦਾ ਹੈ, ਕਾਲੀ-ਨਾਗ ਦੇ ਫ਼ਣ ਨੂੰ ਤੋੜਨ ਵਾਲੇ ਭੀ ਏਹੀ ਹਨ, ਏਹੀ ਜਗਤ ਵਿਚ ਨਿਮਾਣੇ ਸ਼ਰਨਹੀਣਾਂ ਲਈ ਸ਼ਰਨ ਦਾਤੇ ਹਨ।

ਭਲਾ ਕਰਨ ਵਾਲੇ ਭਗਤਾਂ ਉੱਤੇ ਤਤਕਾਲ ਦਿਆਲ ਹੋਣ ਵਾਲੇ, ਗੁਰੂ ਨਾਨਕ ਦੇ ਚਰਨ ਧੰਨ ਹਨ ॥੪॥੨੦॥]

## ੬੦. ਭਾਈ ਨਾਰਾਇਣ ਸਿੰਘ 'ਪੇਮ ਨਿਧਿ'
(1849-1883 ਈ., ਰਚਨਾ 1877 ਈ.)

ਭਾਈ ਰੂਪ ਚੰਦ ਜੀ ਦੇ ਵੰਸ਼ ਵਿਚ, ਭਾਈ ਕਿਸ਼ਨ ਸਿੰਘ ਜੀ ਦੇ ਘਰ 1849 ਈ. ਨੂੰ ਭਾਈ ਨਾਰਾਇਣ ਸਿੰਘ ਦਾ ਜਨਮ ਹੋਇਆ। ਉਸਨੇ ਕਾਵਿ ਵਿੱਦਿਆ ਪੰਡਿਤ ਪ੍ਰਭੂ ਰਾਇ ਜੀ ਪਾਸੋਂ ਪ੍ਰਾਪਤ ਕੀਤੀ ਸੀ।

ਗੁਰੂ ਘਰ ਨਾਲ ਇਸ ਘਰਾਣੇ ਦੀ ਸ਼ਰਧਾ ਚਿਰੋਕੀ ਸੀ ਤੇ ਬਾਗੜੀਆਂ ਵਾਲੀ ਸ਼ਾਖ਼ ਦੇ ਮੁਖੀ ਭਾਈ ਬਹਾਦਰ ਸਿੰਘ ਜੀ ਦੇ ਵਡੇਰ ਬਾਬਾ ਗੁੱਦੜ ਸਿੰਘ ਅਤੇ ਮਾਈ ਰੱਜੀ ਦਾ ਜਸ ਇਲਾਕੇ ਵਿਚ ਕਰਨੀ ਵਾਲੇ ਮਹਾਂਪੁਰਖਾਂ ਦੇ ਰੂਪ ਵਿਚ ਵਿਆਪਕ ਸੀ। ਕਹਿੰਦ ਹਨ, ਇਕ ਵਾਰੀ ਅਹਿਮਦ ਸ਼ਾਹ ਅਬਦਾਲੀ ਦੀ ਸਾਰੀ ਫੌਜ ਅਤੇ ਘੋੜਿਆਂ ਲਈ ਲੋੜੀਂਦਾ ਸਾਰਾ ਰਾਤਬ ਬਾਬਾ ਗੁੱਦੜ ਸਿੰਘ ਨੇ ਲੰਗਰ ਵਿੱਚੋਂ ਭੁਗਤਾ ਦਿੱਤਾ। ਸ਼ਾਹ ਨੇ ਸ਼ੁਕਰਾਨੇ ਵਜੋਂ 17 ਪਿੰਡਾਂ ਦੀ ਮਾਲਕੀ ਦਾ ਪੱਟਾ ਲੰਗਰ ਦੇ ਨਾਉਂ ਜਾਰੀ ਕੀਤਾ।

ਇਸ ਘਰਾਣੇ ਦਾ ਠਾਠ, ਧਾਰਮਿਕ ਵਾਤਾਵਰਣ ਕਾਇਮ ਰੱਖਦਿਆਂ ਹੋਇਆਂ, ਰਈਸਾਂ-ਰਜਵਾੜਿਆਂ ਵਾਲਾ ਹੋ ਗਿਆ ਸੀ। ਭਾਈ ਨਾਰਾਇਣ ਸਿੰਘ ਦਾ ਰਚਿਆ ਕੋਈ ਗ੍ਰੰਥ ਨਹੀਂ ਮਿਲਦਾ, ਕੇਵਲ ਫੁਟਕਲ ਛੰਦ ਹਨ।

ਆਪ ਦੇ ਆਸਰੇ ਵਿਚ ਰਹਿ ਕੇ ਪ੍ਰਸਿੱਧ ਕਵੀ ਸੰਤੋਖ ਸਿੰਘ 'ਤੋਖਹਰੀ' ਜੀ ਨੇ ਗੁਰੂਆਂ ਦੀ ਮਹਿਮਾ ਦੇ ਛੰਦਾਂ ਦਾ ਇਕ ਸੰਗ੍ਰਹਿ 'ਗੁਰ ਕਬਿੱਤ' 'ਮਾਨਿਕ ਮੰਜੂਸ਼ਾ' ਨਾਉਂ ਦਾ ਰਚਿਆ ਸੀ।

ਭਾਈ ਸਾਹਿਬ ਦੀ ਕਵਿਤਾ ਸਰਲ ਅਤੇ ਸ਼ਰਧਾ ਭਰੀ ਹੈ। ਤੋਖਹਰੀ ਜੀ ਦੀ ਸੰਗਤ ਵਿਚ ਕੁੱਝ ਛੰਦ, ਗੁਣਾਂ ਅਤੇ ਰੀਤੀ ਆਦਿ ਦੇ ਨਿਰਬਾਹ ਲਈ ਭੀ ਲਿਖੇ। ਭਾਖਾ ਖੜੀ ਬੋਲੀ ਦੇ ਨੇੜੇ ਹੋਣ ਤੇ ਭੀ ਪੰਜਾਬੀ ਅਤੇ ਬ੍ਰਜੀ ਦੇ ਪ੍ਰਭਾਵ ਤੋਂ ਬਰੀ ਨਹੀਂ। 1883 ਈ. (40 ਸਾਲ ਦੀ ਉਮਰ) ਵਿਚ ਭਾਈ ਨਾਰਾਇਣ ਸਿੰਘ ਦਾ ਦੇਹਾਂਤ ਹੋ ਗਿਆ।

ਜਨ ਦੂਜ ਕੋ ਮਾਹ ਹੈ

**ਕਾਨਨ ਰਾਮ ਰਮੇ ਰਮਨੀ ਹਿਤ,**
**ਕਾਨ੍ਹ ਰਮੀ ਜਗ ਕੀ ਪਰਨਾਰ ਹੈ।**

---

1. ਗਿਆਨ ਸਿੰਘ, ਗਿਆਨੀ, ਇਤਿਹਾਸ ਬਾਗੜੀਆਂ ਅਤੇ ਮਹਾਂ. ਕੋ., ਤੀਜੀ ਵਾਰ, ਪੰਨਾ 849 ਤੇ 1045.

ਸੰਭੂ ਹੂਏ ਮਤ ਭੂਲਜੋ ਜਗ-ਜੀਵਨ,
ਤਜੋਂ ਮੁਖਚਾਰ ਜਰਾ ਸੋਂ ਲਾਚਾਰ ਹੈ।
ਪ੍ਰੇਮ ਨਿਧਿ ਹੈਂ ਫੰਧੇ ਸਬ ਦੋਖ, ਮੈਂ
ਤਾਰਕ ਜਯੋਂ ਗੁਰੂ ਸਯੋ ਨ ਉਦਾਰ ਹੈ।
ਛਾਡ ਰੇ ਛਾਡ ਇਨ੍ਹੇ ਨਰ-ਧਜਾਯ ਲੇ,
ਸ੍ਰੀ ਗੁਰੁ ਨਾਨਕ ਦੇਵ ਉਤਾਰ ਹੈ ॥[1]
ਰੂਪ ਅਨੂਪ ਭਯੋ ਭਵ ਭੀਤਰ
ਕੀਰਤਿ ਫਲ ਰਹੀ ਜੋ ਅਥਾਹੁ ਹੈ।
ਤੋ ਗੁਨ ਪੂਰਬ ਦੇਖ ਦਸੋ ਦਿਸ
ਬੰਦਿਤ ਯੋਂ ਜਨੁ ਦੂਜ ਕੋ ਮਾਹ ਹੈ।
ਪ੍ਰੇਮ ਨਿਧਿ ਨਿਧਿ ਪੁੰਨਣ ਕੋ ਲਖਿ
ਲੋਕ ਕਹੈਂ ਸਬ ਵਾਹੁ ਹੀ ਵਾਹੁ ਹੈ।
ਪੈ ਧ੍ਰਿਗ ਜੀਵਨ ਹੈ ਉਨਕੋ ਜਿਨ
ਧਜਾਯੋ ਨਹੀਂ ਗੁਰ ਨਾਨਕ ਸ਼ਾਹ ਹੈ ॥[2]

[ਅਰਥ : ਰਾਮ ਨੇ ਨਾਰੀ ਦੇ ਕਾਰਨ ਬਣਵਾਸ ਭੋਗਿਆ ਅਤੇ ਕਾਨ੍ਹ ਨੇ ਸੰਸਾਰ ਦੀਆਂ ਪਰਾਈਆਂ ਨਾਰਾਂ ਭੋਗੀਆਂ।

ਸੰਭੂ ਮਸਤ (ਨਸ਼ਿਆਂ ਵਿਚ) ਹੋ ਕੇ ਸੰਸਾਰੀ ਜੀਵਨ ਭੁਲਾ ਬੈਠੇ, ਬ੍ਰਹਮਾ ਬੁਢੇਪੇ ਤੋਂ ਲਾਚਾਰ ਹਨ।

ਪ੍ਰੇਮ ਨਿਧਿ (ਕਹਿੰਦੇ ਹਨ), ਇਹ ਸਾਰੇ ਹੀ ਦੋਸ਼ਾਂ ਵਿਚ ਉਲਝੇ ਹੋਏ ਹਨ, ਕੋਈ ਹੋਰ ਤਾਰਨ ਵਿਚ ਗੁਰੂ ਜਿਹਾ ਉਦਾਰ ਅਤੇ ਤਿਆਗੀ ਨਹੀਂ ਹੈ।

ਹੇ ਨਰ ! ਛੱਡ, ਇਨ੍ਹਾਂ ਸਾਰਿਆਂ ਨੂੰ ਛਡ ਕੇ ਸੀ ਗੁਰੂ ਨਾਨਕ ਅਵਤਾਰ ਹਨ, ਉਨ੍ਹਾਂ ਨੂੰ ਧਿਆ ਲੈ ॥

× × ×

ਸੰਸਾਰ ਵਿਚ ਅਨੂਪਮ ਰੂਪ ਪ੍ਰਾਪਤ ਹੋਇਆ ਹੈ ਅਤੇ ਅਥਾਹ ਕੀਰਤੀ ਫੈਲ ਰਹੀ ਹੈ।

ਦਸਾਂ ਦਿਸ਼ਾਂ ਦੇ ਲੋਕ, ਤੁਹਾਡੇ ਗੁਣਾਂ ਨੂੰ ਦੇਖ ਕੇ, ਦੂਜ ਦੇ ਚੰਦ ਵਾਂਗ, ਬੰਦਨਾ ਕਰਦੇ ਹਨ।

ਪ੍ਰੇਮ ਨਿਧਿ (ਕਹਿੰਦਾ ਹੈ), ਪੁੰਨਾਂ ਦੇ ਖਜ਼ਾਨੇ ਨੂੰ ਵੇਖ ਕੇ, ਸਭ ਵਾਹ ਵਾਹ ਪੁਕਾਰਦੇ ਹਨ।

ਪਰ, ਉਨ੍ਹਾਂ ਦਾ ਜੀਵਨ ਧ੍ਰਿਕਾਰਨ ਜੋਗ ਹੈ, ਜਿਨ੍ਹਾਂ ਗੁਰੂ ਨਾਨਕ ਸ਼ਾਹ ਨੂੰ ਨਹੀਂ ਧਿਆਇਆ।]

× × × ×

1. 'ਪੰਜਾਬ ਕਾ ਹਿੰਦੀ ਸਾਹਿਤਯ'-ਸੰਪਾ. ਸੱਤਯਪਾਲ ਗੁਪਤ, ਪਟਿਆਲਾ 1959, ਪੰਨਾ 135-136.
2. 'ਪੰਜਾਬ ਮੇਂ ਹਿੰਦੀ ਕੀ ਪ੍ਰਗਤਿ', (ਸਮਸ਼ੇਰ ਸਿੰਘ 'ਅਸ਼ੋਕ' ਦਾ ਲੇਖ) ਸੰਪਾ. ਸੱਤਯਪਾਲ ਗੁਪਤ 1956, ਪਟਿਆਲਾ, ਪੰਨਾ 61.

## ਨੈਨ ਮਨ ਭਾਵਨੇ

ਤਪ ਭਰੇ ਤ੍ਯਾਗ ਭਰੇ ਜੋਗ ਜੁਗਤਿ ਜਾਗ ਭਰੇ।
ਰੰਗ ਭਰੇ ਰਾਗ ਭਰੇ ਰੱਖ੍ਯਕ ਸੁਹਾਵਨੇ ।
ਗੁਨ ਭਰੇ ਗ੍ਯਾਨ ਭਰੇ ਜੋਤਿ ਭਰੇ ਜਤ ਭਰੇ।
ਗੌਰਵ ਕੀ ਗਰਿਮਾ ਕੇ ਗੁਹਝ ਦਰ੍ਸਾਵਨੇ ।
ਆਸ ਭਰੇ ਤ੍ਰਾਸ ਭਰੇ ਸਹਿਜ ਹੁਲਾਸ ਭਰੇ ।
ਬਿਨਾਂ ਖੀਝ ਰੀਝ ਭਰੇ ਸਿੱਖ੍ਯ ਸਮਝਾਵਨੇ ।
ਨਿਤ੍ਯ ਨੇਹ ਨੂਤਨ ਸੋ ਭਰੇ ਪੂਰੇ ਪ੍ਰੇਮ ਨਿਧਿ।
ਸ੍ਰੀ ਗੁਰੂ ਨਾਨੇਕ ਕੇ ਨੈਨ ਮਨ ਭਾਵਨੇ ॥[3]

[**ਅਰਥ** : ਤਪ ਭਰੇ, ਤਿਆਗ ਭਰੇ, ਜੋਗ ਜੁਗਤਿ ਅਤੇ ਜਾਗ੍ਰਿਤੀ ਭਰੇ, ਰੰਗ ਭਰੇ, ਪਿਆਰ ਭਰੇ, ਸੁਹਣੇ ਅਤੇ ਰੱਖਿਆ ਕਰਨ ਵਾਲੇ ਹਨ ।

ਗੁਣ, ਗਿਆਨ, ਜੋਤਿ ਅਤੇ ਜਤ ਦੇ ਭਰੇ, ਵਡਿੱਤਣ ਦੀ ਨਿਘ ਦੇ ਭੇਤ ਨੂੰ ਜ਼ਾਹਰ ਕਰਨ ਵਾਲੇ ਹਨ।

ਆਸ ਭਰੇ, (ਸੰਸਾਰ ਦੀ ਗਤੀ ਵੇਖ ਕੇ) ਦਰਦ ਭਰੇ, ਸਹਿਜੇ ਚਾਉ ਨਾਲ ਭਰੇ, ਖਿਝੇ ਬਿਨਾਂ, ਰੀਝ ਭਰੇ, ਸਿੱਖਾਂ ਨੂੰ ਸਮਝਾਵ ਵਾਲੇ ਹਨ।

ਜੋ ਨਿੱਤ ਨਵੇਂ ਪਿਆਰ ਨਾਲ ਭਰਪੂਰ ਹਨ, ਮਨ ਨੂੰ ਮੋਹਣ ਵਾਲੇ ਹਨ ਪ੍ਰੇਮ ਨਿਧਿ (ਕਹਿੰਦਾ ਹੈ), ਗੁਰੂ ਨਾਨਕ ਦੇ ਨੈਣ ॥]

---

3. ਨਿੱਜੀ ਸੰਗ੍ਰਹਿ (ਹ. ਲਿ.)।

# ੬੧. ਭਾਈ ਹਜ਼ੂਰਾ ਸਿੰਘ 'ਨਿਕਟਿ ਮ੍ਰਿਗਿੰਦ'

## (ਰਚਨਾ ਕਾਲ 1881 ਈ·)

ਨਾਭੇ ਦਾ ਰਾਗੀ ਪਰਿਵਾਰ ਆਪਣੀਆਂ ਕਲਾਤਮਕ ਤੇ ਧਾਰਮਿਕ ਰੁਚੀਆਂ ਲਈ ਪ੍ਰਸਿੱਧ ਰਿਹਾ ਹੈ। ਭਾਈ ਸਰੂਪ ਸਿੰਘ ਰਾਗੀ ਦਾ ਸਪੁੱਤਰ ਭਾਈ ਹਜ਼ੂਰਾ ਸਿੰਘ, ਰਾਜਾ ਭਰਪੂਰ ਸਿੰਘ ਤੇ ਰਾਜਾ ਭਗਵਾਨ ਸਿੰਘ ਦਾ ਵਿਸ਼ਵਾਸੀ ਦਰਬਾਰੀ ਭੀ ਰਿਹਾ ਤੇ ਚੰਗਾ ਕਵੀ ਭੀ ਹੋਇਆ। ਫਰੀਦਕੋਟ ਦਰਬਾਰ ਵੱਲੋਂ ਦੁਗਣੀ ਤਨਖਾਹ ਅਤੇ ਰਸਦ ਆਦਿ ਦੀ ਪੇਸ਼ਕਸ਼ ਹੋਈ ਪਰ ਉਸਦੇ ਅਭਿਮਾਨੀ ਚਿੱਤ ਨੇ ਨਾਭਾ ਛੱਡ ਕੇ ਕਿਧਰੇ ਜਾਣਾ ਨਾ ਕਬੂਲਿਆ। ਕੈਥਨ ਦੇ ਭਾਈ ਉਦੇ ਸਿੰਘ ਜੀ ਨੇ ਭੀ ਇਕ ਵਾਰੀ ਭਾਈ ਸੰਤੋਖ ਸਿੰਘ ਦੀ ਸਿਫਾਰਸ਼ ਉੱਤੇ, ਉਸ ਨੂੰ ਸਦਵਾਇਆ, ਪਰ ਉਸਨੇ ਲਿਖ ਭੇਜਿਆ :

"ਨਭਸ੍ਥਲਿ ਕੋ ਛਾਡ ਕੇ ਕਪਿਸ੍ਥਲਿ ਮੈ ਆਏ ਕੌਨ"

ਭਾਈ ਹਜ਼ੂਰਾ ਸਿੰਘ ਨੇ ਕਵਿਤਾ ਦੀ ਸਿੱਖਿਆ ਭਾਈ ਗੁਲਾਬ ਸਿੰਘ ਅਤੇ ਫਤੇ ਚੰਦ ਪਾਸੋਂ ਪ੍ਰਾਪਤ ਕੀਤੀ ਸੀ।[1] (ਇਹ ਫਤੇ ਚੰਦ, ਸ਼ਾਇਦ, ਗੀਤ ਗੋਬਿੰਦ ਨੂੰ ਭਾਖਾ ਅਨੁਵਾਦ ਦਾ ਰੂਪ ਦੇਣ ਵਾਲਾ ਹੀ ਸੀ)। ਭਾਈ ਹਜ਼ੂਰਾ ਸਿੰਘ, ਸਮੇਂ ਦੀ ਦਰਬਾਰੀ ਸੰਸਕ੍ਰਿਤੀ ਅਨੁਸਾਰ, ਉਰਦੂ, ਫਾਰਸੀ, ਹਿੰਦੀ ਅਤੇ ਪੰਜਾਬੀ ਦਾ ਸੁਚੱਜਾ ਜਾਣੂ ਸੀ।

ਕਵੀ ਹਜ਼ੂਰਾ ਸਿੰਘ ਦੇ ਸੁਭਾਵ ਵਿਚ ਆਤਮ-ਸਨਮਾਨ ਦੀ ਭਾਵਨਾ ਬਹੁਤ ਪ੍ਰਬਲ ਸੀ। ਮਹਾਰਾਜਾ ਹੀਰਾ ਸਿੰਘ ਦੇ ਰਾਜ ਸਮੇਂ, ਜਦੋਂ ਇਹ ਫੌਜ ਵਿਚ ਇਕ ਘੋੜ-ਚੜ੍ਹੇ ਦਸਤੇ ਦਾ ਇਨਚਾਰਜ ਸੀ, ਅੰਗਰੇਜ਼ ਜਰਨੈਲ ਦੇ ਮੂੰਹੋਂ ਕੋਈ ਕੁਬੋਲ ਨਿਕਲ ਗਿਆ, ਭਾਈ ਹਜ਼ੂਰਾ ਸਿੰਘ ਨੇ ਫੌਰਨ ਤਲਵਾਰ ਧੂਹ ਲਈ ਤੇ ਦੋ ਹੱਥ ਕਰਨ ਲਈ ਜਰਨੈਲ ਨੂੰ ਲਲਕਾਰਿਆ। ਇਸ ਮੌਕੇ, ਭਾਵੇਂ ਰਸਮੀ ਤੌਰ ਤੇ, ਮਹਾਰਾਜੇ ਨੇ, ਭਾਈ ਹਜ਼ੂਰਾ ਸਿੰਘ ਨੂੰ, ਸਜ਼ਾ ਦੇਣ ਦੀ ਨੀਤੀ ਉਚਿਤ ਸਮਝੀ ਪਰ ਇਹ ਘਟਨਾ ਦੋਹਾਂ ਵਿਚਕਾਰਲੇ ਉਸ ਝਾਕੇ ਨੂੰ ਦੂਰ ਕਰਨ ਵਿਚ ਸਹਾਇਕ ਹੋਈ, ਜੋ ਹੀਰਾ ਸਿੰਘ, ਦੇ, ਰਾਜਾ ਬਣਨ ਤੋਂ ਪਹਿਲਾਂ ਦੀਆਂ ਕੁੱਝ ਘਟਨਾਵਾਂ ਕਾਰਨ ਮਨ ਵਿਚ ਉਪਜੀ ਕੁੜਿੱਤਣ ਨੇ ਪੈਦਾ ਕਰ ਰੱਖਿਆ ਸੀ। ਕੁੱਝ ਦਿਨ ਪਿੱਛੋਂ ਹੀ ਸਜ਼ਾ ਮਾਫ਼ ਕਰ ਦਿੱਤੀ ਗਈ[2] ਅਤੇ ਟਹਕਨ ਦੀ ਰਚਨਾ ਜੈਮਿਨੀ ਅਸ਼੍ਵਮੇਧ

1. 'ਬੈਰਾੜ ਚਮਨ', ਕਵਿਵੰਸ਼ ਵਰਣਨ, (ਹ. ਲਿ ), 1881, ਨਿੱਜੀ ਸੰਗ੍ਰਿਹ, ਪੱਤਰਾ 13.
2. ਘਰੇਲੂ ਸੂਚਨਾਵਾਂ ਅਨੁਸਾਰ ਸੰਪਾਦਿਕ ਦਾ ਨਿੱਜੀ ਸੰਗ੍ਰਿਹ

(ਹਿੰਦੀ ਅਨੁਵਾਦ) ਦਾ ਸੋਧਿਆ ਸੰਸਕਰਣ ਤਿਆਰ ਕਰਨ ਬਦਲੇ ਸੋਲਾਂ ਹਜ਼ਾਰ ਰੁਪਏ ਇਨਾਮ ਦਿੱਤਾ ਗਿਆ।[3]

ਕਵੀ ਦੀਆਂ ਰਚਨਾਵਾਂ ਵਿੱਚੋਂ 'ਨ੍ਰਿਪ ਬਿਨੋਦ', 'ਅਬਲਾ ਦੁਖ-ਦਰਪਣ' ਤੇ 'ਬੈਰਾੜ-ਚਮਨ' ਪ੍ਰਸਿੱਧ ਹਨ। ਅੱਜ ਕੱਲ 'ਬੈਰਾੜਚਮਨ' ਹੀ ਸੁਰੱਖਿਅਤ ਹੈ, ਹੋਰ ਰਚਨਾਵਾਂ ਗੁੰਮ ਹੋ ਚੁਕੀਆਂ ਹਨ। ਇਕ ਛੋਟੀ ਰਚਨਾ 'ਕਲਗੀਧਰ-ਪਚੀਸੀ' ਹੁਣੇ ਹੱਥ ਆਈ ਹੈ। ਕੁੱਝ ਕਾਗਜ਼ ਸ. ਸ਼ਮਸ਼ੇਰ ਸਿੰਘ ਅਸ਼ੋਕ ਜੀ ਨੂੰ ਭੀ ਮਿਲੇ ਹਨ।

### ਗੁਰ ਨਾਨਕ ਕੀ ਗਤਿ

ਕੋਊ ਰਿਖੀਸਰ ਕੋਊ ਮੁਨੀਸਰ ਸੱਤਜ ਸਨਾਤਨ ਕੋਊ ਪਛਾਨੇ।
ਕੋਊ ਉਮਾਪਤਿ ਕੋਊ ਰਮਾਪਤਿ ਔ ਚਤੁਰਾਨਨ ਕੋਊ ਬਖਾਨੇ।
ਕੋਊ ਹਜ਼ੂਰ ਹਰੀ ਤਿਨਕੀ ਸੁਧਿ ਸੀਯਪਿਤਾ ਅਵਤਾਰ ਅਨੁਮਾਨੇ।
ਸਾਚਿ ਕਹੋਂ ਗੁਰ ਨਾਨਕ ਕੀ ਗਤਿ ਆਪ ਸ੍ਰੀ ਗੁਰ ਨਾਨਕ ਜਾਨੇ॥

× × ×

ਪਾਲਕ ਪਰਨ ਰਛਪਾਲਕ ਗਰੀਬਨ ਕੇ
ਧਰਮ ਕੇ ਨਿਸ਼ਾਨ ਕੁਲ ਕਲਸ ਸੁਮੇਰ ਹੈ।
ਭਵ ਸਿੰਧੁ ਕੇ ਜਹਾਜ ਲੋਲ ਲੋਚਨ ਲਿਹਾਜ
ਭਰੇ ਕ੍ਰਿਪਾ ਕੇ ਨਿਕੇਤ ਦੁਖ ਦੁੰਦਨ ਪੈ ਸ਼ੇਰ ਹੈ।
ਨਿਕਟਿ ਮ੍ਰਿਗਿੰਦ ਬਾਨੀ ਸਾਨੀ ਸੁਧਾ ਕੀ ਸੀ
ਸੁਮਤਿ-ਦਾ ਗਯਾਨੀ ਗੁਣ-ਦਾਨੀ ਜਿਉ ਕੁਬੇਰ ਹੈ।
ਸੋਭਾ ਸੁਚਿ ਮਾਨਕ ਜੂ ਸ੍ਰੀ ਗੁਰੂ ਨਾਨਕ ਜੂ
ਨਿਰੰਕਾਰੀ ਬਾਨਕ ਜੂ ਦਯਾ ਕੇ ਸੁਮੇਰ ਹੈ।

× × × ×

[**ਅਰਥ** : (ਉਸ ਨੂੰ) ਕੋਈ ਰਿਖੀਸਰ, ਕੋਈ ਮੁਨੀਸਰ, ਕੋਈ ਸੱਤ ਸਨਾਤਨ ਜਾਣਦਾ ਹੈ।

(ਉਨ੍ਹਾਂ ਨੂੰ) ਕੋਈ ਸ਼ਿਵ, ਕੋਈ ਵਿਸ਼ਨੂੰ ਕੋਈ ਬ੍ਰਹਮਾ ਦੱਸਦਾ ਹੈ।

ਹਜ਼ੂਰਾ ਸਿੰਘ (ਕਹਿੰਦਾ ਹੈ) ਕੋਈ ਉਨ੍ਹਾਂ ਦੀ ਪਛਾਣ ਸੀਤਾ ਦੇ ਪਿਤਾ (ਜਨਕ) ਦੇ ਅਵਤਾਰ ਵਿਚ ਕਰਦਾ ਹੈ।

ਸੱਚੀ (ਗੱਲ) ਕਹਾਂ, ਤਾਂ ਗੁਰੂ ਨਾਨਕ ਕੀ ਹੈ, ਕੌਣ ਹੈ, ਇਹ ਗੱਲ ਆਪ ਗੁਰੂ ਨਾਨਕ ਹੀ ਜਾਣਦਾ ਹੈ॥੧॥

× × ×

---

3. ਇਹ ਗ੍ਰੰਥ ਪਿੱਛੋਂ ਦੁਰਗਾ ਪ੍ਰੈਸ ਨਾਭਾ ਤੋਂ (ਕਵੀ ਦੇ ਭਤੀਜੇ) ਭਾਈ ਤਾਰਾ ਸਿੰਘ ਦੇ ਸੰਪਾਦਨ ਹੇਠ ਛਪਿਆ ਭੀ ਸੀ।

(ਜੋ) ਪ੍ਰਣ ਪਾਲਣ ਵਾਲੇ, ਗਰੀਬਾਂ ਦੀ ਰੱਖਿਆ ਕਰਨ ਵਾਲੇ, ਧਰਮ ਦੇ ਨਿਸ਼ਾਨ, ਕੁਲ ਦੇ ਸਿਰਤਾਜ ਅਤੇ ਸੁੰਦਰ ਪਰਬਤ ਜਿਹੇ (ਅਡੋਲ ਅਤੇ ਉੱਚੇ ਸੁੱਚੇ) ਹਨ।

(ਜੋ) ਭਵ ਸਾਗਰ ਦੇ ਜਹਾਜ਼ ਹਨ, ਉਨ੍ਹਾਂ ਦੇ ਸੁਹਣੇ ਨੈਣ ਲਿਹਾਜ ਭਰੇ ਹਨ, ਉਹ ਕ੍ਰਿਪਾ ਦਾ ਘਰ ਹਨ ਅਤੇ ਦੁਖਾਂ ਦੁਰੈਤਾਂ ਉੱਤੇ ਸ਼ੇਰ ਵਾਂਗ ਝਪਟਦੇ ਹਨ।

ਹਜ਼ੂਰਾ ਸਿੰਘ (ਕਹਿੰਦਾ ਹੈ ਜਿਨ੍ਹਾਂ ਦੀ) ਬਾਣੀ ਅੰਮ੍ਰਿਤ ਵਿਚ ਸਿੰਜੀ ਹੋਈ ਹੈ, ਜੋ ਸੁਮੱਤਿ ਦੇਣ ਵਾਲੇ ਗਿਆਨੀ ਅਤੇ ਗੁਣਾਂ ਦੇ ਦਾਤੇ ਹੋਣ ਵਿਚ, ਕੁਬੇਰ ਵਾਂਗ ਖੁਲ੍ਹ ਹੱਥੇ ਹਨ।

(ਉਹ) ਸੁੱਚੇ ਮੋਤੀ ਵਾਂਗ ਸ਼ੋਭਾ ਵਾਲੇ, ਨਿਰੰਕਾਰੀ ਬਾਣੇ ਵਾਲੇ, ਗੁਰੂ ਨਾਨਕ ਜੀ ਦਿਆਲਤਾ ਦੇ ਸੁਮੇਰ ਹਨ ॥]

## ਦੋ ਜਹਾਨ ਤਾਰਨ ਤਰਨ

ਸ੍ਰੀ ਗੁਰੂ ਨਾਨਕ ਕੇ ਬਚਨ ਹਿਰਦੈ ਧਾਰ ਸੁਧਾਰ।
ਬਾਨੀ ਬਾਕ ਸੁਧਾ-ਸਨੀ ਸਿਵਕਨ ਰੱਛ ਅਪਾਰ।
ਸਿਵਕਨ ਰੱਛ ਅਪਾਰ ਬਿਘਨ ਘਨ ਚੂਰਨ ਕਰਤੇ।
ਦੁਸ਼ਟ ਦੂੱਖ ਕਰ ਨਾਸ ਤਨਿਕ ਮਨਿ ਕਿਰਪਾ ਧਰਤੇ।
ਨਿਕਟਿ-ਹਰੀ ਪਦ ਭੇਟ ਭੇ ਨਰ ਕੱਚ ਤੇ ਮਾਨਕ।
ਦੋ ਜਹਾਨ ਤਾਰਨ ਤਰਨ ਕਲਿ ਮਹਿ ਸ੍ਰੀ ਗੁਰੂ ਨਾਨਕ ॥

× × ×

ਸ੍ਰੀ ਗੁਰੂ ਨਾਨਕ ਕੀਰਤੀ ਬਜਾਪਕ ਚੌਦਹਿ ਭੌਨ।
ਪਾਰ ਨ ਪਾਵਤ ਅਸੁਰ ਸੁਰ ਤੁਛ ਜੀਵ ਯਹ ਕੌਨ ॥੧॥

[**ਅਰਥ** : ਸ੍ਰੀ ਗੁਰੂ ਨਾਨਕ ਦੇ ਬਚਨ ਸੰਭਾਲ ਕੇ ਮਨ ਵਿਚ ਧਾਰੋ।

(ਜਿਨ੍ਹਾਂ ਦੀ) ਵਾਕ-ਬਾਣੀ ਅੰਮ੍ਰਿਤ ਵਿਚ ਰਚੀ ਹੋਈ ਹੈ, ਜੋ ਸੇਵਕਾਂ ਦੀ ਅਪਾਰ ਰੱਖਿਆ ਕਰਨ ਵਾਲੇ ਹਨ।

(ਜੋ) ਜ਼ਰਾ ਭੀ ਮਨ ਵਿਚ ਕਿਰਪਾ ਕਰਨ ਤਾਂ ਦੁਸ਼ਟ ਦੋਖੀ ਅਤੇ ਦੁਖਾਂ ਦੇ ਰੋੜਕੇ ਮਿਟ ਜਾਂਦੇ ਹਨ।

ਹਜ਼ੂਰਾ ਸਿੰਘ (ਕਹਿੰਦਾ ਹੈ) ਉਨ੍ਹਾਂ ਦੇ ਚਰਨੀਂ ਲਗ ਕੇ, ਮਨੁੱਖ ਕੱਚ ਤੋਂ ਮਾਨਕ ਹੋ ਗਏ।

(ਉਹ) ਕਲਿਜੁਗ ਵਿਚ ਦੋਹਾਂ ਜਹਾਨਾਂ ਨੂੰ ਤਾਰਨ ਵਾਲੇ ਗੁਰੂ ਨਾਨਕ ਜੀ ਹਨ।

ਸ੍ਰੀ ਗੁਰੂ ਨਾਨਕ ਦੀ ਵਡਿਆਈ, ਚੌਦਾਂ ਭਵਨਾਂ ਵਿਚ ਛਾਈ ਹੋਈ ਹੈ।

ਦੈਂਤ ਅਤੇ ਦੇਵਤੇ ਭੀ ਪਾਰ ਨਹੀਂ ਪਾ ਸਕਦੇ, ਇਹ ਤੁੱਛ ਜੀਵ ਕਿਸ ਗਿਣਤੀ ਵਿਚ ਹੈ ॥]

# ੬੨. ਪੰਡਿਤ ਤਾਰਾ ਸਿੰਘ 'ਨਰੋਤਮ'

(ਰਚਨਾ 1881 ਈ.)

ਸਿੱਖ ਸਾਹਿੱਤ ਦੀ ਪਰੰਪਰਾ ਵਿਚ ਪੰਡਿਤ ਤਾਰਾ ਸਿੰਘ 'ਨਰੋਤਮ' ਦਾ ਨਾਉਂ ਬੜੇ ਮਾਣ ਨਾਲ ਯਾਦ ਕੀਤਾ ਜਾਂਦਾ ਹੈ। ਗੁਰਬਾਣੀ ਦੀ ਵਿਆਖਿਆ ਨੂੰ ਸ਼ਾਸਤਰੀ ਲੀਹਾਂ ਉੱਤੇ ਚਾਲੂ ਕਰਨ ਵਾਲੇ ਵਿੱਦਵਾਨਾਂ ਵਿਚ, ਉਸ ਦਾ ਦਰਜਾ, ਮੋਢੀਆਂ ਵਿੱਚੋਂ ਹੈ। ਅੱਜ, ਭਾਵੇਂ ਅਸੀਂ ਉਸ ਦੇ ਵਿਚਾਰਾਂ ਨਾਲ ਸਹਿਮਤ ਨਾ ਹੀ ਹੋ ਸਕੀਏ, ਪਰ ਉਸ ਦੇ ਇਤਿਹਾਸਕ ਰੋਲ, ਅਤੇ ਤਤਕਾਲੀ ਮਹੱਤਵ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਨਿਰਮਲਾ-ਪੰਥੀ ਸੰਤਾਂ ਵਿੱਚੋਂ ਤਾਰਾ ਸਿੰਘ 'ਨਰੋਤਮ' ਦਾ ਆਦਰ ਮਾਣ, ਇਕ ਉੱਚੇ ਸੁੱਚੇ ਵਿਦਵਾਨ ਦੇ ਰੂਪ ਵਿਚ ਸਾਰੇ ਕਰਦੇ ਸਨ।

ਪੰਡਿਤ ਤਾਰਾ ਸਿੰਘ ਦਾ ਜਨਮ ਜ਼ਿਲਾ ਗੁਰਦਾਸਪੁਰ ਦੇ ਪਿੰਡ ਕਾਲੂਮਾਂ ਵਿਚ ਹੋਇਆ ਸੀ। ਆਰੰਭਕ ਵਿਦਿਆ (ਜ਼ਿਲਾ ਹੁਸ਼ਿਆਰਪੁਰ ਦੇ) ਪਿੰਡ ਗਿੜਵੜੀ ਨਿਵਾਸੀ ਸੰਤ ਗੁਲਾਬ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ, ਫੇਰ ਉਚੇਰੀ ਵਿਦਿਆ ਹਰਿਦੁਆਰ ਅਤੇ ਕਾਸ਼ੀ ਆਦਿ ਕੇਂਦਰਾਂ ਵਿਚ ਰਹਿ ਕੇ ਹਾਸਿਲ ਕੀਤੀ।[1]

ਪੰਡਿਤ ਤਾਰਾ ਸਿੰਘ ਜੀ ਨੂੰ ਵਿਆਕਰਣ, ਨਿਰੁਕਤ, ਸ਼ਬਦਾਰਥ ਅਤੇ ਨਯਾਯ ਸ਼ਾਸਤਰ, ਉੱਤੇ ਪੂਰਾ ਅਧਿਕਾਰ ਸੀ। ਗੱਲ ਨੂੰ ਉਸਦੀ ਗਹਿਰਾਈ ਤਕ ਜਾ ਕੇ ਸਮਝਣ-ਸਮਝਾਉਣ ਦੀ ਸ਼ਕਤੀ, ਉਸਦੀ ਬੁੱਧੀ ਦਾ, ਪ੍ਰਧਾਨ ਗੁਣ ਸੀ।

ਪੰਡਿਤ ਤਾਰਾ ਸਿੰਘ ਦੀ ਵਿਦਿਆ ਦਾ ਚਰਚਾ ਪਸਰਿਆ ਤਾਂ ਮਹਾਰਾਜਾ ਨਰਿੰਦਰ ਸਿੰਘ ਸਤਿਕਾਰ ਨਾਲ, ਪਟਿਆਲੇ ਲੈ ਆਇਆ। ਏਥੇ ਪੂਰੇ ਸੁਖ ਚੈਨ ਨਾਲ, ਗ੍ਰੰਥਾਂ ਦੀ ਖੋਜ, ਪਰਖ ਅਤੇ ਰਚਨਾ ਵਿਚ ਦਿਨ ਬੀਤੇ।

ਪੰਡਿਤ ਤਾਰਾ ਸਿੰਘ ਦੀਆਂ ਰਚਨਾਵਾਂ ਦਾ ਵਿਸ਼ਾ ਗੁਰਬਾਣੀ ਦੀ ਵੇਦਾਂਤਿਕ ਤੇ ਵਿਆਕਰਣਿਕ ਵਿਆਖਿਆ ਤਕ ਸੀਮਿਤ ਸੀ। 'ਗੁਰੂ ਤੀਰਥ ਸੰਗ੍ਰਹਿ', 'ਗੁਰਮਤ ਨਿਰਣਯ ਸਾਗਰ', 'ਟੀਕਾ ਜਪੁਜੀ ਸਾਹਿਬ', 'ਵਾਹਿਗੁਰੂ ਸ਼ਬਦਾਰਥ ਦਰਸ਼ਨ', 'ਅਕਾਲ ਮੂਰਤਿ ਦਰਸ਼ਨ', 'ਸ੍ਰੀ ਰਾਗ ਸਟੀਕ', 'ਗੌੜੀ ਰਾਗ ਸਟੀਕ', 'ਭਗਤਾਂ ਦੀ ਬਾਣੀ ਸਟੀਕ', 'ਗੁਰੂ ਗਿਰਾਰਥ ਕੋਸ਼' ਆਦਿ, ਰਚਨਾਵਾਂ ਮਹਾਰਾਜਾ ਰਾਜਿੰਦਰ ਸਿੰਘ ਦੇ ਜਤਨ ਨਾਲ ਛਾਪੀਆਂ ਵੀ ਗਈਆਂ ਸਨ।

---

1. ਮਹਾ. ਕੋ., ਤੀਜੀ ਵਾਰ, 1974, ਪੰਨਾ 587.

ਪੰਡਿਤ ਤਾਰਾ ਸਿੰਘ ਦੀ ਕਵਿਤਾ ਵਿਦਵਤਾ ਨਾਲ ਭਾਰੂ ਅਤੇ ਕਾਵਿ ਦੇ ਨਿਯਮਾਂ ਵਿਚ ਪੂਰੀ ਹੁੰਦੀ ਸੀ, ਵੈਸੇ ਕਵਿਤਾ ਨਾਲੋਂ ਉਹ ਵਾਰਤਕ ਦਾ ਵਧੇਰੇ ਮਾਹਰ ਸੀ। ਕਵਿਤਾ ਕੇਵਲ ਸਮਕਾਲੀ ਰੀਤ ਦੇ ਨਿਰਬਾਹ ਲਈ ਹੀ ਲਿਖਦਾ ਸੀ। ਉਸ ਸਮੇਂ ਕਵਿਤਾ ਦਾ ਅਰਥ ਛੰਦਾ ਬੰਦੀ ਤਕ ਹੀ ਸੀਮਿਤ ਸੀ।

## ਸਾਰ ਓਂਕਾਰ ਹੈ

ਸ੍ਵਤੇ ਸੁੱਧ ਬੁੱਧਿ ਨਿੱਤਜ ਨਿਰ੍ਵਿਕਾਰ
ਰੂਪ ਨਿਰ੍ਜੁਰ ਨਿਰੀਹ ਨਿਰ੍ਦੋਖ ਨਿਰਾਕਾਰ ਹੈ।
ਅਜੈ ਅਬਿਨਾਸੀ ਆਦਿ ਅੰਤ ਸ੍ਰੀ ਬਿਹੀਨ
ਰੂਪ ਅਲਖ ਅਪਾਰ ਪਾਰ ਨਿਖਿਲ ਪਸਾਰ ਹੈ।
ਏਕ ਰੂਪ ਏਕ ਜੋਤਿ ਏਕ ਮੁਖ ਏਕ ਓਤ
ਏਕ ਨਿਧੀ ਏਕ ਦੇਵ ਏਕਾ ਏਕੰਕਾਰ ਹੈ। ॥੧॥
ਵਹੀ ਨਿਜ ਮਾਯ ਮੈ ਪਸਾਰ ਜੋਤਿ ਤੀਨ ਰੂਪ,
ਧਾਰਕੇ ਕਹਾਯੋ ਗਿਰਾ ਸਾਰ ਓਅੰਕਾਰ ਹੈ ॥੧॥
ਤਾਂਕੇ ਰਚੇ ਮਾਯਕ ਪ੍ਰਪੰਚ ਵਪੁ ਥੂਲ ਮਾਹਿ
ਜਬੀ ਜਬੀ ਵੈਦਿਕ ਪ੍ਰਚਾਰ ਹੋਤ ਹਾਨੀਆਂ।
ਤਬੀ ਤਬ ਕਾਹੂੰ ਕਾਹੂੰ ਰੂਪ ਕੋ ਬਨਾਯ ਸੁਭ
ਆਵੈਂ ਜਗ ਰੱਛ ਕਾਜ ਵਿਸ਼ਨ ਸ਼ਿਵ ਗਜਾਨੀਆਂ।
ਯਾ ਤੇ ਕਲੁ ਕਾਲੁਖ ਦਬਾਈ ਧਰਾ ਸ਼ੋਰ ਸੁਨ
ਧਾਰਜ ਹਰਿ ਨਾਨਕ ਗੁਰੂ ਕੋ ਵਪੁ ਜਾਨੀਆਂ।
ਆਇ ਜਾਇ ਪੂਛੇ ਪਰ ਕੀਨੋ ਉਪਦੇਸ ਬੇਸ
ਕਾਟ ਕਿ ਕਲੇਸ਼ ਦੁਖ ਸੁਖਦ ਮਹਾਨੀਆਂ ॥੨॥

[ਅਰਥ : ਸਤੇ ਸਿੱਧ, ਸੁੱਧ ਬੁੱਧੀ ਵਾਲੇ, ਸਦਾ ਕਾਇਮ ਰਹਿਣ ਵਾਲੇ, ਵਿਕਾਰ ਹੀਣ ਰੂਪ ਵਾਲੇ, ਜਿਨ੍ਹਾਂ ਨੂੰ ਬੁਢੇਪਾ ਨਹੀਂ ਆਉਂਦਾ, ਜਿਨ੍ਹਾਂ ਵਿਚ ਕੋਈ ਇੱਛਾ ਨਹੀਂ, ਕੋਈ ਦੋਸ਼ ਨਹੀਂ ਅਤੇ ਆਕਾਰ ਭੀ ਨਹੀਂ।

ਜੋ ਜਿੱਤੇ ਨਹੀਂ ਜਾਂਦੇ, ਮਿਟਦੇ ਨਹੀਂ, ਆਦਿ ਅੰਤ ਵਿਚ ਮਾਇਆ ਤੋਂ ਬਿਨਾਂ ਹਨ, ਜਿਨ੍ਹਾਂ ਦਾ ਰੂਪ ਲਖਿਆ ਨਹੀਂ ਜਾ ਸਕਦਾ, ਜਿਨ੍ਹਾਂ ਦਾ ਪਾਰ ਨਹੀਂ ਪਾਇਆ ਜਾ ਸਕਦਾ, ਜਿਨ੍ਹਾਂ ਦਾ ਪਸਾਰਾ ਇਹ ਸਾਰਾ ਬ੍ਰਹਮੰਡ ਹੈ।

ਇਕ ਰੂਪ, ਇਕ ਜੋਤ, ਇਕ ਮੁੱਖ, ਇਕ ਵਿਸਤਾਰ, ਇਕ ਖਜ਼ਾਨਾ, ਇਕ ਦੇਵਤਾ ਅਤੇ ਇੱਕੋ ਇਕ ਅੰਕੁਰ ਹੈ।

---

2. 'ਗੁਰ ਭਾਵ ਦੀਪਿਕਾ', ਮੰਗਲ, *1881* ਈ.

ਓਹੀ ਆਪਣੀ ਮਾਇਆ ਵਿਚ ਜੋਤਿ ਪਸਾਰ ਕੇ, ਤਿੰਨ ਰੂਪ ਧਾਰਨ ਕਰਕੇ ਬਾਣੀ ਦਾ ਸਾਰ ਓਅੰਕਾਰ ਸਦਾਇਆ ਹੈ।

ਉਸਦੇ ਰਚੇ ਹੋਏ ਮਾਇਆ ਵਾਲੇ, ਪ੍ਰਪੰਚ (ਪੰਜ ਭੂਤਨ) ਸਥੂਲ ਸਰੀਰ (ਸੰਸਾਰ) ਵਿਚ ਜਦੋਂ ਜਦੋਂ ਵੈਦਿਕ ਪ੍ਰਚਾਰ ਦੀ ਹਾਨੀ ਹੁੰਦੀ ਹੈ।

ਓਦੋਂ ਓਦੋਂ, ਕੋਈ ਨਾ ਕੋਈ ਸ਼ੁਭਕਾਰੀ ਰੂਪ ਧਾਰ ਕੇ, ਸੰਸਾਰ ਦੀ ਰੱਖਿਆ ਲਈ ਵਿਸ਼ਨੂੰ, ਸ਼ਿਵ ਜਾਂ ਬ੍ਰਹਮਾ ਆਉਂਦੇ ਹਨ।

ਇਸ ਲਈ ਜਦੋਂ ਇਹ ਸ਼ੋਰ ਸੁਣਿਆ ਕਿ ਕਲਜੁਗ ਨੇ ਧਰਤੀ ਨੂੰ ਦਬਾ ਲਿਆ ਹੈ, ਵਿਸ਼ਨੂੰ ਨੇ, ਗੁਰੂ ਨਾਨਕ ਦਾ ਰੂਪ ਧਾਰਿਆ।

ਉਨ੍ਹਾਂ ਆਏ ਗਏ ਨੂੰ ਅਤੇ ਪੁੱਛਣ ਵਾਲਿਆਂ ਨੂੰ ਬਹੁਤ ਕੁੱਝ ਉਪਦੇਸ਼ ਦੇ ਕੇ ਕਲੇਸ਼ ਕੱਟ ਦਿੱਤੇ ਤੇ ਮਹਾਨ ਸੁਖ ਦਿੱਤਾ।]

## ੬੩. ਦੇਵੀ ਦਿਆਲ, ਮੁਖਤਾਰ
### (ਰਚਨਾ 1881 ਈ.)

ਅਮ੍ਰਿਤਸਰ ਨਿਵਾਸੀ, ਲਾਲਾ ਦੇਵੀ ਦਿਆਲ, ਮੁਖਤਿਆਰੀ ਅਥਵਾ ਵਕਾਲਤ ਰਾਹੀਂ, ਆਪਣਾ ਰੋਜ਼ਗਾਰ ਚਲਾਉਂਦਾ ਸੀ। ਇਸ ਦਾ ਨਿਵਾਸ ਕਟੜਾ ਦੂਲੋ ਵਿਚ ਸੀ। ਇਹ ਹਿੰਦੀ ਅਤੇ ਪੰਜਾਬੀ ਦੋਹਾਂ ਭਾਸ਼ਾਵਾਂ ਵਿਚ ਕਵਿਤਾ ਰਚ ਲੈਂਦਾ ਸੀ। ਕਵਿਤਾ ਇਸ ਦਾ ਸ਼ੌਕ ਵੀ ਸੀ ਤੇ 'ਰਾਧਾ-ਮਾਧਵ ਸੁਮਰਿਨ'[1] ਦਾ ਬਹਾਨਾ ਵੀ ਸੀ।

ਇਸ ਕਵੀ ਦੀਆਂ ਰਚੀਆਂ ਗਿਆਰਾਂ ਲੰਮੀਆਂ ਕਵਿਤਾਵਾਂ ਦਾ ਇਕ ਸੰਗ੍ਰਹਿ ਛਪਿਆ ਸੀ।[2] ਇਸ ਗ੍ਰੰਥ ਦੀ ਕਵਿਤਾ, ਭਾਵ-ਧਾਰਾ ਅਤੇ ਵਸਤੂ ਨੂੰ, ਗਹੁ ਨਾਲ, ਵਾਚਣ ਉੱਤੇ ਇਹੋ ਅਨੁਮਾਨ ਬਣਦਾ ਹੈ ਕਿ ਰਚਨਾ ਉਮਰ ਦੇ ਉਤਰਦੇ ਪੱਖ ਦੀ ਹੈ।

ਇਕ ਰਚਨਾ ਵਿੱਚੋਂ ਕੁੱਝ ਇਹੋ ਜਿਹੇ ਸੰਕੇਤ ਭੀ ਮਿਲਦੇ ਹਨ ਕਿ ਉਨ੍ਹੀਂ ਦਿਨੀਂ (1881 ਈ. ਵਿਚ) ਕਵੀ ਦਾ ਹੱਥ ਤੰਗ ਸੀ।[3] ਜਿਸ ਲਈ ਉਹ ਗੁਰੂ ਨਾਨਕ ਅੱਗੇ ਬੇਨਤੀਆਂ ਕਰਦਾ ਹੈ ਕਿ ਉਸਦਾ ਕਸ਼ਟ ਛੇਤੀ ਨਿਵਾਰਿਆ ਜਾਵੇ, ਕਰਜ਼ਾ ਉੱਤਰ ਜਾਵੇ।

ਇਸ ਕਵੀ ਦੀ ਭਗਤੀ ਭਾਵਨਾ ਵਿਚ ਸ੍ਰੀ ਰਾਮ ਚੰਦਰ ਜੀ, ਦੇਵੀ ਭਗਵਤੀ, ਸ੍ਰੀ ਕ੍ਰਿਸ਼ਨ ਅਤੇ ਗੁਰੂ ਸਾਹਿਬਾਨ ਆਦਿ ਪੂਜਨੀਕਾਂ ਵਿਚਕਾਰ ਵਿਤਕਰੇ ਦੀ ਗੁੰਜਾਇਸ਼ ਨਜ਼ਰ ਨਹੀਂ ਆਉਂਦੀ। ਉਹ ਸਭ ਦੀ ਮਹਿਮਾ ਅਤੇ ਬੰਦਨਾ ਇੱਕੋ ਜਿਹੀ ਅਧੀਨਗੀ ਨਾਲ ਕਰਦਾ ਹੈ।

ਕਵਿਤਾ ਦੀ ਪੱਧਰ ਸਾਧਾਰਣ ਹੈ ਕੇਵਲ ਸ਼ਰਧਾ ਕਥਨ ਤੇ ਜ਼ੋਰ ਹੈ। ਬੋਲੀ ਸਰਲ, ਚਲਾਊ ਅਤੇ ਘਰੇਲੂ ਮੁਹਾਵਰੇ ਵਾਲੀ ਹੈ।

---

1. "ਆਗੇ ਕੇ ਕਵੀ ਰੀਝ ਹੈ ਤੋ ਕਵਿਤਾਈ, ਨਾਤਉ ਰਾਧਿਕਾ ਕਨ੍ਹਾਈ ਸੁਮਰਿਨ ਕੋ ਬਹਾਨੋ ਹੈ।"
—ਭਿਖਾਰੀ ਦਾਸ
2. ਏਕਾਦਸ ਗ੍ਰੰਥ, ਕਬੀਰਿ ਹਿੰਦ ਪ੍ਰੈਸ, ਅਮ੍ਰਿਤਸਰ, (1887 ਈ.)
3. ਦੇਵੀ ਦਯਾਲ ਦਾਸ ਗੁਰੂ ਨਾਨਕ ਬਿਨਤੀ ਕਰਕੇ ਆਖੇ।
ਕਰਜ ਉਤਾਰੋ ਬਿਪਤ ਨਿਵਾਰੋ ਰੇ ਭਗਤਾਂ ਕੇ ਰਾਖੇ ॥56॥
ਕੁਚਲ ਕਠੋਰ ਕਪਟ ਸੋ ਭਰਿਆ ਪਾਣੀ ਨੀਚ ਨਾਕਾਰਾ,
ਖਿਮਾ ਕਰੋ ਪ੍ਰਭ ਪਿਤ ਕੀ ਨਿਆਈ ਹੌਂ ਮੈਂ ਬਾਲ ਤੁਮਾਰਾ ॥57॥
ਮਾਘ ਸਤਾਰਾਂ ਸਨ ਅਠੱਤੀ ਅੱਜ ਇਹ ਬਿਨਤੀ ਕੀਤੀ।
ਅਬ ਹੁਣ ਕੁਸ਼ਟ ਨਿਵਾਰੋ ਪ੍ਰਭੁ ਜੀ ਆਗੇ ਬੀਤੀ ਬੀਤੀ ॥58॥ "ਪ੍ਰਾਰਥਨਾ"

## ਭਵ ਨਿਧਿ ਤਾਰੇ

ਗੁਰੂ ਨਾਨਕ ਬੋਹਿਥ ਸੰਸਾਰੇ ।
ਅਨਕ ਪਰਾਣੀ ਭਵ ਨਿਧਿ ਤਾਰੇ ॥੧੪੪॥
ਗੁਰੂ ਨਾਨਕ ਕਾ ਹੋ ਰਹੁ ਚੇਰਾ ।
ਜੇ ਚਾਹੇ ਫੇਰ ਹੋਇ ਨ ਫੇਰਾ ॥੧੪੪॥...
ਸ੍ਰੀ ਗੁਰੂ ਨਾਨਕ ਕਲਿ ਕੇ ਭਾਨੁ ।
ਤਿਮਰ ਅਵਿਦਿਆ ਮੇਟ ਮਿਟਾਨੁ ॥੧੪੬॥...
ਗੁਰੂ ਨਾਨਕ ਹਮਰੇ ਸੁਖਦਾਈ ।
ਹਰਿ ਮਾਰਗ ਕੀ ਸੋਝੀ ਪਾਈ ॥੧੪੮॥
ਗੁਰ ਨਾਨਕ ਕਾ ਇਹ ਉਪਕਾਰਾ ।
ਕੋਟਿ ਜਨਮ ਨਹੀਂ ਜਾਇ ਉਤਾਰਾ ॥੧੪੯॥...
ਸ੍ਰੀ ਗੁਰੂ ਨਾਨਕ ਜੀ ਕੀ ਸਰਨੀ ।
ਨਾ ਭੈ ਨਰਕ ਨ ਖੌਫ਼ ਬਿਤਰਨੀ ॥੧੫੧॥...
ਹਰਿ ਗੁਰ ਉਸਤਤਿ ਨਾਮ ਧਰਾਯਾ ।
ਸ੍ਰੀ ਗੁਰੂ ਨਾਨਕ ਰਿਦੈ ਫੁਰਾਯਾ ॥੧੫੪॥[4]

[ਅਰਥ : ਗੁਰੂ ਨਾਨਕ ਦਾ ਸੇਵਕ ਹੋ ਰਹੁ ।
ਜੇ ਇਹ ਚਾਹੁਨਾ ਹੈਂ ਕਿ ਆਵਾਗਵਨ ਦੇ ਚੱਕਰ ਵਿਚ ਨਾ ਪਵੇਂ ॥੧੪੪॥
ਸ੍ਰੀ ਗੁਰੂ ਨਾਨਕ ਕਲਜੁਗ ਦੇ ਸੂਰਜ ਹਨ ।
ਅਵਿੱਦਿਆ ਦਾ ਹਨ੍ਹੇਰਾ ਮੇਟ ਦਿੱਤਾ ਹੈ ॥੧੪੬॥
ਸ੍ਰੀ ਗੁਰੂ ਨਾਨਕ ਸੰਸਾਰ ਵਿਚ ਜਹਾਜ਼ ਹਨ ।
ਅਨੇਕਾਂ ਪ੍ਰਾਣੀ ਭਵਸਾਗਰ ਤੋਂ ਤਾਰੇ ਹਨ ॥੧੪੭॥
ਗੁਰੂ ਨਾਨਕ ਸਾਡੇ ਸੁਖਦਾਈ ਹਨ ।
(ਜਿਨ੍ਹਾਂ ਨੇ) ਹਰੀ ਦੇ ਰਾਹ ਦੀ ਸੋਝੀ ਦਿੱਤੀ ਹੈ ॥੧੪੮॥
ਗੁਰੂ ਨਾਨਕ ਦਾ ਇਹ ਉਪਕਾਰ ਹੈ ।
ਕੋਟ ਜਨਮਾਂ ਵਿਚ ਇਹ ਉਪਕਾਰ ਚੁਕਾਇਆ ਨਹੀਂ ਜਾ ਸਕਦਾ ॥੧੪੯॥
ਸ੍ਰੀ ਗੁਰੂ ਨਾਨਕ ਦੀ ਸਰਨ ਵਿਚ ।
ਨਾ ਨਰਕ ਦਾ ਭੈ ਹੈ, ਨਾ ਬੇਤਰਣੀ ਨਦੀ ਦਾ ਡਰ ॥੧੫੧॥
ਮੈਂ (ਇਸ ਗ੍ਰੰਥ ਦਾ) ਨਾਮ ਹਰਿ ਗੁਰ ਉਸਤਤਿ ਰੱਖਿਆ ਹੈ ।
ਇਹ ਆਪ ਗੁਰੂ ਨਾਨਕ ਨੇ ਮੇਰੇ ਮੰਨ ਵਿਚ ਫੁਰਨੇ ਰੂਪ ਜਗਾਇਆ ਹੈ । ੧੫੪ ।]

4. ਏਕਾਦਸ ਗ੍ਰੰਥ (ਹਰਿ ਉਸਤਤਿ ਪੰਨਾ 21-22.) ਪੂਰਬ ਕਥਿਤ ।

## ਸਭ ਮਿਟੇ ਕਲੇਸ

ਭਜ ਮਨ ਗੁਰੁ ਨਾਨਕ ਕੀ ਬਾਣੀ ।
ਤੁਰਤ ਮਿਲੇ ਤੁਧ ਸਾਰੰਗਪਾਣੀ ॥੪੦॥
ਗੁਰੁ ਨਾਨਕ ਕਾ ਸੁਣ ਉਪਦੇਸ ।
ਇਤ ਉਤ ਕਾ ਸਭ ਮਿਟੇ ਕਲੇਸ ॥੪੧॥
ਗੁਰੂ ਨਾਨਕ ਕੀ ਅੰਮ੍ਰਿਤ ਬਾਣੀ ।
ਪੜ੍ਹੇ ਸੁਣੇ ਸਭ ਦੁੱਖ ਮਿਟਾਣੀ ॥੪੨॥
ਬੇਦ ਪੁਰਾਣ ਸਰਬ ਤਿਸ ਜਾਣੇ ।
ਜੋ ਗੁਰਬਾਣੀ ਹਿਰਦੇ ਆਣੇ ॥੪੩॥
ਸ੍ਰੀ ਗੁਰੂ ਨਾਨਕ ਕੀ ਵਡਿਆਈ ।
ਇਸ ਮੁਖ ਤੇ ਕੁਛ ਕਹਿਣ ਨ ਜਾਈ[5] ॥੪੪॥

[ਅਰਥ : ਹੇ ਮਨਾ ! ਗੁਰੂ ਨਾਨਕ ਦੀ ਬਾਣੀ ਦਾ ਭਜਨ ਕਰ ।
ਤੈਨੂੰ ਤੁਰਤ, ਵਿਸ਼ਨੂੰ ਮਿਲ ਜਾਵੇਗਾ ॥੪੦॥
ਗੁਰ ਨਾਨਕ ਦਾ ਉਪਦੇਸ਼ ਸੁਣ ।
ਏਧਰ ਓਧਰ, ਦਾ, ਸਭ ਕਲੇਸ਼ ਮਿਟ ਜਾਏਗਾ ॥੪੧॥
ਗੁਰੂ ਨਾਨਕ ਦੀ ਬਾਣੀ ਅੰਮ੍ਰਿਤ ਸਮਾਨ ਹੈ ।
ਪੜ੍ਹਿਆਂ ਸੁਣਿਆਂ ਸਭ ਦੁਖ ਦੂਰ ਹੁੰਦੇ ਹਨ ॥੪੨॥
ਬੇਦ ਪੁਰਾਣ (ਸਮਝੋ) ਉਸ ਨੇ ਸਾਰੇ ਜਾਣ ਲਏ ।
ਜਿਸਨੇ ਗੁਰਬਾਣੀ ਨੂੰ, ਮਨ ਵਿਚ ਵਸਾ ਲਿਆ ॥੪੩॥
ਸ੍ਰੀ ਗੁਰੂ ਨਾਨਕ ਦੀ ਵਡਿਆਈ ।
ਏਸ ਮੂੰਹੋਂ ਕੁੱਝ ਵੀ ਨਹੀਂ ਕਹੀ ਜਾਂਦੀ ॥੪੪॥]

5. 'ਮਨਸਮਝੌਤੀ' ਪੰਨਾ 34.

## ੬੪. ਭ੍ਰਾਨੁਦਤ ਵਿਸ਼ਾਰਦ

### (ਰਚਨਾ 1883 ਈ.)

ਇਨ੍ਹਾਂ ਦੇ ਸਾਰੇ ਜੀਵਨ ਸਮਾਚਾਰ ਨਹੀਂ ਮਿਲ ਸਕੇ। 1883 ਈ. ਵਿਚ ਇਸ ਕਵੀ ਦਾ ਲਿਖਿਆ 'ਗੁਰੂ ਸਿੰਘ ਇਤਿਹਾਸ', ਪੰਜਾਬ ਯੂਨੀਵਰਸਿਟੀ ਨੇ, ਲਾਹੌਰੋਂ ਐਂਗਲੋ ਸੰਸਕ੍ਰਿਤ ਪ੍ਰੈਸ ਤੋਂ ਛਾਪਿਆ[1]। ਇਹ, 320 ਸਫ਼ੇ ਦੀ ਰਚਨਾ, 'ਭਾਈ ਬਾਲੇ ਵਾਲੀ ਜਨਮ-ਸਾਖੀ, ਭਾਈ ਸੰਤੋਖ ਸਿੰਘ ਦੇ 'ਨਾਨਕ ਪ੍ਰਕਾਸ਼' ਅਤੇ 'ਗੁਰ ਪ੍ਰਤਾਪ ਸੂਰਜ' ਦੇ ਆਧਾਰ ਤੇ ਲਿਖਿਆ ਸਿੱਖ ਪੰਥ ਦਾ ਸਰਲ ਇਤਿਹਾਸ ਹੈ। 1892 ਈ. ਵਿਚ ਉਸਨੇ 'ਗੁਰ ਸਿੰਘ ਇਤਿਹਾਸ ਨਵੀਨ' ਇਕ 76 ਸਫ਼ੇ ਦੀ ਰਚਨਾ ਸਿੰਘ ਸਭਾਵਾਂ ਦੇ ਇਤਿਹਾਸ ਨਾਲ ਸੰਬੰਧਿਤ ਸੂਚਨਾਵਾਂ ਦੇ ਆਧਾਰ ਤੇ ਭੀ ਛਪਵਾਈ।[2] ਆਪ ਨੇ ਹਿਤੋ ਉਪਦੇਸ਼ ਦਾ ਪੰਜਾਬੀ ਅਨੁਵਾਦ ਭੀ ਕੀਤਾ ਅਤੇ ਇਕ ਹੋਰ ਪੁਸਤਕ 'ਤਰਕ ਸੰਗ੍ਰਹਿ' ਨਾਮ ਦੀ 1878 ਵਿਚ ਸੰਸਕ੍ਰਿਤ ਤੋਂ ਅਨੁਵਾਦ ਕਰ ਕੇ ਛਪਵਾਈ ਦੱਸੀ ਜਾਂਦੀ ਹੈ। ਇਹ ਦੋਵੇਂ ਪੋਥੀਆਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਦੁਰਲੱਭ ਪੁਸਤਕਾਂ ਦੇ ਸੰਗ੍ਰਹਿ ਵਿਚ ਮੌਜੂਦ ਹਨ,[3] ਦੇਖੋ ਨੰ: 1036 ਤੇ 578। ਇਨ੍ਹਾਂ ਦੀ ਡੀਠ ਪੁਰਾਣੇ ਸਿੱਖਾਂ ਵਾਲੀ ਹੈ। ਆਧੁਨਿਕ ਵਿਚਾਰਧਾਰਾ ਨੂੰ ਉਸ ਦੇ ਇਕੱਠੇ ਕੀਤੇ ਤੱਥ ਅਤੇ ਉਨ੍ਹਾਂ ਦੇ ਆਧਾਰ ਉੱਤੇ ਕਲਪੇ ਗਏ ਨਿਰਣੇ ਸ਼ਾਇਦ ਹੀ ਕਬੂਲ ਹੋਣ, ਪਰ ਤਾਂ ਭੀ ਸਿੱਖ ਵਿਚਾਰਧਾਰਾ ਅਤੇ ਇਤਿਹਾਸ ਤੋਂ ਉੱਠਣ ਵਾਲੇ ਮਸਲਿਆਂ ਵਿਚ ਇਸ ਦੀ ਦਿਲਚਸਪੀ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

### ਪਾਪ ਅਨੀਤ ਮਿਟਾਈ

ਜਗ ਕੇ ਹਿਤ ਤਯਾਗ ਦੀਓ ਸੋ ਸੁਖ ਦੇਸ ਵਿਦੇਸ਼ ਅਨੇਕ ਫਿਰਾਏ।
ਪਾਪ ਅਨੀਤ ਮਿਟਾਈ ਸਭੀ ਸੁਖ ਸ਼ਾਂਤ ਉਪਾਇ ਅਨੇਕ ਦਿਖਾਏ।
ਗਾਏ ਅਨੇਕ ਬਿਬੇਕ ਬਚਨ ਜਿਨ ਮੋਖ ਕੋ ਪੰਥ ਮਹਾਂ ਦਰਸਾਏ।
ਸੋ ਗੁਰੂ ਨਾਨਕ ਪ੍ਰਗਟ ਭਏ ਜਗ ਭਾਨੁ ਕਹੈ ਸਭ ਹੋਹਿ ਸਹਾਏ ॥[4]

---

1. ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ, ਭਾਗ ੧, ਪਟਿਆਲਾ, ਦੂਜਾ ਐਡੀਸ਼ਨ, 1971, ਪੰਨਾ 717.
2. ਗੁਰੂ ਨਾਨਕ ਦੇਵ ਯੂਨੀਵਰਸਿਟੀ, ਦੁਰਲੱਭ ਪੁਸਤਕ ਸੰਗ੍ਰਹਿ ਨੰ: 147.
3. ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ, ਉੱਪਰ ਦੱਸੀ ਅਤੇ ਗੁ. ਨ. ਯੂ., ਨੰ: 1036 ਤੇ 508.
4. ਸ੍ਰੀ ਗੁਰੂ ਸਿੰਘ ਸਭਾ ਇਤਿਹਾਸ ਨਵੀਨ, ਪ੍ਰਥਮ ਭਾਗ, 1949 ਬਿ./1892 ਈ., ਪੰਨਾ 67.

ਨਾਮ ਕੀ ਜਯੋਤਿ ਜਗਾ ਗੁਰੁ ਨਾਨਕ ਨੈਨ ਉਘਾਰ ਦੀਏ ਛਿਨ ਮਾਹੀ।
ਭਾਜ ਗਏ ਸਕਲੇ ਮਨ ਕੇ ਭ੍ਰਮ ਸਿੰਘ-ਵਲੋਕ ਯਥਾ ਮ੍ਰਿਗ ਜਾਹੀ।
ਜਾਨ ਲੀਓ ਸੁਧਿ ਆਤਮ ਰੂਪ ਕੋ ਸੋਗ ਵਿਜੋਗ ਰਹਿਯੋ ਕਛੁ ਨਾਹੀ।
ਭਾਖਤ ਹੈ ਬੁਧ ਨਾਥ ਵਿਸ਼ਾਰਦ ਸ੍ਰੀ ਗੁਰ ਕੀ ਰਜ ਕੇ ਬਲਿ ਜਾਹੀ॥[5]

[ਅਰਥ : (ਉਨ੍ਹਾਂ) ਸੰਸਾਰ ਦੇ ਭਲੇ ਲਈ, ਸਾਰੇ ਸੁਖ ਛੱਡ ਦਿੱਤੇ, ਅਨੇਕਾਂ ਦੇਸ਼ਾਂ ਵਿਦੇਸ਼ਾਂ ਵਿਚ ਘੁੰਮੇ।

ਸਾਰੇ ਪਾਪ, ਸਭ ਅਨੀਤੀ ਮਿਟਾ ਦਿੱਤੀ, ਸੁਖ ਅਤੇ ਸ਼ਾਂਤੀ ਦੇ ਅਨੇਕਾਂ ਉਪਾਉ ਦਿਖਾ ਦਿੱਤੇ।

ਅਨੇਕਾਂ ਬਿਬੇਕ ਦੇ ਬਚਨ ਗਾਏ, ਜਿਨ੍ਹਾਂ ਵਿਚ ਮੁਕਤੀ ਦੇ ਮਹਾਨ ਰਾਹ ਸੁਝਾਏ ਹੋਏ ਹਨ।

ਉਹੀ ਗੁਰੂ ਨਾਨਕ ਜੀ, ਸੰਸਾਰ ਵਿਚ, ਸੂਰਜ ਵਾਂਗ (ਸੂਰਜ ਬੰਸ ਵਿਚ) ਪ੍ਰਗਟ ਹੋਏ ਹਨ।

ਸਭ ਕਹਿੰਦੇ ਹਨ ਕਿ ਉਹ ਸਭਨਾਂ ਦੇ ਸਹਾਈ ਹੋਣਗੇ।

ਗੁਰੂ ਨਾਨਕ ਨੇ, ਨਾਮ ਦੀ ਜੋਤਿ ਜਗਾ ਕੇ, ਪਲ ਭਰ ਵਿਚ, ਅੱਖਾਂ ਖੋਲ੍ਹ ਦਿੱਤੀਆਂ।

ਜਿਸ ਤਰ੍ਹਾਂ ਸ਼ੇਰ ਨੂੰ ਵੇਖ ਕੇ, ਹਿਰਨ ਭੱਜ ਜਾਂਦੇ ਹਨ ਉਸੇ ਪ੍ਰਕਾਰ ਮਨ ਦੇ, ਭਰਮ ਭੱਜ ਗਏ।

ਆਪਣਾ ਸ਼ੁੱਧ ਰੂਪ ਜਾਣ ਲਿਆ ਅਤੇ ਕੋਈ ਸੋਗ-ਵਿਜੋਗ ਦਾ ਝੰਜਟ ਨਾ ਰਹਿ ਗਿਆ।

ਭਾਨੁਦੱਤ ਵਿਸ਼ਾਰਦ ਕਹਿੰਦਾ ਹੈ, ਸ੍ਰੀ ਗੁਰੂ (ਨਾਨਕ) ਜੀ ਦੇ ਚਰਨਾਂ ਦੀ ਧੂੜ ਦੇ ਬਲਿਹਾਰ ਜਾਵਾਂ॥]

---

5. 'ਹੱਥ ਲਿਖਤ', ਨਿਜੀ ਸੰਗ੍ਰਹਿ।

## ੬੫. ਰਣ ਸਿੰਘ ਬੇਦੀ

### (ਰਚਨਾ 1883 ਈ.)

ਗੁਰਬਾਣੀ ਟੀਕਾ ਦੀ ਇਕ ਸਿਹਤਮੰਦ ਪਰੰਪਰਾ ਲੰਮੇ ਸਮਿਆਂ ਤੋਂ ਚਲੀ ਆਈ ਹੈ। ਇਸ ਪਰੰਪਰਾ ਦਾ, ਸ਼ਾਇਦ ਸਭ ਤੋਂ ਵਧੇਰੇ, ਵਿਰੋਧ-ਉਪਜਾਊ ਅੰਸ਼ ਸੁਆਮੀ ਘਨ-ਆਨੰਦ ਦੀ ਰਚਨਾ ਸੀ, ਸਭ ਤੋਂ ਵੱਧ ਡੂੰਘਾਈ ਵਿਚ ਜਾਣ ਵਾਲਾ ਸੀ ਸੰਤ ਦੇਵਾ ਸਿੰਘ; ਭਾਸ਼ਾ ਤੋਂ ਸੰਸਕ੍ਰਿਤ ਵਿਚ ਅਨੁਵਾਦ ਕਰਕੇ ਉਲਟੀ ਗੰਗਾ ਵਹਾਉਣ ਵਾਲਾ ਸੀ ਠਾਕੁਰ ਨਿਹਾਲ ਸਿੰਘ, ਥੋਹਾ। ਇਸ ਮਾਲਾ ਦੀ ਲੜੀ ਦਾ, ਸਭ ਤੋਂ ਸੁਖਾਵਾਂ ਅਤੇ ਸੁਗੰਧੀ ਵੰਡਣਾ, ਫੁੱਲ ਹੋਇਆ ਰਣ ਸਿੰਘ।[1]

ਰਣ ਸਿੰਘ ਦੇ ਰਚੇ ਦੋ ਟੀਕੇ 'ਸ਼ਬਦ ਭਾਵ ਦੀਪਿਕਾ' ਤੇ 'ਜਪੁਜੀ ਟੀਕਾ' ਮਿਲੇ ਹਨ। ਸੰਪਾਦਕ ਦੇ ਨਿਜੀ ਸੰਗ੍ਰਹਿ ਵਿਚ ਰਣ ਸਿੰਘ ਦੀ ਛਾਪ ਵਾਲੇ ਕੁੱਝ ਸਵੈਯੇ ਭੀ ਹਨ ਪਰ ਕਿਸੇ ਸ਼ਾਹਦੀ ਦੀ ਅਣਹੋਂਦ ਵਿਚ, ਅਜੇ ਨਿਸਚਾ ਨਹੀਂ ਕਿ ਉਨ੍ਹਾਂ ਦਾ ਰਚਣਹਾਰਾ ਰਣ ਸਿੰਘ, ਇਹੋ ਟੀਕਾਕਾਰ ਬੇਦੀ ਰਣ ਸਿੰਘ ਹੈ ਜਾਂ ਕੋਈ ਹੋਰ, ਸਮਾਨ-ਨਾਉਂ ਵਾਲਾ ਕਵੀ।

ਬੇਦੀ ਰਣ ਸਿੰਘ ਦੇ ਟੀਕਿਆਂ ਦੀ ਵੱਡੀ ਖੂਬੀ, ਉਨ੍ਹਾਂ ਦੀ ਰਚੀ ਹੋਈ, ਸਰਲ ਸ਼ੈਲੀ ਅਤੇ ਵਿਸ਼ੇ ਦੀ ਡੂੰਘੀ ਪਕੜ ਹੈ। ਕਵਿਤਾ ਦੇ ਰਸਾਤਮਕ ਤੱਤ ਨੂੰ ਸਹਿਜੇ ਚੱਖਣ ਅਤੇ ਪਾਠਕ ਨੂੰ ਛਕਾਉਣ ਦੀ, ਅਦਭੁਤ ਸ਼ਕਤੀ ਉਸਦੇ ਵਰਣਨ ਵਿਚ ਹੈ। 'ਸ਼ਬਦ ਭਾਵ ਦੀਪਿਕਾ' ਵਿਚ ਉਸਨੇ ਗੁਰੂ ਨਾਨਕ ਦੇ ਇਕ ਸ਼ਬਦ "ਮੋਰੀ ਰੁਣ ਝੁਣ ਲਾਇਆ" ਦੀ ਵਿਆਖਿਆਤਮਕ ਟੀਕਾ[2] ਜਿਸ ਸੁਘੜ ਢੰਗ ਨਾਲ ਕੀਤੀ ਹੈ, ਉਸ ਵਿਚ ਪੰਡਿਤਾਈ, ਰਸਿਕਤਾ, ਮਰਮ ਦੀ ਸਾਰ ਅਤੇ ਡੂੰਘੇ ਪਹੁੜੇ ਵਿਆਖਿਆਕਾਰ ਦੀ ਪਹੁੰਚ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ।

---

1. ਇਨ੍ਹਾਂ ਦੀ ਬੰਸਾਵਲੀ ਉਨ੍ਹਾਂ ਦੇ ਆਪਣੇ ਕਥਨ ਅਨੁਸਾਰ ਇਸ ਪ੍ਰਕਾਰ ਹੈ :

   "ਗੁਰੂ ਨਾਨਕ, ਲਖਮੀ ਚੰਦ, ਧਰਮ ਚੰਦ ਗੁਰ ਰੂਪ।
   ਮਾਣਕ ਚੰਦ, ਦਾਤਾਰ ਚੰਦ, ਵਤੇ ਚੰਦ ਸਰ-ਭੂਪ ॥੭॥
   ਬਿਕਰਮਜੀਤ ਚੰਦ ਗੁਰ ਜੀ, ਅਮ੍ਰਿਤਰਾਇ ਸੁਜਾਨ।
   ਕ੍ਰਿਪਾਨਿਧਿ ਗੁਰ ਤਾਸ ਸੁਤ। ਬਾਰ ਚੰਦ ਜੀਅ, ਜਾਨ ॥੮॥
   ਅਮੀ ਚੰਦ ਗੁਰ ਤਾਸ ਸੁਤ ਰਣ ਸਿੰਘ ਨਾਮ ਸੁ ਜਾਮ ॥੯॥

   (ਜਪ ਅਰਥ ਪ੍ਰਕਾਸ਼ਿਨੀ ਟੀਕਾ, ਐਸ. ਆਰ. ਐਲ. ਨੰ. 534)

2. ਦੇਖੋ 'ਪੰਜਾਬੀ ਦੁਨੀਆਂ' ਪਟਿਆਲਾ ਦੇ 'ਗੁਰੂ ਨਾਨਕ ਪੰਚ ਸ਼ਤਾਬਦੀ ਅੰਕ' ਲਈ ਲਿਖਿਆ ਸੰਪਾਦਕ ਦਾ ਲੇਖ 'ਰੁਣ ਝੁਣ ਦਾ ਰਹੱਸ'।

ਜਪੁਜੀ ਦੇ ਟੀਕੇ ਦੀ ਸ਼ੈਲੀ ਦੀਆਂ ਹੱਦਾਂ ਮੀਮਾਂਸਾ ਦੀ ਸ਼ੈਲੀ ਨਾਲ ਜਾ ਟਕਰਾ-ਉਂਦੀਆਂ ਹਨ ਪਰ ਉਸ ਵਿਚ ਸੰਤ ਦੇਵਾ ਸਿਘ ਵਾਂਗ, ਇਕ ਗੁੰਝਲ ਖੋਲ੍ਹਦਿਆਂ ਪੰਜ ਗੁੰਝਲਾਂ ਪਾਉਣ ਦੀ ਰੁਚੀ ਦਾ, ਕੋਈ ਸਬੂਤ ਨਹੀਂ ਮਿਲਦਾ। ਪਾਠਕ ਦਾ ਮਨ, ਉਂਗਲੀ ਲੱਗੇ ਬੱਚੇ ਵਾਂਗ, ਸਹਿਜੇ ਸਾਰੀਆਂ ਔਘਟ-ਘਾਟੀਆਂ ਪਾਰ ਕਰ ਜਾਂਦਾ ਹੈ ਅਤੇ ਔਖਿਆਈ ਜਾਂ ਖੇਚਲ ਦਾ, ਰਤੀ ਭਰ ਭੀ ਅਹਿਸਾਸ, ਉਸਨੂੰ ਨਹੀਂ ਹੁੰਦਾ।

'ਸ਼ਬਦ ਭਾਵ ਦੀਪਿਕਾ' ਦੇ ਮੁੱਢ ਵਿਚ, ਉਸਨੇ ਆਪਣੇ ਗੁਰੂ ਦਾ ਨਾਉਂ ਹਰੀ ਸਿੰਘ ਦੱਸਿਆ ਹੈ, ਅਤੇ ਅੰਤ ਵਿਚ, ਆਪਣੇ ਬਾਰੇ ਸੂਚਨਾ ਦਿੱਤੀ ਹੈ ਕਿ ਉਹ ਗੁਰੂ ਨਾਨਕ ਤੋਂ ਬਾਰਵੀਂ ਪੀੜ੍ਹੀ ਵਿਚ ਸੀ।[3]

## ਧਰਮ ਧੁਜਾ ਸਰਬੋਤਮ

ਸ੍ਰੀ ਗੁਰ ਨਾਨਕ ਦੇਵ ਪਰਮ ਪਾਵਨ ਪੁਰਖੋਤਮ
ਬੇਦੀ ਕੁਲ ਅਵਤੰਸ ਧਰਮਧੁਜਾ ਸਰਬੋਤਮ
ਸ਼ਾਂਤਿ ਰੂਪ ਮੁਨਿ ਭੂਪ ਵਿਸ਼ਨੁ ਸਮ ਦਸ ਤਨ ਧਾਰੀ
ਪਰਣਤ ਪਾਲ ਸੁਖ ਸਦਨ ਸੁਨੋ ਇਕ ਬਿਨੈ ਹਮਾਰੀ
ਦੀਜੈ ਸੁਬੁੱਧ ਕਰੁਣਾ ਨਿਧਿ ਪਾਪਾ ਬਿਨ ਮਨ ਹ੍ਵੈ ਪ੍ਰਭੋ।
ਤਵ ਸ੍ਰੀ ਮੁਖ ਉਚਰੇ ਸ਼ਬਦ ਕੀ ਵਿਆਖਜਾ ਮੈ ਕਰਹੋਂ ਵਿਭੋ[4] ॥੧॥

× × ×

ਸ੍ਰੀ ਗੁਰ ਚਰਨ ਸਰੋਜ ਰਜ ਚਿਤ ਮਿਲਿੰਦ ਸੁਖ ਦਾਨ।
ਵਿਘਨ ਹਰਨ ਮੰਗਲ ਕਰਨ ਜੈ ਜੈ ਸਭ ਗੁਨ ਖਾਨ ॥੧॥[5]

[ਅਰਥ: ਸ੍ਰੀ ਗੁਰੂ ਨਾਨਕ ਦੇਵ ਪਰਮ ਪਵਿੱਤਰ ਤੇ ਪੁਰਖਾਂ ਵਿੱਚੋਂ ਉੱਤਮ (ਹਨ)।

ਬੇਦੀ ਕੁਲ ਦੀ ਸੋਭਾ (ਤੇ) ਧਰਮ ਦਾ ਝੰਡਾ (ਚੁੱਕਣ ਵਾਲੇ) ਸਭ ਤੋਂ ਭਲੇ (ਹਨ)।

ਸ਼ਾਂਤੀ ਦਾ ਸਰੂਪ, ਮੁਨੀਆਂ ਦੇ ਰਾਜੇ, ਵਿਸ਼ਨੂੰ ਵਾਂਗ ਦਸ ਰੂਪ ਧਾਰਨ ਵਾਲੇ ਹਨ। ਸ਼ਰਨ ਵਿਚ ਝੁਕਣ ਵਾਲਿਆਂ ਨੂੰ ਪਾਲਣ ਵਾਲੇ ਸੁਖ ਦੇ ਘਰ ਸਾਡੀ ਇਕ ਬੇਨਤੀ ਸੁਣੋ।

---

3. 'ਸਬਦ ਭਾਵ ਦੀਪਿਕਾ', (ਹ. ਲਿ.), ਮੇਰਾ ਨਿੱਜੀ ਸੰਗ੍ਰਹਿ
4. ਓਹੀ
5. ਜਪੁ ਅਰਥ ਪ੍ਰਕਾਸਨੀ ਟੀਕਾ., (ਹ. ਲਿ.), ਸਿ. ਰੈ. ਲਾ. ਨ. 534.

ਹੇ ਤਰਸ ਦੇ ਭੰਡਾਰ ਪ੍ਰਭੂ ਜੀ ਸੁਮੱਤ ਬਖ਼ਸ਼ੋ ਤਾਂ ਜੋ ਮਨ ਪਾਪਾਂ ਤੋਂ ਬਿਨਾਂ ਹੋ ਜਾਵੇ...

(ਅਤੇ ਮੈਂ ਆਪ ਦੇ ਰਚੇ ਸ਼ਬਦ ਦੀ ਵਿਆਖਿਆ ਕਰ ਸਕਾਂ) ॥੧॥

× × ×

ਸ੍ਰੀ ਗੁਰੂ ਦੇ ਚਰਨ ਕੰਵਲਾਂ ਦੀ ਧੂੜ ਚਿੱਤ ਦੇ ਭੌਰੇ ਨੂੰ ਸੁਖ ਦੇਣ ਵਾਲੀ ਹੈ।

ਵਿਘਨਾਂ ਨੂੰ ਮੇਟਣ ਵਾਲੀ, ਖ਼ੁਸ਼ੀਆਂ ਦੇਣ ਵਾਲੀ, ਜਿੱਤ ਦਾ ਜੈ ਜੈ ਕਾਰ ਕਰਵਾਣ ਵਾਲੀ ਅਤੇ ਸਾਰੇ ਸੁਖਾਂ ਦੀ ਖਾਨ ਹੈ ॥੧॥]

## ੬੬. ਜੈਮਲ ਸਿੰਘ

(ਰਚਨਾ 1886 ਈ.)

'ਗੁਰੂ ਨਾਨਕ ਸਸਿਕ' ਨਾਉਂ ਦੀ ਇਕ ਛੋਟੀ ਜਿਹੀ ਪੋਥੀ 1886 ਈ. ਵਿਚ ਕਪੂਰਥਲੇ ਤੋਂ ਛਪੀ ਸੀ।[1] ਉਸ ਵਿਚ ਕਵੀ ਬਾਰੇ ਕੋਈ ਸੂਚਨਾ ਦਿੱਤੀ ਨਹੀਂ ਮਿਲਦੀ। ਇਕ ਸ੍ਰੋਤ ਅਨੁਸਾਰ ਇਹ ਕਵੀ ਬੇਦੀ ਵੰਸ਼ ਵਿੱਚੋਂ ਸੀ। ਪੋਥੀ ਵਿਚ ਗੁਰੂ ਨਾਨਕ ਦੀ ਜੀਵਨ-ਕਥਾ ਦੇ ਪ੍ਰਸਿੱਧ ਅੰਸ਼ ਭਾਵਾਤਮਕ ਸ਼ਰਧਾ ਨਾਲ ਬਿਆਨੀਆ ਢੰਗ ਵਿਚ ਦੱਸੇ ਹਨ। ਕਵਿਤਾ ਸਾਧਾਰਣ ਦਰਜੇ ਦੀ ਅਤੇ ਭਾਸ਼ਾ ਸੰਸਕ੍ਰਿਤ ਸ਼ਬਦਾਵਲੀ ਨਾਲ ਭਰਪੂਰ ਹੈ।

ਕਵੀ ਨੇ ਗੁਰੂ ਨਾਨਕ ਨੂੰ, ਕਲਿਯੁਗ ਦਾ ਦੁਰਾਚਾਰੀ ਜੀਵਨ ਵੇਖ ਕੇ, ਵਿਸ਼ਨੂੰ ਦੇ ਮਨ ਵਿਚ ਉਪਜੀ ਸੋਚ ਦੇ ਫਲ-ਸਰੂਪ, ਅਵਤਾਰ ਧਾਰ ਕੇ ਆਇਆ ਮੰਨਿਆ ਹੈ। ਉਹ, ਗੁਰੂ ਜੀ ਨੂੰ, ਵਿਸ਼ਨੂੰ ਦਾ ਅਵਤਾਰ ਹੀ ਮੰਨਦਾ ਸੀ।

### ਸਸਿਪਤਿ ਪ੍ਰਗਟ ਭਾ

**ਕਲਮਲ ਗ੍ਰਸਤ ਸ੍ਵੈ ਲੋਕ ਪਿਖ ਕਲਿਯੁਗ ਕ੍ਰਿਤ ਮਲ ਵੇਸ਼।**
**ਵ੍ਯਾਪਕ ਵਿਸ਼ਨੂ ਵਿਚਾਰ ਹਿਯ ਜਨ ਮਨ ਅਧਿਕ ਕਲੇਸ਼। ॥੧੧॥**
**ਤਮ ਪ੍ਰਚਾਰ ਕਰਿ ਨਸ਼ਟ ਮਤਿ ਹੀਨ ਖੀਨ ਆਚਾਰ।**
**ਨਾਨਕ ਸਸਿਪਤਿ ਪ੍ਰਗਟ ਭਾ ਗ੍ਰਿਹਿ ਕਾਲੂ ਅਵਤਾਰ ॥੧੨॥**[2]

[**ਅਰਥ :** ਕਲਯੁਗ ਦੇ ਮੈਲੇ ਵੰਸ਼ ਕਾਰਨ, ਆਪਣੇ ਲੋਕ (ਦੁਨੀਆਂ) ਨੂੰ, ਦੁੱਖਾਂ ਵਿਚ ਅਤੇ ਪਾਪਾਂ ਵਿਚ ਡੁਬਿਆ ਹੋਇਆ ਵੇਖ ਕੇ।

ਵਿਸ਼ਨੂੰ ਦੇ ਮਨ ਵਿਚ, ਵਿਆਪਕ ਵਿਚਾਰਾਂ ਫੁਰੀਆਂ ਅਤੇ ਲੋਕਾਂ ਦੇ ਮਨ ਵਿਚ ਕਲੇਸ਼ ॥੧੧॥

ਆਚਰਣ ਦੀ ਕਮਜ਼ੋਰੀ, ਸੁਮੱਤ ਦੀ ਹੀਨਤਾ ਅਤੇ ਹਨ੍ਹੇਰੇ ਦਾ ਪ੍ਰਚਾਰ ਨਸ਼ਟ ਕਰਕੇ।

ਕਾਲੂ ਦੇ ਘਰ ਵਿਚ ਨਾਨਕ ਚੰਦ੍ਰਮਾ ਅਵਤਾਰ ਪ੍ਰਗਟਿਆ ॥੧੨॥]

---

1. ਦੇਖੋ, ਸਿ. ਰੈ. ਲਾ. ਨੰ: 2403.
2. 'ਗੁਰੂ ਨਾਨਕ ਸਸਿਕ', ਕਪੂਰਥਲਾ, 1886 ਈ. ਪੰਨਾ 2.

# ੬੭. ਸ. ਗਰਮੁਖ ਸਿੰਘ ਦੀਵਾਨ

## (ਰਚਨਾ 1888 ਈ.)

ਸ. ਗੁਰਮੁਖ ਸਿੰਘ ਦਾ ਜਨਮ, ਪਟਿਆਲੇ ਦੇ ਦੀਵਾਨ, ਸ. ਉਦੈ ਸਿਘ ਦੇ ਘਰ ਹੋਇਆ। ਸ਼ਮਸ਼ੇਰ ਸਿੰਘ ਅਸ਼ੋਕ ਨੇ ਜਨਮ 1884 ਈ. ਦੇ ਆਸ ਪਾਸ ਲਿਖਿਆ ਹੈ।[1] ਇਹ ਪਟਿਆਲਾ ਰਾਜ ਦੇ ਬੁੱਧੀਮਾਨ ਅਹਿਲਕਾਰਾਂ ਵਿੱਚੋਂ ਗਿਣਿਆ ਜਾਂਦਾ ਰਿਹਾ ਹੈ। ਮਹਾਰਾਜਾ ਰਾਜੇਂਦਰ ਸਿੰਘ ਦਾ ਇਸ ਨਾਲ ਬੜਾ ਡੂੰਘਾ ਪਿਆਰ ਸੀ।

ਮਹਾਰਾਜਾ ਰਾਜੇਂਦਰ ਸਿੰਘ ਸਦਾ ਦੀਵਾਨ ਗੁਰਮੁਖ ਸਿੰਘ ਨੂੰ 'ਜਾਨ' ਕਹਿ ਕੇ ਪੁਕਾਰਿਆ ਕਰਦਾ ਸੀ, ਜਿਸ ਤੋਂ ਸ਼ਹਿਰ ਵਿਚ ਵੀ ਇਹੋ ਨਾਉਂ ਪ੍ਰਸਿੱਧ ਹੋ ਗਿਆ ਸੀ। ਮਹਾਰਾਜੇ ਦੇ ਦੇਹਾਂਤ ਪਿੱਛੋਂ, ਸਰਦਾਰ ਗੁਰਮੁਖ ਸਿੰਘ ਨੂੰ, ਕੌਂਸਲ ਆਫ਼ ਰੀਜੈਨਸੀ ਦਾ ਪ੍ਰਧਾਨ ਥਾਪਿਆ ਗਿਆ ਸੀ।

ਸ. ਗੁਰਮੁਖ ਸਿੰਘ ਹਿੰਦੀ ਅਤੇ ਉਰਦੂ ਦੋਹਾਂ ਵਿਚ ਕਵਿਤਾ ਲਿਖਦਾ ਸੀ। ਉਸ ਦਾ ਲਿਖਿਆ 'ਨਾਨਕ ਪ੍ਰਕਾਸ਼' ਉਰਦੂ ਭਾਖਾ ਵਿਚ, 1890 ਵਿਚ ਛਪਿਆ ਸੀ, ਇਸ ਵਿਚ ਜਪੁਜੀ ਦਾ ਟੀਕਾ ਤੇ ਸ਼ੇਖ਼ ਫ਼ਰੀਦ ਦੇ ਕੁੱਝ ਸ਼ਲੋਕਾਂ ਦਾ, ਉਰਦੂ ਵਿਚ ਅਨੁਵਾਦ ਭੀ ਸ਼ਾਮਿਲ ਹਨ। ਉਸ ਦਾ ਦੇਹਾਂਤ 1909 ਵਿਚ ਹੋਇਆ।

### ਮਨਮੁਖ ਸੋਂ ਗੁਰਮੁਖ ਕਰੇ

ਜੋ ਅਪਨਾ ਮਨ ਮਾਰ ਲੇਹ ਸੁਨ ਸੋਈ ਸਤਗੁਰ।
ਸਤਿਨਾਮ ਕਰਤਾਰ ਲੇਹ ਸੁਨ ਸੋਈ ਸਤਗੁਰ।
ਭਵ ਸਾਗਰ ਕੇ ਦੁਖ ਹਰੇ ਸੁਨ ਸੋਈ ਸਤਗੁਰ।
ਮਨਮੁਖ ਸੋਂ ਗੁਰਮੁਖ ਕਰੇ ਸੁਨ ਸੋਈ ਸਤਗੁਰ।
ਸੋ ਸਤਗੁਰ ਨਾਨਕ ਦੇਵ ਹੈ ਭੇਵ ਨਾ ਯਾਂ ਮੈਂ ਰੰਚ ਭਰ।
ਸੇਵ ਕਰੈ ਛਲ ਛਾਡ ਕਰ ਸੋ ਸਪੂਤ ਸੋ ਸੁਘਰ ਨਰ॥

1. ਪੈਪਸੂ ਮੇਂ ਹਿੰਦੀ ਕੀ ਪ੍ਰਗਤੀ, ਸੰਪਾਦਕ, ਸੱਤਜਪਾਲ ਗੁਪਤ, 1954, ਪੰਨਾ 37-39.

[ਅਰਥ : ਜੋ ਆਪਣਾ ਮਨ ਮਾਰ ਲਵੇ, ਸੁਣੋ ਉਹੀ ਸਤਿਗੁਰੂ ਹੈ ।

ਕਰਤਾਰ ਦਾ ਸਤਿਨਾਮ ਲਵੇ, ਸੁਣੋ ਉਹੀ ਸਤਿਗੁਰੂ ਹੈ ।

ਭਵਸਾਗਰ ਦੇ ਦੁਖ ਦੂਰ ਕਰੇ, ਸੁਣੋ ਉਹੀ ਸਤਿਗੁਰੂ ਹੈ ।

ਜੋ ਮਨਮੁਖ ਨੂੰ ਗੁਰਮੁਖ[2] ਕਰ ਦੇਵੇ ਸੁਣੋ ਓਹੀ ਸਤਿਗੁਰੂ ਹੈ ।

ਅਜਿਹਾ ਸਤਿਗੁਰੂ, (ਗੁਰੂ) ਨਾਨਕ ਦੇਵ ਹੈ, ਇਸ ਵਿਚ ਜ਼ਰਾ ਭੀ ਫ਼ਰਕ ਨਹੀਂ ।

ਜੋ ਛਲ ਛੱਡ ਕੇ (ਅਜਿਹੇ ਸਤਿਗੁਰੂ ਦੀ) ਸੇਵਾ ਕਰੇ, ਓਹੀ ਸਪੁੱਤਰ ਹੈ, ਓਹੀ ਸੁਘੜ ਬੰਦਾ ਹੈ ॥]

---

2. ਇਸ ਥਾਂ ਸ਼ਲੇਸ਼ ਨਾਲ ਕਵੀ ਨੇ ਆਪਣੀ ਛਾਪ ਵੀ ਲਾ ਲਈ ਹੈ ।

# ੬੮. ਕੁਸ਼ਲ ਦਾਸ

## (19 ਵੀਂ ਸਦੀ ਮੱਧ)

ਸੰਤ ਕੁਸ਼ਲ ਦਾਸ ਦੀ ਰਚਨਾ 'ਗੁਰੂ ਨਾਨਕ ਸਤੋਤ੍ਰ' ਦੀ ਸਮਾਪਤੀ ਉੱਤੇ ਉਨ੍ਹਾਂ ਦਾ ਕੁੱਝ ਵੇਰਵਾ ਦਿੱਤਾ[1] ਮਿਲਦਾ ਹੈ।

ਅੰਤਿਕਾ ਦੀ ਇਸ ਟੂਕ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਸੰਤ ਕੁਸ਼ਲਦਾਸ ਉਦਾਸੀਨ ਪੰਥੀ ਸਾਧੂ ਸੀ। ਇਸ ਦੇ ਗੁਰੂ ਦਾ ਨਾਉਂ ਸ੍ਰੀ ਬ੍ਰਹਮ ਕ੍ਰਿਸ਼ਨ ਸੀ ਅਤੇ ਫ਼ਾਜਿਕਲਾ ਬੰਗਲਾ, ਚੂਹਣੀਆਂ ਆਦਿ ਦਾ ਇਲਾਕਾ ਇਸਦੇ ਪ੍ਰਭਾਵ ਖੇਤਰ ਵਿਚ ਸੀ।

ਗੁਰੂ ਨਾਨਕ ਸਤੋਤ੍ਰ ਦੀ ਰਚਨਾ ਸੰਤ ਕੁਸ਼ਲ ਦਾਸ ਨੇ ਆਪਣੇ ਸੇਵਕ ਤੇ ਗੁਰੂ ਨਾਨਕ ਦੇ ਭਗਤ ਪੁੰਨੂੰ ਰਾਮ ਦੀ ਬੇਨਤੀ ਕਰਨ ਤੇ ਕੀਤੀ। ਉਹ ਗੁਰੂ ਨਾਨਕ ਦੇ ਜਸ ਨੂੰ ਮਨ ਸ਼ੁੱਧੀ ਦਾ ਹੀਲਾ ਮੰਨਦਾ ਸੀ। ਰਚਨਾ ਦਾ ਸੰਮਤ, ਰਚਨਾ ਵਿਚ, ਦਰਜ ਨਹੀਂ, ਨਾ ਹੀ ਸੰਤ ਕੁਸ਼ਲ ਦਾਸ ਬਾਰੇ ਕੋਈ ਹੋਰ ਸੂਚਨਾ ਦਿੱਤੀ ਗਈ ਹੈ।

ਆਪਣੀ ਰਚਨਾ 'ਮਾਲਵਾ ਇਤਿਹਾਸ'[2] ਵਿਚ, ਸੰਤ ਵਿਸਾਖਾ ਸਿੰਘ ਨੇ, ਸੰਤ ਕੁਸ਼ਲ ਦਾਸ ਨੂੰ, ਸੰਗਰੀਆ ਪੀਠ ਦੇ ਆਚਾਰੀਆ ਸਵਾਮੀ ਕੇਸ਼ਵਾਨੰਦ[3] ਜੀ ਦਾ ਦੀਖਿਆ ਗੁਰੂ ਦੱਸਿਆ ਹੈ। ਕੇਸ਼ਵਾਨੰਦ ਜੀ ਤੋਂ ਬਿਨਾਂ ਉਸ ਦਾ ਇਕ ਹੋਰ ਚੇਲਾ ਕਿਸ਼ਨਾਨੰਦ ਭੀ ਸੀ।[4] ਇਸ ਆਧਾਰ ਉੱਤੇ ਕੁਸ਼ਲਦਾਸ ਦਾ ਸਮਾਂ ਉਨ੍ਹੀਵੀਂ ਸਦੀ ਈਸਵੀ ਦਾ ਅੱਧ ਮੰਨਿਆ ਜਾ ਸਕਦਾ ਹੈ।

---

1. "ਪੁੰਨੂ ਰਾਮ ਨੇ ਬੇਨਤੀ ਕਰੀ ਬੰਗਲੇ ਬੀਚ।
   ਗੁਰੂ ਨਾਨਕ ਸਤੋਤ੍ਰ ਕਰੋ ਜੋ ਹਰੇ ਚਿਤ ਕੀ ਕੀਚ।
   ਤਾਹਿ ਬੇਨਤੀ ਮਾਨ ਕਰ ਰਚਾ ਸਤੋਤ੍ਰ ਅਤਿ ਸਾਰ।
   ਭਯਾ ਸਮਾਪਤ ਚੂਹਣੀਏ ਬੁਧ ਜਨ ਪੜ੍ਹੋ ਸੁਧਾਰ।
   ਇਤਿ ਸ੍ਰੀਮਦੁਦਾਸੀਨ ਬ੍ਰਜਯ ਬਿਰਕਤ ਸਿਰੋਵਤੰਸ ਸ੍ਰੀ ਬ੍ਰਹਮ ਕ੍ਰਿਸ਼ਨ ਪਾਦ ਪਾਥੋਜ ਸ਼ਿਖਯੇਨ ਕੁਸ਼ਲਦਾਸ ਕ੍ਰਿਤ ਨਾਨਕ ਸਤੋਤ੍ਰ।"
2. ਪੰਨਾ 1183, ਜਿਲਦ ਤੀਜੀ।
3. ਮੈਂਬਰ ਪਾਰਲੀਮੈਂਟ (ਹੁਣ ਸੁਰਗਵਾਸੀ)
4. ਇਸ ਦੀ ਤਸਦੀਕ ਕਾਲਾਂਵਾਲੀ ਦੇ ਪ੍ਰਸਿੱਧ ਵਿੱਦਵਾਨ ਉਦਾਸੀ ਸੰਤ ਸਰੂਪਾਨੰਦ ਜੀ ਨੇ ਭੀ, ਇਕ ਨਿੱਜੀ ਪੁੱਛ ਦੇ ਉੱਤਰ ਵਿਚ ਕੀਤੀ ਹੈ।

ਸੰਤ ਕੁਸ਼ਲਦਾਸ ਜੀ ਦੀ ਰਚਨਾ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਉਹ ਚੰਗਾ ਸੁਲਝਿਆ ਹੋਇਆ ਵਿਦਵਾਨ ਅਤੇ ਕੁਸ਼ਲ ਕਵੀ ਸੀ। ਭਗਤੀ, ਸ਼ਰਧਾ ਦੀ ਡੂੰਘੀ ਪੁਟ ਅਤੇ ਅਧਿਆਤਮ ਦੀ ਸੂਹ, ਉਸਦੀ ਰਚਨਾ ਵਿਚ ਸਹਜ-ਸੁਭਾਵਕ ਰਚੀ ਹੈ। ਭਾਸ਼ਾ ਦਾ ਜੁੱਸਾ ਬ੍ਰਜ-ਭਾਖਾ ਹੈ, ਪੰਜਾਬੀ ਅਤੇ ਖੜੀ ਬੋਲੀ ਦੀ ਛਾਯਾ ਉਸ ਵਿਚ, ਸੁਗੰਧ ਵਾਂਗ, ਵਸੀ ਹੋਈ ਹੈ।

## ਕਰੋਂ ਗੁਰ ਵੰਦਨ

ਦੇਵਨ ਦੇਵ ਕਰੋਂ ਗੁਰ ਵੰਦਨ ਵਾਹਿਗੁਰੂ ਮੁਖ ਮਾਹਿ ਉਚਾਰੀ।
ਦੋ ਕਰ ਜੋੜ ਧਰੋਂ ਚਰਨਾਂ ਪਰ ਜਾਉਂ ਸਦਾ ਗੁਰ ਕੋ ਬਲਿਹਾਰੀ।
ਕਾਨ ਸੁਨੋ ਗੁਰੁ ਕੀ ਉਪਮਾ ਗੁਰੂ ਮੂਰਤਿ ਧਿਆਨ ਧਰੋਂ ਹਿਯਧਾਰੀ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਜੋ ਦਰਬਾਰੀ। ॥੧॥

ਵਾਹਿਗੁਰੂ ਗੁਰੁ ਧੰਨ ਗੁਰੂ ਗੁਰੁ ਦੇਵ ਪਰੰ ਸਭ ਜਾਣਨਹਾਰੀ।
ਰਾਮ ਹਰੇ ਹਰਿ ਨਾਮ ਹਰੇ ਹਰਿ ਰਾਮ ਹਰੇ ਹਰਿ ਰਾਮ ਮੁਰਾਰੀ।
ਕ੍ਰਿਸ਼ਨ ਹਰੇ ਹਰਿ ਕ੍ਰਿਸ਼ਨ ਹਰੇ ਹਰਿ ਕ੍ਰਿਸ਼ਨ ਹਰੇ ਜਿਨ ਦ੍ਰੋਪਤਿ ਤਾਰੀ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਜੋ ਦਰਬਾਰੀ[5] ॥੨॥

[ਅਰਥ : ਦੇਵਤਿਆਂ ਦੇ ਦੇਵਤੇ ਗੁਰੂ ਦੀ ਬੰਦਨਾ ਕਰਦਾ ਹਾਂ, ਮੂੰਹੋਂ ਭੀ ਵਾਹ ਵਾਹ ਗੁਰੂ ਜੀ ਹੀ ਆਖਦਾ ਹਾਂ।

ਦੋਵੇਂ ਹੱਥ ਜੋੜ ਕੇ ਚਰਨਾਂ ਉੱਤੇ ਧਰਦਾ ਹਾਂ, ਗੁਰੂ ਤੋਂ ਸਦਾ ਬਲਿਹਾਰ ਜਾਂਦਾ ਹਾਂ।

ਕੰਨੀ ਗੁਰੂ ਦੀ ਉਪਮਾ ਹੀ ਸੁਣਾਂ ਅਤੇ ਗੁਰੂ ਦੀ ਮੂਰਤੀ ਦਾ ਧਿਆਨ, ਸਦਾ ਮਨ ਵਿਚ ਵਸਾਵਾਂ।

ਵਾਹ ਵਾਹ ਹੇ ਗੁਰੂ ਜੀ, ਗੁਰੂ ਨਾਨਕ ਜੀ (ਮੈਂ) ਆਪਦਾ ਸੇਵਕ, ਆਪ ਦੇ ਦਰਬਾਰ (ਸ਼ਰਨ) ਆ ਪਿਆ ਹਾਂ।

× × ×

ਵਾਹ ਵਾਹ ਹੇ ਗੁਰੂ ਜੀ, ਗੁਰੂ ਧੰਨ ਹੈ, ਜੋ ਦੇਵਤਿਆਂ ਤੋਂ ਉੱਚਾ ਹੈ ਅਤੇ ਸਭ ਕੁੱਝ ਜਾਣਨਹਾਰਾ ਹੈ।

---

5. ਇਸ ਛੰਦ ਵਿਚ ਕਵੀ ਕੁਸ਼ਲ ਦਾਸ ਨੇ ਸ੍ਰੀ ਰਾਮ, ਸ੍ਰੀ ਕ੍ਰਿਸਨ ਅਤੇ ਸ੍ਰੀ ਗੁਰੂ ਨਾਨਕ ਦੇਵ ਵਿਚ ਅਭੇਦਤਾ ਦੇ ਦਰਸ਼ਨ ਕੀਤੇ ਹਨ। ਅਗਲੇ ਛੰਦਾਂ ਵਿਚ ਵੀ ਇਹੋ ਭਾਵ ਵਿਆਪਕ ਹੈ।

ਰਾਮ ਹਰੀ ਜੀ (ਧੰਨ ਹੋ), ਹਰੀ ਦਾ ਨਾਮ (ਧੰਨ ਹੈ), ਹਰੀ ਰਾਮ ਜੀ (ਧੰਨ ਹੋ), ਹਰਿ ਮੁਰਾਰੀ ਜੀ (ਧੰਨ ਹੋ)।

ਕ੍ਰਿਸ਼ਨ ਹਰੀ ਜੀ (ਧੰਨ ਹੋ), ਕ੍ਰਿਸ਼ਨ ਹਰੀ ਜੀ (ਧੰਨ ਹੋ), ਕ੍ਰਿਸ਼ਨ ਹਰੀ ਜੀ (ਧੰਨ ਹੋ), ਜਿਨ੍ਹਾਂ ਦ੍ਰੋਪਤੀ ਨੂੰ ਤਾਰਿਆ ਹੈ।

ਵਾਹ ਵਾਹ ਹੇ ਗੁਰੂ ਜੀ, ਗੁਰੂ ਨਾਨਕ ਜੀ, (ਮੈਂ) ਆਪਦਾ ਸੇਵਕ, ਆਪਦੇ ਦਰਬਾਰ (ਸ਼ਰਨ) ਆ ਪਿਆ ਹਾਂ ॥੨॥]

## ਲਹੇਂ ਸੁਖ ਪੰਥ

ਬਾਵਨ ਰੂਪ ਧਰਯੋ ਸਤ ਹੀ ਯੁਗ ਮੈਂ ਪੁਨ ਰਾਮ ਤ੍ਰੇਤੈ ਭੇ ਅਵਤਾਰੀ।
ਕ੍ਰਿਸ਼ਨ ਸਰੂਪ ਭਯੋ ਪੁਨ ਦਵਾਪਰ ਕੰਸ ਗਹਯੋ ਤਿਨ ਪ੍ਰਾਨ ਨਿਕਾਰੀ।
ਨਾਨਕ ਦੇਵ ਭਯੋ ਕਲ ਹੀ ਯੁਗ ਵਾਹਿਗੁਰੂ ਉਪਦੇਸ਼ ਉਦਾਰੀ॥
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਯੋ ਦਰਬਾਰੀ। ॥੩॥

ਗੰਗ ਗੁਦਾਵਰਿ ਤਾਪਸਿ ਸਾਧਨ ਔਰ ਅਨੇਕ ਰਚੇ ਸੁਖਕਾਰੀ।
ਸ਼ੇਸ ਮਹੇਸ਼ ਗਣੇਸ਼ ਧਨੇਸ਼ ਦਿਨਸ਼ ਨਿਸ਼ੇਸ਼ ਕਰੇਂ ਬਲਿਹਾਰੀ।
ਵੇਦ ਉਚਾਰ ਕਰਯੋ ਗੁਰੂ ਗ੍ਰੰਥ ਲਹੇਂ ਸੁਖ ਪੰਥ ਸੁ ਬ੍ਰਹਮ ਪਧਾਰੀ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਯੋ ਦਰਬਾਰੀ। ॥੪॥

[**ਅਰਥ** : ਸਤਯੁਗ ਵਿਚ (ਤੁਹਾਡਾ) ਬਾਵਨ ਰੂਪ ਸੀ, ਫੇਰ ਤ੍ਰੇਤੇ ਯੁਗ ਵਿਚ ਰਾਮ ਦਾ ਅਵਤਾਰ ਹੋਇਆ।

ਦ੍ਵਾਪਰਯੁਗ ਵਿਚ ਕ੍ਰਿਸ਼ਨ ਦਾ ਰੂਪ ਧਾਰ ਕੇ, ਕੰਸ ਨੂੰ ਫੜ ਕੇ, ਉਸ ਦੇ ਪ੍ਰਾਣ ਕੱਢੇ।

ਕਲਯੁਗ ਵਿਚ (ਗੁਰੂ) ਨਾਨਕ ਹੋਇਆ, (ਜਿਸਨੇ) ਵਾਹਿਗੁਰੂ ਜਾਪ ਦਾ ਉਪਦੇਸ਼, ਉਦਾਰਤਾ ਨਾਲ ਦਿੱਤਾ।

ਵਾਹ ਵਾਹ ਹੇ ਗੁਰੂ ਜੀ, ਗੁਰੂ ਨਾਨਕ ਜੀ, (ਮੈਂ) ਆਪਦਾ ਸੇਵਕ, ਆਪ ਦੇ ਦਰਬਾਰ (ਸ਼ਰਨ) ਆ ਪਿਆ ਹਾ ॥੩॥

ਗੰਗਾ ਗੋਦਾਵਰੀ ਆਦਿਕ ਅਨੇਕਾਂ ਤੀਰਥ ਤਪਸਿਆ ਦੇ ਸਾਧਨ, ਆਪਣੇ ਸੁਖ ਦੇਣ ਲਈ ਰਚੇ।

ਸ਼ੇਸ਼ਨਾਗ, ਸ਼ਿਵ ਜੀ, ਗਣੇਸ਼ ਜੀ, ਕੁਬੇਰ ਜੀ, ਸੂਰਜ ਅਤੇ ਚੰਦ੍ਰਮਾ ਆਦਿ, ਬਲਿਹਾਰ ਜਾਂਦੇ ਹਨ।

ਵੇਦ ਦਾ ਉਚਾਰਨ ਕਰਕੇ, ਗੁਰੂ ਗ੍ਰੰਥ ਦੀ ਰਚਨਾ ਕੀਤੀ, ਤਾਂ ਜੋ ਪੰਥ ਦੇ ਲੋਕ ਸੁਖ ਪਾਉਣ ਅਤੇ ਬ੍ਰਹਮ ਵੱਲ ਲੱਗਣ।

ਵਾਹ ਵਾਹ ਹੇ ਗੁਰੂ ਜੀ, ਗੁਰੂ ਨਾਨਕ ਜੀ, (ਮੈਂ) ਆਪਦਾ ਸੇਵਕ, ਆਪਦੇ ਦਰਬਾਰ (ਸ਼ਰਨ) ਆ ਪਿਆ ਹਾਂ ॥੪॥]

## ਖੇਡ ਰਚਯੋ ਗਿਰਧਾਰੀ

ਗੋਕਲ ਬੈਠ ਸੁ ਚੋਜ ਅਨੇਕ ਕਰੇ ਕੁਬਜਾ ਕਟ ਖੂਬ ਸੰਵਾਰੀ।
ਦ੍ਵਾਰਵਤੀ ਪੁਨ ਬੈਠ ਕਰਜੋ ਉਪਦੇਸ਼ ਗਹਜੋ ਨਿਜੁ ਦਾਸ ਅਪਾਰੀ।
ਰਾਧਕਾ ਵਲਭ ਨਾਮ ਭਯੋ ਮਾਯਕ ਖੇਡ ਰਚ੍ਯੋ ਗਿਰਧਾਰੀ॥
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਜੋ ਦਰਬਾਰੀ॥੫॥
ਈਸ਼ਰ ਜੀਵ ਕੋ ਭੇਦ ਨਹੀਂ ਜਿਨ ਮੇ ਯਹ ਵਯਾਸ ਵਸ਼ਿਸ਼ਟ ਉਚਾਰੀ।
ਮੱਛ ਰ ਕੱਛ ਸਰੂਪ ਭਯੋ ਪੁਨ ਬਰਾਹ ਸਰੂਪ ਭਯੰਕਰ ਧਾਰੀ।
ਔਰ ਅਨੇਕ ਬਿਲਾਸ ਕਰੇ ਗੁਰੂ ਨਾਨਕ ਮੂਰਤਿ ਨਾਮ ਅਧਾਰੀ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਜੋ ਦਰਬਾਰੀ॥੬॥
ਸੇਤੁ ਕਰਯੋ ਜਿਨ ਸਾਗਰ ਪੈ ਹਨ ਰਾਖਜਸ ਸੇਵਕ ਕਾਰਜ ਸਾਰੀ।
ਬੈਠ ਬਿਮਾਨ ਰਮੈ ਨਿਜ ਥਾਨ ਸੁਕੀਟ ਪਤੰਗ ਕਰੇ ਨਿਸਤਾਰੀ।
ਔਰ ਅਨੇਕ ਸੁਕਾਜ ਕਰੇ ਦੁ ਅਸੰਗ ਰਹੈ ਜਿਮ ਪੰਕਜ ਵਾਰੀ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਜੋ ਦਰਬਾਰੀ॥੭॥

[**ਅਰਥ** : ਗੋਕੁਲ ਵਿਚ ਬੈਠ ਕੇ ਅਨੇਕਾਂ ਚੋਜ ਕੀਤੇ, ਤੇ ਕੁਬਜਾ ਦੀ ਪਿੱਠ ਖੂਬ ਸਿੱਧੀ ਕੀਤੀ।

ਫੇਰ ਦੁਆਰਿਕਾ ਵਿਚ ਬੈਠ ਕੇ, ਉਪਦੇਸ਼ ਕੀਤਾ ਅਤੇ ਆਪਣੇ ਅਨੇਕਾਂ ਦਾਸ, ਅਪਾਰ ਸਾਗਰ ਵਿਚ (ਡੁੱਬਦੇ) ਸੰਭਾਲੇ।

ਹੇ ਗਿਰਧਾਰੀ ਜੀ! ਅਜਿਹੀ ਮਾਇਆ ਦੀ ਖੇਡ ਰਚੀ, ਕਿ ਆਪ ਦਾ ਨਾਉਂ ਰਾਧਿਕਾ-ਵੱਲਭ ਹੋ ਗਿਆ।

ਵਾਹ ਵਾਹ ਹੇ ਗੁਰੂ ਜੀ, ਗੁਰੂ ਨਾਨਕ ਜੀ, (ਮੈਂ) ਆਪਦਾ ਸੇਵਕ, ਆਪਦੇ ਦਰਬਾਰ (ਸ਼ਰਨ) ਆ ਪਿਆ ਹਾਂ।

× × ×

ਵਸ਼ਿਸ਼ਟ ਜੀ ਨੇ ਕਿਹਾ ਹੈ, ਆਪ ਦੀ ਦ੍ਰਿਸ਼ਟੀ ਵਿਚ ਈਸ਼ ਅਤੇ ਜੀਵ ਵਿਚਕਾਰ ਕੋਈ ਫ਼ਰਕ ਨਹੀਂ ਹੈ।

(ਪਹਿਲਾਂ) ਮੱਛ ਅਤੇ ਕੱਛੂ ਦੇ ਸਰੂਪ ਧਾਰਨ ਕੀਤੇ, ਫੇਰ ਬਰਾਹ (ਸੂਰ) ਦਾ ਭਿਆਨਕ ਰੂਪ ਧਾਰਿਆ।

ਹੋਰ ਭੀ ਅਨੇਕਾਂ ਬਿਲਾਸ ਕਰਕੇ, (ਅੰਤ) ਨਾਮ ਦਾ ਆਸਰਾ ਰੱਖਣ ਵਾਲੀ, ਗੁਰੂ ਨਾਨਕ ਦੀ ਮੂਰਤਿ ਧਾਰੀ।

ਵਾਹ ਵਾਹ ਹੇ ਗੁਰੂ ਜੀ, ਗੁਰੂ ਨਾਨਕ ਜੀ, (ਮੈਂ) ਆਪਦਾ ਸੇਵਕ, ਆਪਦੇ ਦਰਬਾਰ (ਸ਼ਰਨ) ਆ ਪਿਆ ਹਾਂ ॥੬॥

× × ×

ਜਿਨ੍ਹਾਂ ਨੇ (ਰਾਮ ਦੇ ਰੂਪ ਵਿਚ) ਸਮੁੰਦਰ ਉੱਤੇ ਪੁਲ ਬੰਨ੍ਹ ਕੇ ਰਾਖਸ਼ (ਰਾਵਣ) ਨੂੰ ਮਾਰ ਕੇ, ਸੇਵਕਾਂ ਦੇ ਕਾਰਜ ਸਾਧੇ।

ਵਿਮਾਨ ਵਿਚ ਬੈਠ ਕੇ, ਆਪਣੇ ਨਗਰ ਪਰਤੇ ਅਤੇ ਕੀੜੀ ਪਤੰਗੇ ਜਿਹੇ ਸੇਵਕਾਂ ਨੂੰ ਤਾਰ ਦਿੱਤਾ।

ਹੋਰ ਅਨੇਕਾਂ ਭਲੇ ਕੰਮ ਕੀਤੇ, ਪਰ ਆਪ ਅਲੇਪ ਰਹੇ, ਜਿਵੇਂ ਕਮਲ ਪਾਣੀ (ਅਤੇ ਚਿੱਕੜ) ਵਿਚ ਅਲੇਪ ਰਹਿੰਦਾ ਹੈ, ਮੈਂ ਬਲਿਹਾਰ ਜਾਵਾਂ (ਇਸ ਜੁਗਤ ਤੋਂ)।

ਵਾਹ ਵਾਹ ਗੁਰੂ ਜੀ, ਗੁਰੂ ਨਾਨਕ ਜੀ, (ਮੈਂ) ਆਪ ਦਾ ਸੇਵਕ, ਆਪਦੇ ਦਰਬਾਰ (ਸ਼ਰਨ) ਆ ਪਿਆ ਹਾਂ ॥੭॥]

## ਦੇਸ ਰੁ ਕਾਲ ਪ੍ਰਛੇਦ ਨਹੀ

ਦੇਸ ਰੁ ਕਾਲ ਪ੍ਰਛੇਦ ਨਹੀ ਜਿਨ ਮੇ ਵਹ ਨਾਨਕ ਨਾਮ ਸੁਧਾਰੀ।
ਨਾਮ ਜਪਾਵ ਹਟਾਵਤ ਪਾਪ ਅਨੂਪ ਸਰੂਪ ਰਹਾ ਛਬ ਧਾਰੀ॥
ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਦੀਨਨ ਨਾਥ ਕਰੇ ਪ੍ਰਤਿਪਾਰੀ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਜੋ ਦਰਬਾਰੀ।
॥੮॥
ਵੇਦ ਬ੍ਰਹਮਾ ਮੁਖ ਚਾਰ ਸੁਭਾਖਤ ਆਵਤ ਅੰਤ ਨਹੀਂ ਮੁਖਚਾਰੀ।
ਅੰਗ ਅਤੀਤ ਅਭੀਤ ਸਦਾ ਵਹ ਨਾਨਕ ਰੂਪ ਧਰਾ ਬਨਵਾਰੀ।
ਕਾਤਕ ਪੂਰਨ ਮਾਸਿ ਸੁ ਆਵਰਭਾਵ ਭਯੋ ਧੁਨਿ ਦੇਵਨ ਕਾਰੀ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਜੋ ਦਰਬਾਰੀ।
॥੯॥
ਭੀਲਸੁਤਾ ਗਨਕਾ ਨਿਸਤਾਰ ਕਰੀ ਸਧਨਾ ਰਵਦਾਸ ਚਮਾਰੀ।
ਨੀਚ ਤੇ ਨੀਚ ਉਧਾਰ ਗਹੇ ਪੁਨ ਔਰ ਤਿਲੋਚਨ ਵੇਦ ਉਚਾਰੀ।
ਦੀਨਨ ਨਾਥ ਪ੍ਰਭੂ ਬਲਹੀਨ ਭਯੋ ਅਬ ਦਾਸ ਕੁਸ਼ਾਲ ਕੀ ਵਾਰੀ।

ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਜੋ ਦਰਬਾਰੀ ।
॥੧੦॥
ਮੋਹਿ ਉਧਾਰ ਜੁ ਨਾਹਿ ਕਰੋ ਤਬ ਦਾਸ ਕਿ ਹਾਨ ਨ ਤੋਹਿ ਉਦਾਰੀ ।
ਪੂਤ ਸੁ ਧੂਰਤ ਕਾਮ ਕਰੇ ਤਿਨ ਲਾਜ ਰਖੇ ਪਿਤ ਮਾਤ ਅਪਾਰੀ ।
ਦੀਨਨ ਨਾਥ ਅਨਾਥ ਪ੍ਰਭੁ ਅਬ ਮੋਹਿ ਬਹਾਲ ਕਰੋ ਇਹ ਵਾਰੀ ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਆਇ ਪਰਜੋ ਦਰਬਾਰੀ ।
॥੧੧॥

[ਅਰਥ : ਜਿਨ੍ਹਾਂ ਵਿਚ, ਦੇਸ ਕਾਲ ਦੀਆਂ ਵੰਡੀਆਂ ਦਾ, ਪ੍ਰਭਾਵ ਨਹੀਂ, ਉਨ੍ਹਾਂ ਨੇ, ਨਾਨਕ ਨਾਮ, ਭਲੀ ਪ੍ਰਕਾਰ, ਧਾਰਿਆ ਹੈ ।

ਨਾਮ ਜਪਾਉਂਦੇ, ਪਾਪਾਂ ਤੋਂ ਹਟਾਉਂਦੇ ਹਨ, ਅਨੂਪਮ ਸਰੂਪ ਦੀ ਛਬ, ਧਾਰਨ ਕੀਤੀ ਹੋਈ ਹੈ ।

ਨਾ ਕਾਮ ਹੈ, ਨਾ ਕ੍ਰੋਧ ਹੈ, ਨਾ ਲੋਭ ਹੈ, ਨਾ ਮੋਹ ਹੈ, ਕੇਵਲ ਦੀਨਾਂ ਦੀ ਪ੍ਰਤਿਪਾਲ ਕਰਦੇ ਰਹਿੰਦੇ ਹਨ ।

ਵਾਹ ਵਾਹ ਗੁਰੂ ਜੀ, ਗੁਰੂ ਨਾਨਕ ਜੀ, (ਮੈਂ) ਆਪਦਾ ਸੇਵਕ, ਆਪਦੇ ਦਰਬਾਰ, ਸ਼ਰਨ ਆ ਪਿਆ ਹਾਂ ॥੮॥

× × ×

ਬ੍ਰਹਮਾ ਆਪਣੇ ਚੌਹਾਂ ਮੁਖਾਂ ਨਾਲ, ਵੇਦਾਂ ਦਾ ਉਚਾਰਨ ਕਰਦੇ ਹਨ, ਚੌਹਾਂ ਮੁਖਾਂ ਤੋਂ ਭੀ, ਅੰਤ ਨਹੀਂ ਆਉਂਦਾ ।

ਅੰਗਾਂ (ਦੀ ਕ੍ਰਿਆ) ਤੋਂ ਅਤੀਤ, ਬਿਨਾਂ ਭੈ ਦੇ, ਬਨਵਾਰੀ ਨੇ, ਨਾਨਕ ਰੂਪ ਧਾਰਨ ਕੀਤਾ ਹੈ ।

ਕੱਤਕ ਦੀ ਪੂੰਨਿਆ ਨੂੰ, (ਇਸ ਦੁਨੀਆਂ ਤੇ) ਆਏ ਤਾਂ ਦੇਵਤਿਆਂ ਨੇ, (ਜੈ ਜੈ ਕਾਰ ਦੀ) ਬੜੀ ਧੁਨੀ ਕੀਤੀ ।

ਵਾਹ ਵਾਹ ਗੁਰੂ ਜੀ, ਗੁਰੂ ਨਾਨਕ ਜੀ, (ਮੈਂ) ਆਪਦਾ ਸੇਵਕ, ਆਪਦੇ ਦਰਬਾਰ (ਸ਼ਰਨ) ਆ ਪਿਆ ਹਾਂ ॥੯॥

× × ×

ਭੀਲਣੀ, ਗਣਿਕਾ, ਸਧਨਾ, ਰਵਿਦਾਸ ਚਮਾਰ ਆਦਿਕਾਂ ਦਾ ਨਿਸਤਾਰਾ ਕੀਤਾ ਹੈ ।

ਨੀਵਿਆਂ ਤੋਂ ਨੀਵਿਆਂ ਦਾ ਉਧਾਰ ਕਰ ਦਿੱਤਾ, ਹੋਰ ਤ੍ਰਿਲੋਚਨ ਜਿਹਿਆਂ ਦਾ ਭੀ ਜੋ ਵੇਦ ਪਾਠ ਕਰਦੇ ਸਨ, ਨਾਲ ਹੀ ਉਧਾਰ ਹੋ ਗਿਆ ।

ਹੇ ਦੀਨਾਂ ਦੇ ਸੁਆਮੀ ! ਪ੍ਰਭੂ ਜੀ, ਹੁਣ ਕੁਸ਼ਲ ਦਾਸ ਦੀ (ਤਾਰੇ ਜਾਣ ਦੀ) ਵਾਰੀ ਹੈ, ਕਿਉਂਕਿ ਉਹ ਬਲ ਹੀਣ ਹੋ ਗਿਆ ਹੈ ।

ਵਾਹ ਵਾਹ ਗੁਰੂ ਜੀ, ਗੁਰੂ ਨਾਨਕ ਜੀ, (ਮੈਂ) ਆਪਦਾ ਸੇਵਕ ਆਪਦੇ ਦਰਬਾਰ (ਸ਼ਰਨ) ਆ ਪਿਆ ਹਾਂ ॥੧੦॥

ਜੇ ਆਪ ਨੇ ਮੇਰਾ ਉਧਾਰ ਨਾ ਕੀਤਾ ਤਾਂ ਦਾਸ ਦੀ ਹਾਨੀ ਨਹੀਂ ਹੋਣੀ, ਹੇ ਉਦਾਰ ਚਿਤ ਮਾਲਕ ! ਆਪ ਦੀ ਹੀ ਨਿੰਦਾ ਹੋਵੇਗੀ ।

ਪੁੱਤਰ ਜੇ ਕੋਈ ਭੈੜਾ ਕੰਮ ਕਰ ਲਵੇ ਤਾਂ ਮਾਂ ਪਿਉ ਹੀ ਉਸਦੀ ਇੱਜ਼ਤ ਬਚਾਉਂਦੇ ਹਨ ।

ਹੇ ਦੀਨਾਂ ਦੇ ਸੁਆਮੀ ! ਹੇ ਅਨਾਥਾਂ ਦੇ ਮਾਲਕ ! ਹੁਣ ਮੌਕਾ ਹੈ ਮੈਨੂੰ ਭੀ ਬਹਾਲ ਕਰੋ, ਮੇਰੀ ਵਾਰੀ ਹੈ ।

ਵਾਹ ਵਾਹ ਗੁਰੂ ਜੀ, ਗੁਰੂ ਨਾਨਕ ਜੀ, (ਮੈਂ) ਆਪਦਾ ਸੇਵਕ ਆਪਦੇ ਦਰਬਾਰ (ਸ਼ਰਨ) ਆ ਪਿਆ ਹਾਂ ॥]

## ਗੁਰੂ ਨਾਨਕ ਸਤੋਤ੍ਰ

### ਇੰਦਵ ਛੰਦ

**ਆਦਿ ਨਿਰੰਜਨ ਹੈ ਗੁਰੂ ਨਾਨਕ ਧਾਰ ਕਿ ਮੂਰਤ ਹੈ ਜਗ ਆਯੋ ।**
**ਲੋਕ ਸੁਨਯੋ ਪਰਲੋਕ ਸੁਨਯੋ ਬਿਧਿਲੋਕ ਸੁਨਯੋ ਸਭ ਦਰ੍ਸਨ ਪਾਯੋ ।**
**ਸੰਗਤਿ ਪਾਰ ਉਤਾਰਨ ਕੋ ਗੁਰੁ ਨਾਨਕ ਦੇਵ ਸੁ ਪੰਥ ਚਲਾਯੋ ।**
**ਵਾਹਗੁਰੂ ਗੁਰੂ ਨਾਨਕ ਸਾਹਿਬ ਤਾਰਨ ਮੂਰਤਿ ਹੈ ਜਗ ਆਯੋ ॥੧॥**
**ਪੂਰਨ ਰੂਪ ਅਨੰਤ ਸਰੂਪ ਅਖੰਡ ਅਨੂਪ ਸੁ ਦੇਵਨ ਗਾਯੋ ।**
**ਦੀਨਨ ਕੇ ਦੁਖ ਹਾਰਨ ਕੋ ਗੁਰੂ ਨਾਨਕ ਦੇਵ ਸੁ ਨਾਮ ਧਰਾਯੋ ।**
**ਤੀਨ ਪੁਰੀ ਜਸ ਪੂਰ ਰਹਜੋ ਸਮਤਾ ਦਮਤਾ ਸਭ ਮਾਹਿ ਬਤਾਯੋ ।**
**ਵਾਹਿਗੁਰੂ ਗੁਰੂ ਨਾਨਕ ਸਾਹਿਬ ਤਾਰਨ ਮੂਰਤਿ ਹੈ ਜਗ ਆਯੋ ॥੨॥**
**ਭੇਦ ਅਤੀਤ ਅਭੀਤ ਸਦਾ ਅਜ ਵੇਦ ਪੁਰਾਣ ਸਨਾਤਨ ਗਾਯੋ ।**
**ਤੀਨ ਗੁਣੌਂ ਯੁਤਿ ਜਾਨ ਕੇ ਭੀਤਰ ਬਾਹਿਰ ਨੀਤ ਸੁ ਜੋਇ ਸਮਾਯੋ ।**
**ਤਾਰਨ ਹੇਤ ਪ੍ਰਭੁ ਕਲਿਕਾਲ ਕਿ ਭੀਤਰ ਨਾਨਕ ਨਾਮ ਰਖਾਯੋ ।**
**ਵਾਹਿਗੁਰੂ ਗੁਰੂ ਨਾਨਕ ਸਾਹਿਬ ਤਾਰਨ ਮੂਰਤਿ ਹੈ ਜਗ ਆਯੋ ॥੩॥**

[**ਅਰਥ :** ਗੁਰੂ ਨਾਨਕ, ਆਪ ਨਿਰੰਜਨ ਦਾ ਰੂਪ ਹੈ, ਜੋ ਸੰਸਾਰ ਵਿਚ, ਦੇਹ ਧਾਰ ਕੇ ਆਇਆ ਹੈ ।

ਲੋਕਾਂ ਸੁਣਿਆ, ਪਰਲੋਕ ਵਿਚ ਸੁਣਿਆ, ਬ੍ਰਹਮ ਲੋਕ ਵਿਚ ਸੁਣਿਆ, ਸਭ ਨੇ (ਆ) ਦਰਸ਼ਨ ਕੀਤਾ, ਸੰਗਤ ਦ ਪਾਰ ਉਤਾਰਨ ਨੂੰ ਗੁਰੂ ਨਾਨਕ ਨੇ ਪੰਥ ਚਲਾਇਆ ਹੈ ।

ਸੰਸਾਰ ਨੂੰ ਤਾਰਨ ਲਈ (ਆਪ) ਵਾਹਿਗੁਰੂ, ਗੁਰੂ ਨਾਨਕ ਸਾਹਿਬ ਦੀ ਮੂਰਤ ਹੋ ਕੇ, ਆਇਆ ਹੈ ॥੧॥

ਪੂਰਨ (ਪਰਮੇਸ਼੍ਵਰ ਦਾ ਰੂਪ), ਅਨੰਤ (ਅਕਾਲ ਦਾ) ਸਰੂਪ, ਅਖੰਡ ਅਤੇ ਅਨੂਪਮ (ਦਾ ਜਸ) ਦੇਵਤਿਆਂ ਨੇ ਗਾਇਆ ਹੈ।

ਦੀਨਾਂ ਦੇ ਦੁਖ ਦੂਰ ਕਰਨ ਨੂੰ, (ਉਸ ਨੇ) ਗੁਰੂ ਨਾਨਕ ਦੇਵ ਨਾਓਂ ਧਰਾਇਆ ਹੈ।

ਤਿੰਨਾਂ ਲੋਕਾਂ ਵਿਚ ਉਸਦਾ ਜਸ ਫੈਲਿਆ ਹੈ, ਉਸਨੇ ਸ਼ਮ ਅਤੇ ਦਮ ਦਾ ਭਾਵ ਸਾਰੇ ਵਰਤਾਇਆ ਹੈ (ਦੰਡ ਤੇ ਭੇਦ ਦਾ ਤਿਆਗ ਕੀਤਾ ਹੈ)।

(ਸੰਸਾਰ ਨੂੰ) ਤਾਰਨ ਲਈ, (ਆਪ) ਵਾਹਿਗੁਰੂ, ਗੁਰੂ ਨਾਨਕ ਸਾਹਿਬ ਦੀ ਮੂਰਤ ਹੋ ਕੇ, ਆਇਆ ਹੈ ॥੨॥

ਉਹ ਭੇਦਾਂ ਤੋਂ ਪਰੇ, ਭੈ ਤੋਂ ਬਿਨਾਂ, ਸਦਾ ਸਨਾਤਨ ਅਤੇ ਨਾ ਜਿੱਤੇ ਜਾਣ ਵਾਲਾ ਹੈ, ਵੇਦਾਂ ਪੁਰਾਣਾਂ ਨੇ ਉਸਦਾ ਜਸ ਗਾਇਆ ਹੈ।

ਤਿੰਨਾਂ ਗੁਣਾਂ ਵਾਲਾ ਜਾਣ ਕੇ ਅੰਦਰ ਬਾਹਰ ਨੀਤਿ ਨਾਲ ਭਰਪੂਰ ਕਰ ਦਿੱਤਾ।

ਕਲਿਕਾਲ ਵਿਚ, ਤਾਰਨਹਾਰ ਪ੍ਰਭੂ ਨੇ, ਅਪਣਾ ਨਾਉਂ ਨਾਨਕ ਰਖਵਾ ਲਿਆ।

(ਸੰਸਾਰ ਨੂੰ) ਤਾਰਨ ਲਈ, (ਆਪ) ਵਾਹਿਗੁਰੂ, ਗੁਰੂ ਨਾਨਕ ਸਾਹਿਬ ਦੀ ਮੂਰਤਿ ਹੋ ਕੇ, ਆਇਆ ਹੈ ॥੩॥]

## ਦੀਨਨ ਕੇ ਪ੍ਰਤਿਪਾਲਨ ਕੋ

**ਪਾਰ ਨ ਪਾਯ ਸਕੇ ਪਦਮਾਪਤਿ ਵੇਦ ਪੁਰਾਣ ਪਰਮਾਤਮ ਗਾਯੋ।**
**ਵਿਆਪਕ ਹੈ ਨਭ ਜਜੋਂ ਅਚਲੋ ਪੁਨ ਮੇਰ ਸਮਾਨ ਕਤੇਬ ਬਤਾਯੋ।**
**ਦੀਨਨ ਕੇ ਪ੍ਰਤਿਪਾਲਨ ਕੋ ਗੁਰੂ ਨਾਨਕ ਰੂਪ ਅਨੂਪ ਬਨਾਯੋ।**
**ਵਾਹਿਗੁਰੂ ਗੁਰੂ ਨਾਨਕ ਸਾਹਿਬ ਤਾਰਨ ਮਰਤਿ ਹੈ ਜਗ ਆਯੋ ॥੪॥**
**ਰੂਪ ਅਪਾਰ ਨ ਜਾਨਤ ਵਾਰ ਥਕੈ ਬਹੁ ਹਾਰ ਰਿਖੀ ਯਹ ਗਾਯੋ।**
**ਸੂਰ ਸਸੀ ਜਿਨਕੇ ਤਪ ਸੋਂ ਸਦ ਤਾਪਤ ਨਾਨਕ ਸੋਇ ਸਦਾਯੋ।**
**ਦੀਨਨ ਕੀ ਪ੍ਰਤਿਪਾਲ ਕਰੀ ਹਰੀ ਨਾਮ ਜਪਾਇ ਸੁ ਦੋਖ ਮਿਟਾਯੋ।**
**ਵਾਹਿਗੁਰੂ ਗੁਰੂ ਨਾਨਕ ਸਾਹਿਬ ਤਾਰਨ ਮੂਰਤਿ ਹੈ ਜਗ ਆਯੋ ॥੫॥**
**ਸਾਰ ਅਸਾਰ ਅਧਾਰ ਅਪਾਰ ਅਕਾਸ ਸਮਾਨ ਸੁ ਅੰਤ ਨ ਆਯੋ।**
**ਮਾਇਕ ਭੇਦ ਨਹੀਂ ਜਿਨਮੇਂ ਗੁਰੁ ਨਾਨਕ ਦੇਵ ਸੁ ਠੀਕ ਸੁਹਾਯੋ।**
**ਜੀਵ ਜਿਤੇ ਤਿਨ ਤਾਰਨ ਕੋ ਸਤਿਨਾਮ ਸੁ ਮੰਤਰ ਮੂਲ ਸੁਨਾਯੋ।**
**ਵਾਹਿਗੁਰੂ ਗੁਰੂ ਨਾਨਕ ਸਾਹਿਬ ਤਾਰਨ ਮੂਰਿਤ ਹੈ ਜਗ ਆਯੋ ॥੬॥**

[**ਅਰਥ :** ਵਿਸ਼ਨੂੰ (ਉਸਦਾ) ਪਾਰ ਨਹੀਂ ਪਾ ਸਕਦੇ, ਵੇਦਾਂ ਪੁਰਾਣਾਂ ਨੇ (ਉਸਨੂੰ) ਪਰਮਾਤਮਾ ਕਿਹਾ ਹੈ।

ਅਕਾਸ਼ ਤੇ ਸੁਮੇਰੂ ਵਾਂਗ ਅਡੋਲ ਸਾਰੇ ਵਿਆਪ ਰਿਹਾ ਹੈ, ਇਹ ਵੇਦਾਂ ਨੇ ਦੱਸਿਆ ਹੈ।

ਦੀਨਾਂ ਦੀ ਪ੍ਰਤਿਪਾਲ ਕਰਨ ਲਈ, ਗੁਰੂ ਨਾਨਕ ਦਾ ਅਨੂਪਮ ਰੂਪ ਬਣਾਇਆ ਹੈ।

ਸੰਸਾਰ ਨੂੰ ਤਾਰਨ ਲਈ (ਆਪ) ਵਾਹਿਗੁਰੂ ਗੁਰੂ ਨਾਨਕ ਦੀ ਮੂਰਤਿ ਹੋ ਕੇ ਆਇਆ ਹੈ ॥੪॥

× × ×

ਉਸਦਾ ਰੂਪ ਅਪਾਰ ਹੈ, ਜਿਸਦਾ ਅੰਤ ਨਹੀਂ ਜਾਣਿਆ ਜਾਂਦਾ, ਬਹੁਤੇ ਖੋਜ ਕੇ ਥੱਕ ਗਏ, ਰਿਖੀਆਂ ਇਹ ਦੱਸਿਆ ਹੈ।

ਜਿਸਦੇ ਤਪ ਤੇਜ ਨਾਲ, ਸੂਰਜ ਅਤੇ ਚੰਦ੍ਰਮਾ ਸਦਾ ਤਪ ਕਰਦੇ ਹਨ, ਉਹੀ ਨਾਨਕ ਸਦਾਇਆ ਹੈ।

ਦੀਨਾਂ ਦੀ ਪ੍ਰਤਿਪਾਲ ਕੀਤੀ ਹੈ, ਹਰੀ ਦਾ ਨਾਮ ਜਪਾ ਕੇ, ਦੋਸ਼ ਮਿਟਾ ਦਿੱਤੇ ਹਨ।

ਸੰਸਾਰ ਨੂੰ ਤਾਰਨ ਲਈ, (ਆਪ) ਵਾਹਿਗੁਰੂ, ਗੁਰੂ ਨਾਨਕ ਦੀ ਮੂਰਤਿ ਹੋ ਕੇ, ਆਇਆ ਹੈ ॥੫॥

× × ×

ਸਾਰ, ਅਸਾਰ ਦਾ ਅਪਾਰ ਆਧਾਰ ਹੈ, ਅਕਾਸ਼ ਵਾਂਗ ਉਸਦਾ ਅੰਤ ਨਹੀਂ ਪਾਇਆ ਜਾਂਦਾ।

ਉਹ ਗੁਰੂ ਨਾਨਕ ਜਿਨ੍ਹਾਂ ਵਿਚ ਮਾਯਾ ਦਾ ਭੇਦ ਨਹੀਂ, ਠੀਕ ਸ਼ੋਭਾ ਪਾਉਂਦੇ ਹਨ।

ਜਿੰਨੇ ਵੀ ਜੀਵ ਹਨ, ਉਨ੍ਹਾਂ ਨੂੰ ਤਾਰਨ ਲਈ, ਸਤਿਨਾਮ ਦਾ ਮੂਲ-ਮੰਤਰ ਸੁਣਾਇਆ ਹੈ।

ਸੰਸਾਰ ਨੂੰ ਤਾਰਨ ਲਈ, (ਆਪ) ਵਾਹਿਗੁਰੂ, ਗੁਰੂ ਨਾਨਕ ਦੀ ਮੂਰਤਿ ਹੋ ਕੇ ਆਇਆ ਹੈ ॥੬॥]

ਤਾਰਨ ਮੂਰਤਿ ਹੈ ਜਗ ਆਯੋ
ਆਦਿ ਤੇ ਅੰਤ ਨਹੀਂ ਜਿਨਕਾ
ਯਹ ਆਗਮ ਸਾਰ ਸਿਧਾਂਤ ਸੁ ਗਾਯੋ।
ਸ਼ੇਸ਼ ਦਿਨੇਸ਼ ਗਣੇਸ਼ ਭਜੇ ਨਿਤ ਹੀ
ਵਹ ਨਾਨਕ ਵੇਦ ਬਤਾਯੋ।
ਚੌਦਹ ਲੋਕ ਸੁ ਪੂਰ ਰਹੀ ਧੁਨਿ
ਵਾਹਿਗੁਰੂ ਸਭ ਹੀ ਮਨ ਭਾਯੋ।
ਵਾਹਿਗੁਰੂ ਗੁਰੂ ਨਾਨਕ ਸਾਹਿਬ
ਤਾਰਨ ਮੂਰਤਿ ਹੈ ਜਗ ਆਯੋ ॥੭॥

ਰੂਪ ਨ ਰੰਗ ਨ ਅੰਗ ਨ ਸੰਗ
ਨ ਮਾਤ ਨ ਤਾਤ ਨ ਵੇਦ ਬਤਾਯੋ ।
ਭਕਤਿ ਅਧੀਨ ਤਿ ਨਾਨਕ ਰੂਪ
ਅਨੂਪ ਸਰੂਪ ਰਹਯੋ ਛਬ ਛਾਯੋ ।
ਸੰਤਨ ਰੰਜਨ ਭੰਜਨ ਪਾਪ ਸੁ
ਖੰਡਨ ਰੋਗ ਮਹਾਂ ਸੁਖਦਾਯੋ ।
ਵਾਹਿਗੁਰੂ ਗੁਰੂ ਨਾਨਕ ਸਾਹਿਬ
ਤਾਰਨ ਮੂਰਤਿ ਹੈ ਜਗ ਆਯੋ ॥੮॥
ਦੇਵਨ ਦੇਵ ਅਨੂਪ ਮਹਾਂ ਜਿਸ
ਰੂਪ ਅਨੇਕ ਬਨਾਇ ਖਪਾਯੋ ।
ਸੇਵਕ ਅੰਗਦ ਆਦਿ ਭਯੋ ਪੁਨ
ਤਾਂ ਗੁਰੂ ਨਾਨਕ ਸੇਬਯ ਕਹਾਯੋ ।
ਫੇਰ ਅਸੰਗ ਰਹੇ ਸਦ ਹੀ ਯਹ
ਵੇਦ ਪੁਰਾਣ ਭਲੀ ਬਿਧਿ ਗਾਯੋ ।
ਵਾਹਿਗੁਰੂ ਗੁਰੂ ਨਾਨਕ ਸਾਹਿਬ
ਤਾਰਨ ਮੂਰਤਿ ਹੈ ਜਗ ਆਯੋ ॥੯॥

[ਅਰਥ : ਸ੍ਰੁਤੀਆਂ ਸਿਮ੍ਰਿਤੀਆਂ ਨੇ, ਇਹ ਤੱਤ ਸਿੱਧਾਂਤ ਕਿਹਾ ਹੈ ਕਿ ਜਿਨ੍ਹਾਂ ਦਾ ਆਦਿ ਨਹੀਂ ਅੰਤ ਨਹੀਂ ।

ਜਿਨ੍ਹਾਂ ਨੂੰ ਸ਼ੇਸ਼ਨਾਗ, ਗਣੇਸ਼ ਅਤੇ ਸੂਰਜ ਨਿੱਤ ਜਪਦੇ ਹਨ, ਵੇਦ ਨੇ ਦੱਸਿਆ ਹੈ, ਉਹੀ (ਗੁਰੂ) ਨਾਨਕ ਜੀ ਹਨ ।

ਚੌਦਾਂ ਹੀ ਲੋਕਾਂ ਵਿਚ, ਵਾਹਿਗੁਰੂ ਦੀ ਧੁਨ ਗੂੰਜ ਰਹੀ ਹੈ ਅਤੇ ਸਭਨਾਂ ਦੇ ਮਨ ਨੂੰ ਭਾਉਂਦੀ ਹੈ ।

ਸੰਸਾਰ ਨੂੰ ਤਾਰਨ ਲਈ, (ਆਪ) ਵਾਹਿਗੁਰੂ, ਗੁਰੂ ਨਾਨਕ ਦੀ ਮੂਰਤਿ ਹੋ ਕੇ ਆਇਆ ਹੈ ॥੭॥

× × ×

ਇਹ ਵੇਦ ਨੇ ਦੱਸਿਆ ਹੈ ਕਿ ਜਿਸਦਾ ਨਾ ਰੂਪ ਹੈ, ਨਾ ਰੰਗ ਹੈ, ਨਾ ਮਾਂ ਹੈ, ਨਾ ਪਿਉ ਹੈ ।

ਜੋ ਭਗਤਾਂ ਦੇ ਅਧੀਨ ਹੈ, ਉਸ ਸਰੂਪ ਦੀ ਛਬਿ ਨਾਨਕ ਦੇ ਰੂਪ ਵਿਚ, ਛਾਈ ਹੋਈ ਹੈ ।

ਸੰਤਾਂ ਨੂੰ ਖ਼ੁਸ਼ ਕਰਨ ਵਾਲਾ, ਪਾਪਾਂ ਨੂੰ ਮੇਟਣ ਵਾਲਾ, ਮਹਾਂ ਰੋਗਾਂ ਨੂੰ ਤੋੜ ਕੇ, ਸੁਖ ਦੇਣ ਵਾਲਾ ।

ਸੰਸਾਰ ਨੂੰ ਤਾਰਨ ਲਈ (ਆਪ) ਵਾਹਿਗੁਰੂ, ਗੁਰੂ ਨਾਨਕ ਦੀ ਮੂਰਤਿ ਹੋ ਕੇ ਆਇਆ ਹੈ ॥੮॥

× + +

ਦੇਵਾਂ ਦੇਵਤਿਆਂ ਦੇ ਜਿਸਨੇ ਮਹਾਂ ਅਨੂਪਮ ਰੂਪ ਅਨੇਕਾਂ ਵਾਰ ਬਣਾ ਕੇ ਮਿਟਾਏ ਹਨ ।

ਅੰਗਦ (ਗੁਰੂ) ਆ ਸੇਵਕ ਹੋਇਆ ਹੈ, ਫੇਰ ਓਹੀ ਗੁਰੂ ਨਾਨਕ ਦਾ ਪੂਜਨੀਕ ਕਹਾਇਆ।

ਫੇਰ ਸਦਾ ਹੀ ਅਲੇਪ ਰਹੇ ਹਨ, ਇਹ ਵੇਦ ਪੁਰਾਣਾਂ ਵਿਚ, ਭਲੀ ਪ੍ਰਕਾਰ, ਦੱਸਿਆ ਗਿਆ ਹੈ।

ਸੰਸਾਰ ਨੂੰ ਤਾਰਨ ਲਈ (ਆਪ) ਵਾਹਿਗੁਰੂ, ਗੁਰੂ ਨਾਨਕ ਦੀ ਮੂਰਤਿ ਹੋ ਕੇ ਆਇਆ ਹੈ ॥੯॥]

× × ×

## ਆਇ ਨ ਜਾਇ ਕਹੂੰ

ਏਕ ਪਰਾ ਸਭ ਜਾਨਤ ਆਇ ਨ ਜਾਇ ਕਹੂੰ ਸਭ ਠੌਰ ਸਮਾਯੋ।
ਸਕਤਿ ਅਧੀਨ ਅਨੇਕ ਸਰੂਪ ਭਯੋ ਜਿਮ ਯੋਗਿ ਸਰੂਪ ਬਨਾਯੋ।
ਸੋ ਗੁਰੂ ਨਾਨਕ ਦੇਵ ਅਨੂਪ ਸਰੂਪ ਕੁਸ਼ਾਲ ਭਲੀ ਬਿਧਿ ਭਾਯੋ।
ਵਾਹਿਗੁਰੂ ਗੁਰੂ ਨਾਨਕ ਸਾਹਿਬ ਤਾਰਨ ਮੂਰਤਿ ਹੈ ਜਗ ਆਯੋ ॥੧੦॥
ਨਿਜਾਨੰਦ ਰੂਪੰ ਅਖੰਡੰ ਮੁਰਾਰੀ ਸਸੀ ਸੂਰ ਜਾਂਕੀ ਰਹੇ ਆਗਜਾਕਾਰੀ।
ਪਰੰ ਦੇਵ ਰੂਪੰ ਕਰੇ ਸੇਵ ਸੰਤਾ। ਨਮਾਮੀ ਗੁਰੂ ਨਾਨਕੰ ਭੇਦ ਰੰਤਾ ॥੧॥
ਨਹੀਂ ਦ੍ਵੈਤ ਕੀ ਲੇਸ਼ ਜਾਮੇ ਮੁਕੰਦਾ। ਧਰੇ ਭੇਟ ਆਗੇ ਚਹੇ ਮੋਖ ਬੰਦਾ।
ਹਰੀ ਸੇਵ ਰੂਪੰ ਕਰੇ ਸੇਵ ਸੰਤਾ। ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੨॥

[ਅਰਥ : ਸਭ ਤੋਂ ਮੁੱਢ ਵਿਚ, ਜੋ ਇਕ ਸੀ, ਉਸਨੂੰ ਸਾਰੇ ਜਾਣਦੇ ਹਨ, ਕਿ ਨਾ ਕਦੇ ਆਉਂਦਾ ਹੈ ਨਾ ਜਾਂਦਾ ਹੈ, ਜੋ ਹਰ ਥਾਂ ਵਸਦਾ ਹੈ।

ਸ਼ਕਤੀ ਅਧੀਨ ਅਨੇਕ ਸਰੂਪ ਉਸਦੇ ਹੋਏ ਹਨ, ਜਿਵੇਂ ਯੋਗੀ ਸਰੂਪ ਵਟਾਉਂਦਾ ਰਹਿੰਦਾ ਹੈ।

ਉਹ ਗੁਰੂ ਨਾਨਕ ਦੇਵ, ਅਨੂਪਮ ਸਰੂਪ ਵਾਲਾ ਹੋ ਕੇ, ਕੁਸ਼ਲ ਨੂੰ ਬਹੁਤ ਚੰਗਾ ਲੱਗਿਆ ਹੈ।

ਸੰਸਾਰ ਨੂੰ ਤਾਰਨ ਲਈ (ਆਪ) ਵਾਹਿਗੁਰੂ ਗੁਰੂ ਨਾਨਕ ਦੀ ਮੂਰਤਿ ਹੋ ਕੇ ਆਇਆ ਹੈ ॥੧੦॥

ਜੋ ਨਿਜਾਨੰਦ ਰੂਪ ਹੈ ਅਤੇ ਸਦਾ ਮੁਰ ਆਦਿ ਦੈਂਤਾਂ ਦਾ ਨਾਸ਼ ਕਰਨ ਵਾਲਾ ਹੈ।

ਚੰਦ ਸੂਰਜ ਜਿਸਦੀ ਆਗਿਆ ਵਿਚ ਚਲਦੇ ਹਨ।
ਜੋ ਪਰਮ ਦੇਵਤਾ ਸਰੂਪ ਹੈ ਅਤੇ ਜਿਸਦੀ ਸੰਤ ਸੇਵਾ ਕਰਦੇ ਹਨ।
ਉਸ ਭੇਦ-ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ॥੧॥
ਜਿਸ ਵਿਚ ਜ਼ਰਾ ਭੀ ਮੋਹ ਦੀ ਲੇਸ਼ ਨਹੀਂ, ਜੋ ਸੁਖਾਂ ਦਾ ਮੂਲ ਹੈ।
ਜਿਸਦੇ ਅੱਗੇ ਭੇਟਾ ਰੱਖ ਕੇ, ਬੰਦਾ ਮੁਕਤੀ ਦੀ ਮੰਗ ਕਰਦਾ ਹੈ।
ਜੋ ਹਰੀ ਦਾ ਸਰੂਪ, ਸੇਵਾ ਕਰਾਉਣ ਜੋਗ ਹੈ ਅਤੇ ਜਿਸਦੀ ਸੇਵਾ ਸੰਤ ਕਰਦੇ ਹਨ।
ਉਸ ਭੇਦ ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ॥੨॥]

## ਗੁਰੂ ਨਾਨਕੰ ਭੇਦ ਹੰਤਾ

ਕਰੇ ਦ੍ਵੈਖ ਜੋਈ ਲਖੇ ਰੂਪ ਸੋਈ।
ਦਿਨੰ ਪਾਇਕੈ ਨਿੰਦਕੰ ਕੀਤ ਲੋਈ।
ਬਿਨਾਂ ਲਾਹਿ ਸੇ ਹੋਇ ਨਾ ਭਾਰ ਅੰਤਾ।
ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੩॥
ਮਿਲੇ ਮੀਨ ਕਾ ਖੋਜ ਨਾ ਓਦਕਾ ਮੇ।
ਪੰਖੀ ਜਿਮਹਿੰ ਆਕਾਸ ਸਾਰੋਦਨਾ ਮੇ।
ਨ ਯੋਗੀ ਲਖਾ ਜਹਿੰ ਤੈਸੇ ਮਹੰਤਾ।
ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੪॥
ਭਜੇ ਦੇਵਤੇ ਪਾਦ ਕੰਜੰ ਅਨੂਪਾ।
ਘਨਾਨੰਦ ਰੂਪੰ ਅਜਾਰੀ ਸਰੂਪਾ।
ਹਰੀ ਏਕ ਰੂਪੰ ਸੂ ਵੇਦੈ ਕਹੰਤਾ।
ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੫॥
ਦੁਖੀ ਦੀਨ ਜੀਵੰ ਕਲੂ ਕਾਲ ਜਾਨੀ।
ਹਰੇ ਜੀਵ ਦੋਖੰ ਨਹੀਂ ਡੇਰ ਲਾਨੀ।
ਗਿਨੇ ਜਾਤ ਨਾਹੀਂ ਸੁਤਾਰੇ ਅਨੰਤਾ।
ਨਾਮੀ ਗੁਰੂ ਨਾਨਕੰ ਭੇਦ ਹੰਤਾ ॥੬॥
ਨਹੀਂ ਦੇਵ ਜਾਨੈ ਤੁਮੇ ਪਾਰਵਾਰੰ।
ਕਹੈ ਨੇਤਿ ਨੇਤੀ ਮੁਨੀ ਵੇਦ ਚਾਰੰ।
ਨਹੀਂ ਜਾਨਿ ਜਾਈ ਤੁਮੇ ਆਦਿ ਅੰਤਾ।
ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੭॥
ਜਬੀ ਦੈਂਤ ਆਦੰ ਦਈ ਪੀੜ ਭਾਰੀ।
ਹਰੀ ਆਪ ਨੇ ਸ਼ੀਘ ਹੀ ਨਾਹਿੰ ਵਾਰੀ।

ਦਿਵੰਲੂਤ ਸੇ ਦੈਂਤ ਤਾਰੇ ਅਨੰਤਾ ।
ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੮॥
ਜਿਨੇ ਦੇਵ ਦਾਨੋ ਕਰੀ ਪੂਜਾ ਸੇਵਾ ।
ਗਈ ਦ੍ਵੈਤ ਤਾਂ ਕੀ ਲਖਯੋ ਰੂਪ ਭੇਵਾ ।
ਅਸੰਗੰ ਅਨੰਗੰ ਸੁ ਵੇਦੰ ਕਹੰਤਾ ।
ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੯॥
ਸਦਾ ਵੇਦ ਵੇਦੰ ਅਲੇਖੰ ਅਧਾਰੰ ।
ਨਿਰਾਕਾਰ ਰੂਪੰ ਅਦ੍ਵੈਤੰ ਅਪਾਰੰ ।
ਕੁਸ਼ਾਲੰ ਬਹਾਲੰ ਕਰੋ ਜੀ ਅਨੰਤਾ ।
ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੧੦॥
ਨਹੀਂ ਤੀਰਥ ਬੈਠ ਮੈ ਤਾਪ ਕੀਨੋ ।
ਜਮੰ ਨੇਮ ਕੋਈ ਨਹੀਂ ਧਾਰ ਲੀਨੋ ।
ਨਹੀਂ ਦੋਖ ਦੇਖੋ ਕਰੋ ਜੀ ਅਨੰਤਾ ।
ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੧੧॥
ਜਗੰ ਜੀਵ ਜੇਤੇ ਦੁਖੀ ਦੀਨ ਤੇਤੇ ।
ਕਰੇ ਹੈਂ ਬਖੀਲੀ ਹਰੇ ਏਸ ਹੇਤੇ ।
ਘਨਾਨੰਦ ਰੂਪੰ ਕਰੋ ਜੀ ਅਨੰਤਾ ।
ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੧੨॥
ਸੁਧੰ ਬੋਧ ਰੂਪੰ ਅਕਾਰੰ ਅਖੰਡਾ ।
ਅਬਾਧੰ ਅਛੇਦੰ ਅਲੇਖੰ ਪ੍ਰਚੰਡਾ ।
ਬਿਅੰਤੰ ਬਿਅੰਤੰ ਬਿਅੰਤੰ ਬਿਅੰਤਾ ।
ਨਮਾਮੀ ਗੁਰੂ ਨਾਨਕੰ ਭੇਦ ਹੰਤਾ ॥੧੩॥

[ਅਰਥ : ਜਿਹੜਾ ਭੀ ਦ੍ਵੈਸ਼ ਰੱਖਣ ਵਾਲਾ, ਉਸਦਾ ਰੂਪ ਤੱਕ ਲੈਂਦਾ ਹੈ ।

ਦਿਨ ਪਾ ਕੇ, ਓਹੀ ਨਿੰਦਕ ਤੋਂ ਦੁਨੀਆਂ ਵਿਚ ਕੀਰਤੀ ਕਰਨ ਲਗਦਾ ਹੈ ।

ਲਾਹੇ ਬਿਨਾਂ ਭਾਰ ਨਹੀਂ ਮੁੱਕਦਾ (ਅਰਥਾਤ ਨਿੰਦਿਆ ਦਾ ਭਾਰ ਲਾਹੁਣਾ ਹੀ ਪੈਂਦਾ ਹੈ) ।

ਉਸ ਭੇਦ ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ॥੩॥

ਜਿਸ ਤਰ੍ਹਾਂ ਪਾਣੀ ਵਿਚ ਮੱਛੀ, ਪਾਣੀ ਦਾ ਖੋਜ ਨਹੀਂ ਲੱਭ ਸਕਦੀ ।

ਜਿਵੇਂ ਆਕਾਸ਼ ਵਿਚ ਭਉਂਦਾ ਪੰਛੀ, ਵਾਰ ਪਾਰ ਨਹੀਂ ਪਾ ਸਕਦਾ ।

ਉਵੇਂ ਯੋਗ ਵਿਚ ਯੋਗੀ (ਯੋਗ ਕ੍ਰਿਆਵਾਂ ਨਾਲ), ਉਸ ਦੀ ਮਹਾਨਤਾ ਨੂੰ ਲਖ ਨਹੀਂ ਸਕਦਾ ।

ਉਸ ਭੇਦ ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ॥੪॥

ਜਿਸਦੇ ਅਨੂਪ ਚਰਨ ਕਮਲਾਂ ਦਾ ਦੇਵਤੇ ਭਜਨ ਕਰਦੇ ਹਨ ।
ਘਨਾਨੰਦ ਰੂਪ ਵਾਲਾ ਅਤੇ ਜਾਚਨਾ ਵਿਹੀਨ (ਕਿਸੇ ਤੋਂ ਕੁੱਝ ਨਾ ਮੰਗਣ ਵਾਲੇ)
ਸਰੂਪ ਵਾਲਾ ਜੋ ਹੈ । ਹਰੀ ਦਾ ਇੱਕੋ ਰੂਪ ਹੈ, ਇਹੋ ਵੇਦ ਕਹਿੰਦਾ ਹੈ ।
ਉਸ ਭੇਦ ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ।।੫।।
ਕਲੂ ਕਾਲ ਵਿਚ, ਦੀਨ ਜੀਵਾਂ ਨੂੰ, ਦੁਖੀ ਜਾਣਿਆ ।
ਜੀਵਾਂ ਦੇ ਦੋਸ਼, ਦੂਰ ਕਰ ਦਿੱਤੇ, ਜ਼ਰਾ ਢਿੱਲ ਨਹੀਂ ਕੀਤੀ ।
ਅਣਗਿਣਤ (ਪਾਪੀ) ਤਾਰ ਦਿੱਤੇ, ਜੋ ਗਿਣੇ ਨਹੀਂ ਜਾਂਦੇ ।
ਉਸ, ਭੇਦ-ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ।।੬।।
ਤੁਹਾਡੇ ਪਾਰਾਵਾਰ ਨੂੰ, ਦੇਵਤੇ ਭੀ ਨਹੀਂ ਜਾਣਦੇ ।
ਚਹੁੰ ਵੇਦਾਂ ਦੇ ਮੁਨੀ, ਨੇਤਿ ਨੇਤਿ ਕਹਿੰਦੇ ਹਨ ।
ਤੁਹਾਡਾ ਆਦਿ ਅੰਤ, ਜਾਣਿਆ ਨਹੀਂ ਜਾ ਸਕਦਾ ।
ਉਸ, ਭੇਦ-ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ।।੭।।
ਜਦੋਂ ਦੈਂਤਾਂ ਆਦਿ ਨੇ, (ਸੰਸਾਰ ਨੂੰ), ਭਾਰੀ ਪੀੜਾ ਦਿੱਤੀ ।
ਆਪਨੇ, ਬਿਨਾਂ ਦੇਰ ਹੀ, ਛੇਤੀ ਆ ਕੇ ਉਸ ਨੂੰ ਦੂਰ ਕੀਤਾ ।
ਦੇਵ ਲੂਤ ਜਿਹੇ, ਅਣਗਿਣਤ ਦੈਂਤ, ਤਾਰ ਦਿੱਤੇ ।
ਉਸ, ਭੇਦਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ।।੮।।
ਜਿਨ੍ਹਾਂ ਦੀ ਦੇਵਤਿਆਂ ਅਤੇ ਦਾਨਵਾਂ ਨੇ ਪੂਜਾ, ਅਤੇ ਸੇਵਾ ਕੀਤੀ ।
ਜਦੋਂ ਰੂਪ ਦਾ ਰਚਾਉ ਵੇਖਿਆ, ਉਨ੍ਹਾਂ ਵਿਚੋਂ ਦ੍ਵੈਤ ਜਾਂਦੀ ਰਹੀ ।
ਜਿਸਨੂੰ ਵੇਦ ਅਸੰਗ ਅਤੇ ਅਨੰਗ ਕਹਿੰਦਾ ਹੈ ।
ਉਸੇ ਭੇਦ ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ।।੯।।
ਸਦਾ ਵੇਦ ਦਾ ਜਾਣਨ ਵਾਲਾ, ਅਲੇਖ ਦਾ ਆਧਾਰ ਹੈ ।
ਅਦ੍ਵੈਤ ਅਤੇ ਅਪਾਰ ਨਿਰਾਕਾਰ ਰੂਪ ਹੈ ।
ਹੇ ਅਨੰਤ, ਕੁਸ਼ਲ ਦਾਸ ਨੂੰ ਬਹਾਲ ਕਰੋ ।
ਉਸ ਭੇਦ-ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਨਮਸਕਾਰ ਹੈ ।।੧੦।।
ਮੈਂ ਤੀਰਥਾਂ ਉੱਤੇ ਬੈਠ ਕੇ, ਤਪ ਨਹੀਂ ਕੀਤਾ ।
ਯਮ ਜਾਂ ਨੇਮ ਕੋਈ ਵੀ ਮੈਂ ਨਹੀਂ ਧਾਰਿਆ ।
ਹੇ ਅਨੰਤ ਜੀ ! ਕਿਰਪਾ ਕਰੋ, ਮੇਰੇ ਦੋਸ਼ ਨਾ ਦੇਖੋ ।
ਭੇਦ-ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ।।੧੧।।
ਜਗਤ ਵਿਚ ਜਿੰਨੇ ਜੀਵ ਹਨ ਉਹ ਸਭੀ ਦੀਨ ਦੁਖੀ ਹਨ ।
ਬਖੀਲੀਆਂ ਕਰਦੇ ਹਨ ਇਸ ਲਈ ਆਪਣੇ ਆਪ ਦੀ ਹਾਨੀ ਕਰਦੇ ਹਨ ।
ਘਨਾਨੰਦ ਰੂਪ ਧਾਰੋ, ਹੇ ਅਨੰਤ ਜੀ !
ਭੇਦ-ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਨਮਸਕਾਰ ਹੈ ।।੧੨।।
ਤੁਸੀਂ ਸ਼ੁੱਧ ਬੋਧ ਦਾ ਸਰੂਪ ਹੋ, ਅਖੰਡ ਆਕਾਰ ਹੋ ।

ਅਬਾਧ ਹੋ, ਅਛੇਦ ਹੋ, ਅਲੇਖ ਅਤੇ ਪ੍ਰਚੰਡ ਹੋ।
ਬੇਅੰਤ, ਬੇਅੰਤ, ਬੇਅੰਤ, ਹੋ।
ਭੇਦ-ਭਾਵ ਨੂੰ ਮੇਟਣ ਵਾਲੇ, ਗੁਰੂ ਨਾਨਕ ਨੂੰ, ਮੇਰੀ ਨਮਸਕਾਰ ਹੈ ॥੧੩॥]

## ਦੇਵਨ ਦੇਵ ਸਦਾ ਸੁਖਕਾਰੀ

ਆਦਿ ਗੁਰੂ ਗੁਰੂ ਨਾਨਕ ਸਾਹਿਬ
ਦੇਵਨ ਦੇਵ ਸਦਾ ਸੁਖਕਾਰੀ।
ਸ਼ੇਸ਼ ਸੁਰੇਸ਼ ਭਜੇ ਨਿਤ ਹੀ
ਮੁਨਿ ਔਰ ਸੁਰ· ਗਨ ਨੀਤ ਚਿਤਾਰੀ।
ਵੇਦ ਰੁ ਆਗਮ ਸਾਰ ਰਚਜੋ
ਗੁਰ ਗ੍ਰੰਥ ਜਨਾਵਤ ਪੰਥ ਅਪਾਰੀ।
ਸੋ ਕਰਨਾ ਨਿਧਿ ਦਾਸਨ ਦਾਸ ਕੁ ਦੇਹ
ਬਰੰ ਸੁਖ ਨੀਤ ਅਪਾਰੀ ॥੧॥
ਬਿਘਨ ਬਿਨਾਸਨ ਸੁਖ ਕਰੰ ਪੂਰਨ ਸਦਾ ਅਨਾਮ।
ਚਿਦਾਨੰਦ ਗੁਰ ਨਾਨਕੰ ਸਿਮਰੋਂ ਆਠੋਂ ਜਾਮ ॥੨॥

[**ਅਰਥ** : ਆਦਿ ਗੁਰੂ ਗੁਰੂ ਨਾਨਕ ਸਾਹਿਬ ਦੇਵਤਿਆਂ ਦੇ ਦੇਵਤੇ ਅਤੇ ਸਦਾ ਸੁਖੀ ਕਰਨ ਵਾਲੇ ਹੋ।

ਸ਼ੇਸ਼ ਨਾਗ ਅਤੇ ਇੰਦ੍ਰ ਸਦਾ ਹੀ ਯਾਦ ਕਰਦੇ ਹਨ, ਮੁਨੀ ਅਤੇ ਦੇਵਤਿਆਂ ਦੇ ਸਮੂੰਹ ਨਿਤ ਚਿਤਾਰਦੇ ਹਨ।

ਵੇਦਾਂ ਅਤੇ ਆਗਮ ਦਾ ਸਾਰ ਗੁਰੂ ਗ੍ਰੰਥ ਜੀ ਰਚਿਆ ਹੈ, ਜੋ ਅਪਾਰ ਪੰਥ ਸੁਝਾਉਂਦਾ ਹੈ।

ਸੋ, ਹੇ ਕਰੁਨਾ-ਨਿਧੀ ਜੀ, ਦਾਸਾਂ ਦੇ ਦਾਸ ਨੂੰ ਨਿੱਤ ਅਪਾਰ ਸੁਖ ਦਾ ਵਰਦਾਨ ਬਖਸ਼ੋ ॥੧॥

ਵਿਘਨਾਂ ਨੂੰ ਦੂਰ ਕਰਨ ਅਤੇ ਸੁਖ ਦੇਣ ਵਾਲੇ, ਨਾਉਂ ਤੋਂ ਬਿਨਾਂ, ਸਦਾ ਪੂਰਨ।
ਚਿਦਾਨੰਦ, ਗੁਰੂ ਨਾਨਕ ਨੂੰ ਅੱਠੇ ਪਹਿਰ ਸਿਮਰੋ ॥੨॥

## ਕਿਲ ਵਿਖ ਹਰਤਾ

ਜੈ ਜੈ ਜੈ ਸ੍ਰੀ ਸ੍ਰੀ ਗੁਰੂ ਨਾਨਕ ਪਰੰਬ੍ਰਹਮ ਉਜਾਗਰੰ।
ਨਿਰਾਕਾਰ ਅਖਲ ਅਧਾਰ ਸ੍ਵਾਮਿ ਦੀਨ ਹਿਤ ਰਤਨਾਗਰੰ।
ਕਿਲ ਵਿਖ ਹਰਤਾ ਮੁਕਤਿ ਕੋ ਕਰਤਾ ਨਿਖਲ ਜਗਤ ਬਹਾਦਰੰ।

ਜੋ ਚਲ ਆਵੇ ਸਰਣ ਆਪ ਕੀ ਤਿਨ ਦੁਖ ਬਹੁ ਨਰਾਦਰੰ ॥੧॥
ਪਰ ਉਪਕਾਰੀ ਵੇਦ ਉਚਾਰੀ ਕਰਮਨ ਕੋ ਫਲ ਦਾਤਾ ।
ਕਰਤਾ ਧਰਤਾ ਹਰਤਾ ਜਗਤ ਕੁ ਕਹੁ ਨਹਿ ਆਵਤ ਜਾਤਾ ।
ਤੋਹਿ ਨਾਮ ਗੁਣ ਪ੍ਰਤਾਪ ਪੂਰਣ ਸ੍ਰਿਸਟ ਚਾਰ ਉਚਾਰਣੰ ।
ਕ੍ਰਿਪਾ ਸਿੰਧ ਸਰਬ ਦੂਖ ਬਿਨਾਸੀ ਮਾਨੁਖ ਵਿਗ੍ਰਹ ਧਾਰਣੰ ॥੨॥
ਤੁਮ ਜਗਤ ਤਾਰਣ ਹੇਤ ਸਵਾਮੀ ਉਦਾਸੀਨ ਵੇਖ ਕਿਯੋ ।
ਸਰਣ ਸੇਵਕ ਆਨੰਦ ਪਾਵਤ ਨਿਜ ਧਾਮ ਨਿਵਾਸ ਦਿਯੋ ।
ਜੈ ਨਾਥ ਸਰਬ ਗਤੀ ਜਾਨਹੋ ਅੰਤਰਜਾਮੀ ਗੁਣਮਈ ।
ਵਾਰ ਵਾਰ ਤੁਮ ਨਾਮ ਸਿਮਰਹੋ ਪ੍ਰਭੁ ਬਹੁ ਆਨੰਦ ਦਈ ॥੩॥
ਤੁਮ ਦਯਾ ਦ੍ਰਿਸਿਟ ਨਿਹਾਰ ਸਬ ਬਿਧਿ ਦਾਸ ਬਿਨਤੀ ਮਾਨਿਯੋ ।
ਤੋਹਿ ਚਰਣ ਸਰਣ ਆਨੰਦ ਮੁਹਿ ਦਾਸ ਅਪਨੋ ਜਾਨਿਯੋ ।
ਕਰੇ ਬਿਨਤੀ ਕੁਸ਼ਲਦਾਸ ਪ੍ਰਭੂ ਤੁਮ ਚਰਣ ਪਰ ਸਿਰ ਧਰੂੰ ।
ਦਯਾ ਸਿੰਧ ਕਰ ਦਯਾ ਮੁਝ ਦਾਸ ਪਰ ਅਮ੍ਰਿਤ ਪਦ ਨਿਵਾਸ ਕਰੂੰ ॥੪॥

[ਅਰਥ : ਜੈ ਜੈ ਜੈ ਸ੍ਰੀ ਸ੍ਰੀ ਗੁਰੂ ਨਾਨਕ ਪਾਰਬ੍ਰਹਮ ਉਜਾਗਰ ਹੈ ।

ਨਿਰਾਕਾਰ ਹੈ, ਸਭ ਦਾ ਆਧਾਰ ਹੈ, ਸੁਆਮੀ ਹੈ, ਦੀਨਾਂ ਦਾ ਹਿਤੈਸ਼ੀ ਹੈ ਅਤੇ ਰਤਨਾ ਦਾ ਘਰ ਹੈ ।

ਬੁਰਾਈਆਂ ਦੀ ਵਿਹੁ ਮਿਟਾਣ ਵਾਲਾ, ਮੁਕਤੀ ਦੇਣ ਵਾਲਾ, ਸਾਰੇ ਜਗਤ ਨੂੰ ਬਹਾਦਰ ਕਰਨ ਵਾਲਾ ਹੈ ।

ਜੋ ਆਪ ਦੀ ਸ਼ਰਨ ਚਲ ਆਵੇ, ਉਸਦੇ ਦੁਖਾਂ ਦਾ ਬਹੁਤ ਨਿਰਾਦਰ ਹੋ ਜਾਂਦਾ ਹੈ ॥੧॥

ਉਹ ਪਰਉਪਕਾਰੀ ਹੈ, ਜਿਸਦਾ ਜ਼ਿਕਰ ਵੇਦਾਂ ਵਿਚ ਹੈ ਅਤੇ ਜੋ ਕਰਮਾਂ ਨੂੰ ਬਲ ਦੇਣ ਵਾਲਾ ਹੈ ।

ਉਹ ਸਾਰੇ ਜਗਤ ਦਾ ਕਰਨ, ਧਰਨ ਤੇ ਮੇਟਣ ਵਾਲਾ ਹੈ ਅਤੇ ਕਿਧਰੇ ਆਉਂਦਾ ਜਾਂਦਾ ਨਹੀਂ ।

ਤੇਰਾ ਨਾਉਂ, ਤੇਰਾ ਗੁਣ ਅਤੇ ਤੇਰਾ ਪ੍ਰਤਾਪ ਪੂਰਾ ਹੈ, ਸ੍ਰਿਸ਼ਟੀ ਵਿਚ ਚਾਰੇ ਵੇਦ ਜਸ ਉਚਾਰਦੇ ਹਨ ।

ਕ੍ਰਿਪਾ ਦਾ ਸਾਗਰ, ਸਾਰੇ ਦੁਖਾਂ ਦਾ ਨਾਸ ਕਰਨ ਵਾਲਾ ਅਤੇ ਮਨੁੱਖਾਂ ਨੂੰ ਡੁਬਦਿਆਂ ਨੂੰ ਫੜ ਕੇ ਸੰਭਾਲਣ ਵਾਲਾ ਹੈ ॥੨॥

ਹੇ ਸੁਆਮੀ ਤੂੰ ਸੰਸਾਰ ਦੇ ਤਾਰਣ ਲਈ ਉਦਾਸੀ ਭੇਖ ਧਾਰਨ ਕੀਤਾ ।

ਸ਼ਰਨ ਵਿਚ ਆ ਕੇ ਸੇਵਕ ਆਨੰਦ ਪਾਉਂਦੇ ਹਨ ਅਤੇ ਉਨ੍ਹਾਂ ਨੂੰ ਤੂੰ ਆਪਣੇ ਧਾਮ ਵਿਚ ਟਿਕਾਣਾ ਦਿੰਦਾ ਹੈਂ ।

ਹੇ ਨਾਥ ! ਤੁਹਾਡੀ ਜੈ ਜੈਕਾਰ, ਤੁਸੀਂ ਸਾਰੀ ਹਾਲਤ ਜਾਣਦੇ ਹੋ, ਤੁਸੀਂ ਗੁਣਾਂ ਵਾਲੇ ਅਤੇ ਅੰਤਰਜਾਮੀ ਹੋ ।

ਬਾਰ ਬਾਰ ਆਪ ਦਾ ਨਾਮ ਸਿਮਰਦਾ ਹਾਂ, ਆਪ ਨੇ ਬਹੁਤ ਆਨੰਦ (ਦਾ ਜੀਵਨ) ਦਿੱਤਾ ਹੈ ॥੩॥

ਤੁਸੀਂ ਸਭ ਤਰ੍ਹਾਂ, ਮਿਹਰ ਦੀ ਨਜ਼ਰ ਕਰਕੇ, ਸੇਵਕਾਂ ਦੀ ਬੇਨਤੀ ਮੰਨਿਓ ।

ਤੁਹਾਡੇ ਚਰਨਾਂ ਦੀ ਸ਼ਰਣ ਵਿਚ ਆਨੰਦ ਮਿਲਦਾ ਹੈ, ਮੈਨੂੰ ਆਪਣਾ ਦਾਸ ਜਾਣਿਓ ।

ਹੇ ਪ੍ਰਭੂ ਜੀ ! ਕੁਸ਼ਲਦਾਸ ਆਪਦੇ ਚਰਨਾਂ ਉੱਤੇ ਸਿਰ ਧਰਦਾ ਹੈ ਅਤੇ ਬੇਨਤੀ ਕਰਦਾ ਹੈ ।

ਹੇ ਦਯਾ ਦੇ ਸਾਗਰ ! ਮੈ ਦਾਸ ਉੱਤੇ ਦਯਾ ਕਰੋ ਤਾਂ ਜੋ ਆਪ ਦੇ ਅਮ੍ਰਿਤ ਮਈ ਚਰਨਾਂ ਵਿਚ ਨਿਵਾਸ ਕਰਾਂ ॥੪॥]

## ਅਫੁਰ ਬੋਧ ਮਾਯਾ ਵਸ਼ੀਕਰ

ਬ੍ਰਹਮੁ ਨਿਜਾਨੰਦ ਗੁਰੁ ਨਾਨਕ ਅਫੁਰ ਬੋਧ
ਮਾਯਾ ਵਸ਼ੀਕਰ ਈਸ਼੍ਵਰ ਸੰਗਯਾ ਲਖਾਯੋ ਹੈ ।
ਉਤਪੱਤਿ ਪਾਲ ਨਾਸ਼ ਸਹਜ ਪੁਨ ਸੋਈ ਕਰੇ
ਅਵਿਦਯਾ ਮਿਲ ਜੀਵ ਨਾਮ ਵਾਹੀ ਨੇ ਰਖਾਯੋ ਹੈ ।
ਕਰਤਿਤ੍ਰ ਧਰ੍ਮ ਆਪ ਮੈ ਅਰੋਪ ਕਰ
ਜਨਮ ਸੁ ਮਰਨ ਵਤ ਤਾਹੀਂ ਨੇ ਸਦਾਯੋ ਹੈ ।
ਕਹਿਤ ਕੁਸ਼ਾਲ ਜਾਕੀ ਮਹਿਮਾ ਅਪਾਰ ਜਗ
ਵਿਧਿ ਸਰੂਪ ਬਹੁ ਆਪ ਹੀ ਬਨਾਯੋ ਹੈ ॥੨॥
ਸ੍ਰੀ ਗੁਰੁ ਨਾਨਕ ਦੇਵ ਜੂ ਚਿਦਘਨ ਰਹਿਤ ਪ੍ਰਛੇਦ
ਗਿਰਾ ਅਤੀਤ ਅਜ ਨਾਸ ਬਿਨ ਜਾਹਿ ਬਖਾਨਤ ਵੇਦ ॥੩॥
ਸਤ ਚਿਤ ਸੁਖਰਾਸੀ ਅਜ ਅਬਿਨਾਸੀ
ਵੇਦ ਸੁ ਸਾਕਸੀ ਵਿਸ਼੍ਵਪਤੇ ।
ਕਰੁਣਾਨਿਧਿ ਦੇਵਾ ਅਲਖ ਅਭੇਵਾ
ਸੁਰ ਨਰ ਸੇਵਾ ਨੀਤ ਰਤੇ ।
ਅਸ ਮਾਯਾਧਾਰੀ ਸਕਤਿ ਅਪਾਰੀ,
ਗੁਰੂ ਨਾਨਕ ਵਪੁ ਧਾਰ ਫਤੇ ।
ਸੋ ਦੇਵਨ ਦੇਵਾ ਕਰ ਦਿਸ ਸੇਵਾ ਆਵਨ ਜਾਵਨ ਹੋਇ ਗਤੇ । ॥੪॥
ਦੁਰਤਿ ਦਰਨ ਜਨ ਭਵ ਕਰਨ ਹਾਰਦ ਹਰ ਸੰਤਾਪ ।
ਸੀ ਗੁਰ ਨਾਨਕ ਨਮਨ ਤੇ ਥਰ ਹਰ ਕਾਂਪਤ ਪਾਪ ॥੫॥

[**ਅਰਥ** : ਬ੍ਰਹਮ, ਨਿਜਾਨੰਦ, ਅਫਰਬੋਧ, ਮਾਯਾ ਨੂੰ ਵਸ ਕਰਨ ਵਾਲਾ ਅਤੇ ਈਸ੍ਵਰ ਅਤੇ ਇਹ ਨਾਉਂ ਗੁਰੂ ਨਾਨਕ ਨੇ ਰਖਾਏ ਹਨ।

ਉਹੀ ਉਪਜਾਉਂਦਾ, ਪਾਲਦਾ ਅਤੇ ਫੇਰ ਮੇਟਦਾ ਹੈ, ਅਵਿੱਦਿਆ ਦੇ ਮੇਲ ਨਾਲ ਜੀਵ ਨਾਉਂ ਭੀ, ਉਸੇ ਨੇ ਰਖਾਇਆ ਹੈ।

ਕਰਨ ਅਤੇ ਭੋਗਣ ਦੇ ਧਰਮ, ਆਪਣੇ ਆਪ ਉੱਤੇ ਆਰੋਪਿਤ ਕਰਕੇ, ਜੰਮਣ ਮਰਣ ਵਾਲਾ ਭੀ, ਉਹੀ ਸਦਾਉਂਦਾ ਹੈ।

ਕੁਸ਼ਲ (ਦਾਸ) ਕਹਿੰਦਾ ਹੈ, ਜਿਸ ਦੀ ਅਪਾਰ ਮਹਿਮਾ ਹੈ, ਸੰਸਾਰ ਵਿਚ ਆਪਣੇ ਬਹੁ ਪ੍ਰਕਾਰ ਦੇ ਰੂਪ, ਉਸੇ ਨੇ ਆਪ ਹੀ ਬਣਾਏ ਹਨ ॥੨॥

ਸ੍ਰੀ ਗੁਰੂ ਨਾਨਕ ਦੇਵ ਜੀ, ਅਪਾਰ ਚੇਤੰਨਤਾ ਦਾ ਰੂਪ ਅਤੇ ਪ੍ਰਛੇਦਾਂ (ਵਿਤਕਰਿਆਂ) ਤੋਂ ਬਿਨਾਂ ਹਨ।

ਵੇਦ, ਜਿਨ੍ਹਾਂ ਨੂੰ ਕਥਨ ਦੀ ਸ਼ਕਤੀ ਤੋਂ ਪਰੇ, ਬਿਨਾਂ ਜਨਮ ਅਤੇ ਨਾਸ ਦੇ ਕਹਿ ਕੇ, ਪ੍ਰਗਟ ਕਰਦੇ ਹਨ ॥੩॥

(ਉਹੀ) ਸੱਚਾ, ਚੇਤਨਾ ਸਰੂਪ, ਸੁਖਾਂ ਦੀ ਪੂੰਜੀ ਵਾਲਾ, ਅਜਨਮਾ, ਅਬਿਨਾਸੀ, ਸੰਸਾਰ ਦਾ ਸੁਆਮੀ ਹੈ ਅਤੇ ਵੇਦ ਉਸਦੀ ਗੁਆਹੀ ਦਿੰਦੇ ਹਨ।

ਕਰੁਣਾ ਦਾ ਘਰ, ਦੇਵਤਾ (ਸੁਭਾਵ), ਅਲਖ, ਬਿਨਾਂ ਵਿਤਕਰੇ ਦੇ, ਦੇਵਤੇ ਅਤੇ ਮਨੁੱਖ ਜਿਸਦੀ ਸੇਵਾ ਕਰਦੇ ਹਨ, ਨੀਤਿ ਦਾ ਪੂਰਾ ਹੈ।

ਅਜਿਹਾ ਮਾਯਾ ਧਾਰੀ, ਅਪਾਰ ਸ਼ਕਤੀ ਵਾਲਾ, ਗੁਰੂ ਨਾਨਕ, ਦੇਹਧਾਰੀ ਹੋ ਕੇ, ਸਭ ਨੂੰ ਜਿੱਤ ਰਿਹਾ ਹੈ।

ਉਸ ਦੇਵਤਿਆਂ ਦੇ ਦੇਵਤੇ ਦੀ ਸੇਵਾ ਕਰ, ਤਾਂ ਜੋ ਆਉਣ ਜਾਣ (ਆਵਾਗਵਣ) ਤੋਂ ਤੇਰੀ ਗਤੀ ਹੋ ਜਾਵੇ ॥੪॥

ਦੁਸ਼ਟ ਵਿਚਾਰਾਂ ਵਿੱਚੋਂ, ਮੋਹ ਨੂੰ ਮੇਟਣ ਵਾਲਾ, ਸੇਵਕਾਂ ਲਈ ਦੁਨੀਆਂ ਬਣਾਉਣ ਅਤੇ ਸਾਰੇ ਸੰਤਾਪਾਂ ਨੂੰ ਦੂਰ ਕਰਨ ਵਾਲਾ।

ਸ੍ਰੀ ਗੁਰੂ ਨਾਨਕ ਹੈ, ਜਿਸ ਨੂੰ ਨਮਸਕਾਰ ਕਰਨ ਨਾਲ, ਪਾਪ ਥਰ ਥਰ ਕੰਬਦੇ ਹਨ (ਆਪਣੇ ਅੰਤ ਦੇ ਭੈ ਤੋਂ) ॥੫॥]

## ਸ੍ਰੁਤੀਗਣ ਗਾਵਤ ਜਾਸ ਗੁਣ

ਵੇਦ ਵੇਦ ਸਾਰਾ ਸਾਰ ਰੂਪ ਕੋ ਅਧਾਰ
ਯਹ ਵੇਦਿ ਵੰਸ਼ ਬਾਰਧਿ ਤੇ ਬਿਧ ਸੁਧਾ ਭੀਨੋ ਹੈ।
ਨੀਲ ਕੰਜ ਲਾਜ ਵਾਹ ਬੂਡੇ ਅਵਲੋਕਤ ਹੈ
ਸੱਜਨ ਗਣ ਕਵਿ ਹਿਯ ਹਰਖ ਨਵੀਨੋ ਹੈ।
ਕਿੰਚਤ ਪ੍ਰਕਾਸ਼ੇ ਸਸ਼ਿ ਵਿਰਹੀ ਕੋ ਸੂਲ ਕਰ

ਕਰ ਨ੍ਰਿਮੂਲ ਯਹ ਪ੍ਰਕਾਸ਼ੇ ਪਰ ਤੀਨੋ ਹੈ।
ਸਕਲ ਕਛੀ ਜੇ ਪਕ੍ਸ਼ਪਾਤ ਬਿਨ ਦੀਕ੍ਸ਼ਾ
ਗੁਰੂ ਨਾਨਕ ਨਕ੍ਸ਼ਤਰ ਨਰ ਦ੍ਵਿਜ ਰਾਜ ਚੀਨੋ ਹੈ ॥੧੦੭॥
ਸ੍ਰੁਤੀ ਗਣ ਗਾਵਤ ਜਾਸ ਗੁਣ ਸੁਰ ਗਣ ਕਰਤ ਪ੍ਰਣਾਮ।
ਸ੍ਰੀ ਗੁਰੁ ਨਾਨਕ ਕੋ ਸਦਾ ਪ੍ਰਣਵੇਂ ਆਠੋਂ ਯਾਮ ॥੧੦੮॥
ਭੂਤ ਪ੍ਰੇਤ ਪਿਸਾਚ ਪਾਦਪ ਪੂਜ ਅਸੀ, ਖਰ ਪਾਦ ਪਖਾਰ ਅਕੂਲੇ।
ਵਾਯਕ ਹੈ ਜਗਦੀਸ਼੍ਵਰ ਯਦਜਪਿ ਸੀਚਤ ਸ਼ਾਖ ਤਰੂ ਤਜ ਮੂਲੇ।
ਚੇਤਨ ਜੋ ਗੁਰੁ ਨਾਨਕ ਨੀਤ ਅਨੀਤ ਸਦਾ ਸੁਖ ਤਾਂ ਹਮ ਭੂਲੇ।
॥੩॥
ਹਾਰਕ ਜਨ ਤ੍ਰਯ ਤਾਪ ਕੇ, ਕਾਰਕ ਜੋ ਭਵ ਪਾਰ।
ਤਾਰਕ ਤਰਣੀ ਪਾਦ ਗੁਰੁ ਨਾਨਕ ਨੀਤ ਜੁਹਾਰ ॥੪॥[6]

[**ਅਰਥ** : ਵੇਦ, ਵੇਦ ਦੇ ਸਾਰ ਅਤੇ ਅਸਾਰ ਰੂਪ ਦੇ ਆਧਾਰ, ਇਹ ਬੇਦੀ ਬੰਸ ਸਮੁੰਦਰ 'ਚੋਂ ਬ੍ਰਹਮਾ ਨੇ ਅਮ੍ਰਿਤ ਨਾਲ ਸਿੰਜਿਆ ਹੈ।

ਨੀਚ ਪ੍ਰਕਾਰ ਦੇ ਕਮਲ, ਲਾਜ ਦੇ ਪਾਣੀ ਵਿਚ ਡੁੱਬੇ, ਵੇਖਦੇ ਹਨ ਕਿ ਸੱਜਣਾਂ ਦੇ ਸਮੂਹ ਅਤੇ ਕਵੀਆਂ ਦੇ ਮਨ ਵਿਚ, ਨਵਾਂ ਖੁਸ਼ੀ ਦਾ ਚਾਉ ਹੈ।

ਚੰਨ ਜ਼ਰਾ ਜਿੰਨਾ ਚਾਨਣੀ ਖਿਲਾਰੇ ਤਾਂ ਬਿਰਹੀ ਨੂੰ ਦੁਖ ਦਿੰਦਾ ਹੈ, ਇਹ ਬਿਨਾਂ ਕਿਰਨਾਂ ਤੋਂ ਭੀ ਤਿੰਨਾਂ ਲੋਕਾਂ ਵਿਚ ਚਾਨਣ ਕਰਦਾ ਹੈ।

ਉਹ ਸਭ ਹੀਣੇ ਊਣੇ, ਜਿਨ੍ਹਾਂ ਨੇ ਪੱਖਪਾਤ ਨਾ ਕਰਨ ਵਾਲੇ ਗੁਰੂ ਨਾਨਕ ਨੂੰ, ਦੀਖਿਆ ਗੁਰੂ ਧਾਰ ਲਿਆ ਹੈ ਉਹ ਨਰਾਂ ਵਿਚ ਤਾਰੇ ਵਾਂਗ ਉੱਜਲ ਅਤੇ ਵਿਦ੍ਵਾਨਾਂ ਵਿਚ ਰਾਜੇ ਹੋ ਗਏ ਹਨ ॥੧੦੭॥

ਸ੍ਰੁਤੀਆਂ ਦੇ ਸਮਹ ਜਿਸਦਾ ਗੁਣ ਗਾਉਂਦੇ ਹਨ, ਦੇਵਤੇ ਜਿਸਨੂੰ ਪ੍ਰਣਾਮ ਕਰਦੇ ਹਨ।

ਸ੍ਰੀ ਸਹਿਤ ਜੋ ਗੁਰੂ ਨਾਨਕ ਹੈ, ਉਸਨੂੰ ਅੱਠੇ ਪਹਿਰ ਪ੍ਰਣਾਮ ਕਰਦਾ ਹਾਂ। ॥੧੦੮॥

ਕਈ ਭੁੱਲੇ ਹੋਏ ਬੰਦੇ ਭੂਤਾਂ, ਪ੍ਰੇਤਾਂ, ਪਿਸ਼ਾਚਾਂ, ਨਿਸ਼ਾਚਰਾਂ ਆਦਿ ਨੂੰ ਪੂਜਦੇ ਹਨ।

ਅਗਨੀ, ਪੱਥਰ, ਬਨਸਪਤੀ ਆਦਿ ਨੂੰ ਪੂਜਦੇ ਅਤੇ ਪਵਿੱਤਰ ਨਦੀਆਂ ਵਿਚ ਪੈਰ ਹੰਘਾਲ ਕੇ ਪਵਿੱਤਰ ਹੋਇਆ ਸਮਝਦੇ ਹਨ।

ਜਗਤ ਦਾ ਸੁਆਮੀ ਤਾਂ ਵਿਆਪਕ ਹੈ, ਮੂਰਖ ਜੜ ਨੂੰ ਛੱਡ ਕੇ ਸ਼ਾਖਾਂ ਨੂੰ ਪੂਜਦੇ ਹਨ।

---

6. ਪੂ. ਲਿ., ਪੱਤਰਾ 324.

ਜੋ ਗੁਰੂ ਨਾਨਕ ਸਦਾ ਚੇਤਨ ਅਤੇ ਨੀਤੀਆਂ ਤੋਂ ਅਤੀਤ ਸਦਾ ਸੁਖ ਦੇਣ ਵਾਲਾ ਹੈ, ਉਸਨੂੰ ਹਮੇਸ਼ਾ ਭੁੱਲੀ ਬੈਠੇ ਹਾਂ ।।੩।।

ਜੋ ਸੇਵਕਾਂ ਦੇ ਤਿੰਨੇ ਤਾਪ ਹਰਨ ਵਾਲੇ ਅਤੇ ਭਵ ਸਾਗਰ ਤੋਂ ਪਾਰ ਕਰਨ ਵਾਲੇ ਹਨ ।

ਜਿਨ੍ਹਾਂ ਦੇ ਚਰਨ ਕਮਲ, ਤਾਰਨ ਵਾਲੀ ਬੇੜੀ ਹਨ, ਉਨ੍ਹਾਂ ਗੁਰੂ ਨਾਨਕ ਜੀ ਨੂੰ, ਸਦਾ ਨਮਸਕਾਰ ਹੈ ।।੪।।]

## ਕਰੋਂ ਬਹੁ ਬਿਧਿ ਬੰਦਨੰ

ਸ੍ਰੀ ਗਜਾਨ ਯੋਗ ਵਿਰਾਗ ਗੁਣ ਗਣ ਧਰ੍ਮ ਨੇ ਮਸੁ ਨੂਤਨੋ ।
ਪਰ ਪੀਰ ਪੇਖ ਸੁ ਅਸਹਜ ਮਾਨ ਮੁਮੁਖਸ਼ ਦਯਾ ਦਲ ਸੇਵਨੋ ।
ਅਸ ਸ੍ਰੀ ਕ੍ਰਿਪਾਲੁ ਗੁਰੁ ਨਾਨਕੰ ਦੁਰਿਤ ਦਰਸ ਨਿਕੰਦਨੰ
ਹੋ ਕੁਸ਼ਲਦਾਸ ਵਿਰਾਮ ਮਨ ਸੋਂ ਕਰੋਂ ਬਹੁ ਬਿਧਿ ਬੰਦਨੰ ।।੧।।
ਅਚਲ ਨਿਰੰਜਨ ਏਕ ਰਸ ਦ੍ਵੈਤ ਰਹਿਤ ਚਿਦ੍ ਰੂਪ ।
ਨਿਸਕਰ੍ਤਵਜ ਨਿਤ ਮੂਕ ਪੁਨ ਨਾਨਕ ਸ੍ਵਰ ਸਰੂਪ ।।੨।।[7]
ਵਿਘਨ ਵਯੂਹ ਭੰਜਕ ਸਦਾ ਅਰ ਰੰਜਤ ਅਖਲੇਸ਼ ।
ਸੁਗੁਣ ਪ੍ਰਸਵਜਕ ਸ੍ਰੀ ਗੁਰੂ ਨਾਨਕ ਨਮੋ ਹਮੇਸ਼ ।।੩੬।।[8]
ਆਦਿ ਅਤੀਤ ਅਭੀਤ ਸਦਾ ਜਿਹਿ
ਭਾਖਤ ਹੈ ਸ੍ਰ੍ਤਿ ਨਿਤ ਸੁਚਾਰਾ ।
ਦੇਸ਼ ਰੁ ਕਾਲ ਪ੍ਰਛੇਦ ਨਹੀਂ ਜਿਨ ਮੇ
ਪੁਨ ਸਾਰ ਅਸਾਰ ਅਧਾਰਾ ।
ਸੰਤਨ ਕੇ ਹਿਤਕਾਰਨ ਕੋ
ਗੁਰੂ ਨਾਨਕ ਨਾਮ ਅਨੂਪ ਸੁ ਧਾਰਾ ।
ਤਾਹਿ ਨਮਾਮਿ ਕਰੋ ਕਰ ਜੋੜ ਕਿ
ਦਾਸ ਕੁਸ਼ਲ ਕਰੇ ਨਿਸਤਾਰਾ ।।੨।।

[ਅਰਥ : ਜਿਨ੍ਹਾਂ ਪਾਸ ਸ੍ਰੀ (ਲਛਮੀ) ਹੈ, ਜੋ ਯੋਗ ਵੈਰਾਗ ਦੇ ਸਮੂਹ ਗੁਣਾਂ ਦੇ ਮਾਲਕ ਹਨ ਅਤੇ ਜਿਨ੍ਹਾਂ ਦੇ ਧਰਮ ਨੇਮ ਦੀ ਦਸ਼ਾ ਨਿਤ ਨਵੀਂ ਹੈ ।

ਪਰਾਈ ਪੀੜ ਵੇਖ ਕੇ ਜੋ ਅਸਹਿ ਮੰਨਦੇ ਹਨ, ਮੁਕਤੀ ਅਤੇ ਦਯਾ ਦੇ ਦਲ ਦੀ ਵਰਤੋਂ ਕਰਦੇ ਹਨ ।

ਅਜਿਹੇ ਸ੍ਰੀ ਗੁਰੂ ਨਾਨਕ, ਕ੍ਰਿਪਾਲੂ ਹੋ ਕੇ, ਭੈੜੀ ਦਸ਼ਾ ਦੀਆਂ, ਜੜ੍ਹਾਂ ਪੁੱਟਣ ਵਾਲੇ ਹਨ ।

7. ਪ੍ਰ. ਲਿ. ਪੱਤਰਾ 268.
8. ਉਹੀ, 310

ਮੈਂ ਕੁਸ਼ਲ ਦਾਸ, ਟਿਕੇ ਮਨ ਨਾਲ, ਬਹੁਤ ਪ੍ਰਕਾਰ, ਬੰਦਨਾ ਕਰਦਾ ਹਾਂ। ॥੨॥

ਜੋ ਅਚਲ ਹੈ, ਨਿਰੰਜਨ ਹੈ, ਦ੍ਵੈਤ ਬਿਨਾਂ ਇਕ ਰਸ ਹੈ ਅਤੇ ਚੇਤੰਨਤਾ ਦਾ ਸਰੂਪ ਹੈ।

ਕਰਤਵਯ ਦੇ ਬੰਧਨਾਂ ਤੋਂ ਆਜ਼ਾਦ, ਸਦਾ ਮੁਕਤ, ਉਹ ਨਾਨਕ, ਸੂਰ ਸਰੂਪੀ ਹੈ ॥੨॥

ਸਦਾ ਵਿਘਨਾਂ ਦੇ ਘੇਰੇ ਨੂੰ ਤੋੜਣ ਵਾਲੇ, ਅਤੇ ਵਿਸ਼ਨੂੰ ਨੂੰ ਪ੍ਰਸੰਨ ਕਰਨ ਵਾਲੇ।

ਚੰਗੇ ਗੁਣਾਂ ਨੂੰ ਸੰਭਾਲਣ ਵਾਲੇ, ਸ੍ਰੀ ਗੁਰੂ ਨਾਨਕ ਨੂੰ, ਸਦਾ ਨਮਸਕਾਰ ਹੈ। ॥੩੬॥

ਮੁੱਢ ਤੋਂ ਅਲੇਪ, ਸਦਾ ਭੈ ਤੋਂ ਬਿਨਾਂ ਜੋ ਹੈ ਅਤੇ ਜਿਸ ਨੂੰ ਸ੍ਰੁਤੀਆਂ ਨਿਤ ਅਤੇ ਸੁਚਾਰੂ ਕਹਿੰਦੀਆਂ ਹਨ।

ਜਿਸਨੂੰ ਦੇਸ਼ ਅਤੇ ਕਾਲ ਦਾ ਵਿਤਕਰਾ ਨਹੀਂ, ਫੇਰ ਜਿਸ ਵਿਚ ਸਾਰ ਅਸਾਰ ਦਾ, ਆਧਾਰ ਹੈ।

ਸੰਤਾਂ ਦੇ ਹਿਤਕਾਰੀਆਂ ਨੇ ਗੁਰੂ ਨਾਨਕ ਦਾ ਨਾਉਂ ਰਾਜਾ ਸਮਾਨ ਧਾਰਨ ਕੀਤਾ ਹੈ।

ਕੁਸ਼ਲਦਾਸ, ਉਸਨੂੰ ਹੱਥ ਜੋੜ ਕੇ, ਨਮਸਕਾਰ ਕਰਦਾ ਹੈ, ਤਾਂ ਜੋ ਉਸਦਾ ਨਿਸਤਾਰਾ ਹੋ ਜਾਵੇ ॥੩॥]

## ਸਰਵਾਗਮ ਗਤਸਾਰ

ਸਰਵਾਗਮ ਗਤਸਾਰ, ਸਰਵ ਵੇਦ ਵੇਦਜੋ ਪ੍ਰਭੂ :<br>
ਸਰਵੇਹਿ ਜਗਦਾਧਾਰ ਜਨਹਿਤ ਗੁਰੁ ਨਾਨਕ ਭਯੋ। ॥੩॥<br>
ਵਿਆਪਕ ਭੇਦ ਵਿਹੀਨ ਅਛੇਦ ਸਦਾ<br>
ਜਿਹਿ ਭਾਖਤ ਹੈ ਸ੍ਰੁਤਿ ਚਾਰਾ।<br>
ਗਿਆਨ ਸ੍ਵਰੂਪ ਅਨੂਪ ਸਦਾ<br>
ਮੁਨ ਹਾਰ ਥਕੇ ਜਿਹ ਜਾਨ ਨ ਪਾਰਾ।<br>
ਰਾਮ ਸ੍ਵਰੂਪ ਅਨੂਪ ਵਹੀ<br>
ਗੁਰੂ ਨਾਨਕ ਰੂਪ ਅਨੂਪ ਸੁਧਾਰਾ।<br>
ਹੈ ਗੁਰੂ ਸੰਤ ਚਰਾਚਰ ਰੂਪ ਕਹੈ<br>
ਗੁਰੂ ਗ੍ਰੰਥ ਅਨੂਪ ਅਪਾਰਾ ॥੧੭॥<br>
ਜਯ ਗੁਰੂ ਨਾਨਕ ਨਤੀ ਗੁਰ ਪੁਨ ਨਿਰੀਹ ਸਭ ਸੰਤ।

**ਜਾਸ ਮਯਾ ਤੇ ਵਿਘਨ ਸਭ ਪ੍ਰਤਿਹਤ ਭਯੇ ਅਨੰਤ । ॥੧੮॥**

[**ਅਰਥ** : ਉਹ ਜੋ ਕੁਛ ਭਵਿਖ ਵਿਚ ਹੋਣ ਵਾਲਾ ਹੈ ਅਤੇ ਜੋ ਕੁਛ ਆਗਮ ਗ੍ਰੰਥਾਂ ਵਿਚ ਦਰਜ ਹੈ। ਜੋ ਪ੍ਰਭੂ ਉਸ ਦੀ ਗਤਿ ਤੋਂ ਜਾਣੂ ਹੈ ਅਤੇ ਜੋ ਸਾਰੇ ਵੇਦਾਂ ਦਾ ਗਿਆਤਾ ਹੈ।

ਸਾਰੇ ਜਗਤ ਦਾ ਜੋ ਆਧਾਰ ਹੈ, ਉਹ ਗੁਰੂ ਨਾਨਕ, ਲੋਕਾਂ ਦੇ ਭਲੇ ਲਈ,ਹੋਇਆ ਹੈ ॥੩॥

ਬਿਨਾਂ ਭੇਦ ਤੋਂ, ਬਿਨਾਂ ਛੇਦ ਤੋਂ, ਜੋ ਚੌਹਾਂ ਸ੍ਰੁਤੀਆਂ ਵਿਚ, ਵਿਆਪਕ ਸਦਾਉਂਦਾ ਹੈ।

ਜੋ ਗਿਆਨ ਸਰੂਪ ਅਤੇ ਸਦਾ ਅਨੂਪਮ ਹੈ, ਜਿਸਦਾ ਪਾਰ ਪਾਉਣ ਦੇ ਜਤਨਾਂ ਵਿਚ ਮੁਨੀ ਜਨ ਥਕ ਹਾਰ ਗਏ ਹਨ।

ਓਹੀ ਅਨੂਪਮ ਰਾਮ ਦਾ ਸਰੂਪ, ਗੁਰੂ ਨਾਨਕ ਨੇ, ਅਨੂਪਮ ਢੰਗ ਨਾਲ, ਧਾਰਨ ਕੀਤਾ ਹੈ।

ਗੁਰੂ ਗ੍ਰੰਥ ਜੋ, ਅਪਾਰ ਅਨੂਪਮ ਹੈ, ਕਹਿੰਦਾ ਹੈ, ਕਿ ਗੁਰੂ ਸੰਤਾਂ ਦਾ ਅਤੇ ਚਰਾਚਰ ਦਾ, ਰੂਪ ਹੀ ਹੈ ॥੧੭॥

ਗੁਰੂ ਨਾਨਕ, ਜੋ ਸਾਰੇ ਪੂਜਨੀਕਾਂ ਦਾ, ਗੁਰੂ ਹੈ ਅਤੇ ਜਿਸਨੂੰ ਸਾਰੇ ਸੰਤ, ਨਮਸ-ਕਾਰ ਕਰਨ ਲਈ ਝੁਕਦੇ ਹਨ।

ਅਤੇ, ਜਿਸ ਦੀ ਮਾਯਾ ਨਾਲ, ਸਾਰੇ (ਅਣਗਿਣਤ) ਵਿਘਨ ਹਾਰ ਗਏ ਹਨ, ਉਸ ਦੀ ਜੈ ਹੋਵੇ ॥੧੮॥]

# ੬੯. ਬਿਸ਼ਨਦਾਸ
## (ਰਚਨਾ ਕਾਲ 1890 ਈ.)

'ਸ੍ਰੀ ਬੇਦੀ ਬੰਸਜ ਹਰਿਨਾਮ ਸਿੰਘ ਉਰ ਕੀ ਸੰਕਾ ਜਾਮਨੀ ਨਿਵਾਰਣ ਪੱਤ੍ਰਿਕਾ' ਨਾਉਂ ਦੀ ਇਕ ਰਚਨਾ, ਸ੍ਵਾਮੀ ਬਿਸ਼ਨ ਦਾਸ ਸੰਗੀਤਕ ਦੀ ਰਚੀ, ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੇ ਸੰਗ੍ਰਹਿ ਵਿਚ ਹੈ ।[1] ਗ੍ਰੰਥ ਦੇ ਮੁੱਢ ਵਿਚ ਕਰਤਾ ਨੇ ਆਪਣੇ ਮੱਤ ਬਾਰੇ ਇਹ ਸਪਸ਼ਟੀਕਰਨ ਦਿੱਤਾ ਹੋਇਆ ਹੈ :— "ਅਬ ਸ੍ਰੀ ਬੇਦੀ ਬੰਸਜ ਹਰਿਨਾਮ ਸਿੰਘ ਉਰ ਕੀ ਸੰਕਾ ਜਾਮਨੀ ਨਿਵਾਰਨ ਪੱਤ੍ਰਕਾ, ਸੰਤ ਸੰਗੀਤਕ ਬਿਸ਼ਨ ਦਾਸ, ਸ੍ਰੀ ਮਤਿ ਉਦਾਸੀ ਲਿਖ਼ਯਤੇ" ਅਤੇ ਇਵੇਂ ਹੀ ਅੰਤਿਕਾ ਦੇ ਸ਼ਬਦ ਹਨ "ਇਤਿ ਸ੍ਰੀ ਬੇਦੀ ਬੰਸਜ ਹਰਿਨਾਮ ਸਿੰਘ ਉਰ ਕੀ ਸੰਕਾ ਜਾਮਨੀ ਨਿਵਾਰਨ ਪ੍ਰਖਨ ਪੱਤ੍ਰਕਾ", ਕ੍ਰਿਤ ਸੰਤ ਸੰਗੀਤਕ ਬਿਸ਼ਨ ਦਾਸ, ਸ੍ਰੀ ਮਤਿ 'ਰੋਪਰ ਨਿਵਾਸੀ' ਸੰਪੂਰੰਣੰ ।" ਬਿਸ਼ਨ ਦਾਸ ਦੀ ਇਕ ਹੋਰ ਰਚਨਾ 'ਉਪਦੇਸ਼ ਚਿੰਤਾਮਣੀ' ਭੀ ਉਸੇ ਸੰਗ੍ਰਹਿ 'ਚੋਂ ਮਿਲੀ ਹੈ ।[2]

ਸ਼ਾਇਦ ਇਹ ਸੰਤ ਨਿਹਾਲ ਸਿੰਘ 'ਕਵਿੰਦਰ' ਦਾ ਸੇਵਕ ਭੀ ਰਿਹਾ ਹੋਵੇ ।[3] ਕਵੀਂਦਰ ਪ੍ਰਕਾਸ਼ ਵਿਚ ਸੰਤਾਂ ਦੀ ਮਹਿਮਾ ਦਾ ਇਸੇ ਨਾਉਂ ਦੇ ਕਵੀ ਦਾ ਇਕ ਛੰਦ ਹੈ ।

### ਕਰੁਣਾਈ ਛਨ ਹੇਰ

**ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੇਯਦ ਦਾਸਨ ਕੇਰ**
**ਬਿਸ਼ਨ ਦਾਸ ਮੋਰੀ ਨਮੋ ਕਰੁਣਾਈ ਛਨ ਹੇਰ ॥੧॥**[4]

---

1. ਸਿ. ਰੈ. ਲਾ., ਹ. ਲਿ., ਨੰ: 1561.
2. ,, ,, ,, ,, ਨੰ: 3747
3. ਸੰਤ ਬਿਸ਼ਨਦਾਸ ਗਹਿਰ ਗੰਭੀਰਏ, ਸਿੱਖ ਮਤ ਦੇ ਕੱਟੜ ਆਲੋਚਕ ਹੋਏ ਹਨ, ਉਨ੍ਹਾਂ ਇਸ ਮੰਤਵ ਲਈ ਇਕ ਅਖ਼ਬਾਰ ਵੀ ਚਲਾਇਆ ਸੀ, ਪਰ ਪਹਿਲਾਂ ਇਹੋ ਸੰਤ ਬਿਸ਼ਨ ਦਾਸ ਸੰਗੀਤਕ ਗੁਰ-ਨਾਨਕ ਮਹਿਮਾ ਕਰਨ ਵਾਲਿਆਂ ਵਿੱਚੋਂ ਹੈ । ਉਨ੍ਹਾਂ ਦਾ ਇਹ ਸ਼ਰਧਾ ਭਾਵ ਗੁਰੂ ਨਾਨਕ ਬਾਰੇ ਬਾਬੇ ਸ੍ਰੀ ਚੰਦ ਦਾ ਪਿਤਾ ਹੋਣ ਕਾਰਨ ਹੈ ਜਾਂ ਉਦਾਸੀ ਪੰਥ ਦੀ ਪੁਰਾਣੀ ਰੀਤ ਅਨੁਸਾਰ ਕਹਿਣਾ ਕਠਿਨਹੈ । ਕਵੀਂਦਰ ਪ੍ਰਕਾਸ਼ -(ਹ.ਲਿ.) ਸਿ. ਰੈ. ਲਾ., ਨੰ: 4805, ਪੱਤ੍ਰਾ 466.
4. ਸੰਗੀਤਕ ਬਿਸ਼ਨ ਦਾਸ, ਸ੍ਰੀ ਬੇਦੀ, ਬੰਸਜ ਹਰਿਨਾਮ ਸਿੰਘ ਉਰਕੀ ਸ਼ੰਕਾ ਜਾਮਨੀ ਨਿਵਾਰਨ ਪਤ੍ਰਿਕਾ, (ਹ.ਲਿ.) ਸਿ. ਰੈ. ਲਾ., ਨੰ: 1561.

ਸ੍ਰੀ ਗੁਰ ਨਾਨਕ ਬੰਦਨਾ ਕਰੂੰ ਹਿਰਦੇ ਧਰ ਧੀਰ ।
ਦੁਰਜਨ ਸੰਗ ਨ ਹੋਇ ਪ੍ਰਭ ਹਰੋ ਦਾਸ ਕੀ ਪੀਰ ॥੧॥

ਛਪੈ

ਕੋਊ ਸਹੰਸਾਨਨ ਰਟਤ ਨਾਰਦ ਸੁਕ ਔ ਬਿਆਸ ।
ਲੰਬੋਦਰ ਕੋ ਧਿਆਨ ਧਰ ਕੋਈ ਰਟਤ ਮਦਨਾਸ ।
ਕੋਈ ਰਟਤ ਮਦਨਾਸ ਦੱਤ ਗੋਰਖ ਕੋ ਧਿਆਵੈ ।
ਸਾਰਦ ਕੋ ਕੋ ਜਪੈ ਗੰਗ ਮੈ ਮਲਮਲ ਨਾਵੈ ।
ਬਿਸਨ ਦਾਸ ਗੁਰ ਭਜੋ ਮੁਕਤਿ ਤਬ ਤੇਰੀ ਹੋਊ ।
ਗੁਰੂ ਨਾਨਕ ਸਾ ਔਰ ਦੂਸਰਾ ਨਾਹੀਂ ਕੋਊ ॥੧॥[5]

[ਅਰਥ : ਸ੍ਰੀ ਗੁਰੂ ਨਾਨਕ ਦੇਵ ਦਾਸਾਂ ਨੂੰ ਸ੍ਰੋਯ (ਵਡਿਆਈ) ਦੇਣ ਵਾਲੇ ਹਨ ।

ਬਿਸ਼ਨ ਦਾਸ (ਕਹਿੰਦਾ ਹੈ) ਮੇਰੀ ਨਮਸਕਾਰ ਹੈ, ਜ਼ਰਾ ਪਲਭਰ ਲਈ ਮਿਹਰ ਦੀ ਨਜ਼ਰ ਕਰਕੇ ਦੇਖੋ ॥੧॥

ਸ੍ਰੀ ਗੁਰੂ ਨਾਨਕ ਦੀ ਬੰਦਨਾ, ਮਨ ਵਿਚ ਧੀਰਜ ਧਾਰ ਕੇ ਕਰਦਾ ਹਾਂ ।

(ਬੇਨਤੀ ਹੈ) ਦੁਰਜਨ ਦੀ ਸੰਗਤ ਨਾ ਹੋਵੇ ਅਤੇ ਦਾਸ ਦੀ ਪੀੜਾ ਦੂਰ ਕਰਦੇ ਰਹੋ ॥੧॥

ਕੋਈ ਹਜ਼ਾਰ ਮੂੰਹਾਂ ਵਾਲੇ ਸ਼ੇਸ਼ਨਾਗ ਨੂੰ ਜਪਦਾ ਹੈ, ਕੋਈ ਨਾਰਦ, ਸੁਕਦੇਵ, ਬਿਆਸ ਆਦਿ ਨੂੰ ਜਪਦਾ ਹੈ ।

ਕੋਈ ਗਣੇਸ਼ ਦਾ ਧਿਆਨ ਧਰ ਕੇ, (ਮਦਨ ਦਾ ਨਾਸ ਕਰਨ ਵਾਲੇ) ਸ਼ਿਵ ਨੂੰ ਰਟਦਾ ਹੈ ।

ਕੋਈ ਸ਼ਿਵ ਨੂੰ ਰਟਦਾ ਹੈ, ਕੋਈ ਦੱਤ, ਗੋਰਖ ਦਾ ਧਿਆਨ ਧਾਰਦਾ ਹੈ ।
ਕੋਈ ਸ਼ਾਰਦਾ ਨੂੰ ਜਪਦਾ ਹੈ, ਕੋਈ ਗੰਗਾ ਵਿਚ ਮਲ ਮਲ ਨ੍ਹਾਉਂਦਾ ਹੈ ।
ਬਿਸ਼ਨ ਦਾਸ (ਕਹਿੰਦਾ ਹੈ), ਗੁਰੂ ਦਾ ਭਜਨ ਕਰੇਂ ਤਾਂ ਤੇਰੀ ਮੁਕਤੀ ਹੋਵੇਗੀ ।
ਗੁਰੂ ਨਾਨਕ ਜਿਹਾ, ਹੋਰ ਕੋਈ ਦੂਜਾ ਨਹੀਂ ਹੈ ।੧॥]

5. ਉਪਦੇਸ਼ ਚਿੰਤਾਮਣੀ, (ਹ.ਲਿ.), ਸਿ. ਰੈ. ਲਾ. ਨੰ: 3747 ਪੱਤਰਾ 1.

# ੧੦. ਡਾ. ਚਰਨ ਸਿੰਘ

## 1853-1908 ਈ. (ਰਚਨਾ 1891 ਈ.)

ਪ੍ਰਸਿੱਧ ਸਿੱਖ-ਹਿਤੈਸ਼ੀ ਤੇ ਮੁਗਲ-ਸਰਕਾਰ ਦੇ ਅਹਿਲਕਾਰ ਦੀਵਾਨ ਕੌੜਾ ਮੱਲ ਦੇ ਵੰਸ਼ ਵਿਚ ਬਾਬਾ ਕਾਨ੍ਹ ਸਿੰਘ ਦੇ ਘਰ ਚਰਨ ਸਿੰਘ ਨੇ 1853 ਈ. ਵਿਚ ਜਨਮ ਲਿਆ। ਪਿਤਾ ਨੂੰ ਵੈਦਿਕ ਦਾ ਸ਼ੌਕ ਸੀ, ਚਰਨ ਸਿੰਘ ਨੇ ਡਾਕਟਰੀ ਪਾਸ ਕੀਤੀ ਅਤੇ ਪਹਿਲੀ ਅਗਸਤ 1872 ਈ. ਨੂੰ, ਸ਼ਹਿਰ ਅਮ੍ਰਿਤਸਰ ਵਿਚ, ਜ਼ਿਲਾ ਜੇਲ੍ਹ ਦੀ ਡਿਸਪੈਂਸਰੀ ਦਾ ਚਾਰਜ ਲਿਆ। ਅਗਲਾ ਇਕ ਵਰ੍ਹਾ, ਅਜਨਾਲੇ ਵਿਚ ਕੰਮ ਕੀਤਾ, ਫੇਰ ਮੁੜ ਅਮ੍ਰਿਤਸਰ, ਢਾਬ ਵਸਤੀ ਰਾਮ ਵਿਚ, ਬਦਲੀ ਕਰਵਾ ਲਈ। ਪਰ, ਸਰਕਾਰੀ ਨੌਕਰੀ ਤਬੀਅਤ ਨੂੰ ਰਾਸ ਨਾ ਆਈ ਅਤੇ 12 ਨਵੰਬਰ 1881 ਨੂੰ ਅਸਤੀਫ਼ਾ ਦੇ ਕੇ ਆਜ਼ਾਦ ਹੋ ਗਿਆ।[1]

ਉਸਦੇ ਸੁਭਾ ਵਿਚ ਸਾਹਿਤਿਕ ਚੇਟਕ ਸੀ। ਕਵਿਤਾ ਅਤੇ ਵਾਰਤਕ ਵਿਚ ਕਈ ਗ੍ਰੰਥਾਂ ਦੀ ਰਚਨਾ ਕੀਤੀ।[2] ਪੰਜਾਬੀ ਅਤੇ ਬ੍ਰਜ-ਭਾਸ਼ਾ ਦੋਹਾਂ ਵਿਚ ਕਵਿਤਾ ਕਰਦਾ ਸੀ। ਸਮੇਂ ਦੇ ਰਿਵਾਜ ਅਨੁਸਾਰ ਵਧੇਰੇ ਰਚਨਾ ਬ੍ਰਿਜ-ਭਾਖਾ ਵਿਚ ਹੀ ਹੁੰਦੀ ਸੀ। ਡਾ. ਚਰਨ ਸਿੰਘ ਜੀ ਦੀ ਖੋਜੀ ਰੁਚੀ ਦਾ ਸਬੂਤ 'ਬਾਣੀ ਬਿਉਰਾ' ਵਿਚ ਉਜਾਗਰ ਹੋਇਆ ਸੀ ਅਤੇ ਕਵਿਤਾ ਦਾ ਸੁੰਦਰ ਨਮੂਨਾ 'ਅਟਲ ਪ੍ਰਕਾਸ਼' ਹੈ।[3]

ਉਸਦੀ ਵਿੱਦਵਤਾ ਦਾ ਪ੍ਰਮਾਣ ਸ਼ਾਇਦ ਇਸ ਤੋਂ ਚੰਗੇਰਾ ਹੋਰ ਨਾ ਲੱਭੇ ਕਿ ਉਸ ਸਮੇਂ ਦੇ ਵਿੱਦਿਆ-ਅਭਿਮਾਨੀ ਨਿਰਮਲੇ ਸੰਤਾਂ ਵਿੱਚੋਂ, ਕਈ ਇਕ ਅਜਿਹੇ ਸਨ, ਜੋ ਔਖੇ ਗ੍ਰੰਥਾਂ ਦੇ ਅਰਥ ਸਿੱਖਣ, ਇਸ ਪਾਸ ਆਉਂਦੇ ਹੁੰਦੇ ਸਨ ਅਤੇ ਇਹ ਡਾਕਟਰੀ ਜਿਹੇ ਕਮਾਊ ਕਿੱਤੇ ਦਾ ਚੋਖਾ ਕੀਮਤੀ ਵਕਤ ਇਨਾਂ ਸਾਹਿੱਤ ਵਿਦਿਆਰਥੀਆਂ ਨੂੰ, ਮੁਫਤ ਸਿੱਖਿਆ ਦੇਣ ਵਿਚ ਖਰਚ ਕਰਦਾ ਸੀ। ਹਰ ਤੀਜੇ ਮਹੀਨੇ ਇਕ ਪ੍ਰੀਤੀ ਭੋਜਨ ਹੁੰਦਾ ਸੀ, ਜੋ ਇਕ ਪ੍ਰਕਾਰ ਦਾ ਸਾਹਿੱਤ ਚਰਚਾ ਸੰਮੇਲਨ ਹੀ ਹੋ ਜਾਇਆ ਕਰਦਾ ਸੀ। ਸ੍ਰੀ ਦਰਬਾਰ ਸਾਹਿਬ ਦੀ

1. ਚ. ਵਿ. , ਜਿਲਦ ਪਹਿਲੀ, ਸੈਂਚੀ ਦੂਜੀ, ਅਮ੍ਰਿਤਸਰ 1957, ਪ 12.
2. ਦੇਖੋ: ਉਪਰੋਕਤ, 1958.
3. ਗਿ. ਮਹਾਂ ਸਿੰਘ ਦੀ ਸੂਚਨਾ ਅਨੁਸਾਰ ਅਟਲ ਪ੍ਰਕਾਸ਼ ਦੀ ਰਚਨਾ 1891 ਈ. ਵਿਚ ਹੋਈ।

ਪਰਿਕ੍ਰਮਾ ਵਿਚ ਹਰ ਵਰ੍ਹੇ ਇਕ ਕਵੀ ਦਰਬਾਰ ਭੀ ਹੁੰਦਾ ਸੀ ।[4] ਡਾ. ਚਰਨ ਸਿੰਘ, ਭਾਈ ਸਾਹਿਬ ਡਾ. ਭਾਈ ਵੀਰ ਸਿੰਘ ਜੀ ਤੇ ਡਾ. ਬਲਬੀਰ ਸਿੰਘ ਜੀ ਦਾ ਪਿਤਾ ਸੀ। 1908 ਈ. ਵਿਚ ਡਾ. ਚਰਨ ਸਿੰਘ ਦੀ ਜੀਵਨ ਯਾਤਰਾ ਦਾ ਅੰਤ ਹੋ ਗਿਆ ।

## ਮਹਾਨ ਜਸ ਛਾਯੋ ਹੈ

ਬੇਦੀਆਂ ਕੇ ਬੰਸ ਮੈ ਵਤੰਸ ਹੰਸ ਰਾਜੇ ਜੋਊ
ਜਗਤ ਪ੍ਰਸੰਸਕ ਮਹਾਨ ਜਸ ਛਾਯੋ ਹੈ ।
ਸਿਖਯਨ ਉਧਾਰ ਹੇਤੁ ਨਾਮ ਵਥ ਸਾਰ ਦੇਤ
ਦੇਸ ਯੋ ਬਿਦੇਸਨ ਮੈ ਜੈ ਜੈ ਜਸੁ ਪਾਯੋ ਹੈ ।
ਕਰੁਣਾ ਕੀ ਖਾਨ, ਗੁਣਰੂਪ ਕੇ ਨਿਧਾਨ ਪ੍ਰਭੁ,
ਭਗਤਿ ਨਿਵਾਜ ਪ੍ਰਭੁ, ਬੇਦ ਜਸੁ ਗਾਯੋ ਹੈ ।
ਸ੍ਰੀ ਗੁਰੂ ਨਾਨਕ ਬਖਾਨ ਕਰੇ ਸਿਧ ਮੁਨਿ
ਚੌਦਹੂ ਭਵਨ ਮਾਹਿ ਜਾ ਕੋ ਜਪ ਛਾਯੋ ਹੈ ॥[5]

[ਅਰਥ : ਬੇਦੀਆਂ ਦੇ ਵੰਸ ਵਿਚ ਗਹਿਣੇ, ਨਿਰਮਲ (ਹੰਸ ਵਰਗੇ) ਸੋਭਦੇ ਹਨ, ਜਿਨ੍ਹਾਂ ਦਾ ਜਗਤ ਪ੍ਰਸੰਸਾ ਕਰਨ ਵਾਲਾ ਹੈ, ਅਤ ਸਾਰੇ ਜਸ ਛਾਇਆ ਹੋਇਆ ਹੈ ।

ਸਿੱਖਾਂ ਦੇ ਪਾਰ ਨਿਸਤਾਰੇ ਲਈ, ਨਾਮ ਜਿਹੀ ਸਾਰ ਵਸਤੂ ਦਿੰਦੇ ਹਨ, ਦੇਸ਼ਾਂ ਬਿਦੇਸ਼ਾਂ ਵਿਚ ਜੈ ਜੈ ਕਾਰ ਅਤੇ ਜਸ ਖੱਟਿਆ ਹੈ ।

ਤਰਸ ਦੀ ਖਾਨ ਹਨ, ਗੁਣ ਅਤੇ ਰੂਪ ਦਾ ਖਜ਼ਾਨਾ ਹਨ, ਪ੍ਰਭੂ ਦਾ ਸਰੂਪ, ਭਗਤ ਨੂੰ ਨਿਵਾਜਣ ਵਾਲੇ ਪ੍ਰਭੂ ਹਨ, ਜਿਨ੍ਹਾਂ ਦਾ ਜਸ ਵੇਦਾਂ ਨੇ ਗਾਇਆ ਹੈ ।

ਸ੍ਰੀ ਗੁਰੂ ਨਾਨਕ ਦੀ ਮਹਿਮਾ, ਸਿੱਧ ਪੁਰਖ ਅਤੇ ਮੁਨੀ ਜਨ ਗਾਉਂਦੇ ਹਨ, ਚੌਦਾਂ ਭਵਨਾਂ ਵਿਚ ਉਨ੍ਹਾਂ ਦਾ ਜਾਪ ਹੋ ਰਿਹਾ ਹੈ ।]

---

4. ਇਨ੍ਹਾਂ ਕਵੀ ਦਰਬਾਰਾਂ ਵਿਚ ਸਾਮਿਲ ਹੋਣ ਵਾਲੇ ਕਵੀਆਂ ਦੀ ਇਕ ਸੂਚੀ ਵਿਚ ਗਿਆਨੀ ਮਹਾਂ ਸਿੰਘ ਨੇ ਕਵੀ ਗਵਾਲ ਦਾ ਨਾਉਂ ਭੀ ਸ਼ਾਮਿਲ ਕੀਤਾ ਹੈ । ਗਵਾਲ ਦਾ ਦੇਹਾਂਤ 1870 ਵਿਚ ਹੋਇਆ ਅਤੇ ਉਹ ਮਰਨ ਤੋਂ ਤਿੰਨ ਚਾਰ ਸਾਲ ਪਹਿਲਾਂ ਪੰਜਾਬ ਤੋਂ ਮਥੁਰਾ ਵਾਪਿਸ ਚਲਾ ਗਿਆ ਸੀ । ਆਪਣੇ ਅੰਤ ਸਮੇਂ ਉਹ ਨਵਾਬ ਰਾਮਪੁਰ ਦੇ ਦਰਬਾਰ ਵਿਚ ਸੀ । ਡਾ. ਬਲਬੀਰ ਸਿੰਘ ਜੀ ਨੇ ਭੀ ਗਵਾਲ ਕਵੀ ਨੂੰ ਡਾ. ਚਰਨ ਸਿੰਘ ਜੀ ਦੇ ਪੜ੍ਹਨ ਲਈ ਲਿਖਵਾਈ ਗਈ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਪ੍ਰਕਾਸ਼ ਸਮੇਂ ਅਸੀਸ ਦਾ ਛੰਦ ਪੜ੍ਹਦਿਆਂ ਵਰਣਨ ਕੀਤਾ ਹੈ
ਦੇਖੋ, ਉਪਰ ਕਥਿਤ, ਚ. ਵਿ. ਪੰਨਾ 26.
5. ਅਟਲ ਪ੍ਰਕਾਸ਼, (ਨਾ. ਸ਼ਾ. 423,) 1942 ਈ., ਅੰਮ੍ਰਿਤਸਰ ।

## ੭੧. ਸਾਧੂ ਸਿੰਘ (ਸੰਤ)
### (ਰਚਨਾ 1893 ਈ.)

ਸੰਤ ਸਾਧੂ ਸਿੰਘ ਜੀ ਦਾ ਜਨਮ ਪਿੰਡ ਸਰਲੀਆ ਜ਼ਿਲਾ ਅਮ੍ਰਿਤਸਰ ਵਿਚ 1840 ਈ. ਨੂੰ ਹੋਇਆ। ਪਿਤਾ ਦਾ ਨਾਉਂ ਸੋਭਾ ਸਿੰਘ, ਮਾਤਾ ਦਾ ਨਾਉਂ ਦੇਵੀ ਸੀ। ਛੋਟੀ ਉਮਰੇ ਗਿੜਵੜੀ (ਜ਼ਿਲਾ ਹੁਸ਼ਿਆਰਪੁਰ) ਦੇ ਪ੍ਰਸਿੱਧ ਨਿਰਮਲੇ ਸੰਤ ਗੁਲਾਬ ਸਿੰਘ ਜੀ ਨੂੰ ਆਪਣਾ ਵਿਦਿਆ ਗੁਰੂ ਬਣਾਇਆ ਅਤੇ ਨਿਰਮਲਾ ਪੰਥ ਦੀ ਦੀਖਿਆ ਪ੍ਰਾਪਤ ਕੀਤੀ, ਫੇਰ ਤਰਨ ਤਾਰਨ ਇਕ ਵਿਦਵਾਨ ਪਾਸੋਂ ਪੜ੍ਹੇ। 1895 ਵਿਚ ਮਹਾਰਾਜੇ ਦੇ ਸੱਦੇ ਉੱਤੇ ਪਟਿਆਲੇ ਆ ਵੱਸਿਆ।[1]

ਇਹ ਹਿੰਦੀ ਸੰਸਕ੍ਰਿਤ ਦਾ ਉੱਚਾ ਪੰਡਿਤ ਅਤੇ ਗੁਰਬਾਣੀ ਦਾ ਚੰਗਾ ਖੋਜੀ ਸੀ, ਜਿਸਦੀ ਰਚਨਾ ਵਿਚ 'ਸ੍ਰੀ ਮੁਖ ਵਾਕਜ ਸਿਧਾਂਤ ਜਯੋਤਿ' ਅਤੇ 'ਗੁਰਸਿਖਯਾ ਪ੍ਰਭਾਕਰ' ਆਦਿ ਕਈ ਗ੍ਰੰਥ ਦੱਸੇ ਜਾਂਦੇ ਹਨ।

ਸਾਧੂ ਸਿੰਘ ਦੀ ਭਾਸ਼ਾ ਵਿਚ ਸੰਸਕ੍ਰਿਤ ਸ਼ਬਦਾਵਲੀ ਦੀ ਬਹੁਲਤਾ ਹੁੰਦੀ ਸੀ, ਅਤੇ ਪੌਰਾਣਿਕ ਅਥਵਾ ਸੰਸਕ੍ਰਿਤ ਦੇ ਦਾਰਸ਼ਨਿਕ ਸਾਹਿਤ ਦੇ ਡੂੰਘੇ ਅਧਿਐਨ ਦੀ ਛਾਯਾ ਪ੍ਰਤੱਖ ਹੁੰਦੀ ਸੀ। ਛੰਦ ਦੀ ਯਤਿ-ਗਤਿ ਪੂਰੀ ਨਿਯਮਾਂ ਵਿਚ ਬੱਝੀ ਹੋਈ ਹੁੰਦੀ ਸੀ। ਸਾਧੂ ਸਿੰਘ ਨੇ, ਕਵਿਤਾ ਕੇਵਲ ਗੁਰਸਿੱਖੀ ਦੀ ਵਿਚਾਰਧਾਰਾ ਦੇ ਪ੍ਰਚਾਰ ਦੇ ਮਾਧਿਅਮ ਵਜੋਂ, ਪ੍ਰਬੰਧ ਰੂਪਾਂ ਵਿਚ ਰਚੀ ਹੈ। ਮੁਕਤਕ ਕਵਿਤਾ ਵੱਲ ਉਸਦਾ ਧਿਆਨ ਨਹੀਂ ਗਿਆ ਪ੍ਰਤੀਤ ਹੁੰਦਾ। ਜਾਂ ਘਟੋ ਘਟ ਅਜਿਹੀ ਕਵਿਤਾ ਕਿਧਰੇ ਮਿਲੀ ਨਹੀਂ। ਉਸਦਾ ਦੇਹਾਂਤ 1907 ਈ. ਨੂੰ ਹੋਇਆ।[2]

ਸ੍ਰੀ ਗੋਬਿੰਦ ਸਿੰਘ ਲਾਂਬਾ (ਹੁਣ ਡਾਕਟਰ) ਨੇ ਮਹਿਮਾ ਪ੍ਰਕਾਸ਼ (ਸਰੂਪ ਦਾਸ ਰਚਿਤ) ਦੀ ਭੂਮਿਕਾ ਵਿਚ[3] ਸਾਧੂ ਸਿੰਘ ਨੂੰ ਬਾਬਾ ਪ੍ਰੇਮ ਸਿੰਘ 'ਭੱਲਾ' ਦਾ ਪੁੱਤਰ ਅਤੇ ਸਾਹਿਬਜ਼ਾਦੇ ਸੁਮੇਰ ਸਿੰਘ ਦਾ ਪਿਤਾ ਲਿਖਿਆ ਹੈ। ਭਾ. ਕਾਨ੍ਹ ਸਿੰਘ ਅਨੁਸਾਰ[4] ਸੰਤ

1. ਮਹਾ. ਕੋ., ਤੀਜੀ ਵਾਰ, ਪੰ. 182.
2. ਨਿਰਮਲ ਪੰਥ ਦਰਪਣ, ਅੰਮ੍ਰਿਤਸਰ 1952, ਪੰ. 454-55.
3. ਮ. ਪ੍ਰ., ਪੰਨਾ 21.
4. ਪੂਰਬ ਕਥਿਤ

ਸਾਧੂ ਸਿੰਘ ਦਾ ਦੇਹਾਂਤ ਗਿੜਵੜੀ ਵਿਚ ਹੋਇਆ। ਉਹ ਸਾਧੂ ਸਿੰਘ ਭੱਲਾ ਦੇ ਪਿਤਾ ਦਾ ਨਾਉਂ ਕ੍ਰਿਪਾ ਦਿਆਲ ਸਿੰਘ ਦੱਸਦੇ ਹਨ। ਲਾਂਬਾ ਜੀ ਦੇ ਦਿੱਤੇ ਕੁਰਸੀ ਨਾਮੇ ਵਿਚ ਕਿਰਪਾ ਦਿਆਲ ਸਿੰਘ ਸਰੂਪ ਚੰਦ ਦੇ ਪੁੱਤਰ ਸਨ ਤੇ ਪ੍ਰੇਮ ਸਿੰਘ ਅੱਗੋਂ ਉਨ੍ਹਾਂ ਦੇ ਪੋਤ੍ਰੇ। ਸਰੂਪ ਚੰਦ ਭੱਲਾ ਅਤੇ ਸਾਹਿਬਜ਼ਾਦੇ ਸੁਮੇਰ ਸਿੰਘ ਦੀ ਰਚਨਾ ਵਿਚ ਦਰਜ ਰਚਨਾ ਦੇ ਸੰਮਤਾਂ ਵਿਚਕਾਰ 90 ਸਾਲ ਦਾ ਅੰਤਰ ਹੈ ਜੋ ਛੇਵੀਂ ਪੁਸਤ ਲਈ ਥੋੜਾ ਹੈ। ਡਾ. ਬਲਬੀਰ ਸਿੰਘ ਦੇ ਕਥਨ[5] ਅਨੁਸਾਰ ਬਾਬਾ ਸੁਮੇਰ ਸਿੰਘ ਅਪਣੇ ਦਾਦੇ ਦੇ ਸਮੇਂ ਤੋਂ ਹੀ ਆਜ਼ਮਗੜ੍ਹ ਜ਼ਿਲੇ ਦੇ ਨਿਜਾਮਾਬਾਦ ਸ਼ਹਿਰ ਵਿਚ ਵਸ ਗਏ ਹਨ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਇਹ ਸੰਤ ਸਾਧੂ ਸਿੰਘ, ਸਾਧੂ ਸਿੰਘ ਭੱਲੇ ਤੋਂ ਵੱਖਰੇ ਲੇਖਕ ਹਨ।

## ਜੋ ਸਭ ਰੂਪ ਧਰੇ

**ਆਦਿ ਅਨਾਦਿ ਅਗਾਧ ਅਬਾਧ,**
**ਅਲੇਖ ਅਭੇਖ ਅਰੇਖ ਅਨਾਮੈ।**
**ਜੋ ਸਭ ਰੂਪ ਧਰੇ ਸਭ ਸੇ,**
**ਸਭ ਮੈ ਸਮਰੂਪ ਨਹੀਂ ਕਛੁ ਵਾ ਮੈ।**
**ਸੋ ਗੁਰੁ ਨਾਨਕ ਲੇ ਦਸ ਰੂਪ,**
**ਸੁਧਾਰਿ ਉਧਾਰਿ ਕਰੀ ਵਸੁਧਾ ਮੈ।**
**ਤਾਂ ਪਦ ਮੰਜੁਲ ਪੈ ਕਰਿ ਅੰਜੁਲਿ**
**ਦੰਡ ਸਮਾਨ ਕਰੂ ਪ੍ਰਣਾਮੈ ॥[6]**

[ਅਰਥ : ਜੋ ਸਭ ਦੇ ਆਦਿ ਵਿਚ ਮੌਜੂਦ ਸੀ ਅਤੇ ਜਿਸਦਾ ਆਦਿ ਕੋਈ ਨਹੀਂ ਜਾਣਦਾ, ਜਿਸਨੂੰ ਜਾਣਿਆ ਨਹੀਂ ਜਾ ਸਕਦਾ, ਜਿਸ ਉੱਤੇ ਕੋਈ ਬੰਧਨ ਨਹੀਂ, ਕੋਈ ਰੋਕ ਨਹੀਂ।

ਜਿਹੜਾ ਕਰਮਾਂ ਕਿਰਤਾਂ ਦੇ ਲੇਖਾਂ ਤੋਂ ਆਜ਼ਾਦ ਹੈ, ਜਿਸਦਾ ਕੋਈ ਨਿਸਚਿਤ ਭੇਖ ਨਹੀਂ, ਜਿਸਦੀ ਕੋਈ ਰੂਪ-ਰੇਖਾ ਨਹੀਂ, ਜਿਸਦਾ ਕੋਈ ਇਕ ਨਾਮ ਨਹੀਂ ਹੈ।

ਜੋ ਸਭ ਰੂਪਾਂ ਵਿਚ ਸਮਾਇਆ ਹੋਇਆ ਹੈ ਅਤੇ ਸਭਨਾਂ ਰੂਪਾਂ ਤੋਂ ਨਿਰਾਲਾ ਹੈ, ਹਰ ਇਕ ਦੇ ਰੂਪ ਵਿਚ ਉਹੀ ਦਿੱਸਦਾ ਹੈ, ਪਰ ਉਸਦੇ ਰੂਪ ਵਿਚ ਕਿਸੇ ਦਾ ਕੁੱਝ ਨਹੀਂ।

ਅਜਿਹੇ ਗੁਰੂ ਨਾਨਕ ਨੇ, ਦਸ ਰੂਪ ਲੈ ਕੇ, ਸੁਧਾਰ ਅਤੇ ਉਧਾਰ ਕਰ ਕੇ, ਧਰਤੀ ਨੂੰ ਵੱਸਣ ਜੋਗੀ ਕਰ ਦਿੱਤਾ ਹੈ।

ਉਸ (ਗੁਰੂ ਨਾਨਕ) ਦੇ ਸੁਹਣੇ ਚਰਨਾਂ ਉੱਤੇ, ਹੱਥ ਜੋੜ ਕੇ, ਦੰਡਵਤ ਪ੍ਰਣਾਮ ਕਰਦਾ ਹਾਂ।]

---

5. ਚ. ਵਿ., ਜਿਲਦ 1, ਸੈਂਚੀ 2, ਪੰਨਾ 36.
6. ਮਹਾ. ਕੋ., ਪੂਰਬ ਕਥਿਤ. ਪੰਨਾ 137.

## ੧੨. ਕਵਿ ਗੰਗਾਰਾਮ

### (ਰਚਨਾ 1893 ਈ.)

ਗੰਗਾ ਰਾਮ, ਮਹਾਰਾਜਾ ਕਰਮ ਸਿੰਘ ਦੇ ਸਮੇਂ ਤੋਂ ਮਹਾਰਾਜਾ ਨਰਿੰਦਰ ਸਿੰਘ ਦੇ ਸਮੇਂ ਤਕ ਪਟਿਆਲਾ ਦਰਬਾਰ ਨਾਲ ਸੰਬੰਧਿਤ ਰਹਿਣ ਵਾਲਾ ਕਵੀ ਸੀ। ਇਹ ਜਾਤ ਦਾ ਬ੍ਰਾਹਮਣ ਸੀ ਤੇ ਇਸ ਦੇ ਵੱਡੇ ਪਟਿਆਲੇ ਆ ਕੇ ਵਸੇ ਸਨ। ਕਵਿ ਗੰਗਾ ਰਾਮ ਦਾ ਜਨਮ ਪਟਿਆਲੇ ਵਿਚ ਹੀ ਹੋਇਆ ਸੀ। ਮਹਾਰਾਜਾ ਕਰਮ ਸਿੰਘ ਦੀ ਗੁਣ-ਪਰਖਣੀ ਤੇ ਗੁਣੀ-ਸਨਮਾਨਣੀ ਤਬੀਅਤ ਨੇ 'ਗੰਗਾ ਰਾਮ' ਨੂੰ ਆਦਰ ਸਤਿਕਾਰ ਦੇ ਕੇ ਅਪਣਾ ਲਿਆ। ਇਸ ਦੀਆਂ ਛੋਟੀਆਂ ਵੱਡੀਆਂ ਕਈ ਰਚਨਾਵਾਂ ਅਨੇਕ ਘਰਾਂ ਵਿਚ ਮਿਲਦੀਆਂ ਦੱਸੀਆਂ ਜਾਂਦੀਆਂ ਹਨ। ਉਨ੍ਹਾਂ ਵਿੱਚੋਂ ਕੁੱਝ "ਮਾਨ-ਮੰਜਰੀ, ਸੋਭਾ ਸ਼ਿੰਗਾਰ ਮੰਜਰੀ, ਮੂਰਖ ਸ਼ਤਕ ਭਾਖਾ, ਕਥਾ ਮੰਦਰਾਂ ਕੀ ਮਹਿਮਾ, ਬਾਰਾਮਾਹਾ, ਖਟ ਰਿਤੁ, ਰਾਮ ਰਿਦਾ, ਕਥਾ ਰਾਜੇ ਧਰਮੇ-ਸ੍ਵਰੀ ਕੀ"[1] ਹਨ।

ਡਾ. ਲਕਸ਼ਮਣ ਸਰੂਪ ਜੀ ਨੇ ਇਨ੍ਹਾਂ ਦੀ ਇਕ ਹੋਰ ਰਚਨਾ 'ਊਧਵ ਸੰਵਾਦ' ਦਾ ਪਤਾ ਦਿੱਤਾ ਅਤੇ ਕਿਹਾ ਹੈ ਕਿ "ਕਿਧਰੇ ਕਿਧਰੇ ਤਾਂ ਗੰਗਾ ਰਾਮ ਸੂਰਦਾਸ ਤੋਂ ਭੀ ਉਚੇਰੀ ਰਚਨਾ ਕਰ ਗਏ ਹਨ।" ਇਹ ਗੱਲ ਡਾ. ਸਾਹਿਬ ਨੇ ਪੰਜਾਬ ਪ੍ਰਾਂਤੀਯ ਹਿੰਦੀ ਸਾਹਿੱਤਯ ਸੰਮੇਲਨ ਦੇ ਜਲਸੇ ਵਿਚ ਕੀਤੇ ਭਾਸ਼ਨ ਵਿਚ ਕਹੀ ਸੀ।[2]

ਚੰਦ੍ਰ ਕਾਂਤ ਬਾਲੀ ਜੀ ਦੇ ਮੱਤ ਅਨੁਸਾਰ ਗੰਗਾ ਰਾਮ ਕਵਿ ਸੂਰਦਾਸ ਨੂੰ ਉਲੰਘਣ ਜੋਗਾ ਤਾਂ ਨਹੀਂ, ਪਰ ਗੰਗਾ ਰਾਮ ਦੀ ਗਿਣਤੀ ਆਪਣੇ ਯੁਗ ਦੇ ਚੋਣਵੇਂ ਚੰਗੇਰੇ ਕਵੀਆਂ ਵਿਚ ਜ਼ਰੂਰ ਕੀਤੀ ਜਾ ਸਕਦੀ ਹੈ।[3] ਗੁਰੂ ਨਾਨਕ ਦੀ ਮਹਿਮਾ ਵਾਲਾ ਛੰਦ ਆਪਦੀ ਰਚਨਾ 'ਸ੍ਰੀ ਮਹੇਂਦਰ ਪ੍ਰਕਾਸ਼' 'ਚੋਂ ਲਿਆ ਗਿਆ ਹੈ।

ਤਮ ਪੁੰਜ ਕਟਾਨ ਸੁ ਭਾਨ ਸਮਾਨ
ਗੁਰੂ ਨਾਨਕ ਹੈ ਜਗ ਮਾਂਹਿ ਉਧਾਰਕ
ਤਾਰਕ ਦੋਖ ਨਿਬਾਰਨ ਹੈ।
ਭਵ ਸਾਗਰ ਪਾਰ ਉਬਾਰਕ ਹੈ
ਤਿਨ ਕੀ ਚਿਤ ਕੀ ਸਬ ਸਾਰਨ ਹੈ।

1. ਚੰ.ਬਾ., ਪੰਨਾ 376.
2. ਓਹੀ
3. ਓਹੀ

ਤਮ ਪੁੰਜ ਕਟਾਨ ਸੁ ਭਾਨ ਸਮਾਨ ਬਢਾਨ ਜੁ ਤਾਹਿ ਚਿਤਾਰਨ ਹੈ ।
ਜਨਕੀ ਅਵਤਾਰ ਭਯੋ ਦੁਖ ਭੰਜਨ ਚਾਰੋਂ ਦਿਸਾ ਪ੍ਰਤਿਪਾਰਨ ਹੈ ।[4]
॥੭੦॥

[ਅਰਥ : ਗੁਰੂ ਨਾਨਕ, ਜਗਤ ਵਿਚ, ਉਧਾਰ ਕਰਨ ਵਾਲਾ, ਤਾਰਨ ਵਾਲਾ ਅਤੇ ਦੋਸ਼ ਦੂਰ ਕਰਨ ਵਾਲਾ ਹੈ ।

ਸੰਸਾਰ ਸਾਗਰ ਤੋਂ ਪਾਰ ਉਤਾਰਨ ਵਾਲਾ ਹੈ, ਤ੍ਰਿਣ ਤਕ ਦੇ ਚਿੱਤ ਦੀ ਭੀ ਉਸਨੂੰ ਸਭ ਸਾਰ ਹੈ ।

ਸੂਰਜ ਸਮਾਨ, ਅਨ੍ਹੇਰੇ ਦੇ ਢੇਰਾਂ ਨੂੰ, ਕੱਟਣ ਵਾਲਾ ਹੈ, ਜੋ ਉਸਨੂੰ ਯਾਦ ਕਰਦੇ ਹਨ, ਉਨ੍ਹਾਂ ਨੂੰ ਵਧਾਉਣ ਵਾਲਾ ਹੈ ।

ਦੁੱਖਾਂ ਨੂੰ ਖ਼ਤਮ ਕਰਨ ਲਈ (ਰਾਜੇ) ਜਨਕ ਦਾ ਅਵਤਾਰ ਹੋਇਆ ਹੈ ਅਤੇ ਚਹੁੰ ਕੂੰਟਾਂ ਦੀ ਪ੍ਰਤਿਪਾਲਣਾ ਕਰਨ ਵਾਲਾ ਹੈ ॥੭੦॥]

---

4. ਸ੍ਰੀ ਮਹੇਂਦ੍ਰ ਪ੍ਰਕਾਸ਼, ਪੀ. ਆਰਕ, 1893 ਈ. ਨੰ: 696.

# ੧੩. ਭਾਈ ਕਾਨ੍ਹ ਸਿੰਘ ਨਾਭਾ

## (ਰਚਨਾ 1898 ਈ.)

ਭਾਈ ਕਾਨ੍ਹ ਸਿੰਘ ਦਾ ਜਨਮ ਧਾਰਮਿਕ ਵਾਤਾਵਰਣ ਵਾਲੇ ਪਰਿਵਾਰ ਵਿਚ ਨਾਭੇ 1861 ਈ. ਨੂੰ ਭਾਈ ਨਾਰਾਇਣ ਸਿੰਘ ਦੇ ਘਰ ਹੋਇਆ ਸੀ ।[1] ਇਸ ਪਰਿਵਾਰ ਦਾ ਪਿਛੋਕਾ ਪਿੰਡ ਪਿੱਥੋ (ਹੁਣ ਜ਼ਿਲਾ ਬਠਿੰਡਾ) ਦਾ ਸੀ । ਭਾਈ ਨਾਰਾਇਣ ਸਿੰਘ ਨਾਭੇ ਦੇ ਗੁਰਦੁਆਰੇ ਡੇਰਾ ਬਾਬਾ ਅਜਾਪਾਲ ਸਿੰਘ ਦਾ ਮਹੰਤ ਸੀ, ਜਿਸ ਨਾਲ ਅਨੇਕਾਂ ਇਤਿਹਾਸਕ ਅਤੇ ਕਾਲਪਨਿਕ ਘਟਨਾਵਾਂ ਦੀ ਸੰਧੀ ਮੇਲੀ ਜਾਂਦੀ ਰਹੀ ਹੈ ।

ਭਾਈ ਕਾਨ੍ਹ ਸਿੰਘ ਦੀ ਸਿੱਖਿਆ-ਦੀਖਿਆ ਦਾ ਪ੍ਰਬੰਧ ਉਸ ਸਮੇਂ ਦੇ ਵੱਡੇ ਪਰਿਵਾਰਾਂ ਦੇ ਢੰਗ ਉੱਤੇ ਕੀਤਾ ਗਿਆ ਸੀ । ਪੰਜਾਬੀ, ਹਿੰਦੀ ਅਤੇ ਸੰਸਕ੍ਰਿਤ ਬਚਪਨ ਤੋਂ ਹੀ ਘਰ ਰਹਿ ਕੇ ਸਿੱਖੀਆਂ, ਪਰੰਤੂ, ਫਾਰਸੀ ਦੀ ਜਾਣਕਾਰੀ ਲਈ ਘਰ ਤਿਆਗ ਕੇ ਬਾਹਰ ਜਾਣਾ ਪਿਆ । ਉਸ ਸਮੇਂ ਦਾ ਸਿੱਖ ਸਮਾਜ, ਆਪਣੇ ਬੱਚਿਆਂ ਨੂੰ ਫਾਰਸੀ ਸਿਖਾਉਣ ਦਾ, ਵਿਰੋਧ ਕਰਨ ਲੱਗ ਪਿਆ ਸੀ । ਵੱਡੇ ਹੋ ਕੇ ਆਪ ਨੇ ਰਿਆਸਤ ਦੇ ਕਈ ਉੱਚੇ ਪਦਾਂ ਉੱਤੇ ਕੰਮ ਕੀਤਾ । ਨੌਜੁਆਨ ਰਾਜਕੁਮਾਰ ਰਿਪੁਦਮਨ ਸਿੰਘ ਦੇ ਨਿਗਰਾਨ ਅਤੇ ਉਸਤਾਦ ਦੀ ਜ਼ਿੰਮੇ-ਵਾਰੀ ਨਿਭਾਈ, ਫੇਰ, ਅੰਗਰੇਜ਼ੀ ਸਰਕਾਰ ਅਤੇ ਰਿਆਸਤ ਵਿਚਕਾਰ ਰਾਜਨੀਤਿਕ ਸੰਬੰਧਾਂ ਦਾ ਮੰਤਰੀ ਪਦ ਭੀ ਸੰਭਾਲਿਆ । ਤਿੰਨ ਵਾਰੀ ਯੂਰਪ ਦੀ ਯਾਤਰਾ ਕੀਤੀ ਅਤੇ ਯੂਰੋਪੀਅਨ ਭਾਖਾਵਾਂ ਦੀ ਜਾਣਕਾਰੀ ਪ੍ਰਾਪਤ ਕੀਤੀ । ਖ਼ਾਲਸਾ ਕਾਲਜ ਦੀ ਉਸਾਰੀ ਵਿਚ ਉਸਦਾ ਗਹਿਰਾ ਹੱਥ ਸੀ । ਮੈਕਾਲਫ ਦੀ ਰਚਨਾ ਸਿੱਖ ਇਤਿਹਾਸ ਅਤੇ ਆਰਥਰ ਟਰੰਪ ਦੇ ਮੁਕਾਬਲੇ ਉੱਤੇ ਸਿੱਖ ਪਰੰਪਰਾ ਨੂੰ ਸਤਿਕਾਰਨ ਵਾਲਾ ਗੁਰੂਬਾਣੀ ਦਾ ਅਨੁਵਾਦ ਤਾਂ ਸੰਭਵ ਹੀ ਉਸਦੀ ਸਹਾਇਤਾ ਨਾਲ ਹੋ ਸਕਿਆ ।

ਸਿੱਖ ਸਾਹਿਤ ਦਾ ਕੋਈ ਸੂਝਵਾਨ ਵਿਦਿਆਰਥੀ ਭਾਈ ਕਾਨ੍ਹ ਸਿੰਘ ਦੇ ਨਾਉਂ ਤੋਂ ਅਣਜਾਣ ਨਹੀਂ । ਉਸਦਾ ਰਚਿਆ 'ਗੁਰ ਸ਼ਬਦ ਰਤਨਕਾਰ ਮਹਾਨ ਕੋਸ਼' ਭਾਰਤੀ ਕੋਸ਼ਾਂ ਦੇ ਖੇਤਰ ਵਿਚ ਆਪਣੀ ਕਿਸਮ ਦੀ ਪਹਿਲੀ ਰਚਨਾ ਹੈ, ਜੋ ਇਕ ਇਕੱਲੇ ਵਿਦਵਾਨ ਦੇ ਜਤਨਾਂ ਦਾ ਨਤੀਜਾ ਸੀ। ਗੁਰਬਾਣੀ ਦੇ ਕਥਨਾਂ ਦੀਆਂ, ਆਧੁਨਿਕ ਵਿਸ਼ੇ-ਵੰਡ ਅਨੁਸਾਰ

---

1. ਦੇਖੋ, ਮਹਾ. ਕੋ., ਸ਼ਮਸ਼ੇਰ ਸਿੰਘ ਅਸ਼ੋਕ, 'ਭਾਈ ਕਾਨ੍ਹ ਸਿੰਘ ਜੀ ਦਾ ਜੀਵਨ ਬ੍ਰਿਤਾਂਤ, ਪੰਨਾ 'ੲ' ਤੋਂ 'ਚ'

ਸਾਰਿਣੀਆਂ ਬਣਾ ਕੇ ਉਨ੍ਹਾਂ ਦਾ ਸੰਗ੍ਰਹਿ ਪ੍ਰਕਾਸ਼ਿਤ ਕਰਨ ਦੀ ਸੂਝ ਭੀ ਇਸੇ ਵਿਦਵਾਨ ਦੀ ਪਹਿਲੀ ਸੀ।

ਇਹ ਬਹੁਤ ਥੋੜ੍ਹੇ ਬੰਦਿਆਂ ਨੂੰ ਪਤਾ ਹੈ ਕਿ ਭਾਈ ਕਾਨ੍ਹ ਸਿੰਘ ਨੇ ਕਵਿਤਾ ਭੀ ਰਚੀ ਸੀ। ਕਵਿਤਾ ਦੀ ਸਿਖਿਆ ਭਾਈ ਭਗਵਾਨ ਸਿੰਘ ਜੀ ਦੁੱਗਾਂ ਵਾਲੇ (ਗ੍ਵਾਲ ਕਵੀ ਦੇ ਸ਼ਿਸ਼) ਪਾਸੋਂ ਪ੍ਰਾਪਤ ਕੀਤੀ ਸੀ।

ਭਾਈ ਕਾਨ੍ਹ ਸਿੰਘ ਦੀਆਂ ਕਵਿਤਾਵਾਂ ਦਾ ਕੋਈ ਸੰਗ੍ਰਹਿ ਅਜੇ ਪ੍ਰਕਾਸ਼ਿਤ ਨਹੀਂ ਹੋਇਆ। ਉਸਨੇ ਆਪ ਭੀ ਅਜਿਹਾ ਕੋਈ ਸੰਗ੍ਰਹਿ ਕਰਨ ਦੀ ਲੋੜ ਨਹੀਂ ਸਮਝੀ, ਕਿਉਂਕਿ ਉਹ ਕਵਿਤਾ ਨੂੰ ਹੁਨਰੀ-ਵਰਣਨ ਦਾ ਇਕ ਵਸੀਲਾ ਸਮਝਦਾ ਸੀ, ਕਲਾ-ਬੋਧ ਜਾਂ ਕਲਾਕਾਰੀ ਦੇ ਪ੍ਰਗਟਾਵੇ ਦਾ ਹੱਥ-ਕੰਡਾ ਨਹੀਂ, ਅਨੇਕਾਂ ਗ੍ਰੰਥਾਂ ਵਿਚ ਉਦਾਹਰਣ ਵਜੋਂ ਦਰਜ ਕੀਤੇ ਗਏ ਜੋ ਛੰਦ ਹੱਥ ਆਉਂਦੇ ਹਨ, ਉਹ ਕਵਿਤਾ ਨਾਲੋਂ ਛੰਦਾ ਬੰਦੀ ਦੇ ਨਮੂਨੇ ਵਧੇਰੇ ਹਨ। ਬਹੁਤੀ ਰਚਨਾ ਹੀ ਇਸੇ ਆਸ਼ੇ ਨਾਲ ਹੋਈ ਸੀ। ਇਹ ਵੱਖਰੀ ਗੱਲ ਹੈ ਕਿ ਕੁਸ਼ਲ ਕਵੀ ਦੀ ਰਚਨਾ-ਛੁਹ ਪ੍ਰਾਪਤ ਕਰਕੇ ਉਨ੍ਹਾਂ ਛੰਦਾ ਬੰਦੀ ਦੇ ਨਮੂਨਿਆਂ ਵਿਚ ਵੀ ਕਲਾਤਮਕ ਅੰਸ਼ਾਂ ਦੀ ਸੁਚੱਜੀ ਵਰਤੋਂ ਦੇ ਦਰਸ਼ਨ ਹੋ ਜਾਂਦੇ ਹਨ।

ਭਾਈ ਕਾਨ੍ਹ ਸਿੰਘ ਦੀ ਵੱਡੀ ਦੇਣ ਸਿੱਖ ਲਿਖਤਾਂ ਨੂੰ ਨਵੀਨਤਾ ਅਤੇ ਵਿਗਿਆਨਿਕਤਾ ਦੀ ਚਾਟ ਲਾਉਣ ਵਿਚ ਹੈ।

## ਤਾਨ ਹੈ ਬਸੰਤ ਕੀ

ਭੈਰਵ ਕੇ ਭੈਰਵ ਕੀ ਭੈਰਵ ਕੋ ਸੁਨ ਕਰ
ਕਾਂਪ ਉਠੀ ਦੇਹ ਸਚੀਪਤ ਔ ਅਨੰਤ ਕੀ।
ਮਾਰੂ ਮਾਰੂ ਨਾਰਦ ਕੋ ਡੌਰੂ ਸੰਗ ਸੁਨਜੋ ਜਬ
ਫੈਲੇ ਰੁੰਡ ਮੁੰਡ ਦਸ਼ਾ ਆਈ ਜਗ ਅੰਤ ਕੀ।
ਸ਼ੰਕਰ ਕੋ ਸੁਨ ਕੈ ਬਿਹਾਗ ਤਿਆਗ ਘਰ ਬਾਰ
ਭੂਖਨ ਬਸਨ ਛੋਡਿ ਓਢੀ ਕੰਥਾ ਸੰਤ ਕੀ।
ਭਾਰਤ ਕੋ ਕਰਣ ਪ੍ਰਫੁੱਲ ਗੁਰੂ ਨਾਨਕ ਜੂ
ਮੀਠੇ ਸੁਰ ਸਾਥ ਗਾਈ ਤਾਨ ਹੈ ਬਸੰਤ ਕੀ ॥੧॥
ਹੋਇ ਬਿਨਾਂ ਪਤ ਦੇਖ ਕੀਨੇ ਪਤਵਾਨ ਸਬ
ਰਸਹੀਨ ਕਰ ਦੀਨੇ ਬਹੁ ਰਸਵੰਤ ਹੈ।
ਸੋਭਾ ਖੋਇ ਬੈਠੇ ਕਰੇ ਸੋਭਨ ਅਪਾਰ ਘਰ
ਸੂਕੇ ਮੁਰਝਾਏ ਦੇਖੀਅਤ ਵਿਕਸੰਤ ਹੈ।
ਕੋਕਿਲਾ ਉਦਾਸੀ ਤਜਾਗ ਬੋਲਤ ਮਧੁਰ ਬੈਨ
ਮਧੁਕਰ ਮਾਲਾ ਮਧੁਮਾਨ ਕੋ ਭ੍ਰਮੰਤ ਹੈ।
ਉਪਬਨ ਭਾਰਤ ਕੋ ਸ਼ਿਸ਼ਿਰ ਕੋ ਅੰਤ ਕਰ
ਆਯੋ ਗੁਰੂ ਨਾਨਕ ਅਲੌਕਿਕ ਬਸੰਤ ਹੈ ॥੨॥

[ਅਰਥ : ਸ਼ਿਵ ਦੇ ਗੁਣਾਂ ਤੋਂ ਭੈਰਵ ਰਾਗ ਦੀ ਡਰਾਉਣੀ ਧੁਨੀ ਨੂੰ ਸੁਣ ਕੇ, ਇੰਦ੍ਰ ਅਤੇ ਵਿਸ਼ਨੂੰ ਦੀ ਦੇਹ ਕੰਬ ਗਈ।

ਨਾਰਦ ਵੱਲੋਂ, (ਤਬਾਹੀ ਦੇ ਰਾਗ) ਮਾਰੂ ਨੂੰ, ਸ਼ਿਵ (ਤਾਂਡਵ ਨੱਚਦੇ ਹੋਏ) ਦੇ ਡੌਰੂ ਨਾਲ, ਗਾਏ ਜਾ ਰਹੇ ਸੁਣ ਕੇ, ਸਭ ਪਾਸੇ ਰੰਡ ਮੁੰਡ ਫੈਲ ਗਏ, ਪਰਲੋ ਦੀ ਦਸ਼ਾ ਅੱਖਾਂ ਸਾਹਮਣੇ ਆ ਗਈ।

ਸਭਨਾਂ ਨੇ ਸ਼ੰਕਰ ਦਾ ਬਿਹਾਗ ਰਾਗ ਸੁਣ ਕੇ, ਘਰ ਬਾਰ ਗਹਿਣੇ ਕਪੜੇ ਤਿਆਗ ਕੇ, ਸਾਧਾਂ ਵਾਲੀ ਖਿੰਥਾ ਪਾ ਲਈ।

ਭਾਰਤ ਨੂੰ ਮੁੜ ਪ੍ਰਫੁੱਲਤ ਕਰਨ ਲਈ, ਗੁਰੂ ਨਾਨਕ ਨੇ ਮਿੱਠੇ ਸੁਰ ਵਿਚ, ਬਸੰਤ ਦੀ ਤਾਨ ਗਾਈ ਹੈ।

ਪਤ ਬਾਹਰੇ ਹੋਏ ਦੇਖ ਕੇ, ਸਭ ਪਤ ਵਾਲੇ ਕਰ ਦਿੱਤੇ, ਕਈ ਰਸਹੀਣਾਂ ਨੂੰ ਰਸਵੰਤ ਕਰ ਦਿੱਤਾ।

(ਇਸ ਤੁਕ ਵਿਚ ਪਤ-ਪੱਤੇ ਅਤੇ ਇੱਜ਼ਤ, ਰਸ (ਜੀਵਨ-ਤੱਤ) ਅਤੇ ਰਸਿਕਤਾ ਵਿਚ ਸ਼ਲੇਸ਼ ਦੀ ਵਰਤੋਂ ਹੈ)।

ਜਿਹੜੇ ਸੋਭਾ ਖੋ ਬੈਠੇ ਸਨ, ਉਹ ਘਰ ਅਪਾਰ ਸੋਭਨੀਕ ਕਰ ਦਿੱਤੇ, ਸੁੱਕੇ ਮੁਰਝਾਏ ਦਿਖਾਈ ਦਿੰਦੇ ਸਨ, ਉਹ ਵਿਗਸ ਪਏ।

ਕੋਇਲਾਂ ਉਦਾਸੀ ਤਿਆਗ ਕੇ, ਮਿੱਠੇ ਬੋਲ ਬੋਲ ਰਹੀਆਂ ਹਨ, ਭੌਰਿਆਂ ਦੀਆਂ ਟੋਲੀਆਂ ਮਧੂ ਚੱਖਣ ਲਈ ਘੂੰਮਰਾਂ ਪਾ ਰਹੀਆਂ ਹਨ।

ਭਾਰਤ ਦੇ ਬਗੀਚੇ ਵਿੱਚੋਂ, ਪਤਝੜ ਦਾ ਅੰਤ ਕਰਨ ਵਾਲਾ, ਅਲੌਕਿਕ ਬਸੰਤ, ਗੁਰੂ ਨਾਨਕ (ਦਾ ਰੂਪ ਧਾਰ ਕੇ) ਆਇਆ ਹੈ ॥੨॥]

## ਏਕ ਹੀ ਵਿਚਿਤ੍ਰ ਜੋਤਿ

ਭਾਵੇ ਕੋਈ ਲਿਖੋ ਤਸਵੀਰ ਬੇਦ ਹਾਥ ਧਾਰੀ
ਸੰਖ, ਚਕ੍ਰਧਾਰੀ ਔਰ ਸੀਸ ਗੰਗ ਧਾਰੀ ਕੀ।
ਦਾੜ੍ਹਾ ਅਗ੍ਰ ਧਰਨੀ ਕੋ ਧਾਰੀ ਵਡੇ ਦੰਡ ਧਾਰੀ
ਪਰਸੂ ਕੋ ਧਾਰੀ ਔਰ ਦ੍ਰਿੜ੍ਹ ਧਨੁ ਧਾਰੀ ਕੀ।
ਵੰਸੀਧਰ ਗਿਰਧਾਰੀ ਕੰਧੇ ਪੈ ਸਲੀਬਧਾਰੀ
ਅਰਬ-ਬਿਹਾਰੀ ਕਰ ਅਸਵਦ-ਧਾਰੀ ਕੀ।
ਭਿੰਨ ਭਿੰਨ ਚਿਤ੍ਰਨ ਮੈਂ ਏਕ ਹੀ ਵਿਚਿਤ੍ਰ ਜੋਤਿ
ਭਾਸਤ ਵ੍ਰਿਜੇਸ਼ ਕੋ ਹੈਂ ਬਾਬੇ ਨਿਰੰਕਾਰੀ ਕੀ ॥੩॥
ਹਾਹਾ ਹੂ ਹੂ ਤੂੰਬਰੂ ਕੀ, ਵੀਣਾ ਕੋ ਨਾ ਆਵੇ ਰਸ,
ਤਰਜ ਨ ਭਾਵੇ ਦੇਵ ਮੁਨਿ ਮਿਜਰਾਬ ਕੀ।

ਆਤਮ ਸਰੂਰ ਵਿਖੇ ਮਨ ਮਖਮੂਰ ਰਹੇ
ਤ੍ਰਿਖਾ ਮਿਟ ਗਈ ਮੇਰੀ ਭੰਗ ਔ ਸ਼ਰਾਬ ਕੀ।
ਨਿਜ ਮਦ ਮਾਂਹਿ ਰਹੂੰ ਪੂਰਣ ਤ੍ਰਿਪਤ ਹੋਇ
ਭੂਖ ਨ ਰਹੀ ਹੈ ਮਧੁਰਾਂਨ ਔ ਕਬਾਬ ਕੀ।
ਤੂੰ ਹੀ ਨਿਰੰਕਾਰ ਏਕ ਤੂੰ ਹੀ ਨਿਰੰਕਾਰ ਯਹ
ਜਬ ਸੇ ਸੁਨੀ ਮੈ ਧੁਨੀ ਬਾਬੇ ਕੇ ਰਬਾਬ ਕੀ ॥੪॥

[ਅਰਥ : ਭਾਵੇਂ ਕੋਈ ਹੱਥ ਵਿਚ ਵੇਦ ਰੱਖਣ ਵਾਲੇ (ਬ੍ਰਹਮਾ), ਜਾਂ ਸੰਖ ਚੱਕਰਧਾਰੀ (ਵਿਸ਼ਨੂੰ), ਜਾਂ ਸਿਰ ਤੇ ਗੰਗਾ ਧਾਰਨ ਵਾਲੇ (ਸ਼ਿਵ ਜੀ), ਦੀ ਤਸਵੀਰ ਲਿਖੇ।

ਭਾਵੇਂ ਦਾੜ੍ਹਾਂ ਉੱਤੇ ਧਰਤੀ ਨੂੰ ਧਾਰਨ ਕਰਨ ਵਾਲੇ (ਬਰਾਹ), ਵੱਡੇ ਦੰਡਧਾਰੀ (ਯਮਰਾਜ), ਜਾਂ ਪਰਸ਼ਾ ਧਾਰਨ ਕਰਨ ਵਾਲੇ (ਪਰਸੂਰਾਮ), ਅਤੇ ਕਰੜਾ ਧਨੁਖ ਤਾਣਨ ਵਾਲੇ (ਸ੍ਰੀ ਰਾਮ) ਦੀ (ਤਸਵੀਰ ਲਿਖੇ)।

ਬੰਸੀਧਰ (ਸ੍ਰੀ ਕ੍ਰਿਸ਼ਨ), ਗਿਰਧਾਰੀ (ਸ੍ਰੀ ਕ੍ਰਿਸ਼ਨ), ਮੋਢੇ ਤੇ ਸਲੀਬ ਚੁੱਕਣ ਵਾਲੇ (ਈਸਾ) ਅਤੇ ਅਰਬ ਦੇ ਵਿਚ ਵਿਹਾਰ ਕਰਨ ਵਾਲੇ (ਮੁਹੰਮਦ ਸਾਹਿਬ) ਅਤੇ ਹੱਥ ਵਿਚ ਅਸਵਦ (ਕਾਲਾ ਪੱਥਰ) ਰੱਖਣ ਵਾਲੇ (ਮੂਸਾ) ਦੀ (ਤਸਵੀਰ ਲਿਖੇ)।

ਇਨ੍ਹਾਂ ਸਾਰੇ ਵੱਖਰੇ ਵੱਖਰੇ ਰੂਪਾਂ ਦੀ ਤਸਵੀਰ ਵਿਚ, ਵ੍ਰਿਜੇਸ਼ (ਕਾਨ੍ਹ ਸਿੰਘ) ਨੂੰ, ਗੁਰੂ ਨਾਨਕ ਜੀ ਨਿਰੰਕਾਰੀ ਦੀ ਇੱਕੋ ਵਿਚਿਤ੍ਰ ਜੋਤ ਹੀ ਨਜ਼ਰ ਆਉਂਦੀ ਹੈ ॥੩॥

ਤੁੰਬੂਰੇ ਦੀ ਹਾਹਾ ਹੂ ਹੂ, ਵੀਣਾ ਦੀ ਝਣਕਾਰ ਦਾ ਰਸ ਨਹੀਂ ਆਉਂਦਾ, ਦੇਵਮੁਨੀ ਨਾਰਦ ਦੀ, ਮਿਜ਼ਰਾਬ ਨਾਲ ਕੀਤੀ ਟੁਣਕਾਰ, ਵੀ ਚੰਗੀ ਨਹੀਂ ਲੱਗਦੀ।

ਆਪੇ ਦੇ ਨਸ਼ੇ ਵਿਚ ਹੀ ਮਨ, ਨਸ਼ਿਆਇਆ ਰਹਿੰਦਾ ਹੈ, ਮੇਰੀ ਭੰਗ ਅਤੇ ਸ਼ਰਾਬ ਦੀ ਪਿਆਸ ਬੁਝ ਗਈ ਹੈ।

ਆਪਣੀ ਮਸਤੀ ਵਿਚ ਹੀ, ਪੂਰੀ ਤਰ੍ਹਾਂ ਰੱਜਿਆ ਰਹਿੰਦਾ ਹਾਂ, ਹੁਣ ਮਿਠਾਈ ਅਤੇ ਕਬਾਬ ਦੀ ਭੁੱਖ ਨਹੀਂ ਰਹੀ।

ਜਦੋਂ ਤੋਂ ਮੈਂ ਬਾਬੇ (ਨਾਨਕ) ਦੀ, ਰਬਾਬ ਦੀ "ਤੂੰ ਹੀ ਨਿਰੰਕਾਰ, ਏਕ ਤੂੰ ਹੀ ਨਿਰੰਕਾਰ" ਵਾਲੀ ਧੁਨੀ ਸੁਣੀ ਹੈ ॥]

## ਜੋਊ ਭੁਜਾ ਗਹਿ ਕਾਢੇ

ਸੀਸ ਪੈ ਹਮਾਰੇ ਸਦਾ ਰਹੇ ਦੇਵੀ ਹਾਥ
ਜੋਊ ਭੁਜਾ ਗਹਿ ਕਾਢੇ ਅੰਧ-ਕੂਪ ਤੇ ਸਰਬ ਕੋ।
ਤੇਰਾ ਤੇਰਾ ਸੰਖਯਾ ਸੇ ਤਰਾਜ਼ੂ ਤੁਲਯ
ਅਰੁ ਖਾਲੀ ਨਾਹੀ ਫੇਰਜੋ ਆਯੋ ਯਾਚਨ ਦਰਬ ਕੋ।[1]

ਹਸਨ 'ਬਦਾਲ ਵਿਖੇ ਰੋਕ ਕੇ ਗਿਰਤ ਗਿਰਿ
ਭੰਜਕ ਕੰਧਾਰੀ ਵਲੀ ਪੀਰ ਕੇ ਗਰਬ ਕੋ ।
ਰਾਗ ਔ ਵੈਰਾਗ ਭਰੀ ਤਾਰ ਮਰਦਾਨਾ ਸਾਥ
ਮੇਲਤ ਹੈ ਹਰਿ ਵ੍ਰਿਜਈਸ਼ ਕੀ ਤਰਬ ਕੋ ॥[2]

[ਅਰਥ : ਸਾਡੇ ਸਿਰਾਂ ਉੱਤੇ ਸਦਾ ਹੀ, ਉਹ ਰੱਬੀ ਹੱਥ ਬਣਿਆ ਰਹੇ, ਜੋ ਸਭਨਾਂ ਨੂੰ (ਅਗਿਆਨ ਦੇ) ਹਨ੍ਹੇਰੇ ਖੂਹ ਵਿੱਚੋਂ, ਬਾਹੋਂ ਫੜ ਕੇ ਬਾਹਰ ਕੱਢ ਲਵੇ ।

ਤੇਰਾ ਤੇਰਾ ਦੀ ਗਿਣਤੀ ਵਿਚ, ਤੱਕੜੀ ਤੋਲੀ ਅਤੇ ਕੋਈ ਚੀਜ਼ ਮੰਗਣ ਆਇਆ ਭੀ ਖ਼ਾਲੀ ਨਹੀਂ ਮੋੜਿਆ ।

ਹਸਨ, 'ਬਦਾਲ ਵਿਚ, ਡਿਗਦੇ ਪਹਾੜ ਨੂੰ ਰੋਕ ਕੇ, ਪੀਰ ਵਲੀ ਕੰਧਾਰੀ ਦਾ ਹੰਕਾਰ ਤੋੜਿਆ ।

ਰਾਗ ਅਤੇ ਵੈਰਾਗ ਭਰੀ ਤਾਰ (ਵਾਲਾ ਤੰਤਰੀ) ਮਰਦਾਨਾ (ਜਿਸ ਦੇ) ਨਾਲ ਹੈ, (ਉਹੀ ਗੁਰੂ) ਕਾਨ੍ਹ ਸਿੰਘ ਦੀ ਤਰਬ ਨੂੰ ਭੀ ਨਾਲ ਮੇਲਦਾ ਹੈ (ਇਕ ਸੁਰ ਕਰ ਲੈਂਦਾ ਹੈ) ।]

---

2. ਗੁਰਮਤ ਪ੍ਰਭਾਕਰ, ਦੂਜਾ ਐਡੀਸ਼ਨ, ਨਾਭਾ 1922, ਪੰਨਾ 6.

## ੧੪. ਸੰਤ ਹਰੀ ਸਿੰਘ
(ਰਚਨਾ ਕਾਲ 1900 ਈ.)

ਸੰਤ ਹਰੀ ਸਿੰਘ ਦਾ ਜਨਮ (ਜ਼ਿਲਾ ਰਾਵਲਪਿੰਡੀ ਦੇ) ਦੌਲਤਾਲਾ ਨਗਰ ਵਿਚ, 1831 ਈ. ਨੂੰ ਹੋਇਆ ਅਤੇ 1851 ਈ. ਦੇ ਆਸ ਪਾਸ, ਸਾਧੂ ਬਿਰਤੀ ਧਾਰੀ। ਸ੍ਰੀ ਅਮ੍ਰਿਤਸਰ ਜੀ ਵਿਚ, ਸੰਤ ਦਿਆਲ ਸਿੰਘ 'ਠਾਕੁਰ' ਪਾਸੋਂ, ਨਿਰਮਲਾ ਪੰਥ ਦੀ ਦੀਖਿਆ ਲਈ ਸੀ। ਸੰਤ ਹੋਣ ਤੋਂ ਪਹਿਲਾਂ ਇਹ ਚੰਗਾ ਅਤੇ ਸਫ਼ਲ ਗ੍ਰਹਿਸਤੀ ਭੀ ਰਹਿ ਚੁੱਕਿਆ ਸੀ। ਚੋਖਾ ਸਮਾਂ ਠਾਕੁਰਾਂ ਦੇ ਡੇਰੇ ਲੰਗਰ ਦੀ ਅਣਥਕ ਸੇਵਾ ਕੀਤੀ। ਆਪਣੇ ਗੁਰੂ ਭਾਈ, ਸੰਤ ਭਗਤ ਸਿੰਘ, ਪਾਸੋਂ ਸੰਸਕ੍ਰਿਤ ਨ੍ਯਾਯਸ਼ਾਸ੍ਤ੍ਰ, ਵੇਦਾਂਤ-ਸ਼ਾਸ੍ਤ੍ਰ ਆਦਿ ਦੀ ਸਿੱਖਿਆ, ਸ਼ੌਕ ਅਤੇ ਮਿਹਨਤ ਨਾਲ ਪ੍ਰਾਪਤ ਕੀਤੀ। ਉਸ ਨੂੰ ਜੋ ਕੁੱਝ ਸਿਖਾਇਆ ਜਾਂਦਾ, ਨਾ ਕੇਵਲ ਉਸ ਨੂੰ ਸਹਿਜੇ ਹੀ ਗ੍ਰਹਿਣ ਕਰ ਲੈਂਦਾ, ਸਗੋਂ ਉਸ ਵਿੱਚੋਂ ਆਪਣੀ ਬੁੱਧੀ ਅਨੁਸਾਰ ਅਨੇਕਾਂ ਨਵੇਂ ਤੱਥ ਖੋਜ ਕੱਢਦਾ ਸੀ।[1]

ਇਕ ਵਾਰੀ ਇਨ੍ਹਾਂ ਦਾ ਜਥਾ ਗੁਰਮਤ ਪ੍ਰਚਾਰ ਦੀ ਯਾਤ੍ਰਾ ਕਰਦਾ ਨੇਪਾਲ ਪਹੁੰਚਿਆ। ਰਾਜ ਮਹਿਲਾਂ ਵਿਚ ਇਕ ਅਧਿਆਤਮ-ਵਿਚਾਰ ਗੋਸ਼ਟੀ ਜੁੜੀ ਹੋਈ ਸੀ। ਅਨੇਕਾਂ ਮਹਾਂਪੁਰਖ ਵਿੱਦਵਾਨ ਆਪਣੇ ਆਪਣੇ ਸੰਪ੍ਰਦਾਯ ਦੇ ਗੁਣ ਗਾ ਰਹੇ ਸਨ। ਇਨ੍ਹਾਂ ਦੇ ਜਥੇ ਨੂੰ ਵੀ ਮੌਕਾ ਮਿਲਣ ਉੱਤੇ ਸੰਤ ਹਰੀ ਸਿੰਘ ਨੇ ਗੁਰਬਾਣੀ ਦੀ ਮਹੱਤਾ ਅਤੇ ਗੁਰੂ ਜਸ ਵਰਣਨ ਨੂੰ ਆਧਾਰ ਬਣਾ ਕੇ ਬੜਾ ਪ੍ਰਭਾਵਸ਼ਾਲੀ ਵਿਆਖਿਆਨ ਕੀਤਾ। ਰਾਜੇ ਨੇ, ਸ਼ਰਧਾ-ਸਹਿਤ ਦਸ ਹਜ਼ਾਰ ਰੁਪਏ ਦੀ ਥੈਲੀ ਭੇਟਾ ਕੀਤੀ ਤਾਂ ਉਸਨੇ ਸਹਿਜ ਸੁਭਾ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ 'ਰਾਜਨ, ਇਹ ਮਾਇਆ ਸਾਡੇ ਕੰਮ ਦੀ ਨਹੀਂ, ਕਿਸੇ ਲੋੜਵੰਦ ਨੂੰ ਦੇਣਾ, ਸਾਡੀ ਭੇਟਾ ਤਾਂ ਸ਼ਰਧਾ ਨਾਲ ਸੱਚੀ ਸਿੱਖਿਆ ਗ੍ਰਹਿਣ ਕਰਨਾ ਹੀ ਹੈ।[2]'

ਕੁੰਭ ਦੇ ਮੇਲਿਆਂ ਉੱਤੇ, ਅਖਾੜੇ ਵੱਲੋਂ ਛੇਤਰ ਚਲਾਉਣ ਦੀ ਰੀਤ ਚੱਲੀ, ਤਾਂ 1903 ਈ. ਵਿਚ, ਪੰਜਾਬ-ਸਿੰਧ ਛੇਤਰ ਦਾ ਪ੍ਰਬੰਧ ਸੰਭਾਲਿਆ। 1905 ਈ. ਦੀ ਮਾਘੀ ਦੇ ਕੁੰਭ ਉੱਤੇ ਪ੍ਰਯਾਗ ਵਿਚ, ਅਚਾਣਕ ਉਸਦਾ ਪ੍ਰਲੋਕ-ਵਾਸਾ ਹੋ ਗਿਆ।[3] ਭਾਵੇਂ ਲਿਖਣ-

---

1. ਗਣੇਸ਼ਾ ਸਿੰਘ ਮਹੰਤ, ਨਿਰਮਲ ਭੂਸ਼ਨ, ਅਮ੍ਰਿਤਸਰ, 1994 ਬਿ. (1937 ਈ.) ਪੰਨਾ 325-328 ੲ.
2. ਓਹੀ
3. ਓਹੀ

ਪੜ੍ਹਣ ਦਾ ਸ਼ੌਕ ਅੰਤ ਤਕ ਰਿਹਾ, ਪਰ ਸੰਤ ਹਰੀ ਸਿੰਘ ਦੀ ਕੇਵਲ ਇੱਕੋ ਰਚਨਾ 'ਆਤਮਰਾਮਾਇਣ' ਹੀ ਦੇਖਣ ਵਿਚ ਆਈ ਹੈ। ਭਾਸ਼ਾ ਸਰਲ ਤੇ ਕਵਿਤਾ ਸੁਚੱਜੀ ਹੈ। ਇਹ ਰਚਨਾ 1912 ਈ. ਵਿਚ ਸੰਤਾਂ ਦੇ ਦੇਹਾਂਤ ਪਿੱਛੋਂ ਪ੍ਰਕਾਸ਼ਿਤ ਹੋਈ, ਇਸ ਲਈ ਇਸਦਾ ਰਚਨਾ ਕਾਲ 1900 ਮੰਨ ਲੈਣਾ ਅਨੁਚਿਤ ਨਾ ਹੋਵੇਗਾ।

## ਸਤਿਗੁਰ ਕੇ ਬੰਦੋਂ ਚਰਨਾ

ਬੰਦਿ-ਚਰਣ ਗੁਰ ਨਾਨਕ ਜੀ ਕੇ ਵਾਰ ਵਾਰ ਦੋਊ ਕਰਿ ਜੋਰ।
ਸਰਨ ਜੋਗ ਸੁਨ ਸਰਨੀ ਆਏ ਤੁਮ ਸਮ ਹਿਤੂ ਨ ਦੂਸਰ ਹੋਰ।
ਕੋ ਗੁਨ ਮੋ ਮੈ ਦ੍ਰਿਸ਼ਟ ਨ ਆਵਤ ਮਾਨ ਕਰਤ ਹੌਂ ਤੁਮਰੇ ਜੋਰ।
ਹੌਂ ਅਜਾਨ ਕਿਛੁ ਬਿਧਿ ਨਹੀਂ ਜਾਨਤ ਸਭ ਕੋ ਦਾਸ ਕਹਿਤ ਹੈ ਤੋਰ ॥੧॥

ਭ੍ਰਮੈ ਲੋਕ ਅਤਿਸੈ ਦੁਖ ਪਾਵੈ।
ਪਾਵਨ ਨਾਮ ਸੰਤ ਨਹੀਂ ਆਵੈ।
ਤਬ ਗੁਰੂ ਨਾਨਕ ਧਰ ਅਵਤਾਰਾ।
ਨਿਜ ਮੁਖਬਾਨੀ ਕੀਨ ਉਚਾਰਾ।
ਬਾਨੀ ਅਰਥ ਸਮਝ ਜੋ ਪਾਵੈ।
ਸੋ ਸਤਿਨਾਮੁ ਹਿਰਦੇ ਤਹਿ ਆਵੈ।
ਸੋ ਸਤਿਗੁਰ ਕੇ ਬੰਦੋਂ ਚਰਨਾ।
ਅਬਿਨਾਸ ਰਾਜ ਹੌਂ ਚਾਹੌਂ ਵਰਨਾ।...੫॥

[ਅਰਥ : ਗੁਰੂ ਨਾਨਕ ਜੀ ਦੇ ਚਰਨਾਂ ਤੇ ਦੋਵੇਂ ਹੱਥ ਜੋੜ ਕੇ, ਬਾਰ ਬਾਰ ਬੰਦਨਾ ਕਰਦੇ ਹਾਂ।

ਆਪ ਨੂੰ ਸ਼ਰਨ ਦੇਣ ਜੋਗਾ ਸੁਣ ਕੇ ਹੀ ਆਪ ਦੀ ਸ਼ਰਨ ਆਏ ਹਾਂ, ਆਪ ਜਿਹਾ ਹਮਦਰਦ ਹੋਰ ਦੂਜਾ ਨਹੀਂ।

ਮੇਰੇ ਵਿਚ, ਕੋਈ ਭੀ ਗੁਣ ਦਿਖਾਈ ਨਹੀਂ ਦਿੰਦਾ, ਤਾਂ ਭੀ ਤੁਹਾਡੇ ਜ਼ੋਰ ਉੱਤੇ, ਮਾਣ ਕਰਦਾ ਹਾਂ।

ਮੈਂ ਅਣਜਾਣ ਹਾਂ, ਕੋਈ ਢੰਗ ਨਹੀਂ ਜਾਣਦਾ, ਸਾਰੇ ਹੀ ਲੋਕ, ਮੈਨੂੰ ਆਪ ਦਾ ਸੇਵਕ ਕਹਿੰਦੇ ਹਨ ॥੧॥

ਇਸ ਕਲਯੁਗ ਵਿਚ ਇਹ ਹਾਲ ਹੋ ਗਿਆ ਹੈ, (ਕਿ) ਬਿਨਾਂ ਹਰਿਨਾਮ (ਜਪੇ), ਕੋਈ ਤਰ ਨਹੀਂ ਸਕਦਾ।

ਲੋਕ ਭਟਕਦੇ ਫਿਰਦੇ, ਬੜੇ ਦੁਖੀ ਹੁੰਦੇ ਹਨ, (ਜੋ) ਸੰਤ (ਬਣੇ ਬੈਠੇ) ਹਨ, ਉਨ੍ਹਾਂ ਨੂੰ ਪਵਿੱਤਰ ਨਾਮ ਜਪਣਾ ਜਪਾਉਣਾ ਨਹੀਂ ਆਉਂਦਾ।

ਤਾਂ (ਇਹ ਕੁੱਝ ਵੇਖ ਕੇ) ਗੁਰੂ ਨਾਨਕ ਨੇ, ਅਵਤਾਰ ਧਾਰ ਕੇ, ਆਪਣੇ ਮੁਖੋਂ ਬਾਣੀ ਉਚਾਰੀ ।

ਬਾਣੀ ਦਾ ਅਰਥ ਜੇ ਕੋਈ ਸਮਝ ਲਵੇ, ਸਤਿਨਾਮ ਉਸਦੇ ਮਨ ਵਿਚ ਆ ਵਸਦਾ ਹੈ ।

ਅਜਿਹੇ ਸਤਿਗੁਰੂ ਦੇ, ਚਰਨਾਂ ਦੀ ਬੰਦਨਾ ਕਰਦਾ ਹਾਂ, (ਕਿਉਂਕਿ) ਮੈਂ ਅਵਿ-ਨਾਸੀ ਰਾਜ ਦਾ ਵਰ ਹਾਸਿਲ ਕਰਨਾ ਲੋੜਦਾ ਹਾਂ ॥੫॥]

## ਕੀਨੇ ਪਤਿਤ ਉਧਾਰ

ਦਯਾ ਵਾਕ ਜਬ ਸੁਨੇ ਗੁਸਾਈਂ ।
ਮਮ ਬਚ ਦਯਾ ਧਾਰ ਜਗ ਮਾਹੀ ।
ਜਲ ਤੇ ਵਰਫ਼ ਤੈਸੇ ਅਬ ਹੋਊ ।
ਨਾਨਕ ਨਾਮ ਕਹੈ ਸਭ ਕਊ ।
ਇਮਿ ਕਹਿ-ਜਗ ਗੁਰ ਨਾਨਕ ਆਏ ।
ਮਾਰਗ ਸੁੰਦਰ ਦੀਨ ਬਨਾਏ ।
ਜਿਹਿ ਮਗ-ਚਲਤ ਸੁਗਮ ਸੁਖ ਸਾਥ ।
ਪ੍ਰਤਖ ਸੁ ਰਾਜ ਪਹੁੰਚ ਨਿਜ ਹਾਥ ।
ਗੁਰੂ ਨਾਨਕ ਅਵਤਾਰ ਧਰ ਕੀਨੇ ਪਤਿਤ ਉਧਾਰ ।
ਦੁਸ਼ਟ ਹਰਾਮੀ ਚੋਰ ਠਗ ਜੋ ਆਪ ਰੂਪ ਅਪਾਰ ॥੩੩੭...
ਐਸੇ ਗੁਰੁ ਨਾਨਕ ਬਹੁ ਤਾਰੈ ।
ਤਾਰੇ ਗਨੇ ਨਾ ਗੁਰੂ ਉਧਾਰੇ ॥੩੩੯।
ਗੁਰੁ ਨਾਨਕ ਜਓ ਬਿਰਦ ਸੰਭਾਰੀ ।
ਤਬ ਇਹ ਸੰਤਨ ਕਿਰਪਾ ਧਾਰੀ ।
ਕਾਸਟ ਮਿਲਤ ਲੋਹ ਜਿਮਿ ਤਾਰਾ ।
ਮ੍ਰਿਗਿੰਦ ਹਰੀ ਤੈਸੇ ਅਲਪਾਰਾ ।
ਮੋਰ ਪਾਪ ਬਡ ਵਰਫ ਪਹਾਰਾ ।
ਬਿਰਦ ਗੁਰੂ ਜਿਸਿ ਭਾਨੁ ਨਿਹਾਰਾ ॥੩੪੧॥

[ਅਰਥ : ਗੁਸਾਈਂ (ਕਰਤਾਰ) ਨੇ ਜਦੋਂ ਦਇਆ ਦੀ ਗੱਲ ਸੁਣੀ (ਤਾਂ ਉਸਨੂੰ ਯਾਦ ਆਇਆ) ਮੇਰਾ ਨਾਉਂ ਜਗਤ ਵਿਚ ਦਇਆ ਧਾਰੀ ਹੈ ।

ਹੁਣ ਜਲ (ਸੂਖਮ ਅਵਸਥਾ) ਤੋਂ ਬਰਫ਼ (ਸਥੂਲ ਰੂਪ) ਜਿਸ ਤਰ੍ਹਾਂ ਹੋ ਜਾਂਦੀ ਹੈ ਓਵੇਂ ਹੋ ਜਾਵਾਂਗਾ ।

(ਉਸ ਰੂਪ ਵਿਚ) ਸਾਰੇ ਮੇਰਾ ਨਾਉਂ ਨਾਨਕ ਕਹਿਣਗੇ ।

ਇਹ ਕਹਿ ਕੇ ਗੁਰੂ ਨਾਨਕ, ਸੰਸਾਰ ਵਿਚ ਆਏ ।

ਤੇ, (ਮੁਕਤੀ ਦਾ) ਸੁਹਣਾ ਰਸਤਾ ਬਣਾ ਦਿੱਤਾ ।

ਜੋ ਰਸਤਾ (ਚੱਲਣ ਵਾਲਿਆਂ ਲਈ) ਸੌਖਾ ਵੀ ਹੈ ਅਤੇ ਸੁਖ ਦੇਣ ਵਾਲਾ ਵੀ ।

ਪ੍ਰਤੱਖ ਸੂਰਜ ਤਕ ਪਹੁੰਚਣਾ, ਆਪਣੇ ਹੱਥ ਹੈ ॥੩੩੪॥

ਗੁਰੂ ਨਾਨਕ ਨੇ ਅਵਤਾਰ ਧਾਰਨ ਕਰਕੇ (ਆਚਰਣ ਜਾਂ ਧਰਮ ਤੋਂ) ਡਿਗਿਆਂ ਦਾ ਨਿਸਤਾਰਾ ਕੀਤਾ ਹੈ।

ਜੋ ਗੁਰੂ ਨਾਨਕ ਆਪ ਅਪਾਰ ਦਾ ਰੂਪ ਹੈ, ਉਸਨੇ ਦੁਸ਼ਟਾਂ, ਹਰਾਮੀਆਂ, ਚੋਰਾਂ ਠੱਗਾਂ ਨੂੰ (ਤਾਰਿਆ) ਆਪਣੇ ਜਿਹਾ ਕਰ ਲਿਆ ॥੩੩੭॥

ਐਹੋ ਜਿਹੇ ਗੁਰੂ ਨਾਨਕ ਨੇ ਬਹੁਤ ਤਾਰੇ ਹਨ ।

ਤਾਰੇ ਗਿਣੇ ਜਾ ਸਕਦੇ ਹਨ, ਪਰ ਗੁਰੂ ਦੇ (ਉਧਾਰੇ ਹੋਏ) ਤਾਰੇ ਹੋਏ ਨਹੀਂ ਗਿਣੇ ਜਾ ਸਕਦੇ ।

ਜਦੋਂ ਗੁਰੂ ਨਾਨਕ ਨੇ ਮੁਰੀਦਾਂ ਨੂੰ ਸੰਭਾਲਿਆ
ਤਾਂ ਸੰਤਾਂ ਨੇ ਭੀ ਇਹ ਕਿਰਪਾ ਕੀਤੀ
ਕਾਠ ਨਾਲ ਲਗ ਕੇ ਜਿਵੇਂ ਲੋਹਾ ਤਰ ਜਾਂਦਾ ਹੈ
ਉਵੇਂ ਹੀ ਹਰੀ ਸਿੰਘ ਜਿਹੇ ਛੋਟੇ ਮੋਟੇ ਭੀ ਤਰ ਗਏ
ਮੇਰਾ ਪਾਪ ਤਾਂ ਬਰਫ਼ ਦੇ ਪਹਾੜ ਵਾਂਗ ਸੀ
ਜਿਸ ਨੂੰ ਮੇਟਣ ਲਈ ਮੈਂ ਗੁਰੂ ਦੀ ਮਹਿਮਾ ਰੂਪੀ ਸੂਰਜ ਵੱਲ ਤੱਕਿਆ ਹੈ ।
॥੩੪੧॥]

## ੧੫. ਸੰਤ ਨਾਰਾਇਣ ਸਿੰਘ 'ਨਿਰਮਲਾ'
### (ਰਚਨਾ 190੦ ਈ.)

ਸੰਤ ਨਾਰਾਇਣ ਸਿੰਘ ਦਾ ਜਨਮ ਜ਼ਿਲਾ ਕਾਂਗੜਾ ਵਿਚ ਹੋਇਆ ਦੱਸਿਆ ਗਿਆ ਹੈ।[1] ਰਚਨਾ ਵਿਚ ਦਿੱਤੀਆਂ ਅੰਤਿਕਾਵਾਂ ਤੋਂ ਪਤਾ ਚਲਦਾ ਹੈ ਕਿ ਇਹ ਤਰਨਤਾਰਨ ਨਿਵਾਸੀ ਨਿਰਮਲਾ ਸੰਤ ਸੀ ਅਤੇ ਇਸ ਦੇ ਗੁਰੂ ਦਾ ਨਾਉਂ ਸੰਤ ਹਜ਼ੂਰਾ ਸਿੰਘ ਸੀ। ਨਾਰਾਇਣ ਸਿੰਘ ਨੂੰ ਤਰਨ-ਤਾਰਨ ਦੇ ਨਿਰਮਲਿਆਂ ਦੇ ਡੇਰੇ ਦੀ ਮਹੰਤੀ 1891 ਈ. ਵਿਚ ਪ੍ਰਾਪਤ ਹੋਈ।[2] ਇਸਨੇ ਦਸਾਂ ਗੁਰੂਆਂ ਦੀ ਮਹਿਮਾ ਵਿਚ ਕਈ ਨਿੱਕੀਆਂ ਨਿੱਕੀਆਂ ਰਚਨਾਵਾਂ ਕੀਤੀਆਂ ਸਨ, ਜਿਨ੍ਹਾਂ ਵਿੱਚੋਂ 'ਗੁਰੂ ਨਾਨਕ ਅਸ਼ਟਕ', 'ਗੁਰੂ ਨਾਨਕ ਪੰਚਕ' ਤੇ ਪੰਜ 'ਦਸ਼ੇਸ਼ਟ ਗੁਰੂ ਦਸ਼ਕ' ਮਿਲੇ ਹਨ। ਇਕ ਰਚਨਾ 'ਪਚੀਸੀ ਰਾਜਨੀਤੀ', ਕਹਿੰਦੇ ਹਨ, ਛਪੀ ਵੀ ਸੀ।[3] ਅਸੀਂ ਪਹਿਲੀਆਂ ਦੋਵੇਂ ਰਚਨਾਵਾਂ ਪੂਰੀਆਂ ਅਤੇ ਦਸ਼ਕਾਂ ਵਿੱਚੋਂ ਗੁਰੂ ਨਾਨਕ ਦੀ ਮਹਿਮਾ ਨਾਲ ਸੰਬੰਧਿਤ ਤਿੰਨ ਛੰਦ ਇਸ ਸੰਗ੍ਰਹਿ ਲਈ ਚੁਣੇ ਹਨ।

ਆਪ ਦੀ ਛੰਦਾ ਬੰਦੀ ਦੀ ਭਾਸ਼ਾ ਤੋਂ ਆਪਦੇ ਪੱਕੇ ਪਹੁੜੇ ਅਭਿਆਸ ਅਤੇ ਡੂੰਘੀ ਵਿਦਵਤਾ ਦਾ ਪਤਾ ਮਿਲਦਾ ਹੈ। ਪੁਰਾਣਿਕ ਸ਼ੈਲੀ ਅਤੇ ਵਸਤੂ ਦਾ ਆਪ ਨੂੰ ਚੋਖਾ ਅਨੁਭਵ ਹੈ। ਅਸਤੋਤ੍ਰ ਰਚਨਾ ਅਤੇ ਸੰਸਕ੍ਰਿਤ ਦੀ ਸ਼ਬਦਾਵਲੀ ਨੂੰ ਸਰਲ ਬਣਾ ਕੇ ਵਰਤਣ ਵਿਚ ਆਪ ਬੜੇ ਚਤੁਰ ਸਨ। ਆਪ ਦੀ ਛੰਦ-ਰਚਨਾ ਪਿੰਗਲ ਦੋਸ਼ਾਂ ਤੋਂ ਬਰੀ ਅਤੇ ਚੰਗੀ ਚਟਕ-ਮਟਕ ਵਾਲੀ ਹੈ। ਅਲੰਕਾਰਾਂ ਦੀ ਵਾਧੂ ਵਰਤੋਂ ਨਾਲ ਆਪਣੀ ਰਚਨਾ ਨੂੰ ਮਹੰਤ ਜੀ ਨੇ ਭਾਰੀ ਨਹੀਂ ਬਣਾਇਆ।

---

1. ਦਿਆਲ ਸਿੰਘ, ਮਹੰਤ, 'ਨਿਰਮਲ ਪੰਥ ਦਰਸ਼ਨ', ਚੋਥਾ ਹਿੱਸਾ, ਅਮ੍ਰਿਤਸਰ 1965, ਪੰਨਾ 515-16.
2. ਓਹੀ-ਪੰਨਾ 516.
3. ਇਹ ਡੇਰਾ ਪੰਡਿਤ ਤਾਰਾ ਸਿੰਘ, ਅੰਤ੍ਰਜਾਮੀ ਸੰਪ੍ਰਦਾਇ ਵਾਲਿਆਂ ਦੇ ਚੇਲੇ ਅਤੇ ਮਹੰਤ ਨਾਰਾਇਣ ਸਿੰਘ ਦੇ ਗੁਰੂ ਮਹੰਤ ਹਜ਼ੂਰਾ ਸਿੰਘ ਨੇ ਬੰਨ੍ਹਿਆ ਸੀ। ਮਹੰਤ ਹਜ਼ੂਰਾ ਸਿੰਘ ਦਾ ਜਨਮ ਅਸਥਾਨ ਭੀ ਤਰਨ ਤਾਰਨ ਹੀ ਸੀ।

## ਭਵ ਭਯ ਨਾਸਨੰ

ਆਦਿ ਦੇਵ ਅਭੇਵ ਮੂਰਤਿ ਪਰਮ ਜੋਤਿ ਪ੍ਰਕਾਸ਼ਨੰ ।
ਪ੍ਰਭੂ ਕਰਨ ਕਾਰਨ ਦੂਖ ਟਾਰਨ ਸਕਲ ਭਵ ਭਯ ਨਾਸਨੰ ।
ਨਗਨ ਨਾਗ ਦੇਵ ਜਾਂ ਸੇਵ ਚਰਣੰ ਨਾਮ ਦਾਨ ਦਯ ਮਾਨਿਕੰ ।
ਦੀਨ ਦਿਆਲ ਕ੍ਰਿਪਾਲ ਸੁਾਮੀ ਵੰਦੇਤੰ ਗੁਰੂ ਨਾਨਕੰ ॥੧॥
ਕਲੀਕਾਲ ਦੇਖ ਕਰਾਲ ਭਾਰੀ ਧਰਨੀ ਭਾਰ ਨਿਵਾਰਨੰ ।
ਮਨੁਜ ਰੂਪਾਵਤਾਰ ਲੀਨੋ ਭੂਮਿ ਮੰਡਲ ਤਾਰਨੰ ।
ਵੇਦੀ ਵੰਸਾਵਤੰਸ ਪੂਰਨ ਤੀਨ ਲੋਕ ਮੈ ਜਾਨਤੰ,
ਦੀਨ ਦਿਆਲ ਕ੍ਰਿਪਾਲ ਸੁਾਮੀ ਵੰਦੇਤੰ ਗੁਰੂ ਨਾਨਕੰ ॥੨॥
ਗਿਆਨ ਦਾਨ ਅਗਿਆਨ ਹਰਿ ਸਰਬ ਦੂਖ ਵਿਨਾਸਨੰ ।
ਮੋਖਯ ਪੰਥ ਸੋ ਗ੍ਰੰਥ ਰਚਯੋ ਸੋਭਿਤੰ ਸਿੰਘਾਸਨੰ ।
ਅਨਿਤ ਰੂਪ ਬੇਅੰਤ ਸੋਭਾ ਸੰਤ ਜਾ ਕੋ ਗਾਵਤੰ ।
ਦੀਨ ਦਿਆਲ ਕ੍ਰਿਪਾਲ ਸੁਾਮੀ ਵੰਦੇਤੰ ਗੁਰੂ ਨਾਨਕੰ ॥੩॥

[ਅਰਥ : (ਉਹ) ਆਦਿ ਦੇਵਤਾ, ਅਭੇਦ ਮੂਰਤੀ, ਪਰਮਜੋਤ ਨੂੰ ਪ੍ਰਗਟ ਕਰਨ ਵਾਲੇ (ਹਨ) ।

(ਉਹ) ਪ੍ਰਭੂ, ਸਭ ਕੁੱਝ ਕਰਨ ਵਾਲੇ ਅਤੇ ਹਰ ਕਾਰਜ ਦੇ ਕਾਰਨ, ਦੁਖ ਦੂਰ ਕਰਕੇ ਸੰਸਾਰ ਸਾਗਰ ਦੇ ਸਾਰੇ ਭੈ ਮਿਟਾਣ ਵਾਲੇ (ਹਨ) ।

ਪਹਾੜਾਂ ਦੇ ਨਾਗ ਦੇਵਤਾ, ਜਿਨ੍ਹਾਂ ਦੇ ਚਰਨਾਂ ਨੂੰ ਸੇਵਦੇ ਹਨ, ਉਹ ਨਾਮ ਦਾਨ ਦਾ ਮਾਣਕ ਦੇਣ ਵਾਲੇ ਹਨ ।

(ਉਸ) ਨਿਮਾਣਿਆਂ ਉੱਤੇ ਤਰਸ ਕਰਨ ਵਾਲੇ, ਕ੍ਰਿਪਾ ਕਰਨ ਵਾਲੇ ਪ੍ਰਭੂ ਨਾਨਕ ਨੂੰ ਅਤਿਅੰਤ ਬੰਦਨਾ ਕਰਦਾ ਹਾਂ ॥੧॥

ਭਾਰੀ ਡਰਾਉਣਾ ਕਲਯੁਗ ਆਇਆ ਦੇਖ ਕੇ, ਧਰਤੀ ਦਾ ਭਾਰ ਉਤਾਰਣ ਲਈ ।

ਧਰਤੀ ਦੇ ਪਰਿਵਾਰ ਨੂੰ, ਤਾਰਣ ਲਈ, ਜਿਨ੍ਹਾਂ ਮਨੁੱਖੀ ਅਵਤਾਰ ਲਿਆ ।

ਬੇਦੀ ਬੰਸ ਦੇ ਭੂਖਨ, ਜਿਨ੍ਹਾਂ ਨੂੰ ਤਿੰਨੇ ਲੋਕ, ਪੂਰਨ (ਪੁਰਖ) ਜਾਣਦੇ ਹਨ ।

(ਉਸ) ਨਿਮਾਣਿਆਂ ਉੱਤੇ ਤਰਸ ਕਰਨ ਵਾਲੇ, ਕ੍ਰਿਪਾ ਕਰਨ ਵਾਲੇ, ਪ੍ਰਭੂ ਨਾਨਕ ਨੂੰ, ਅਤਿਅੰਤ ਬੰਦਨਾ ਕਰਦਾ ਹਾਂ ॥੨॥

× × ×

(ਉਹ) ਗਿਆਨ ਦੇਣ ਅਤੇ ਅਗਿਆਨ ਦੂਰ ਕਰਨ ਵਾਲੇ, ਸਾਰੇ ਦੁਖ ਮਿਟਾਉਣ ਵਾਲੇ ਹਨ ।

(ਜਿਨ੍ਹਾਂ) ਮੁਕਤੀ ਦਾ ਰਸਤਾ (ਦਿਖਾਉਣ ਵਾਲਾ), ਉਹ ਗ੍ਰੰਥ ਰਚਿਆ ਜੋ ਸਿੰਘਾਸਨ ਉੱਤੇ ਸੋਭਾ ਦੇ ਰਿਹਾ ਹੈ।

(ਉਹ) ਸਦਾ ਕਾਇਮ ਰਹਿਣ ਵਾਲਾ ਰੂਪ, ਜਿਸ ਦੀ ਸ਼ੋਭਾ ਬੇਅੰਤ ਹੈ, ਸੰਤ ਜਿਸ (ਦੇ ਜਸ) ਨੂੰ ਗਾਉਂਦੇ ਹਨ।

(ਉਸ) ਨਿਮਾਣਿਆਂ ਉੱਤੇ ਤਰਸ ਕਰਨ ਵਾਲੇ, ਕ੍ਰਿਪਾ ਕਰਨ ਵਾਲੇ ਪ੍ਰਭੂ ਨਾਨਕ ਨੂੰ ਅਤਿਅੰਤ ਬੰਦਨਾ ਕਰਦਾ ਹਾਂ ॥੩॥]

## ਚਰਿਤ੍ਰ ਵਿਚਿਤ੍ਰ ਪਾਵਨ

ਗਿਆਨ ਰਾਸਿ ਵਿਗਿਆਨ ਧਾਮੰ ਮਾਯਾ ਤੀਨਿ ਨਿਰੰਜਨੰ ।
ਯਾਸੁ ਚਰਿਤ੍ਰ ਵਿਚਿਤ੍ਰ ਪਾਵਨ ਸੁਨਤ ਦਾਸ ਭਯ ਭੰਜਨੰ ।
ਸਿਧ ਸਾਧ ਔ ਸੰਤ ਮੁਨਿ ਜਨ ਸੇਵਿਤੰ ਪਦ ਪੰਕਜੰ ।
ਦੀਨ ਦਿਆਲ ਕ੍ਰਿਪਾਲ ਸ੍ਵਾਮੀ ਵੰਦੇਤੰ ਗੁਰੁ ਨਾਨਕੰ ॥੪॥
ਦਖਜਣ ਪਸਚਮ ਪੂਰਬੋਤ੍ਰ ਚਾਰ ਕੂੰਟ ਵਿਰਾਜਿਤੰ ।
ਧਰਮ ਧਾਮ ਸੋ ਕਾਮ ਰੂਪੰ ਅਨੂਪ ਸੋਭਾ ਸਾਜਿਤੰ ।
ਊਚ ਨੀਚ ਜਾਂ ਨਾਮ ਰਟਤੰ ਪਾਵਤੰ ਪਦ ਪਾਵਨੰ ।
ਦੀਨ ਦਿਆਲ ਕ੍ਰਿਪਾਲ ਸ੍ਵਾਮੀ ਵੰਦੇਤੰ ਗੁਰੂ ਨਾਨਕੰ ॥੫॥
ਪਾਖੰਡ ਖੰਡਨ ਦੁਸਟ ਦੰਡਨ ਸ੍ਵਣਾਗਤ ਭਵ ਤਾਰਿਣੰ ।
ਅਗਮਜ ਗਮਨੰ ਪਾਪ ਸ਼ਮਨੰ ਤੀਨ ਤਾਪ ਵਿਡਾਰਿਣੰ ।
ਸ੍ਰੀ ਸਤਜ ਨਾਮੋਪਦੇਸ਼ ਮੰਤ੍ਰ ਦੇਵਿਤੇ ਨਿਜ ਸੇਵਿਕੰ ।
ਦੀਨ ਦਿਆਲ ਕ੍ਰਿਪਾਲ ਸ੍ਵਾਮੀ ਵੰਦੇਤੰ ਗੁਰੂ ਨਾਨਕੰ ॥੬॥

[**ਅਰਥ** : ਗਿਆਨ ਦੀ ਪੂੰਜੀ, ਵਿਗਿਆਨ ਦਾ ਘਰ, ਤਿੰਨ ਪ੍ਰਕਾਰ ਦੀ ਮਾਇਆ ਦੇ ਨਿਰੰਜਨ (ਸ੍ਵਾਮੀ) ਜਿਨ੍ਹਾਂ ਦਾ ਚਰਿਤ੍ਰ ਵਿਚਿਤ੍ਰ ਹੈ, ਪਵਿੱਤਰ ਕਰਨ ਵਾਲਾ ਹੈ, ਜਿਸ ਨੂੰ ਦਾਸਾਂ ਦਾ ਭੈ ਦੂਰ ਕਰਨ ਵਾਲਾ ਸੁਣੀਦਾ ਹੈ।

ਸਿੱਧ, ਸਾਧ, ਸੰਤ ਤੇ ਮੁਨਿਜਨ ਜਿਸ ਦੇ ਚਰਨ ਕਮਲਾਂ ਨੂੰ ਸੇਵਦੇ ਹਨ।

ਨਿਮਾਣਿਆਂ ਤੇ ਤਰਸ ਕਰਨ ਵਾਲੇ, ਕ੍ਰਿਪਾ ਕਰਨ ਵਾਲੇ, ਪ੍ਰਭੂ ਨਾਨਕ ਨੂੰ, ਅਤਿਅੰਤ ਬੰਦਨਾਂ ਕਰਦਾ ਹਾਂ ॥੪॥

(ਉਹੀ) ਦੱਖਣ, ਪੱਛਮ, ਪੂਰਬ, ਉੱਤਰ ਚਾਰੇ ਕੂਟਾਂ ਬਿਰਾਜ ਰਹੇ ਹਨ।

ਧਰਮ ਧਾਮ ਵਿਚ ਕਾਮ-ਰੂਪ ਦੀ ਬੇਮਿਸਾਲ ਸੋਭਾ ਸਾਜ ਰਹੇ ਹਨ।

ਜਿਨ੍ਹਾਂ ਦਾ ਨਾਮ ਜਪਦੇ ਉਚੇ ਨੀਵੇਂ ਪਵਿੱਤਰ ਪਦਵੀ ਪਾਉਂਦੇ ਹਨ।

ਨਿਮਾਣਿਆਂ ਤੇ ਤਰਸ ਕਰਕੇ, ਕ੍ਰਿਪਾ ਕਰਨ ਵਾਲੇ, ਪ੍ਰਭੂ ਨਾਨਕ ਨੂੰ, ਅਤਿਅੰਤ ਬੰਦਨਾ ਕਰਦਾ ਹਾਂ ॥੫॥

(ਉਹ) ਪਾਖੰਡ ਦਾ ਖੰਡਨ ਕਰਨ ਵਾਲੇ, ਦੁਸ਼ਟਾਂ ਨੂੰ ਦੰਡ ਦੇਣ ਵਾਲੇ, ਸ਼ਰਨ ਆਇਆਂ ਨੂੰ ਸੰਸਾਰ ਸਾਗਰ ਤੋਂ ਤਾਰਣ ਵਾਲੇ (ਹਨ)।

(ਉਹ) ਜਿੱਥੇ ਕੋਈ ਜਾ ਨਾ ਸਕੇ ਉਨ੍ਹੀਂ ਥਾਈਂ ਅਪੜਨ ਵਾਲੇ, ਪਾਪ ਨੂੰ ਦਬਾਉਣ ਵਾਲੇ, ਤਿੰਨਾਂ ਤਾਪਾਂ ਨੂੰ ਹਟਾਉਣ ਵਾਲੇ (ਹਨ)।

(ਉਹ) ਆਪਣੇ ਸੇਵਕਾਂ ਨੂੰ, ਸ੍ਰੀ ਸਤਨਾਮ ਦਾ ਉਪਦੇਸ਼, ਦੇਣ ਵਾਲੇ (ਹਨ)।

(ਉਸ) ਨਿਮਾਣਿਆਂ ਉੱਤੇ ਤਰਸ ਕਰਕੇ, ਕ੍ਰਿਪਾ ਕਰਨ ਵਾਲੇ, ਪ੍ਰਭੂ ਨਾਨਕ ਨੂੰ, ਅਤਿਅੰਤ ਬੰਦਨਾ ਕਰਦਾ ਹਾਂ ॥੬॥]

## ਵੰਦੇਤੰ ਗੁਰੂ ਨਾਨਕੰ

ਸ਼੍ਰੇਸ਼ ਸਾਰਦ ਬ੍ਰਹਮ ਨਾਰਦ ਗਾਵਤੇ ਗੁਨ ਰੰਜਨੰ।
ਸੋ ਸਿਖਜ ਪਾਲ ਵਿਸਾਲ ਮਾਯਾ ਕਾਲ ਜਾਲ ਪਰਿਵੰਚਨੰ।
ਰਿਧਿ ਸਿਧਿ ਨੌ ਨਿਧਿ ਜਾ ਕੇ ਸੇਵੇਤੰ ਪਦ ਮੰਜੁਲੰ।
ਦੀਨ ਦਿਆਲ ਕ੍ਰਿਪਾਲ ਸੁਾਮੀ ਵੰਦੇਤੰ ਗੁਰੂ ਨਾਨਕੰ ॥੭॥
ਸ੍ਰਿਕ ਦੰਡ ਹਾਥ ਪ੍ਰਚੰਡ ਤਜੇ ਅਖੰਡ ਧਯਾਨ ਸੋ ਧਾਰਣੰ।
ਜਾਸੁ ਕੀਰਤ ਵਿਸ਼ਦ ਜਗ ਮੈ ਸਕਲ ਲੋਕ ਉਚਾਰਣੰ।
ਜੇਵ ਸਦਮਨ ਤਾਸੁ ਚਰਣੰ ਮੰਦ ਹਾਸ ਵਿਲਾਸਿਨੰ।
ਦੀਨ ਦਿਆਲ ਕ੍ਰਿਪਾਲ ਸੁਾਮੀ ਵੰਦੇਤੰ ਗੁਰੂ ਨਾਨਕੰ ॥੮॥
ਪ੍ਰਭਾਤ ਕਾਲ ਜੁ ਗਾਵਹੀ ਨਰ ਲੇਤ ਫਲ ਮਨ ਵਾਂਛਿਤੰ।
ਆਪ ਰੋਗ ਸੋਗ ਪ੍ਰੇਮ ਸੇਤੀ ਪਠਿ ਦਯੋ ਗੁਰੂ ਅਸਟਕੰ।
ਨਾਰਾਇਣ ਸਿੰਘ ਦੋ ਪਾਨ ਜੋਰੀ ਵੰਦੇਤੰ ਗੁਰੁ ਨਾਨਕੰ ॥
ਦੀਨ ਦਿਆਲ ਕ੍ਰਿਪਾਲ ਸੁਾਮੀ ਵੰਦੇਤੰ ਗੁਰੂ ਨਾਨਕੰ ॥੯॥

[ਅਰਥ : ਸ਼ੇਸ਼ਨਾਗ, ਸਾਰਦਾ, ਬ੍ਰਹਮਾ, ਨਾਰਦ, ਜਿਨ੍ਹਾਂ ਦੇ ਚੰਗੇ ਚੰਗੇ ਗੁਣਾਂ ਨੂੰ ਗਾਉਂਦੇ ਹਨ।

ਉਹ ਸਿੱਖਾਂ ਨੂੰ ਪਾਲਣ ਵਾਲੇ, ਮਾਇਆ ਅਤੇ ਕਾਲ ਦੇ ਵਿਸ਼ਾਲ ਜਾਲ 'ਚੋਂ, ਬਚਾਉਣ ਵਾਲੇ।

ਰਿਧਾਂ, ਸਿੱਧਾਂ ਅਤੇ ਨੌਂ-ਨਿਧਾਂ ਜਿਨ੍ਹਾਂ ਦੇ ਕੋਲ, ਚਰਨ-ਕਮਲਾਂ ਦੀ ਸੇਵਾ ਕਰਦੀਆਂ ਹਨ।

ਨਿਮਾਣਿਆਂ ਉੱਤੇ ਤਰਸ ਕਰਕੇ, ਕ੍ਰਿਪਾ ਕਰਨ ਵਾਲੇ, ਪ੍ਰਭੂ ਨਾਨਕ ਨੂੰ, ਅਤਿਅੰਤ ਬੰਦਨਾ ਕਰਦਾ ਹਾਂ ॥੭॥

ਜੋ ਆਪਣੇ ਹੱਥ ਵਿੱਚੋਂ ਪ੍ਰਚੰਡ ਸ੍ਰਿਕਦੰਡ ਨੂੰ ਤਿਆਗ ਕੇ ਅਖੰਡ ਧਿਆਨ ਧਾਰਦੇ ਹਨ।

ਜਿਨ੍ਹਾਂ ਦੀ ਮਹਿਮਾ ਜਗਤ ਵਿਚ, ਸਾਰੇ ਲੋਕ ਉਚਾਰਣ ਕਰਦੇ ਹਨ ।

ਜਿਨ੍ਹਾਂ ਦੇ ਮੰਦਰੀਂ ਉਨ੍ਹਾਂ ਦੇ ਚਰਨਾਂ ਵਿਚ, ਧੀਮਾ ਧੀਮਾ ਹਾਸਾ ਖਣਕਦਾ ਹੈ ।

ਨਿਮਾਣਿਆਂ ਉੱਤੇ ਤਰਸ ਕਰਕੇ, ਕ੍ਰਿਪਾ ਕਰਨ ਵਾਲ, ਪ੍ਰਭੂ ਨਾਨਕ ਨੂੰ, ਅਤਿਅੰਤ ਬੰਦਨਾ ਕਰਦਾ ਹਾਂ ।।੮।।

ਸਵੇਰ ਵੇਲੇ ਜੋ ਭੀ (ਉਸਦਾ ਜਸ) ਗਾਂਵਦੇ ਹਨ, ਉਹ ਨਰ ਮੂੰਹ ਮੰਗੀਆਂ ਮੁਰਾਦਾਂ ਪਾਉਂਦੇ ਹਨ ।

ਰੋਗਾਂ ਸੋਗਾਂ ਨੂੰ ਖਪਾਉਣ ਵਾਲਾ ਪ੍ਰੇਮ ਨਾਲ ਗੁਰੂ ਅਸ਼ਟਕ ਪੜ੍ਹ ਦਿੱਤਾ ਹੈ ।

ਨਾਰਾਇਣ ਸਿੰਘ ਦੋਵੇਂ ਹੱਥ ਜੋੜ ਕੇ ਸ੍ਰੀ ਗੁਰੂ ਨਾਨਕ ਦੀ ਬੰਦਨਾ ਕਰਦਾ ਹੈ ।

ਨਿਮਾਣਿਆਂ ਉੱਤੇ ਤਰਸ ਕਰਕੇ, ਕ੍ਰਿਪਾ ਕਰਨ ਵਾਲੇ, ਪ੍ਰਭੂ ਨਾਨਕ ਨੂੰ ਅਤਿਅੰਤ ਬੰਦਨਾ ਕਰਦਾ ਹਾਂ ।।੯।।

## ਜਨ ਬੋਧ ਵਖਾਨਕ

ਨਾਨਕ ਹੀ ਗੁਰੂ ਹਾਰ
ਗਹੀ ਗੁਨ ਗੋਵਿੰਦ ਨਾਨਕ ।
ਗਾਨ ਕਹਾ ਹਰਿਦਾਸ ਪ੍ਰਤੀ ਪ੍ਰਭੁ
ਪੂਰਨ ਬ੍ਰਹਮ ਲਖਾਇ ਅਚਾਨਕ ।
ਚਾਨਕ ਰੀਤਿ ਹਰੀ ਲਗ ਲੋਗਨ
ਰਾਹੁ ਆਪਤਿ ਕੇ ਪਦ ਪਾਨਕ ।
ਪਾਨ ਕਿਯਾ ਰਸ ਸ਼ਾਂਤਿ ਨਰਾਯਣ
ਸੋ ਜਗ-ਧਾਰ ਭਏ ਗੁਰ ਨਾਨਕ ।।੧।।
ਨਾਨਕ ਦਾਦਕ ਤਾਰ ਦਏ
ਜਿਸ ਦਾਸਨ ਸਾਸਨ ਕੈ ਭ੍ਰਮਭਾਨਕ ।
ਦਾਨਕ ਨੀਤ ਦਯਾ ਦਮ ਦੀਨਨੁ
ਹਿੰਸਕ ਕੋ ਮਤ ਜਾ ਕ੍ਰਿਤ ਹਾਨਕ ।
ਧਾਨਕਰੂਪ ਧਰਾ ਸਿੱਖ ਪ੍ਰੀਖਭ
ਪੂਰਣ ਏਕ ਧਰੇ ਵਪੁ ਆਨਕ ।
ਸਾਨਕ ਸੀਲ ਮੈ ਸਿੰਘ ਨਾਰਾਯਣ
ਵੇਦ ਪਦਾਂਬੁਜ ਸ੍ਰੀ ਗੁਰੂ ਨਾਨਕ ।।੨।।
ਨਾਨਕ ਹੀ ਜਗ ਸ਼ਾਂਤਿਦਾਂ ਮੂਰਤਿ
ਨਾਨਕ ਹੀ ਜਨ ਬੋਧ ਵਖਾਨਕ ।

**ਖਾਨਕ ਇੱਛਨ ਈਖਦ ਭੋਗਨ ਜੋਗਨ ਤਾਰਨ ਕੋ ਸਮ ਭਾਨਕ।**
**ਭਾਨਕ ਭੀਤ ਰਿਦੈ ਭ੍ਰਮ ਪੂਰਨ ਸੂਰਨ ਮੈ ਯਸ ਜਾਸੁ ਪ੍ਰਮਾਨਕ।**
**ਮਾਨਕ ਦਾਨ ਦੈ ਨਾਮ ਨਾਰਾਇਣ ਵੰਦੁ ਨਰਾਇਨੁ ਸ੍ਰੀ ਗੁਰੁ ਨਾਨਕ**
**॥੩॥**

[ਅਰਥ : ਕੋਈ ਹੋਰ ਗੁਰੂ ਨਹੀਂ, ਹਾਰ ਕੇ, ਗੋਬਿੰਦ ਨਾਨਕ ਦੇ ਗੁਣ ਗਾਉਣ ਦੀ, ਡੋਰੀ ਫੜ ਲਈ ਹੈ।

ਹਰੀ ਦੇ ਸੇਵਕਾਂ ਲਈ ਗਾਉਣਾ ਕਾਹਦਾ, ਪ੍ਰਭੂ ਨੂੰ, ਪੂਰਨ ਬ੍ਰਹਮ ਦੇ ਰੂਪ ਵਿਚ, ਅਚਾਨਕ ਦੇਖ ਲੈਣਾ ਹੈ।

ਚਾਣਕ ਦੀ ਰੀਤ ਹੀ, ਲੋਕਾਂ ਨਾਲ ਰਲ ਕੇ ਕਹੀ ਹੈ, ਉਲਾਮ੍ਹਿਆਂ ਵਾਲੀ ਰਾਹ ਉੱਤੇ ਪੈਰ ਪਾਇਆ ਹੈ।

ਨਾਰਾਇਣ ਸਿੰਘ ਕਹਿੰਦਾ ਹੈ, ਸ਼ਾਂਤੀ ਰਸ ਪੀਤਾ ਹੈ, ਜਿਸ ਸਮੇਂ ਗੁਰੂ ਨਾਨਕ ਜਗਤ ਦਾ ਆਧਾਰ ਬਣ ਗਏ ਹਨ ॥੧॥

ਜਿਸ ਨੇ ਨਾਨਕੇ ਦਾਦਕੇ ਤਾਰ ਦਿੱਤੇ, ਹਦਾਇਤ ਦੇ ਕੇ ਦਾਸਾਂ ਦੇ ਸਾਰੇ ਭ੍ਰਮ ਤੋੜ ਦਿੱਤੇ।

ਨਿਮਾਣਿਆਂ ਨੂੰ ਦਇਆ, ਦਮ ਅਤੇ ਨੀਤੀ ਬਖਸ਼ੀ ਹੈ, ਹਿੰਸਕਾਂ ਨੂੰ ਉਹ ਮਤ ਦਿੱਤੀ ਹੈ, ਜੋ ਉਨ੍ਹਾਂ ਦੀ ਕ੍ਰਿਤ (ਹਿੰਸਾ) ਮਿਟਾ ਦੇਵੇ।

ਸਿੱਖਾਂ ਦੀ ਪਰਖ ਲਈ ਧਾਨਕ ਰੂਪ ਧਾਰਿਆ ਅਤੇ ਉਸ ਪੂਰਣ ਇਕ (ਅਕਾਲ ਪੁਰਖ) ਦੇ, ਅਨੇਕਾਂ ਰੂਪ ਧਾਰੇ ਹਨ।

ਅਨੇਕਾਂ ਪ੍ਰਕਾਰ ਨਾਲ ਸ਼ੀਲ-ਮਈ ਗੁਰੂ ਨਾਨਕ ਦੇ, ਚਰਨ ਕਮਲਾਂ ਉੱਤੇ, ਨਾਰਾਇਣ ਸਿੰਘ ਬੰਦਨਾ ਕਰਦਾ ਹੈ ॥੨॥

ਨਾਨਕ ਹੀ ਦੁਨੀਆਂ ਨੂੰ ਸ਼ਾਂਤੀ ਦੇਣ ਵਾਲਾ, ਨਾਨਕ ਹੀ ਲੋਕਾਂ ਨੂੰ ਸੂਝ ਦਾ ਵਖਿਆਨ ਦੇਣ ਵਾਲਾ ਹੈ।

ਇੱਛਾਵਾਂ ਦੀ ਪੂਰਤੀ ਦੀ ਖਾਨ ਹੈ, ਭੋਗ ਅਤੇ ਜੋਗ ਦਾ ਦਾਤਾ ਹੈ, ਤਾਰਿਆਂ ਵਿਚ ਸੂਰਜ ਹੈ।

ਹਿਰਦੇ ਵਿਚਲੀ, ਭ੍ਰਮ ਦੀ ਭੀਤ ਭੰਨਣ ਵਾਲਾ, ਪੂਰਾ, ਸੂਰਮਿਆਂ ਵਿਚ ਜਿਸ ਦਾ ਜਸ. ਪ੍ਰਮਾਣ ਰੂਪ ਵਿਚ ਹੈ।

ਨਾਰਾਇਣ ਨਾਮ ਵਾਲਾ, ਦਾਨ ਦਾ ਕੇਂਡਾ ਹੈ, ਹੇ ਨਾਰਾਇਣ (ਸਿੰਘ), ਅਜਿਹੇ ਸ੍ਰੀ ਗੁਰੂ ਨਾਨਕ ਦੀ ਵੰਦਨਾ ਕਰ ॥੩॥

## ਪ੍ਰਿਤ ਨੀਤ ਨਰਾਯਣ

ਨਾ ਨਕ ਹਿੰਦੁਨ ਕੀ ਰਹਤੀ ਤਬ
ਤੌ ਯਾਨੰ ਮਗ ਮੈ ਪਗ ਸਾਨਕ ।
ਸਾਨਕ ਪ੍ਰੇਮ ਨ ਖੇਮ ਹੁਤੇ ਕਹਿ
ਰਾਮ ਕੁ ਨਾਮ ਨਹੀਂ ਰਿਦ ਨਾਨਕ ।
ਨਾਨਕ ਭਾਵਨਿ ਭਕਿਤ ਹੁਤੀ ਕਹਿ
ਬੌਰਨਿ ਸੇ ਫਿਰਤੇ ਬਿਨ ਬਾਨਕ ।
ਬਾਨਕ ਤਾਰ ਨਰਾਯਣ ਕੇ ਭਵ
ਆਵਤ ਨਾ ਛਿਤ ਪੈ ਗੁਰੂ ਨਾਨਕ ॥੪॥
ਨਾਨਕ ਕਹਾ ਅਸੋ ਲੋਕ ਵਿਸ਼੍ਵੰਭਰ
ਊਚ ਰੁ ਨੀਚਨ ਕੋ ਸਮ ਲਾਨਕ ।
ਲਾਨ ਕਹੀ ਪ੍ਰਿਤ ਨੀਤ ਨਰਾਯਣ
ਆਇਨ ਕੇ ਸਭਿ ਧਰਮ ਵਿਧਾਨਕ ।
ਧਾਨਕ ਹੀਨ ਧਰਾ ਵਿਨ ਆਤਮ
ਸੰਤਨ ਸੰਗ ਭਨਾ ਥਤਿ ਦਾਨਕ ।
ਦਾਨ ਕਯੋ ਸਤਿ ਨੋਮ ਚਹੁੰ ਚੱਕ
ਵੰਦ ਨਰਾਇਣ ਸ੍ਰੀ ਗੁਰੂ ਨਾਨਕ ॥੫॥[4]

[ਅਰਥ : ਉਦੋਂ ਹਿੰਦੂਆਂ ਦਾ ਨੱਕ ਨਹੀਂ ਰਹਿਣਾ ਸੀ, ਪੰਧ ਵਿਚ ਪੈਰ ਨਹੀਂ ਸੀ ਪਾ ਹੋਣਾ ।

ਹੋਰ ਕਿਸੇ ਵਿਚ ਨਾ ਪ੍ਰੇਮ ਸੀ, ਨਾ ਸ਼ਕਤੀ, ਰਾਮ ਦਾ ਨਾਮ ਕਿਤੇ ਨਹੀਂ ਸੀ, ਨਾਨ੍ਹਾਂ ਹੋਰ ਹੀ ਹੋਰ ਸਨ ।

ਨਾ ਹੋਰ ਕਿਸੇ ਵਿਚ ਭਾਵਨਾ, ਨਾ ਭਗਤੀ ਹੀ ਸੀ, ਕਿਸੇ ਭੇਖ ਬਿਨਾਂ ਲੋਕੀਂ ਝੱਲਿਆਂ ਵਾਂਗ ਫਿਰਦੇ ।

ਨਾਰਾਇਣ ਦਾ ਭੇਖ ਧਾਰ ਕੇ, ਜੇਕਰ ਗੁਰੂ ਨਾਨਕ ਧਰਤੀ ਤੇ ਨਾ ਆਉਂਦੇ ॥੪॥

ਨਾਨਕ ਨੂੰ, ਲੋਕਾਂ ਨੇ, ਬਿਸੰਭਰ (ਧਰਤੀ ਦਾ ਪਾਲਣ ਵਾਲਾ) ਕਿਹਾ, ਜਿਸ ਨੇ ਊਚ-ਨੀਚ ਸਭ ਨੂੰ, ਸਮਾਨਤਾ ਬਖ਼ਸ਼ੀ ।

ਸਭ ਧਰਮਾਂ ਦੇ ਕਾਇਦੇ ਨੂੰ, ਵਿਧਾਨ ਬਖਸ਼ਣ ਵਾਲੇ ਨੇ, ਨਾਰਾਇਣ ਨਾਲ, ਪ੍ਰੀਤ ਲਾਉਣ ਦੀ, ਨੀਤੀ ਦੱਸੀ ।

ਧਾਨਕ ਜਿਹਾ (ਹੀਨ), ਰੂਪ ਆਪ ਧਾਰਿਆ ਅਤੇ ਸੰਤਾਂ ਦੀ ਸੰਗਤ ਵਿਚ, ਸਥਿਤੀ (ਟਿਕਾਓ) ਦੇਣ ਦੀ ਸਮਰੱਥਾ ਦੱਸੀ ।

4. ਸ੍ਰੀ ਗੁਰੂ ਨਾਨਕ ਦੇਵ ਅਸ਼ਟਕ, (ਹ.ਲਿ.) ਗੁ.ਨਾ.ਯੂ. ਨੰ: 366.

ਚਹੁ ਚੱਕੀਂ, ਸਤਿਨਾਮ ਦਾ ਦਾਨ ਕੀਤਾ, ਹੇ ਨਾਰਾਇਣ (ਸਿੰਘ), ਗੁਰੂ ਨਾਨਕ ਦੀ ਵੰਦਨਾ ਕਰ ।।੫।।

## ਪ੍ਰਗਟੇ ਸੁਕ੍ਰਿਤ ਮੈ

ਸਿਧ ਸੁਮੇਰ ਪੈ ਜੋਰ ਕਰੈ
ਜਿਨ ਫੇਰ ਅਕਾਸੁ ਅਚੰਭ ਦਿਖਾਯੋ ।
ਕੌਸ ਪੁਜੀ ਜਹਿ ਗੋਰ ਮੁਹੰਮਦ
ਜਾਂ ਗਿਰ ਕੋ ਗਹਿ ਪੰਜਾ ਲਗਾਯੋ ।
ਰੀਠਾ ਕਰਯੋ ਜਗ ਮੀਠਾ ਖਿਣੇਕ ਮੈ
ਜਾ ਸਚਖੰਡ ਮੈ ਦ੍ਰਸਨ ਪਾਯੋ ।
ਤਾਂ ਗੁਰ ਨਾਨਕ ਕੇ ਪਦ ਵੰਦਨ
ਚੰਦ ਨਾਰਾਇਣ ਜਾ ਜਸ ਛਾਯੋ ।।੨।।
ਆਯੋ ਜਬ ਪਹਰਾ ਕ੍ਰਾਲ ਕਲੂ ਕਾਲ ਜੂ ਕੋ ।
ਸਭੀ ਵਰਣਾਸ੍ਰਮ ਲੋਗ ਲਾਗੇ ਕੁਕ੍ਰਿਤ ਮੈ ।
ਪਸ਼ੂ ਪਤਿਨੀਨ ਕੇ ਭਏ ਹੈ ਪੰਡਿਤ ਪਾਪੀ ।
ਮਾਨਤ ਨ ਮਾਤ ਪਿਤ ਪਿਤਰ ਪ੍ਰਕ੍ਰਿਤ ਮੈ ।
ਸੇਵਕ ਨ ਸਾਧੁ ਔਰ ਜਾਨਤ ਨ ਜਗ ਹੋਮ ।
ਦਯਾ ਹੀਨ ਦੁਸਟ ਚਿਤ ਦਹਿਤੇ ਦੁਕ੍ਰਿਤ ਮੈ ।
ਵੇਦੀ ਵੰਸ਼ ਅਵਤੰਸ ਅੰਸ ਹਰੀ ਨਾਨਕ ਜੀ ।
ਛਿਤ ਪੈ ਨਰੈਨ ਸਿੰਘ ਪ੍ਰਗਟੇ ਸੁਕ੍ਰਿਤ ਮੈ ।।੧।।[5]

[ਅਰਥ : ਸੁਮੇਰ ਪਰਬਤ ਤੇ ਜਾ ਕੇ, ਸਿੱਧਾਂ ਨੂੰ ਨਿਵਾਇਆ, ਅਕਾਸ਼ ਵਿਚ ਫੇਰ ਕੇ ਅਚੰਭਾ ਦਿਖਾਇਆ (ਸੰਕੇਤ ਹੈ ਸਿੱਧ ਗੋਸਟਿ ਸਮੇਂ ਸਿੱਧਾਂ ਵੱਲੋਂ ਅਕਾਸ਼ ਵਿਚ ਉਡਣ ਦੀਆਂ ਕਰਾਮਾਤਾਂ ਵੱਲ) ।

ਮੁਹੰਮਦ ਦੀ ਕਬਰ ਉੱਤੇ ਆਪਣੀ ਖੜਾਉਂ ਪੁਜਵਾਈ, ਜਿਸ ਨੇ ਪਹਾੜ ਨੂੰ ਰੋਕ ਕੇ ਪੰਜਾ ਲਾਇਆ ।

ਸੰਸਾਰ ਵਿਚ, ਇਕ ਪਲਕ ਭਰ ਵਿਚ, ਰੀਠਾ ਮਿੱਠਾ ਕਰ ਦਿੱਤਾ, ਸਚਖੰਡ ਵਿਚ ਜਾ ਕੇ (ਕਰਤਾਰ ਦਾ) ਦਰਸ਼ਨ ਕੀਤਾ ।

ਉਸ ਗੁਰੂ ਨਾਨਕ ਦੇ ਚਰਨਾਂ ਉੱਤੇ ਬੰਦਨਾ ਹੈ, ਹੇ ਨਾਰਾਇਣ (ਸਿੰਘ), ਜਿਸ ਦਾ ਚੰਦ ਜਿਹਾ (ਉਜਲ ਤੇ ਵਿਆਪਕ) ਜਸ ਛਾਇਆ ਹੈ ।।੨।

ਜਦੋਂ ਭਿਆਨਕ ਕਾਲ (ਕਲਜੁਗ) ਦਾ ਪਹਿਰਾ ਆਇਆ, ਸਾਰੇ ਵਰਣਾਂ ਆਸ਼੍ਰਮਾਂ ਦੇ ਲੋਗ (ਕੁ-ਕ੍ਰਿਤਾਂ) ਭੈੜੇ ਕੰਮਾਂ ਵਿਚ ਲਗ ਗਏ ।

5. ਦਸੰਸਟ ਗੁਰ ਦਸ਼ਕ, ਹ. ਲਿ., ਗੁ. ਨਾ. ਯੂ., ਨੰ: 366.

ਮਾਂ, ਪਿਉ, ਪਿਤਰਾਂ, ਵਡੇਰਿਆਂ, ਗੁਰੂਆਂ ਨੂੰ ਮੰਨਣੋਂ ਹਟ ਗਏ, ਪਤਨੀਆਂ ਦੇ (ਇਸ਼ਾਰੇ ਤੇ ਚਲਣ ਵਾਲੇ) ਪਸ਼ੂ ਹੋ ਗਏ, ਪਾਪੀ ਸੁਭਾ ਹੋ ਗਏ ।

ਸਾਧਾਂ ਦੀ ਸੇਵਾ ਨਹੀਂ ਕਰਦੇ, ਯੱਗ ਹੋਮ ਨਹੀਂ ਜਾਣਦੇ, ਦਇਆ ਹੀਣੇ, ਮਨ ਦੇ ਦੁਸ਼ਟ ਕੁਕਰਮਾਂ ਦੀ (ਅੱਗ ਵਿਚ) ਸੜਨ ਲੱਗੇ ।

ਵੇਦੀ ਵੰਸ਼ ਦੀ ਸੋਭਾ ਅਤੇ ਹਰੀ ਦੇ ਅੰਸ਼, ਸੁਕ੍ਰਿਤ ਸਰੂਪੀ ਨਾਨਕ ਜੀ ਧਰਤੀ ਤੇ ਪ੍ਰਗਟੇ ।।]

## ਪਦਾਂਬੁਜ ਨਾਨਕ ਬੰਦਨੰ

ਕਨ ਮਾਹਿ ਲਗੇ ਗੁਨਿ ਗਜਾਨ ਵਿਖੇ ਮਨ
ਮਤਜ ਭਯੋ ਪਿਖਿ ਕੈ ਮਨਿ ਮਾਨਨ ।
ਕਨ ਮਾਨਕ ਦਾਨ ਕਰਜੋ ਧਨ ਸਜੋ
ਬ੍ਰਿਤਿ ਭੋਗ ਲਗੀ ਜਗ ਮੇਂ ਸਮ ਧਾਨਕ ।
ਕਨ ਧਾਰਿ ਨ ਮੁਦ੍ਰਾ ਸੁ ਜੋਗ ਗ੍ਰਹਜੋ
ਸੁਭ ਗਾਥ ਕਰੀ ਨ ਧਰੀ ਕੁਲ ਕਾਨਕ ।
ਕਨ ਕਾਨਨ ਮੈ ਤਪ ਨਾਹਿ ਤਪਜੋ
ਹਰਿ ਓਟ ਨਰਾਯਣ ਕੈ ਗੁਰੂ ਨਾਨਕ ।।੧।।
ਕਰ ਕੇ ਸਰ ਦੇਸ ਵਿਦੇਸ਼ ਫਿਰੇ
ਅਰੁ ਵੇਸੁ ਅਤੀਤਨ ਕੋ ਧਰ ਕੇ ।
ਧਰਕੇ ਸਭ ਦੂਖ ਨਿਵਾਰਨ ਕੋ
ਅਵਤਾਰ ਭਏ ਜਗ ਜੋ ਨਰ ਕੇ ।
ਨਰਕੇ ਨ ਪਰੇ ਨਰ ਨਾਮ ਜਪਯੋ
ਜਿਹਨੈ ਭਵ ਭੋਗ ਸਭੀ ਹਰ ਕੇ ।
ਹਰ ਕੇ ਸਮ ਪੂਜਹੁ ਸਿੰਘ ਨਰਾਇਣ
ਸ੍ਰੀ ਗੁਰ ਨਾਨਕ ਦੇਵ ਕਰ ਕੇ ।।੧।।
ਅਖਿਲ ਲੋਕ ਉਧਾਰਨ ਕਾਰਨ ।
ਅਤ ਰੇਖੁਤਿ ਭਾਰ ਨਿਵਾਰਨੰ ।
ਪਤਿਤ ਪਾਵਨ ਮੋਹ ਨਿਕੰਦਨ ।
ਗੁਰੁ ਪਦਾਂਬੁਜ ਨਾਨਕ ਬੰਦਨੰ ।।੧।।[6]

[ਅਰਥ : ਮਨ, ਗੁਣ ਗਿਆਨ ਵਿਚ ਤਾਂ ਕੇਵਲ ਕਨ ਮਾਤ੍ਰ ਲਗਦਾ ਹੈ, ਪਰ ਮਣੀਆਂ ਮਾਣਕਾਂ ਨੂੰ, ਵੇਖਕੇ ਮਸਤ ਹੋ ਰਿਹਾ ਹੈ ।

ਆਪਣੇ ਧਨ ਵਿੱਚੋਂ ਕਨ ਬਰਾਬਰ ਦਾਨ ਕਰਦਾ ਹੈ, ਧਾਨਕਾਂ ਵਾਂਗ ਬ੍ਰਿਤਿ ਜਗਤ ਦੇ ਭੋਗ ਵਿਚ ਲੱਗੀ ਹੈ ।

6. (ਸ੍ਰੀ ਦਸੇਸ਼ਟ ਗੁਰ ਦਸ਼ਕ), ਪੂਰਬ ਕਥਿਤ

ਕੰਨਾਂ ਵਿਚ ਮੁੰਦ੍ਰਾਂ ਧਾਰਨ ਕਰ ਕੇ, ਜੋਗ ਨਹੀਂ ਕਮਾਇਆ, ਨਾ ਚੰਗੀ ਕਰਨੀ ਕੀਤੀ, ਨਾ ਕੁਲ ਦੀ ਕਾਨ ਰੱਖੀ।

ਨਾਰਾਇਣ ਸਿੰਘ ਨੇ ਹਰਿ ਨੂੰ ਓਟ ਬਣਾ ਕੇ, ਜਰਾ ਭੀ ਜੰਗਲ ਵਿਚ ਤਪ ਨਾ ਕੀਤਾ, ਗੁਰੂ ਨਾਨਕ ਉਸਦੇ ਇਸ਼ਟ ਹਨ ॥੧॥

ਅਤੀਤਾਂ ਸਾਧੂਆਂ ਦਾ ਵੇਸ਼ ਧਾਰਨ ਕਰ ਕੇ, ਦੇਸ਼ਾਂ ਵਿਦੇਸ਼ਾਂ ਨੂੰ ਸਰ ਕਰ ਕੇ (ਜਿੱਤ ਕੇ) ਮੁੜੇ।

ਧਰਤੀ ਦੇ ਸਭ ਦੁਖ ਨਿਵਾਰਨ ਲਈ, ਜਗਤ ਵਿਚ, ਨਰ ਰੂਪ ਵਿਚ ਅਵਤਾਰ ਲਿਆ।

ਜਗਤ ਦੇ ਸਭ ਭੋਗ ਤਿਆਗ ਕੇ, ਜਿਨ੍ਹਾਂ ਬੰਦਿਆਂ ਨੇ ਨਾਮ ਜਪਿਆ, ਉਹ ਨਰਕ ਨਹੀਂ ਪਏ।

ਨਾਰਾਇਣ ਸਿੰਘ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ, ਹਰੀ ਸਮਾਨ ਕਰ ਕੇ ਪੂਜੋ ॥

ਸਾਰੇ ਲੋਕਾਂ ਨੂੰ ਉਧਾਰਨ ਲਈ ਕਾਰਨ ਬਣਨ ਵਾਲੇ।

ਵਾਧੂ ਦਾ ਵਧਿਆ ਹੋਇਆ ਭਾਰ ਦੂਰ ਕਰਨ ਵਾਲੇ (ਧਰਮ) ਕਰਮ ਤੋਂ ਡਿੱਗਿਆਂ ਨੂੰ ਪਵਿੱਤਰ ਕਰਨ ਅਤੇ ਮੋਹ ਦੀਆਂ ਜੜ੍ਹਾਂ ਪੁੱਟਣ ਵਾਲੇ ਗੁਰੂ ਨਾਨਕ ਦੇ ਚਰਨ ਕਮਲਾਂ ਦੀ ਬੰਦਨਾ ਕਰੋ ॥]

# ੧੬. ਮੁਰਲੀ ਕਵਿ

## (ਰਚਨਾ 1900 ਈ. ਅਨੁ.)

ਇਸ ਕਵੀ ਦਾ ਅਤਾ ਪਤਾ ਕਿਧਰੋਂ ਨਹੀਂ ਮਿਲ ਸਕਿਆ। ਇਸ ਨਾਉਂ ਦੇ ਹਿੰਦੀ ਵਿਚ ਅਨੇਕ ਕਵੀ ਹੋ ਗੁਜ਼ਰੇ ਹਨ। ਪ੍ਰਸਿੱਧ ਕਵਿ ਗੁਵਾਲ ਦੇ ਪਿਉ ਦਾ ਭੀ ਨਾਉਂ ਮੁਰਲੀਧਰ ਹੀ ਸੀ, ਪਰ ਇਹ ਕਵੀ ਛੰਦ ਵਿਚਲੀਆਂ ਗਵਾਹੀਆਂ ਤੋਂ ਕੋਈ 'ਗਿਰੀ'[1] ਬੈਰਾਗੀ ਪ੍ਰਤੀਤ ਹੁੰਦਾ ਹੈ। ਉਹ ਆਪਣੇ ਆਪ ਨੂੰ ਰਮਤਾ ਫ਼ਕੀਰ ਤੇ ਗਰੀਬਾਂ ਤੋਂ ਮੰਗ ਖਾਣ ਵਾਲਾ ਭੀ ਕਹਿੰਦਾ ਹੈ[2], ਜਿਸ ਤੋਂ ਭੀ ਇਹੋ ਸਿੱਧ ਹੁੰਦਾ ਹੈ। ਭਾਸ਼ਾ ਦੇ ਆਧਾਰ ਉੱਤੇ ਇਸਨੂੰ 18 ਵੀਂ 19 ਵੀਂ ਸਦੀ ਵਿਚਕਾਰ ਹੀ ਗਿਣਿਆ ਜਾ ਸਕਦਾ ਹੈ। ਅਸੀਂ ਇਸ ਦਾ ਸਮਾਂ 1900 ਈ. ਦੇ ਆਸ ਪਾਸ ਦਾ ਮਿਥਿਆ ਹੈ। ਉਸ ਵਿਚ ਗੁਰੂਆਂ, ਖ਼ਾਸ ਕਰਕੇ ਗੁਰੂ ਨਾਨਕ, ਨਾਲ ਸ਼ਰਧਾ ਤਾਂ ਬਹੁਤ ਹੈ। ਪਰ ਸਿੱਖੀ ਬਾਰੇ ਉਸਦਾ ਗਿਆਨ ਵਧੇਰੇ ਡੂੰਘਾ ਨਹੀਂ ਜਾਪਦਾ। ਇਸਦੀ ਇੱਕੋ ਇਕ ਰਚਨਾ ਖਾਲਸਾ ਕਾਲਜ ਅਮ੍ਰਿਤਸਰ ਦੇ ਸੰਗ੍ਰਹਿ ਵਿੱਚੋਂ 'ਕਬਿੱਤ' ਸਿਰਲੇਖ ਵਾਲੀ ਦੇਖਣ ਵਿਚ ਆਈ ਹੈ।[3]

### ਮਨੁਸ ਗਯੋ ਤਾਰ ਕੇ

ਸਿਧਨ ਕੋ ਸਿੱਧ ਪ੍ਰਸਿੱਧ ਯਾ ਧਰਾ ਪੈ ਭਯੋ
ਰੀਠੇ ਕੀਯੇ ਮੀਠੇ ਜਿਨ ਬਨ ਮੈ ਬਿਹਾਰ ਕੇ।
ਭਾਰੀ ਭਵ ਸਾਗਰ ਕੀ ਗ੍ਰੰਥ ਸਾਹਿਬ ਨਈਯਾ
ਕਰ ਬਿਨਾ ਸ੍ਰਮ ਕਲੂ ਕੇ ਮਨੁਸ ਗਯੋ ਤਾਰ ਕੇ।
ਮੁਰਲੀ ਕਹਿਤ ਗਿਰ ਗਿਰਨ ਲਗਯੋ ਹੋ ਏਕ
ਰਾਖ ਲੀਓ ਕਰਤੇ ਅਨੰਤ ਸਕਤ ਧਾਰ ਕੇ।
ਚਾਹਨਾ ਚੁਕੈ ਨ ਮਮ ਲੋਚਨ ਚਕੋਰਨ ਕੀ
ਚੰਦ ਗੁਰੂ ਨਾਨਕ ਕੋ ਬਾਨਕ ਨਿਹਾਰ ਕੇ।[4]

---

1. ਮੁਰਲੀ ਕਹਿਤ ਗਿਰਿ......ਪੱਤਰਾ 1
2. ਮੁਰਲੀ ਕਹਿਤ ਮੇਵਾ ਤਿਆਗ ਕੇ ਮਹੀਪਨ ਕੀ
   ਚੂਨ ਚਨਾ ਮਾਂਗ ਕੇ ਗਰੀਬਨ ਤੇ ਖਾਤੇ ਹੈਂ
   ਰਮਤੇ ਫਕੀਰ ਨੀਰ ਬਹਿਤੇ ਮਜੇ ਕੇ ਲਗੈਂ
   ਬਹੁਤ ਰੁਕੇ ਸੇ ਦੋਨੋ ਗਦਲੇ ਹੁਵੈ ਜਾਤੇ ਹੈਂ ॥ ਪੱਤਰਾ 36.
3. ਖਾ. ਕਾ., ਹ. ਲਿ., ਨੰ. 2219.
7. ਓਹੀ

[ਅਰਥ : ਇਸ ਸੰਸਾਰ ਵਿਚ ਜਿਸਨੇ ਬਣਾਂ ਵਿਚ ਫਿਰ ਕੇ ਰੀਠੇ ਮੀਠੇ ਕਰ ਦਿੱਤੇ ਅਤੇ ਸਿੱਧਾਂ ਦਾ ਸਿੱਧ ਪ੍ਰਸਿੱਧ ਹੋ ਗਿਆ।

ਕਲਯੁਗੀ ਜੀਵਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਿਸ਼ਤੀ ਬਣਾ ਕੇ, ਭਵ ਸਾਗਰ 'ਚੋਂ ਪਾਰ ਉਤਾਰ ਦਿੱਤਾ।

ਮੁਰਲੀ ਗਿਰ ਕਹਿੰਦਾ ਹੈ ਕਿ ਇਕ ਪਹਾੜ ਗਿਰਦਾ ਗਿਰਦਾ ਅਨੰਤ ਸ਼ਕਤੀ ਧਾਰ ਕੇ, ਹੱਥ ਦੇ ਕੇ ਰੱਖ ਲਿਆ।

ਮੇਰੇ ਨੈਣ ਚਕੋਰਾਂ ਦੀ ਗੁਰੂ ਨਾਨਕ ਰੂਪੀ ਚੰਦ੍ਰਮਾ ਨੂੰ ਦੇਖ ਕੇ ਭੁੱਖ ਨਹੀਂ ਲਥਦੀ ॥]

# ੧੧. ਸੰਤ ਨਿਹਾਲ ਸਿੰਘ

(ਰਚਨਾ 1900 ਈ.)

ਭਾਈ ਕਾਨ੍ਹ ਸਿੰਘ ਨਾਭਾ ਦੀ ਸੂਚਨਾ ਅਨੁਸਾਰ ਸੰਤ ਨਿਹਾਲ ਸਿੰਘ ਨਿਰਮਲੇ ਦਾ ਜਨਮ ਸਥਾਨ ਲਾਹੌਰ ਸੀ। ਇਹ ਚੂਨਾ ਮੰਡੀ ਵਿਚ ਬਾਬਾ ਖੁਦਾ ਸਿੰਘ ਦੀ ਧਰਮ-ਸ਼ਾਲਾ ਦੇ ਪਾਸ, 'ਗੋਬਿੰਦ ਕੁਟੀਆ' ਨਾਉਂ ਦੇ ਆਸ਼ਰਮ ਵਿਚ ਨਿਵਾਸ ਕਰਦਾ ਸੀ।[1] ਨਿਹਾਲ ਸਿੰਘ ਦਾ ਦੇਹਾਂਤ ਲਾਹੌਰ ਵਿਚ ਹੀ ਸੰਮਤ 1900 ਈ. ਨੂੰ ਹੋਇਆਂ।[2] ਇਸ ਦੀ ਕਵਿਤਾ, ਸੰਸਕ੍ਰਿਤ ਰਲੀ ਸ਼ਬਦਾਵਲੀ, ਵੇਦਾਂਤ ਪਰੰਪਰਾ ਅਤੇ ਸ਼ਾਸਤਰੀ ਸੰਕੇਤਾਂ ਨਾਲ, ਪੰਡਿਤਾਊ ਪ੍ਰਭਾਵ ਪੂਰਨ ਹੁੰਦੀ ਸੀ। ਸ਼ਬਦਾਲੰਕਾਰਾਂ ਦੀ ਵਰਤੋਂ ਭੀ ਚੋਖੀ ਹੁੰਦੀ ਸੀ।

ਇਸ ਦੀਆਂ ਰਚੀਆਂ ਕਈ ਪੋਥੀਆਂ ਪ੍ਰਸਿੱਧ ਹਨ ਜਿਨ੍ਹਾਂ ਵਿੱਚੋਂ 'ਨਿਰਮਲ ਪ੍ਰਭਾਕਰ', 'ਅਕਾਲ ਨਾਟਕ' ਤੇ 'ਸਿੱਖੀ ਪ੍ਰਭਾਕਰ' ਛਪ ਭੀ ਚੁੱਕੀਆਂ ਹਨ।

ਨਿਰੋਲ ਕਾਵਿ ਦੇ ਗੁਣਾਂ ਵੱਲੋਂ, ਇਨ੍ਹਾਂ ਦੀ ਕਵਿਤਾ ਅਪਣੇ ਸਮਕਾਲੀ ਹਿੰਦੀ ਕਵੀਆਂ ਨਾਲੋਂ, ਕਿਵੇਂ ਭੀ ਹੀਣੀ-ਊਣੀ ਨਹੀਂ ਕਹੀ ਜਾ ਸਕਦੀ।

ਨਿਰਮਲਾ ਸੰਤਾਂ ਦੀ ਪਰੰਪਰਾ ਵਿਚ ਉਸਦਾ ਸਥਾਨ ਚੰਗੇ ਵਿਦਵਾਨਾਂ ਵਿਚ ਗਿਣਿਆ ਜਾਂਦਾ ਰਿਹਾ ਹੈ। ਸਿਖ ਹਲਕਿਆਂ ਵਿਚ ਉਸ ਦੀਆਂ ਰਚਨਾਵਾਂ ਦਾ ਵਿਸ਼ੇਸ਼ ਸਤਿਕਾਰ ਕੀਤਾ ਜਾਂਦਾ ਸੀ। ਖ਼ਾਸ ਕਰਕੇ 'ਅਕਾਲ ਨਾਟਕ' ਤੇ 'ਸਿੱਖੀ ਪ੍ਰਭਾਕਰ' ਤਾਂ ਖ਼ੂਬ ਪ੍ਰਸਿੱਧ ਰਹੇ ਸਨ।

ਭਾਈ ਕਾਨ੍ਹ ਸਿੰਘ ਜੀ ਨੇ ਲਿਖਿਆ ਹੈ ਕਿ "ਸ਼ੋਕ ਹੈ ਇਨ੍ਹਾਂ ਦੀ ਰਚਨਾ ਇਕ ਚੋਰ ਕਵੀ ਦੇ ਹੱਥ ਆ ਗਈ ਜਿਸਨੇ ਵਿਗਾੜ ਕੇ ਆਪਣੇ ਗ੍ਰੰਥ ਵਿਚ ਦਰਜ ਕਰਕੇ ਪ੍ਰਸਿੱਧੀ ਪ੍ਰਾਪਤ ਕਰਨ ਦਾ ਜਤਨ ਕੀਤਾ।...ਅਨੇਕਾਂ ਗ੍ਰੰਥ ਮੂਰਖ ਸੇਵਕਾਂ ਨੇ ਖੋ ਦਿੱਤੇ, ਜਾਂ ਅਸ਼ੁੱਧ ਛਾਪ ਕੇ ਵਿਗਾੜ ਦਿੱਤੇ।[3]

---

1. ਮਹਾ. ਕੋ. ਪੰਨਾ 527.
2. ਗੁਰ ਮਹਿਮਾ ਰਤਨਾਵਲੀ, ਕਵੀ ਨੰ: 68.
3. ਓਹੀ ਅਤੇ ਮਹਾ. ਕੋ., ਪੰਨਾ 595.

ਇਸ ਕਵੀ ਦੀਆਂ ਰਚਨਾਵਾਂ ਦਾ ਨਿਖੇੜ ਇਸੇ ਨਾਉਂ ਦੇ ਇਨ੍ਹਾਂ ਦੇ ਸਮਕਾਲੀ ਅਤੇ ਅਗਾੜੀ-ਪਿਛਾੜੀ ਦੇ ਤਿੰਨ ਹੋਰ ਕਵੀਆਂ ਨਾਲੋਂ ਕਰਨਾ ਆਪਣੇ ਆਪ ਵਿਚ ਇਕ ਕਠਿਨ ਪ੍ਰਕਿਰਿਆ ਬਣ ਗਈ ਹੈ ।

## ਵੇਦੀ ਕੁਲ ਮੁਕਟ ਮਣਿ

ਸ੍ਰੀ ਗੁਰੂ ਨਾਨਕ ਆਦਿ ਬ੍ਰਿੱਧ ਪ੍ਰਭ ਯਾਵਤ ਭੇ ਜਗ ।
ਤੇਜੋਮਯ ਬਪੁ ਸਰਬ ਸ਼ਕਤਿ ਸੰਯੁਕਤ ਸੁਗੁਨ ਨਗ ।
ਜਹਿ ਕਰ ਪ੍ਰਾਦੁਰਭਾਵ ਧਰਮ ਪ੍ਰਤਿਪਾਲਕ ਅਘ ਹਨ ।
ਸਤ ਮਾਰਗ ਪ੍ਰਗਟਾਯ ਚਲਾਯਸਿ ਨਿਜ ਬਲ ਬਹੁ ਜਨ ।
ਅਤਿ ਅਦਭੁਤ ਲਲਿਤ ਸੁਨਾਮ ਸੁਚਿਤ ਚਿਤਵਤ ਭਵ ਤਪ੍ਤ ਹਰ ।
ਹਉ ਸਬ ਕਰ ਸੁਠ ਪਦ-ਪਦ੍ਮ ਪਰ ਮਸਤ੍ਕ ਟੇਕਉਂ ਜੋਰ ਕਰ ॥[4]
ਸ੍ਰੀ ਵੇਦੀ ਕੁਲ ਮੁਕਟ ਮਣਿ ਪਰੰਬ੍ਰਹਮ ਅਵਤਾਰੁ ।
ਵੇਦ ਵਿਹਿਤ ਵਰ ਮੁਕ੍ਤਿ ਰਾਗ ਵਿਚਰਸਿ ਬਹੁ ਬਪੁ ਧਾਰੁ ॥[5]

[**ਅਰਥ :** ਸ੍ਰੀ ਗੁਰੂ ਨਾਨਕ ਜੀ ਸੰਸਾਰ ਵਿਚ ਪਹਿਲੇ ਵਡੇਰੇ (ਬ੍ਰਹਮਾ) ਸਮਾਨ ਹੋਏ ।

ਤੇਜਮਈ ਸਰੀਰ, ਸਭ ਪ੍ਰਕਾਰ ਦੀਆਂ ਸ਼ਕਤੀਆਂ ਨਾਲ ਭਰਪੂਰ, ਚੰਗੇ ਗੁਣਾਂ ਦੇ ਪਹਾੜ ਹੋਏ ।

ਜਿਨ੍ਹਾਂ ਦੇ ਕਾਰਨ ਧਰਮ ਦਾ ਪ੍ਰਕਾਸ਼ ਹੋਇਆ, ਜੋ ਪ੍ਰਤਿਪਾਲ ਕਰਨ ਅਤੇ ਪਾਪਾਂ ਨੂੰ ਮੇਟਣ ਵਾਲੇ ਹੋਏ ।

ਸੱਚ ਦਾ ਰਸਤਾ ਪ੍ਰਗਟਾਇਆ ਅਤੇ ਆਪਣੇ ਬਲ ਨਾਲ ਬਹੁਤ ਸਾਰੇ ਸੇਵਕ ਉਸ ਰਾਹ ਉੱਤੇ ਚਲਾਏ ।

ਬੜਾ ਅਨੋਖਾ ਨਾਮ ਜਪਣਾ ਦੱਸਿਆ, ਜਿਸਨੂੰ ਚਿਤ ਵਿਚ ਚਿਤਵਣ ਨਾਲ ਹੀ ਸੰਸਾਰ ਦੀ ਤਪਸ਼ ਨਾਸ ਹੋ ਜਾਂਦੀ ਹੈ ।

ਮੈਂ ਸਭ ਪ੍ਰਕਾਰ, ਉਨ੍ਹਾਂ ਦੇ ਚਰਨ ਕੰਵਲਾਂ ਉੱਤੇ, ਹੱਥ ਜੋੜ ਕੇ, ਮੱਥਾ ਟੇਕਦਾ ਹਾਂ ॥੧॥

ਬੇਦੀ ਕੁਲ ਦੇ ਮੁਕਟ-ਮਣੀ (ਗੁਰੂ ਨਾਨਕ), ਪਾਰਬ੍ਰਹਮ ਦਾ ਅਵਤਾਰ ਹਨ ।

ਵੇਦ ਦੇ ਅਨੁਕੂਲ ਵੱਡੇ, ਅਤੇ ਰਾਗ ਦੋਖ ਤੋਂ ਆਜ਼ਾਦ, ਬਹੁਤ ਦੇਹਾਂ ਧਾਰ ਕੇ ਵਿਚਰਨਗੇ ॥੧॥]

4. ਨਿਰਮਲ ਪ੍ਰਭਾਕਰ, ਲਾਹੌਰ ਪੰਨਾ 21.
5. ਸਿੱਖੀ ਪ੍ਰਭਾਕਰ, ਪੰਨਾ 176.

## ਲਿਖਤੇ ਨ ਬਨੈ

ਨਖ ਤੇ ਸਿਖ ਲੌਂ ਛਵਿ ਛਾਇ ਰਹੀ
ਸਬ ਅੰਗ ਪੁਨੀਤ ਸੁਗੰਧ ਸੁਹਾਵੈ ।
ਭਲ ਭਾਲ ਬਿਖੈ ਅਤਿ ਜੋਤਿ ਜਗੈ
ਬਹੁ ਸੂਰਜ ਕੀ ਦੁਤਿ ਕੋ ਜੁ ਦਬਾਵੈ ।
ਰਮਨੀਕ ਪੁਸ਼ਾਕ ਸਜਜੋ ਪਦਮਾਸਨ
ਹਾਥ ਸੁ ਮਾਲ ਚਰਾਚਰ ਭਾਵੈ।
ਕਵਿ ਮੂਰਤਿ ਸ੍ਰੀ ਗੁਰੂ ਨਾਨਕ ਕੀ
ਲਿਖਤੇ ਨ ਬਨੈ ਲਖਤੇ ਬਨ ਆਵੈ ।।
ਸਕਲ ਸਲਾਹੁਤ ਸੁਭ ਸਕਲ ਸਾਹਿਬ ਸੀਲ ਸਲਾਜ।
ਜਗਤ ਜਲਧਿ ਜੜ ਜਨਨ ਕੋ ਜਹਿ ਜਸ ਜਬਰ ਜਹਾਜ।
ਕੋਟਿਨ ਪਦਮ ਸੁਜਾਨ ਜਨ ਜਿਹਿ ਪਦ ਪਦਮ ਅਧਾਰ।
ਅਸ ਗੁਰ ਨਾਨਕ ਨਾਥਪ੍ਰਤਿ ਬਾਰੰਬਾਰ ਜੁਹਾਰ।।
ਪਦ ਪੰਕਜ ਚਾਂਪਤਿਆਂ ਪਰਮਾ
ਨਿਤ ਕੀਰਤਿ ਛੀਰ ਤਰੰਗ ਪ੍ਰਥਾ ਸੀ।
ਸਭ ਸਾਧਕ ਸਿੱਧ ਸਦਾ ਲਪਟੇ
ਰਿਧਿ ਸਿਧਿ ਨਿਧੀ ਨਿਸ ਵਾਸਰ ਦਾਸੀ।
ਜਗ ਜੀਵ ਚਰਾਚਰ ਮੋਦ ਦਸੋ
ਦਿਸ ਸੇਵਤ ਸਾਦਰ ਸੰਕ ਨਿਵਾਸੀ।
ਕਰਤਾ ਭਰਤਾ ਹਰਤਾ ਹਰਿ ਪੂਰਨ
ਸ੍ਰੀ ਗੁਰੂ ਨਾਨਕ ਜੂ ਅਵਿਨਾਸੀ ।।

[ਅਰਥ : ਨਹੁੰ (ਪੈਰਾਂ ਦੇ) ਤੋਂ ਕੇਸਾਂ ਦੇ ਸਿਖਰ ਤਕ, ਸ਼ੋਭਾ ਛਾ ਰਹੀ ਹੈ, ਸਾਰੇ ਪਵਿੱਤਰ ਅੰਗ, ਸੁਗੰਧਿ ਨਾਲ ਭਰੇ ਹਨ।

ਭਲੇਰੇ ਮੱਥੇ ਵਿਚ ਬੜੀ ਜੋਤਿ ਜਗਦੀ ਹੈ, ਜਿਵੇਂ ਸੂਰਜ ਦੀ ਦਮਕ ਸੋਭ ਰਹੀ ਹੋਵੇ।

ਫਬਵੀਂ ਪੁਸ਼ਾਕ, ਪਦਮਾਸਨ ਬੈਠਣਾ ਅਤੇ ਹੱਥ ਵਿਚ ਚਲਦੀ ਜਾਂ ਲਟਕਦੀ ਮਾਲਾ ਸੋਭਦੀ ਹੈ।

ਕਹੋ ਕਿ ਸ੍ਰੀ ਗੁਰੂ ਨਾਨਕ ਦੀ ਮੂਰਤੀ ਲਿਖੀ (ਉੱਕਰੀ) ਨਹੀਂ ਜਾਂਦੀ, ਉਸ ਦੀ ਨੁਹਾਰ ਦੇਖਿਆਂ ਹੀ ਬਣ ਆਉਂਦੀ ਹੈ ।।੧।।

ਉਨ੍ਹਾਂ ਦੀ ਭਲਾਈ ਨੂੰ ਸਭ ਕੋਈ ਸਲਾਹੁੰਦਾ ਹੈ, ਉਹ ਸੀਲਵਾਨ ਤੇ ਲੱਜਾਵਾਨ ਹਨ।

ਸੰਸਾਰ ਸਾਗਰ ਵਿਚ, ਜੜ੍ਹ ਜੀਵਾਂ ਲਈ, ਜਿਸਦਾ ਜਸ, ਮਹਾਨ ਜਹਾਜ਼ ਦੇ ਰੂਪ ਵਿਚ ਹੈ ।

ਕਰੋੜਾਂ ਹੀ, ਕੰਵਲ ਸਮਾਨ (ਨਿਰਲੇਪ ਅਤੇ ਸੁਹਾਣੇ) ਸੁਚੱਜੇ ਬੰਦੇ ਹਨ, ਜਿਨ੍ਹਾਂ ਨੂੰ ਚਰਨ ਕੰਵਲਾਂ ਦੀ ਟੇਕ ਹੈ ।

ਅਜਿਹੇ ਗੁਰੂ ਨਾਨਕ ਸੁਆਮੀ ਨੂੰ, ਬਾਰ ਬਾਰ ਪ੍ਰਣਾਮ ਹੈ ।

ਚਰਨ ਕਮਲਾਂ ਦੀ ਸੇਵਾ ਕਰਦਿਆਂ, ਸਾਰੇ ਮਾਨਤਾ ਅਤੇ ਦੁੱਧ-ਸਾਗਰ ਦੀ ਲਹਿਰ ਵਾਂਗ ਨਿਰਮਲ ਕੀਰਤੀ ਦਾ ਪ੍ਰਕਾਸ਼ ਹੁੰਦਾ ਹੈ ।

ਸਾਰੇ ਸਿੱਧ ਸਾਧਕ ਸਦਾ, ਇਨ੍ਹਾਂ (ਚਰਨ ਕਮਲਾਂ ਨੂੰ) ਲਿਪਟੇ ਰਹਿੰਦੇ ਹਨ ਅਤੇ ਰਿੱਧੀਆਂ ਸਿੱਧੀਆਂ, ਦਿਨ ਰਾਤ, ਦਾਸੀਆਂ ਬਣੀਆਂ ਰਹਿੰਦੀਆਂ ਹਨ ।

ਜਗਤ ਦੇ ਜੀਵ ਸਾਰੇ, ਚਲ ਅਤੇ ਅਚਲ, ਦਸਾਂ ਹੀ ਦਿਸ਼ਾਂ ਵਿਚ, ਮੌਜਾਂ ਮਾਣਦੇ ਹਨ ਅਤੇ ਸਦਾ ਆਦਰ ਨਾਲ, ਉਸ ਅਵਤਾਰੀ ਦੀ ਸੇਵਾ ਕਰਦੇ ਹਨ ।

ਕਰਨ, ਪਾਲਣ ਤੇ ਮੇਟਣ ਵਾਲਾ, ਜੋ ਪੂਰਨ ਵਿਸ਼ਨੂੰ ਹੈ, ਉਹ ਅਵਿਨਾਸੀ ਹੀ ਗੁਰੂ ਨਾਨਕ ਦੇ ਰੂਪ ਵਿਚ ਪ੍ਰਗਟ ਹੋਇਆ ਹੈ ॥]

## ਪੀਲੁ ਛਾਯਾ ਸਯਨ ਵਾਰੇ

ਕਿਰਖੀ ਬਧਾਵਨ ਹਾਰ ਪ੍ਰਭੁ ਮੁਹਿ ਬਿਰਧਿ ਕਰ ਕੁਲ ਭਾਂਤਿ ਸੋਂ ।
ਅਹਿ ਨਾਥ ਨਾਥ ਸੁਹਾਯ ਦਯ ਕਰ ਰੱਛ ਬ੍ਯਾਲ ਕ੍ਰਿਤਾਂਤਿ ਸੋਂ ।
ਬਰ ਪੀਲੁ ਛਾਯਾ ਸਯਨ ਵਾਰੇ ਦੇਹੁ ਛਾਯਾ ਆਪਨੀ ।
ਗੁਰ ਰੁ ਚਰ ਸੌਦਾ ਕਰਨ ਹਾਰੇ ਰਖਹੁ ਮਾਯਾ ਸਾਂਪਨੀ ।
ਯਮ ਚਿਤ੍ਰਗੁਪਤ ਮਲੇਛ ਭਾਰੇ ਕਰਹਿ ਮੋਰਹਿ ਸਾਥ ਕੋ ।
ਕਰਹੁ ਬਿਨਤੀ ਰਾਖ ਨਾਨਕ ਨਮੋਂ ਚਰਨਨ ਮਾਥ ਕੋ ।
ਬਲ ਜਾਂ ਪ੍ਰਭ ਜੂ ਜਗ ਬੀਚ ਲਖੋ
ਅਤਿ ਕੂਰ ਕੁਕਾਤ ਸੁ ਬੇਰਿ ਲਗਾਨੀ ।
ਕਟੁ ਰੀਠਨ ਕੇ ਫਲ ਮੀਠ ਸੁਧਾ
ਸਮ ਆਯਸ ਮੈ ਜਲਧਾਰ ਚਲਾਨੀ ।
ਤਰੁ ਪੀਪਰ ਪਾਤ ਸੁ ਅੰਕਤ ਹੈ
ਕਰ ਸੈਲ ਬਿਖੈ ਅੰਗੁਰੀ ਪ੍ਰਗਟਾਨੀ ।
ਨਿਤ ਤਾਂ ਗੁਰ ਨਾਨਕ ਧਯਾਨ ਧਰੋਂ
ਜਿਹਿ ਪੂਜਨ ਯੋਗ ਪ੍ਰਤੱਛ ਨਿਸ਼ਾਨੀ ।

[ਅਰਥ : ਪ੍ਰਭੂ ! ਆਪ ਉਜੜੀਆਂ ਖੇਤੀਆਂ ਨੂੰ, ਵਧਾ ਕੇ, ਹਰੀਆਂ ਭਰੀਆਂ ਕਰਨ ਵਾਲੇ ਹੋ, ਮੇਰੇ ਜੀਵਨ ਦੀ ਖੇਤੀ ਵਿਚ, ਹਰ ਪੱਖ ਤੋਂ ਬੜ੍ਹੌਤਰੀ ਕਰੋ ।

ਹੇ ਸ਼ੇਸ਼ਨਾਗ ਦੇ ਸੁਆਮੀ ! ਆਪਣਾ ਹੱਥ ਦੇ ਕੇ ਕਲਯੁਗ ਦੇ ਅਜਗਰ ਤੋਂ, ਰੱਖਿਆ ਕਰੋ ।

ਹੇ ਪੀਲੂ (ਦਰਖਤ) ਦੀ ਛਾਂ ਵਿਚ ਸੌਣ ਵਾਲੇ, ਮੇਰੇ ਸਿਰ ਉੱਤੇ ਆਪਣੀ ਕਿਰਪਾ ਦੀ ਛਾਂ ਰੱਖੋ ।

ਹੇ ਚੰਗਾ ਸੌਦਾ ਕਰਨ ਵਾਲੇ ਗੁਰੂ ਜੀ ! ਆਪਣੀ ਮਾਯਾ (ਸੱਪਣੀ) ਨੂੰ ਰੋਕੋ (ਮੈਨੂੰ ਨਾ ਭਰਮਾਵੇ) ।

ਯਮਰਾਜ ਦੇ ਚਿਤ੍ਰਗੁਪਤ ਬੜੇ ਮਲੇਛ ਹਨ, ਸਦਾ ਮੇਰੇ ਨਾਲ ਚੰਬੜੇ ਰਹਿੰਦੇ ਹਨ ।

ਮੈਂ ਬੇਨਤੀ ਕਰਦਾ ਹਾਂ, ਮੱਥਾ ਟੇਕਦਾ ਹਾਂ, ਹੇ ਨਾਨਕ ਜੀ ! ਮੈਨੂੰ ਉਨ੍ਹਾਂ ਪਾਸੋਂ ਬਚਾ ਲਓ ।

ਜਿਸ ਪ੍ਰਭੂ ਨੇ ਜਗਤ ਵਿਚ, ਬਲ ਧਾਰ ਕੇ, ਸੁੱਕੇ ਕਾਠ ਤੋਂ ਬੇਰੀ ਲਗਾ ਦਿੱਤੀ ।

ਕੌੜੇ ਰੀਠੇ ਦੇ ਫਲ, ਅੰਮ੍ਰਿਤ ਵਰਗੇ ਮਿਠੇ ਕਰ ਦਿੱਤੇ, ਹੁਕਮ ਵਿਚ ਪਾਣੀ ਦੀ ਧਾਰ ਚਲਾ ਦਿੱਤੀ।

ਪਿਪਲ ਦੇ ਪੱਤਿਆਂ ਉੱਤੇ ਨਿਸ਼ਾਨੀ ਲਿਖੀ ਹੈ, ਪਹਾੜ ਵਿਚ ਉਂਗਲੀਆਂ ਦੇ ਨਿਸ਼ਾਨ ਪ੍ਰਗਟਾਏ ।

ਉਸ ਗੁਰੂ ਨਾਨਕ ਦਾ, ਨਿੱਤ ਹੀ ਧਿਆਨ ਧਰੋ, ਜਿਸ ਦੀਆਂ ਪੂਜਣ ਯੋਗ ਨਿਸ਼ਾਨੀਆਂ ਪ੍ਰਤੱਖ ਹਨ ।]

## ਸਬ ਕਹਿ ਸੁਖਦ ਅਮੰਦ

ਬੰਦੋ ਸ੍ਰੀ ਗੁਰ ਨਾਨਕ ਚੰਦ।
ਨਿਸ ਕਲੰਕ ਨਿਤ ਨੂਤਨ ਨਿਰਮਲ
ਸਬ ਕਹਿ ਸੁਖਦ ਅਮੰਦ । ॥ਰਹਾਓ॥
ਭਵਨ ਚਤੁਰ ਦਸਿ ਵਿਚਰ ਜਗਤ ਗੁਰੁ
ਦਿਯਸ ਦਰਦ ਮੁਦ ਕੰਦ ।
ਕਲਿ ਵਿਚ ਸਤਿਯੁਗ ਪ੍ਰਗਟ ਕਿਯਸਿ ਪ੍ਰਭੁ ਯਮ ਕਰ ਮਾਰਗ ਬੰਦ ।
ਛੰਦ ਵਿਹਤ ਵਰ ਵਿਸ਼ਦ ਵਿਰਚ ਪੰਥ ਵਿਮਲ ਵਿਹਾਰ ਸੁਛੰਦ ।
ਸਰਬ ਸ੍ਵਤੰਤਰ ਸੁਖੇਨ ਸਕਲ ਪ੍ਰਿਯ ਨਿਰਪਛ ਰੁਚਿਰ ਸਪੰਦ ।
ਜਹਿ ਪ੍ਰਤਾਪ ਕਰ ਬ੍ਰਿਖਲ ਅਧਮ ਜੜ੍ਹ ਜਗ ਮਹਿ ਵਿਦਤਿ ਬੁਲੰਦ ।
ਕ੍ਰਿਪਾ ਅਵਧਿ ਲਖ ਅਲਪ ਸੁ ਹਿਤ ਜਨ ਝਟਤਿ ਕਟਤ ਭਵ ਫ਼ੰਦ ।
ਅਸ ਭਰੋਸ ਹੌਂ ਸਿੱਖ ਭਾ ਹੇ ਪ੍ਰਭੂ ਬਹੁ ਬਿਧਿ ਕੰਠਕ ਮੰਦ ।
ਅਲਿ ਨਿਹਾਲ ਹਰਿ ਦੇਹ ਦਯਾ ਕਰ ਚਰਨ ਕਮਲ ਮਕਰੰਦ ॥

[**ਅਰਥ :** ਚੰਦ੍ਰਮਾ ਰੂਪੀ, ਗੁਰੂ ਨਾਨਕ ਦੀ, ਸੀਤਲ ਉੱਜਲਿ ਜੋਤਿ ਨੂੰ, ਨਮਸਕਾਰ ਹੈ ।

ਜੋ ਬਿਨਾਂ ਕਲੰਕ ਹੈ, ਨਿੱਤ ਨਵੀਂ ਅਤੇ ਨਿਰਮਲ ਹੈ, ਸਭਨਾਂ ਨੂੰ ਸੁਖਾਵੀਂ ਅਤੇ ਫਿੱਕੀ ਨਾ ਪੈਣ ਵਾਲੀ ਹੈ ।

ਚੌਦਾਂ ਭਵਨਾਂ ਵਿਚ ਘੁੰਮ ਫਿਰ ਕੇ, ਸ੍ਰੀ (ਗੁਰੂ ਨਾਨਕ) ਜਗਤ ਗੁਰੂ ਨੇ, ਦਰਦਾਂ (ਮਾਰਿਆਂ) ਨੂੰ ਖੁਸ਼ੀ ਦੀ ਜੜੀ ਬਖਸ਼ੀ ਹੈ ।

ਕਲਿਯੁਗ ਵਿਚ ਜਮਰਾਜ ਦੀਆਂ ਰਾਹਾਂ ਬੰਦ ਕਰਕੇ, (ਨਾਮ ਜਪ ਦੀ ਰਾਮ ਕਾਰ ਖਿਚ ਕੇ) ਸਤਜੁਗ ਵਰਤਾਇਆ ਹੈ ।

ਛਾਂਦਸ (ਵੇਦ ਬਾਣੀ) ਅਨੁਸਾਰੀ, ਉੱਤਮ ਅਤੇ ਬਹੁਵਿਸਤਾਰੀ ਬਾਣੀ ਦਾ ਰਾਹ ਰਚ ਕੇ, ਉੱਜਲਾ ਸੁਤੰਤਰ ਚਲਨ ਦਿੱਤਾ ।

(ਜੋ) ਸਭ ਤਰ੍ਹਾਂ ਸੁਤੰਤਰ, ਸੁਖੈਨ, ਸਭ ਨੂੰ ਪਿਆਰਾ, ਨਿਰਪੱਖ ਅਤੇ ਹਰਕਤ ਵਿਚ ਰੁਚੀ ਜਗਾਉਣ ਵਾਲਾ ਹੈ ।

ਜਿਸ ਦੀ ਕ੍ਰਿਪਾ ਨਾਲ ਸੰਸਾਰ ਵਿਚ ਮੂੜ੍ਹ, ਨੀਚ, ਜੜ੍ਹ ਬੰਦੇ ਵੀ, ਉੱਚੇ ਸੁੱਚੇ ਸਦਾਉਣ ਜੋਗੇ ਹੋ ਜਾਂਦੇ ਹਨ ।

ਮਿਹਰ ਦਾ ਮੌਕਾ ਬਹੁਤ ਥੋੜਾ ਹੈ, ਇਹ ਦੇਖ ਕੇ ਭਲਾ ਚਾਹੁਣ ਵਾਲੇ ਸੇਵਕਾਂ ਉੱਤੇ, ਝਟਪਟ ਦਿਆਲ ਹੋ ਕੇ ਫੰਦ ਕਟਦੇ ਹਨ ।

ਇਹ ਭਰੋਸਾ ਮਨ ਵਿਚ ਧਾਰ ਕੇ, ਮੈਂ ਬਹੁਤ ਪੱਖਾਂ ਤੋਂ ਨੀਚ ਅਤੇ ਗੰਢਾਂ ਵਾਲੇ ਮਨ ਵਾਲਾ ਭੀ, ਆਪ ਦਾ ਸਿੱਖ ਹੋਇਆ ਹਾਂ ।

ਹੇ ਪ੍ਰਭੂ ਜੀ ! ਨਿਹਾਲ ਸਿੰਘ ਰੂਪੀ ਭੰਵਰੇ ਨੂੰ, ਦਯਾਧਾਰ ਕੇ, ਆਪਣੇ ਚਰਨ ਕਮਲਾਂ ਦਾ ਰਸ ਬਖਸ਼ੋ ॥]

## ਭੁਪਾਲ ਸੁਰਾਸੁਰ ਕੇ

ਕੌਤਿਕੀ ਕ੍ਰਿਪਾਲ ਕਾਲੂ ਚੰਦ ਕੇ ਦੁਲਾਰੇ ਲਾਲ
ਕਿਰਿਤੀ ਬਿਸਾਲ ਜੋ ਭੁਪਾਲ ਸੁਰਾਸੁਰ ਕੇ ।
ਬੈਸ ਰਹੇ ਦੁਕਾਨ ਕੋ ਨਿਸਾਰ ਕੈ ਪਸਾਰਮੌਜ
ਬੈਸ ਵਿਹਾਰ ਮੈਂ ਉਦਾਰ ਭਾਰੀ ਉਰ ਕੇ ।
ਚੌਗੁਨੋ ਅਹਾਰ ਦੇ ਪ੍ਰਮੋਦ ਭੈ ਛਿਤੇਸ ਚਮੁ
ਸੌਗੁਨੋ ਪ੍ਰਦਾਨ ਕੈ ਨ ਮਾਂਗੇ ਰੰਕ ਮੁਰ ਕੇ ।
ਰੀਤੀ ਸੁਲਤਾਨ ਕੋ ਬਢਾਯੋ ਸੁਲਤਾਨਪੁਰ ।
ਲੀਲਾ ਕੈ ਛਬੀਲੀ ਸੁਲਤਾਨ ਚੌਦੇ ਪੁਰ ਕੇ ॥[6]

[ਅਰਥ : (ਮਹਤਾ) ਕਾਲੂ ਚੰਦ ਦੇ ਲਾਡਲੇ ਸੁਪੁੱਤਰ, (ਗੁਰੂ ਨਾਨਕ ਜੀ) ਅਚੰਭਿਤ ਕਰਨ ਵਾਲੇ ਕੰਮ ਕਰਨ ਵਾਲੇ ਅਤੇ ਕ੍ਰਿਪਾਲੂ ਹਨ ।

ਜਿਨ੍ਹਾਂ ਦੀ ਬੇਅੰਤ ਕੀਰਤੀ ਫੈਲੀ ਹੋਈ ਹੈ ਅਤੇ ਜੋ ਦੇਵਾਂ-ਦਾਨਵਾਂ ਦੇ ਰਾਜੇ ਮਹਾਰਾਜੇ ਹਨ ।

ਉਹ (ਮੋਦੀ ਖਾਨੇ) ਦੀ ਦੁਕਾਨ ਖੋਲ੍ਹ ਕੇ, ਚੀਜ਼ਾਂ ਸਜਾ ਕੇ ਹੱਟੀ ਤੇ ਬੈਠ ਗਏ । ਅਤੇ ਜ਼ਿੰਦਗੀ ਦੇ ਵਪਾਰ ਵਿਚ, ਚਿਤ ਦੀ ਬਹੁਤ ਉਦਾਰਤਾ ਦਿਖਾਉਣ ਲੱਗੇ ।

ਰਾਜੇ ਦੀ ਫ਼ੌਜ ਦੇ ਕਰਮਚਾਰੀਆਂ ਨੂੰ, ਖੁਸ਼ ਹੋ ਕੇ ਚੌਗੁਣੀਆਂ ਰਸਦਾਂ, ਖੁਰਾਕ ਦੀਆਂ ਬਖਸ਼ੀਆਂ, ਮੰਗਤਿਆਂ ਨੂੰ ਸੌ ਗੁਣਾਂ ਦਾਨ ਦਿੱਤਾ ਅਤੇ ਕਿਸੇ ਤੋਂ ਭੀ, ਵਧੇਰਾ ਦਿੱਤਾ ਹੋਇਆ, ਮੋੜ ਕੇ ਨਹੀਂ ਮੰਗਿਆ ।

ਸੁਲਤਾਨਪੁਰ ਵਿਚ ਰਹਿੰਦੀਆਂ, ਸੁਲਤਾਨ ਦੀ ਮਹਿਮਾ ਦੀ ਰੀਤ ਪਸਾਰੀ

ਉਸ ਚੌਦਾਂ ਭਵਨਾਂ ਦੇ ਸੁਲਤਾਨ (ਗੁਰੂ ਨਾਨਕ) ਨੇ, ਆਪਣੀ ਛਬੀਲੀ ਲੀਲਾ ਰਾਹੀਂ ।]

6. ਸ਼੍ਰੀ ਜਗਤ ਗੁਰੂ ਪੰਥ ਪ੍ਰਬੋਧ ਨਾਟਕ : (ਹ. ਲਿ.)

# ੧੮. ਬੇਦੀ ਬੰਸ ਕੀ ਗੁਰ ਪ੍ਰਣਾਲੀ
## (ਰਚਨਾ 1900 ਈ.)

ਭਾਈ ਕਾਨ੍ਹ ਸਿੰਘ ਜੀ, ਨਾਭਾ, ਦੇ ਸੰਗ੍ਰਹਿ ਵਿਚ ਇਕ ਹੱਥ ਲਿਖਤ ਦੱਸੀ[1] ਗਈ ਹੈ, ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡਿਆਂ ਤੋਂ ਲੈ ਕੇ, 1798 ਬਿਕ੍ਰਮੀ ਤਕ, ਬੇਦੀ-ਬੰਸ ਦੀ ਮੁਖੀਆਂ ਲੜੀ ਦੇ ਨਾਉਂ ਗਿਣਾਏ ਗਏ ਹਨ, ਜਨਮ ਮਰਨ ਦੀਆਂ ਤਾਰੀਖ਼ਾਂ ਅਤੇ ਉਪਮਾ ਦੇ ਛੰਦ ਦਰਜ ਹਨ।

ਇਹ ਕਾਪੀ ਸਾਈਜ਼ ਦੇ 16 ਪੱਤਰੇ ਹਨ। ਲਿਖਾਈ ਸਾਫ਼ ਤੇ ਖੁੱਲੀ ਖੁੱਲੀ ਹੈ। ਅੰਤਮ ਘਟਨਾ ਮਾਤਾ ਰਾਮ ਕੌਰ ਦੇ ਚਲਾਣੇ ਦੀ ਹੈ। ਜਿਸ ਤੋਂ ਇਸ ਰਚਨਾ ਦੀ ਸਮਾਪਤੀ ਦਾ ਸਮਾਂ ਭੀ ਕਲਪਿਆ ਜਾ ਸਕਦਾ ਹੈ।

ਰਚਨਾ ਵਿਚ ਲਿਖਣ ਵਾਲੇ ਤੇ ਰਚਣ ਵਾਲੇ ਦਾ ਨਾਉਂ ਕਿਧਰੇ ਨਹੀਂ ਦਿੱਤਾ।

### ਕਾਰਨਹਾਰਿ ਅਨੰਤ ਗੁਰ

ਆਦਿ ਅੰਤਿ ਅਨੰਤਿ ਕ੍ਰਿਪਾਨਿਧਿ ਬ੍ਰਹਮ ਸਰੂਪ ਅਖੈ ਅਬਿਨਾਸੀ।
ਕਾਰਨਿ ਹਾਰਿ ਅਭੈ ਅਪਰੰਪਰਿ ਜੋਤਿ ਜਗੈ ਕਲ ਬੁਧਿ ਪ੍ਰਕਾਸੀ।
ਬੇਦੀ ਕੇ ਬੰਸ ਕਲਾਕਰਤਾ ਪ੍ਰਭੁ ਨਾਨਕ ਦੇਵ ਉਦਾਰਿ ਬਿਲਾਸੀ।
ਸੋ ਗੁਰ ਰਖਿ ਕਰੈ ਹਮਰੀ ਅਬਿਜੋਗਨਿ ਮੈ ਜੁਗਤਾ ਸੁਖਿਬਾਸੀ॥ ॥੧॥

ਦੋਹਰਾ :

ਗੁਰ ਨਾਨਕ ਬੇਦੀ ਪ੍ਰਗਟਿਆ ਆਦਿ ਪ੍ਰਭੁ ਕਰਤਾਰਿ।
ਕਾਰਨਹਾਰਿ ਅਨੰਤ ਗੁਰ ਪੂਰਨ ਬ੍ਰਹਮ ਉਦਾਰਿ।॥੨॥
ਸਤਿਗੁਰ ਨਾਨਕ ਅੰਸ ਕਲਾ ਪ੍ਰਭ ਤਿਨ ਸੁਭ ਗ੍ਰੰਥ ਬਣਾਏ,
ਨਾਮ ਉਪਾਸਨ ਨਾਮ ਅਰਾਧਨ ਨਾਮ ਹੀ ਜਪ ਤਿਪਤਾਏ।

---

1. ਦੇਖੋ, ਪੰ. ਹ. ਲਿ. ਭਾਗ ੧, ਪੰਨਾ 363-364.

ਸਚ ਉਪਦੇਸ਼ ਸੰਗਤ ਕੋ ਦੀਨਾ ਸਤਿਨਾਮ ਨਿਰਬਾਣੇ ।
ਮਹਾ ਮੰਤ੍ਰ ਤਾਰਕ ਸਤਿਨਾਮਾ ਸੋ ਗੁਰੂ ਕੀਨੇ ਦਾਨੇ ॥...

[ਅਰਥ : ਆਦਿ ਵਿਚ ਭੀ ਅਤੇ ਅੰਤ ਬਾਰੇ ਭੀ, ਉਸ ਮਿਹਰਾਂ ਦੇ ਘਰ ਦਾ, ਅੰਤ ਨਹੀਂ ਆਉਂਦਾ ।

ਜੋ ਬ੍ਰਹਮ ਦਾ ਸਰੂਪ ਹੈ, ਜਿਸਦਾ ਵਿਗਾੜ ਜਾਂ ਨਾਸ ਕਦੇ ਨਹੀਂ ਹੁੰਦਾ ।

(ਉਹ) ਹਰ ਕਾਰਜ ਦੇ ਕਾਰਨ ਦਾ ਕਰਤਾ ਹੈ, ਨਿਰਭੈ ਹੈ, ਪਰੰਪਰਾ ਤੋਂ ਮੁਕਤ ਹੈ ਅਤੇ ਜੋਤਿ ਦਾ ਰੂਪ ਹੈ, ਜੋ ਕਲਯੁਗ ਵਿਚ, ਬੁੱਧੀ ਨੂੰ ਚਾਨਣਾ ਬਖਸ਼ਦੀ ਹੈ ।

ਬੇਦੀਆਂ ਦੇ ਵੰਸ ਵਿਚ ਉਪਜਿਆ ਹੈ, ਕਲਾਵਾਨ ਕਰਤਾਰੀ ਹੈ, ਉਹ ਗੁਰੂ ਨਾਨਕ ਉਦਾਰਤਾ ਕਰਨ ਵਿਚ ਖੁਸ਼ੀ ਰਹਿੰਦਾ ਹੈ ।

ਉਹ ਗੁਰੂ ਜੋ. ਅਬਿਜੋਗੀਆਂ (ਜਿਨ੍ਹਾਂ ਨੂੰ ਵਿਜੋਗ ਨਾ ਹੁੰਦਾ ਹੋਵੇ) ਵਿਚ ਜੁਗਤ ਨਾਲ ਸੁਖੀ ਵਸਦਾ ਹੈ, ਉਹ ਸਾਡੀ ਰੱਖਿਆ ਕਰੇ (ਇਹੋ ਪ੍ਰਾਰਥਨਾ ਹੈ) ।

ਸਤਿਗੁਰੂ ਨਾਨਕ ਜੀ, ਪ੍ਰਭੂ ਦੀ ਕਲਾ ਦਾ ਅੰਸ ਹਨ, ਉਨ੍ਹਾਂ ਸ਼ੁਭ ਗ੍ਰੰਥ ਬਣਾਏ ਹਨ ।

ਨਾਮ ਦੀ ਉਪਾਸਨਾ, ਨਾਮ ਦੀ ਅਰਾਧਨਾ ਅਤੇ ਨਾਮ ਦਾ ਹੀ ਜਪ ਕਰਕੇ ਤ੍ਰਿਪਤ ਹੋਏ ।

ਸੰਗਤ ਨੂੰ, ਸਤਿਨਾਮ ਦਾ, ਨਿਰਬਾਣ ਬਖਸ਼ਣ ਵਾਲਾ, ਸੱਚਾ ਉਪਦੇਸ਼ ਦਿੱਤਾ ।
ਸਤਿਨਾਮ ਦਾ, ਤਾਰਨ ਵਾਲਾ ਮਹਾਮੰਤ੍ਰ ਹੈ, ਓਹੀ ਗੁਰੂ ਜੀ ਨੇ ਬਖਸ਼ਿਆ ਹੈ ।

# ੧੯. ਪਰਮੇਸ਼ਵਰਾਨੰਦ

## (ਰਚਨਾ 1904 ਈ.)

ਸੰਮਤ 435 ਨਾਨਕ ਸ਼ਾਹੀ (1904 ਈ.) ਵਿਚ ਖ਼ਾਲਸਾ ਟ੍ਰੈਕਟ ਸੁਸਾਇਟੀ, ਅਮ੍ਰਿਤਸਰ ਵੱਲੋਂ ਗੁਰੂ ਨਾਨਕ ਦੇ ਜਨਮ ਦਿਨ ਤੇ ਇਕ ਗੁਰਮੁਖੀ ਟ੍ਰੈਕਟ ਛਾਪਿਆ ਗਿਆ ਸੀ, ਜਿਸ ਵਿਚ ਕਥਾ-ਵਾਰਤਾ ਦੇ ਨਾਲੋ ਨਾਲ, ਗੁਰੂ ਨਾਨਕ ਦੀ ਮਹਿਮਾ ਦੇ ਕੁੱਝ ਛੰਦ ਨਿਰੋਲ ਪੰਜਾਬੀ ਦੀ ਤੇ ਕੁੱਝ ਹਿੰਦੀ ਦੀ ਕਵਿਤਾ ਦੇ ਨਮੂਨੇ ਭੀ ਛਪੇ ਸਨ।[1]

ਇਸੇ ਟ੍ਰੈਕਟ ਵਿਚ ਵਿਦਿਆਰਥੀ ਪਰਮੇਸ਼੍ਵਰਨੰਦ ਦੇ ਰਚੇ ਛੰਦ ਭੀ ਦਿੱਤੇ ਹਨ। ਪਰਮੇਸ਼੍ਵਰ ਨੰਦ ਦੇ ਨਾਉਂ ਨਾਲ ਵਿਦਿਆਰਥੀ ਸੰਗਿਆ ਦਾ ਜੋੜਿਆ ਜਾਣਾ ਇਸ ਗੱਲ ਦਾ ਸੂਚਕ ਜਾਪਦਾ ਹੈ ਕਿ ਉਹ ਅਜੇ ਉਭਰਦੀ ਜਵਾਨੀ ਵਿਚ ਹੀ ਸੀ।

ਸੰਤ ਵਿਸਾਖਾ ਸਿੰਘ ਨੇ ਆਪਣੇ ਗ੍ਰੰਥ[2] ਵਿਚ ਦੱਸਿਆ ਹੈ ਕਿ ਇਹ (ਸਾਨ੍ਹੇਵਾਲ ਲਾਗਲੇ) ਪਿੰਡ ਟਿੱਬਾ (ਜ਼ਿਲਾ ਲੁਧਿਆਣਾ) ਦੇ ਉਦਾਸੀ ਡੇਰੇ ਦਾ ਸਾਧੂ ਸੀ। ਇਸ ਦਾ ਪਹਿਲਾ ਨਾਉਂ ਅਤਰ ਦਾਸ ਸੀ। ਇਹ ਬੜਾ ਉੱਤਮ ਵਿਦਵਾਨ ਹੋਇਆ, ਪਦ-ਪਦਾਰਥ ਸਮਝਾਉਣ ਵਿਚ ਇਸ ਨੂੰ ਕਮਾਲ ਹਾਸਿਲ ਸੀ। ਕੁੱਝ ਸਮਾਂ, ਸਥਾਨਕ ਖ਼ਾਲਸਾ ਸਕੂਲ ਵਿਚ ਨਯਾਯ-ਸ਼ਾਸਤ੍ਰ ਅਤੇ ਵਿਆਕਰਣ ਪੜ੍ਹਾਇਆ, ਫੇਰ ਸਿੰਘ ਸਭਾ ਲਹਿਰ ਦੇ ਦਿਨਾਂ ਵਿਚ, ਗੁਰਮਤ ਦਾ ਖੂਬ ਪ੍ਰਚਾਰ ਕੀਤਾ। ਅੱਗੋਂ, ਉਚੇਰੀ ਵਿਦਿਆ ਪ੍ਰਾਪਤ ਕਰਨ ਲਈ, ਕਾਸ਼ੀ ਚਲਿਆ ਗਿਆ। ਉਸ ਦੀ, ਵਿਦਿਆਰਥੀ ਜੀਵਨ ਸਮੇਂ ਦੀ, ਰਚਨਾ ਵਿਚ ਹੀ ਸਾਹਿਤਿਕ ਸੂਝ ਦੇ ਬਲਵਾਨ ਤੱਤ ਮੌਜੂਦ ਸਨ। ਗੁਰੂ ਚਰਿਤਰ ਨਾਲ ਉਸ ਨੂੰ ਅਪਾਰ ਸ਼ਰਧਾ ਸੀ।

### ਸਦਾ ਸੁਖਦਾਨ ਹੈ

ਸੇਵਕ ਦੇ ਦੁਖ ਦੂਰ ਮਿਟਾਵਤ
ਅੰਧ ਗਵਾਵਤ ਜਿਉਂ ਜਿਮਿ ਭਾਨ ਹੈ।
ਜਗ ਅਕਾਰ ਅਕਾਰ ਨਹੀਂ ਵਹ
ਜਾਨਤ ਹੈ ਜਿਸ ਕੇ ਮਨ ਗਯਾਨ ਹੈ।

1. ਅਨੋਖਾ ਬਾਲਕ, ਖਾ.ਟ੍ਰੈ. ਸੁ. ਅੰਮ੍ਰਿਤਸਰ, ਟ੍ਰੈਕਟ ਨੰ. 213, 1904, ਪੰਨਾ 23-25.
2. ਮਾਲਵੇ ਦਾ ਇਤਿਹਾਸ (ਜਿਲਦ ਦੂਜੀ), ਪੰਨਾ 287.

ਹੋਇ ਬਿਨਾਸ ਧਰੰਮ ਜਬੈ ਤਬ ਹੀ
ਅਵਤਾਰ ਧਰੇ ਜਗ ਆਨ ਹੈ।
ਸੋ ਪਰਮੇਸ਼ਵਰ ਸੰਤਨ ਕੋ ਗੁਰੂ ਨਾਨਕ
ਨਾਮ ਸਦਾ ਸੁਖਦਾਨ ਹੈ ॥੧॥

[ਅਰਥ : ਜਿਸ ਤਰ੍ਹਾਂ ਧਰਤੀ ਤੋਂ ਸੂਰਜ ਹਨੇਰਾ ਕੱਟਦਾ ਹੈ, ਓਵੇਂ ਹੀ ਸੇਵਕਾਂ ਦੇ ਦੁਖ (ਗੁਰੂ ਨਾਨਕ) ਦੂਰ ਕਰਦਾ ਹੈ।

ਜਿਨ੍ਹਾਂ ਦੇ ਮਨ ਵਿਚ ਗਿਆਨ ਹੈ, ਉਹ ਜਾਣਦੇ ਹਨ ਕਿ ਸੰਸਾਰੀ ਆਕਾਰ ਸੱਚੇ ਆਕਾਰ ਨਹੀਂ ਹਨ।

ਜਦੋਂ ਧਰਤੀ ਤੋਂ ਧਰਮ ਮਿਟ ਜਾਂਦਾ ਹੈ, ਉਹ ਪਰਮੇਸ੍ਵਰ ਅਵਤਾਰ ਧਾਰਨ ਕਰਦਾ ਹੈ।

ਗੁਰੂ ਨਾਨਕ ਨਾਮ ਧਾਰਨ ਕਰ ਕੇ, ਉਸ ਪਰਮੇਸ੍ਵਰ ਨੇ ਸੰਤਾਂ ਨੂੰ ਸਦਾ ਸੁਖ ਦਿੱਤਾ ਹੈ ॥੧॥]

## ਨਮੋ ਨਵੌਂ ਨਿਧਿ ਦਾਯਕ

ਘੋਰ ਸੁਭਾਵ ਸਦਾ ਜਿਨਕਾ ਪੁਨ ਤਾਮਸ ਪੂਰਤ ਏ ਮਨ ਆਯਕ।
ਨਾਹ ਬੁਰਾ ਭਲ ਜਾਨਤ ਥੇ ਮਦਰਾ ਮਦ ਪੀਵਤ ਮਾਨਸ-ਮਾਯਕ।
ਸੋ ਅਸ ਰਾਖਸ ਹੂੰ ਕਿਰਪਾ ਕਰ ਦੇ ਉਪਦੇਸ਼ ਕਰੇ ਸੁਰ-ਲਾਯਕ।
ਜਾਹਿ ਜਪੇ ਨਹਿ ਜੋਨਿ ਮਿਲੈ ਗੁਰ ਨਾਨਕ ਨਮੋ ਨਵੌਂ ਨਿਧ ਦਾਯਕ ॥੪॥

ਰੀਠ ਸੁ ਮੀਠ ਕੀਏ ਛਿਨ ਮੈ ਕਾਬਹਿ ਫੇਰ ਦੀਯੋ ਪਗ ਲਾਈ।
ਜੋਗਿਨ ਝੁੰਡ ਜਿਤੇ ਜਿਨ ਪਾਦਕਾ ਨਾਨਕ ਨਾਨਕ ਨਾਮ ਜਪਾਈ।
ਦੇਸ ਬਿਦੇਸ ਅਸੇਸ ਧਰਾ ਪਰ ਦੇ ਉਪਦੇਸ ਸੁ ਗਯਾਨ ਲਖਾਈ।
ਸ੍ਰੀ ਗੁਰ ਨਾਨਕ ਸ੍ਰੀ ਗੁਰੁ ਨਾਨਕ ਸ੍ਰੀ ਗੁਰੂ ਨਾਨਕ ਨਾਮ ਸਹਾਈ ॥੫॥

ਹੇ ਸੁਰ ਨਾਯਕ ਹੇ ਅਰਿ ਪਾਯਕ ਰਾਖਤ ਹੋ ਸਰਣਾਗਤ ਹਾਈ।
ਹੇ ਜਗਬੰਦਨ ਦੋਖ ਨਿਕੰਦਨ ਨਾਥ ਅਨਾਥਨ ਕੇ ਸੁਖਦਾਈ।
ਦਾਸ ਅਨੰਦ ਸਦਾ ਸਰਣਾਗਤ ਬਾਹ ਗਹੋ ਭਵ ਭਾਵ ਪਰਾਈ।
ਸ੍ਰੀ ਗੁਰੂ ਨਾਨਕ ਸ੍ਰੀ ਗੁਰੂ ਨਾਨਕ ਸ੍ਰੀ ਗੁਰੂ ਨਾਨਕ ਨਾਮ ਸਹਾਈ।[3] ॥੬॥

[ਅਰਥ : ਜਿਨ੍ਹਾਂ ਦਾ ਸੁਭਾਉ ਘੋਰ (ਕੁਚੀਲ) ਸੀ, ਤਾਮਸ ਬ੍ਰਿਤੀ ਨਾਲ ਮਨ ਭਰੇ ਹੋਏ ਸਨ।

3. ਅਨੋਖਾ ਬਾਲਕ, ਟ੍ਰੈਕਟ ਨੰ: 213, ਖਾ. ਟ੍ਰੈ. ਸੁ, ਅਮ੍ਰਿਤਸਰ, 1904 ਪੰਨਾ 23-25.

ਬੁਰਾ ਭਲਾ ਕੀ ਹੈ, ਇਸਦਾ ਗਿਆਨ ਨਹੀਂ ਸੀ, ਸ਼ਰਾਬ ਆਦਿ ਨਸ਼ੇ ਪੀਂਦੇ ਸਨ, ਮਨ ਮਾਇਆ ਦੇ ਵਸ ਸਨ ।

ਜਿਸ ਨੇ ਅਜਿਹੇ ਰਾਖਸ਼ਾਂ ਨੂੰ, ਕਿਰਪਾ ਕਰਕੇ, ਉਪਦੇਸ਼ ਦੇ ਕੇ, ਦੇਵਤੇ ਬਣਨ ਜੋਗੇ ਕਰ ਦਿੱਤਾ ।

ਜਿਸ ਨੇ ਨੂੰ ਜਪਣ ਨਾਲ, ਜਨਮਾਂ ਜੂਨਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ, ਉਸ ਨੌ ਨਿਧੀਆਂ ਦੇਣ ਵਾਲੇ, ਗੁਰੂ ਨਾਨਕ ਨੂੰ ਨਮਸਕਾਰ ਹੈ ॥੪॥

ਪਲ ਵਿਚ ਰੀਠੇ ਮਿਠੇ ਕਰ ਦਿੱਤੇ, ਕਾਬਾ ਚਰਨੀਂ ਲਾ ਕੇ ਫੇਰ ਦਿੱਤਾ ।

ਜੋਗੀਆਂ ਦੇ ਝੁੰਡ ਜਿੱਤ ਕੇ, ਜਿਸ ਦੀ ਖੜ੍ਹਾਉਂ ਨੇ ਨਾਨਕ ਨਾਨਕ ਨਾਮ ਜਪਾਇਆ ।

ਧਰਤੀ ਉੱਤੇ, ਦੇਸ਼ਾਂ ਵਿਦੇਸ਼ਾਂ ਵਿਚ, ਧਰਮ ਦੇ ਪ੍ਰਭਾਵ ਤੋਂ ਆਕੀ ਰਹਿੰਦਿਆਂ ਨੂੰ, ਉਪਦੇਸ਼ ਦੇ ਕੇ, ਗਿਆਨ ਸੁਝਾਇਆ ।

ਸ੍ਰੀ ਗੁਰੂ ਨਾਨਕ ਜਿਹਾ, ਵੱਡਾ ਗੁਰੂ ਹੋਰ ਕੋਈ ਨਹੀਂ,ਸ੍ਰੀ ਗੁਰੂ ਨਾਨਕ ਦਾ ਨਾਉਂ ਪ੍ਰਭੂ ਦੇ ਹਜ਼ੂਰ, ਸਹਾਈ ਹੁੰਦਾ ਹੈ ॥੫॥

ਹੇ ਦੇਵਤਿਆਂ ਦੇ ਆਗੂ ! ਅਗਨੀ ਵਾਂਗ ਵੈਰੀਆਂ ਨੂੰ ਮਿਟਾ ਦੇਣ ਵਾਲੇ ! ਸ਼ਰਨ ਆਇਆਂ ਦੀ ਰੱਖਿਆ ਕਰਨ ਵਾਲੇ ।

ਹੇ ਸੰਸਾਰ ਦੀ ਬੰਦਨਾ ਦੇ ਪਾਤਰ, ਦੋਸ਼ ਨਾਸ਼ ਕਰਨ ਵਾਲੇ, ਅਨਾਥਾਂ ਨੂੰ ਸੁਖ ਦੇਣ ਵਾਲੇ ।

ਆਪ ਦਾ ਇਹ ਸੇਵਕ 'ਅਨੰਦ', ਸ਼ਰਨ ਆਇਆ ਹੈ, ਇਸ ਦੀ ਬਾਂਹ ਫੜੋ, ਤਾਂ ਜੋ ਭਵਸਾਗਰ ਤਰ ਸਕੇ ।

ਸ੍ਰੀ ਗੁਰੂ ਨਾਨਕ ਤੋਂ ਵੱਡਾ, ਗੁਰੂ ਹੋਰ ਕੋਈ ਨਹੀਂ, ਸ੍ਰੀ ਗੁਰੂ ਨਾਨਕ ਦਾ ਨਾਉਂ, ਪ੍ਰਭੂ ਦੇ ਹਜ਼ੂਰ, ਸਹਾਈ ਹੋਵੇਗਾ ॥੬॥]

## ੮੦. ਪ੍ਰੇਮ ਸਿੰਘ ਭਾਈ
### (ਰਚਨਾ 1905 ਈ.)

ਮਾਲਵੇ ਜੰਗਲ ਦੀ ਸਿੱਖ ਸੰਗਤ ਵਿਚ, ਗੁਰੂ ਘਰ ਦੇ ਅਨਿੰਨ ਸ਼ਰਧਾਲੂ ਬਾਬਾ ਜਾਤੀ ਉਰਫ 'ਜਾਮਨੀ ਜੀ' ਮੁਹਰੀ ਗੁਰਸਿੱਖਾਂ ਵਿੱਚੋਂ ਹੋਏ ਹਨ। ਬਾਬਾ ਜਾਮਨੀ ਉਨ੍ਹਾਂ ਦੀ ਅੱਲ ਸੀ।[1]

ਇਸ ਘਰਾਣੇ ਵਿਚ ਸਿੱਖੀ ਗੁਰੂ ਨਾਨਕ ਤੋਂ ਚਲੀ ਆਉਂਦੀ ਸੀ ਤੇ ਪੰਚਮ ਪਾਤਸ਼ਾਹੀ ਦੇ ਸਮੇਂ ਤੋਂ ਕੀਰਤਨ ਦੀ ਦਾਤ ਭੀ ਮਿਲੀ ਸੀ। ਭਾਈ ਭੂਪ ਸਿੰਘ-ਸਰੂਪ ਸਿੰਘ ਰਾਗੀ ਭਰਾ ਸੰਗੀਤ-ਕਲਾ ਦੇ ਏਨੇ ਮਾਹਰ ਹੋ ਗਏ ਸਨ ਕਿ ਗੁਰੂ ਕੇ ਸ਼ਬਦ ਦੀ ਟੇਕ ਲੈ ਕੇ, ਸ੍ਰੀ ਅਬਚਲ ਨਗਰ ਵਿਚ ਨਿਜ਼ਾਮ ਦੇ ਕਾਰਿੰਦੇ ਦੇ ਟਿਚਕਰ ਕਰਨ ਉੱਤੇ 'ਬਰਸ ਮੇਘ ਜੀ ਤਿਲ ਬਿਲਮ ਨਾ ਲਾਓ' ਦੇ ਅਲਾਪ ਦੁਆਰਾ ਬਰਖਾ ਕਰਵਾ ਕੇ ਦਿਖਾਈ ਸੀ।[2]

ਇਸੇ ਭਾਈ ਸਰੂਪ ਸਿੰਘ ਜੀ ਦਾ ਪੋਤਾ, ਭਾਈ ਪ੍ਰੇਮ ਸਿੰਘ, ਬੜਾ ਚਤੁਰ ਗੁਣਵਾਨ ਅਤੇ ਗੁਣ-ਗ੍ਰਾਹੀ ਸੀ। ਮਹਾਰਾਜਾ ਹੀਰਾ ਸਿੰਘ ਨਾਭਾ ਨੇ ਇਸ ਪਾਸੋਂ ਹੀ ਆਪਣੇ 108 ਗ੍ਰੰਥ ਲਿਖਵਾਏ ਅਤੇ ਛਪਵਾਏ ਸਨ। ਮੁਖਾਸਤ (ਡਿਕਟੇਸ਼ਨ) ਰਾਜੇ ਦੀ ਹੁੰਦੀ, ਭਾਸ਼ਾ ਦੀ ਵਿਵਸਥਾ ਭਾਈ ਪ੍ਰੇਮ ਸਿੰਘ ਦੇ ਕੇ, ਆਪਣੇ ਪ੍ਰੈਸ (ਦੁਰਗਾ ਪ੍ਰੈਸ, ਨਾਭਾ) ਵਿਚ ਛਾਪਦਾ ਸੀ।

ਲਾਹੌਰ ਦਰਬਾਰ ਦੇ ਕਵੀ ਬੁਧ ਸਿੰਘ ਦੀ ਪ੍ਰਸਿੱਧ ਰਚਨਾ 'ਬੁਧਿ ਬਾਰਿਧਿ' ਨੂੰ ਵਾਰਤਕ ਰੂਪ ਦੇਣ ਦਾ ਇਕ ਲੱਖ ਉੱਨਤੀ ਹਜ਼ਾਰ ਦਾ ਨਕਦ ਇਨਾਮ ਮਹਾਰਾਜਾ ਹੀਰਾ ਸਿੰਘ ਪਾਸੋਂ ਭਾਈ ਪ੍ਰੇਮ ਸਿੰਘ ਨੂੰ ਮਿਲਿਆ ਸੀ। ਇਸ ਰਕਮ ਨਾਲ ਉਸ ਨੇ, ਗਿਆਨ ਤੇ ਗੁਰਮਤ ਦੇ ਪ੍ਰਚਾਰ ਹਿਤ, ਨਾਭੇ ਵਿਚ ਪਹਿਲਾ ਛਾਪੇ ਖ਼ਾਨਾ ਖੋਲ੍ਹਿਆ। ਇਹ ਛਾਪੇ ਖ਼ਾਨਾ, ਅੱਧੀ ਸਦੀ ਦੇ ਕਰੀਬ, ਰਿਆਸਤ ਦੇ ਛਪਾਈ ਮਹਿਕਮੇ ਦੀਆਂ ਸਾਰੀਆਂ ਜ਼ੁੰਮੇਵਾਰੀਆਂ ਭੁਗਤਾਉਂਦਾ ਰਿਹਾ ਸੀ।

1935 ਦਿਸੰਬਰ ਵਿਚ ਭਾਈ ਪ੍ਰੇਮ ਸਿੰਘ ਦਾ ਸੁਰਗਵਾਸ ਹੋ ਗਿਆ।

1. ਬਰਾੜ ਚਮਨ, ਹ. ਲਿ., ਪੰਨਾ 13.
2. ਸੰਪਾਦਕ ਦੇ ਘਰ ਵਿਚ ਪਏ ਇਕ ਹੁਕਮਨਾਮੇ ਦੇ ਆਧਾਰ ਤੇ

## ਰਾਖ ਲੀਨਾ ਬਾਲਕਾ

ਪੌਨ ਤੇ ਉਤਾਲ ਚਾਲ ਪਹੁੰਚੇ ਤਤਕਾਲ ਹਾਲ
ਕਰਕੇ ਖਜਾਲ ਮਰਦਾਨੇ ਕੇ ਹਵਾਲ ਕਾ ।
ਖਿਮਾ ਕੈ ਕੁਚਾਲ ਚਾਲ ਕੀਨੀ ਕਰੁਨਾਈ ਢਾਲ
ਦੀਨ ਕੇ ਦਯਾਲ ਪਾਲ ਅੰਗ ਅੰਗਪਾਲ ਕਾ ।
ਕੂਰ ਭਏ ਕ੍ਰੂਰ ਸ੍ਰਾਪ ਦੂਰ ਭਏ ਤੀਨੋ ਤਾਪ
ਚੂਰ ਭਏ ਪੁੰਨਜ ਪਾਪ, ਮੇਟਯੋ ਅੰਕ ਭਾਲ ਕਾ ।
ਨਾਨਕ ਪਰੋਪਕਾਰੀ, ਐਸੇ ਪ੍ਰੇਮ ਹਰੀ ਬਲਿਹਾਰੀ
ਰਾਖਸ ਮਤਿ ਸੰਵਾਰੀ, ਰਾਖ ਲੀਨਾ ਬਾਲਕਾ ॥[3]

[ਅਰਥ : ਪੌਣ ਤੋਂ ਭੀ ਤਿਖੀ ਚਾਲ, ਨਾਲ (ਹਿੱਲ ਕੇ) ਕਾਹਲੀ ਕਾਹਲੀ, ਮਰਦਾਨੇ ਦੇ ਹਾਲ ਦਾ ਖਿਆਲ ਕਰਕੇ ਪਹੁੰਚੇ ।

ਉਸਦੀ ਕੁਚਾਲ ਚਾਲ ਖਿਮਾ ਕਰਕੇ, ਅਪਣੇ ਅੰਗਪਾਲ (ਮਿਤ੍ਰ) ਦਾ ਅੰਗ ਪਾਲਿਆ ।

ਤਰਸ ਨੂੰ ਢਾਲ ਬਣਾ ਕੇ, ਦੀਨ ਦਿਆਲ (ਗੁਰੂ ਨਾਨਕ) ਪਹੁੰਚੇ ।

ਕਰੜੇ ਦੁਖਦਾਈ ਸ੍ਰਾਪ ਝੂਠੇ ਹੋ ਗਏ, ਤਿੰਨੇ ਤਾਪ ਦੂਰ ਹੋ ਗਏ, ਪੁੰਨ-ਪਾਪ ਚੂਰ ਹੋ ਗਏ, ਮੱਥੇ ਦੀ ਲਿਖੀ ਮੇਟ ਦਿੱਤੀ ਗਈ ।

ਨਾਨਕ (ਗੁਰੂ ਜੀ) ਅਜਿਹੇ ਪਰੋਪਕਾਰੀ (ਸਿੱਧ ਹੋਏ), ਪ੍ਰੇਮ ਸਿੰਘ ਬਲਿਹਾਰ ਜਾਂਦਾ ਹੈ, ਕਿ ਰਾਖਸ਼ ਦੀ ਮੱਤ ਸੁਆਰ ਦਿੱਤੀ ਅਤੇ ਆਪਣਾ ਸੇਵਕ ਭੀ ਬਚਾ ਲਿਆ ।

---

. ਨਿਜੀ ਡਾਇਰੀ, (ਹ. ਲਿ.), ਡਾ. ਗੁਰਕੀਰਤ ਸਿੰਘ ਜੀ 'ਦੀਪਕ' ਦਾ ਸੰਗ੍ਰਹਿ

## ੮੧: ਭਾਈ ਮੰਗਲ ਸਿੰਘ

### (1875-1927 ਈ:, ਰਚਨਾ 1905 ਅਨੁ.)

ਭਾਈ ਮੰਗਲ ਸਿੰਘ, ਨਾਭਾ ਦਰਬਾਰ ਦੇ, ਗੁਰਦੁਆਰਾ ਸਿਰੋਪਾਓ ਸਾਹਿਬ (ਜਿੱਥੇ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਕੇਸਾਂ ਸਹਿਤ ਕੰਘਾ, ਪੂਰੀ ਪੋਸ਼ਾਕ ਅਤੇ ਇਕ ਸੰਗਮਰਮਰ ਦੀ ਪ੍ਰਤਿਮਾ ਸੰਭਾਲੀ ਹੋਈ ਸੀ) ਦਾ ਗ੍ਰੰਥੀ ਸੀ। ਮਹਾਰਾਜਾ ਰਿਪੁਦਮਨ ਸਿੰਘ ਜੀ ਦੇ ਗੱਦੀ ਤੋਂ ਉਤਾਰੇ ਜਾਣ ਪਿੱਛੋਂ ਉਹ ਨਾਭੇ ਦਾ ਵੱਸਣਾ ਤਿਆਗ ਕੇ ਆਪਣੇ ਸਹੁਰਿਆਂ ਦੇ ਪਿੰਡ ਕਕਰਾਲੇ ਜਾ ਵਸਿਆ, ਜ਼ਿੰਦਗੀ ਦੇ ਪਿਛਲੇ ਸਾਲ ਉਸਨੇ ਅਤਿਅੰਤ ਕਠਿਨਾਈ ਵਿਚ ਗੁਜ਼ਾਰੇ। ਉਸਦੇ ਪਿਤਾ ਭਾਈ ਹਜ਼ੂਰਾ ਸਿੰਘ (ਨਿਕਟ ਹਰਿ) ਨੇ ਆਪਣੇ ਗ੍ਰੰਥ 'ਬੈਰਾੜ-ਚਮਨ' ਵਿਚ ਆਪਣਾ ਕੁਰਸੀ ਨਾਮਾ ਦਰਜ ਕੀਤਾ ਹੈ।[1]

ਭਾਈ ਮੰਗਲ ਸਿੰਘ ਨੂੰ ਪੰਜਾਬੀ, ਹਿੰਦੀ, ਉਰਦੂ, ਫਾਰਸੀ ਅਤੇ ਸੰਸਕ੍ਰਿਤ ਦੀ ਚੰਗੀ ਜਾਣਕਾਰੀ ਸੀ। ਇਹ ਚੰਗਾ ਰਾਗੀ, ਕਵੀ ਅਤੇ ਬੜਾ ਫੁਰਤੀਲਾ ਸ਼ੁੱਧ ਲਿਖਾਰੀ ਸੀ। ਸੰਪਾਦਕ ਦੇ ਨਿੱਜੀ ਸੰਗ੍ਰਹਿ ਦੇ ਬਹੁਤੇ ਗ੍ਰੰਥ ਇਸ ਦੇ ਆਪਣੇ ਹੱਥੀਂ ਲਿਖੇ ਹਨ।

ਸੰਗੀਤ ਦੀ ਸਿੱਖਿਆ ਉਸਨੇ ਸੰਤ ਗੱਜਾ ਸਿੰਘ ਪਾਸੋਂ ਪ੍ਰਾਪਤ ਕੀਤੀ। ਕਵਿਤਾ ਦੀ ਜਾਚ ਆਪਣੇ ਪਿਤਾ ਭਾਈ ਹਜ਼ੂਰਾ ਸਿੰਘ ਜੀ ਤੋਂ ਸਿੱਖੀ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਲ ਉਸਦਾ ਗੂੜ੍ਹਾ ਪ੍ਰੇਮ ਸੀ। ਉਸ ਦੇ ਸੁਭਾਵ ਵਿਚ ਵਿਅੰਗ ਤੇ ਹਾਸੇ ਦਾ ਸੁਮੇਲ ਸੀ। 52 ਵਰ੍ਹੇ ਦੀ ਉਮਰ ਵਿਚ ਅਚਾਨਕ ਬੁਖਾਰ ਵੱਧ ਜਾਣ ਨਾਲ ਸਰਸਾਮ ਹੋ ਕੇ, 18 ਅਪ੍ਰੈਲ 1927 ਈ. ਨੂੰ ਸੁਰਗਵਾਸ ਹੋਇਆ। ਸੰਪਾਦਕ ਦੇ ਬਾਲ ਪੁਣੇ ਵਿਚ ਘਰ ਦੀਆਂ ਅਨੇਕ ਲਿਖਤਾਂ ਇਕ ਰਿਸ਼ਤੇਦਾਰ ਦੇ ਹੱਥ ਆ ਗਈਆਂ ਜਿਸਨੇ ਵੇਚ ਕੇ ਛਕ ਛਕਾ ਲਈਆਂ। ਅੱਜ ਕੁਝ ਇਕ ਫੁਟਕਲ ਛੰਦਾਂ ਦੀਆਂ ਯਾਦਦਾਸ਼ਤਾਂ ਤੋਂ ਬਿਨਾਂ ਮੰਗਲ ਸਿੰਘ ਦੀ ਰਚਨਾ ਖਿੰਡ ਪੁੰਡ ਚੁੱਕੀ ਹੈ।

---

1. ...ਜੋਧ ਸਿੱਖ ਨਾਮ ਹੈ। ਸਪੂਤ ਤੌਨ ਕੁ ਸੁ ਸਾਦਾ ਨਾਮ ਧਾਮ ਹੈ।
ਸਾਦਾ ਸਿੱਖ ਪੇਸ਼ ਪੇਸ਼ ਸੁਜਾਤੀ ਨਾਮ ਜਾਨਿਯੇ। ਜਾਤੀ ਸਿੱਖ ਉਰਫ ਤਾਸ ਜਾਮਨੀ ਬਖਾਨਿਯੇ।
ਪ੍ਰਕਾਸ ਵਾਸ ਤਾਸ ਸਿੰਘ ਬਖਤਾ ਸਪੂਤ ਹੈ। ਬਖਤ ਮ੍ਰਿਗੇਸ਼ ਕੇ ਸੁਬਾਜ ਸਿੰਘ ਪੂਤ ਹੈ।
ਪੰਖੀਨਿਧਿ ਤਾਤ ਸੁਤ ਰਾਮ ਸਿੰਘ ਆਇਓ। ਤਾਸ ਕੇ ਨਿਕੇਤ ਨੰਦ ਸਿੰਘ ਜੁ ਸੁਹਾਇਓ।
ਨੰਦ ਸਿੰਘ ਭੌਣ ਮੈ ਸਰੂਪ ਭੂਪ ਸਿੰਘ ਹੈਂ, ਸਰੂਪ ਸਿੰਘ ਬੰਸ ਕਵਿ ਨਿਕਟ ਮ੍ਰਿਗਿੰਦ ਹੈ।
ਨਿਕਟਿ ਮ੍ਰਿਗੇਸ਼ ਤਾੜ ਮੰਗਲ ਸਿੰਘ ਜਾਨਿਯੇ।...

## ਟਾਰੇ ਦੁਖ ਦਵੰਦ ਜੂ

ਸੂਰਯ ਬੰਸ ਹੰਸ ਵਰ ਤਿਮਰ ਵਿਧੁੰਸ ਕਰ
ਰੂਪਰਾਸਿ, ਪੁੰਨਜਧਰ, ਸੱਤਯ ਚਿਦਾਨੰਦ ਜੂ ।
ਭਕਤਿ ਭਾਵ ਭੂਰ ਬਪੁ, ਤੇਜਪੁੰਜ, ਪੂਤ-ਤਪ,
ਸਦਾ ਸੁਧਿ, ਸਿੱਧਜਪ, ਹਰੇ ਅਘਛੰਦ ਜੂ ।
ਮੰਗਲ ਮ੍ਰਿਗੇਸ਼ ਬੇਸ਼, ਭ੍ਰਮੇ ਦੀਪ, ਖੰਡ, ਦੇਸ਼,
ਗ੍ਰਿਹੀ ਔ ਉਦਾਸੀ ਵੇਸ਼, ਟਾਰੇ ਦੁਖ ਦ੍ਵੰਦ ਜੂ ।
ਸਦਾ ਏਕ ਟੇਕ ਰਾਖ, ਤਜੋ ਅਨਜ ਅਭਿਲਾਖ
ਭਜੋ ਗੁਰੂ ਨਾਨਕ ਕੇ ਚਰਿਤ ਅਮੰਦ ਜੂ ॥[2]

[ਅਰਥ : ਮਹਾਨ ਸੂਰਜਵੰਸ ਦੇ ਹੰਸ, ਅਨ੍ਹੇਰੇ (ਅਗਿਆਨ) ਨੂੰ ਨਾਸ ਕਰਨ ਵਾਲੇ, ਰੂਪ ਦਾ ਭੰਡਾਰ, ਪੁੰਨ ਵਾਲੇ, ਸਤ, ਚਿਤ, ਆਨੰਦ (ਬ੍ਰਹਮ) ਜੀ ।

ਭਗਤੀ-ਭਾਵ ਭਰੇ ਸਰੀਰ ਵਾਲੇ, ਤੇਜ ਦਾ ਸਮੂਹ, ਤਪ ਨਾਲ ਪਵਿੱਤਰ ਹੋਏ ਹੋਏ, ਸਦਾ ਦੀ ਸੂਝ ਵਾਲੇ, ਜਪ ਕਰਨ ਵਿਚ ਸਿੱਧ, ਪਾਪਾਂ ਦੇ ਛਲਛੰਦ ਮੇਟਣ ਵਾਲੇ ।

ਮੰਗਲ ਸਿੰਘ (ਕਹਿੰਦਾ ਹੈ), ਬਹੁਤ ਸਾਰੇ ਦੀਪਾਂ ਖੰਡਾਂ ਦੇਸ਼ਾਂ ਵਿਚ ਘੁੰਮੇ ਹੋਏ, ਗ੍ਰਿਹਸਥੀ ਭੀ ਤੇ ਉਦਾਸੀ ਭੀ, ਦੋਵੇਂ ਭੇਖ ਨਿਭਾਉਣ ਵਾਲੇ, ਦੁੱਖ ਅਤੇ ਦੂਈ ਦੇ ਮਸਲੇ ਦੂਰ ਕਰਨ ਵਾਲੇ ।

(ਅਜਿਹੇ) ਗੁਰੂ ਨਾਨਕ ਜੀ, (ਜੋ ਹਨ ਉਨ੍ਹਾਂ) ਦੇ ਮੰਦ ਨਾ ਹੋਣ ਵਾਲੇ, ਸਦਾ ਉੱਜਲ ਜੋ ਚਰਿੱਤਰ ਹਨ, ਉਨ੍ਹਾਂ ਨੂੰ ਯਾਦ ਕਰਕੇ, ਸਦਾ ਇਕ (ਗੁਰੂ ਨਾਨਕ) ਦੀ ਟੇਕ ਰੱਖੋ, ਹੋਰ ਆਸ ਛੱਡੋ ।

---

2. ਨਿਜੀ ਸੰਗ੍ਰਹਿ, (ਹ. ਲਿ.), ਗੁਟਕਾ.

# ੮੨. ਗੁਰਦਾਸ ਉਦਾਸੀ

(ਰਚਨਾ 1906 ਈ.)

ਉਦਾਸੀਨ ਸੰਪ੍ਰਦਾਇ ਵਿਚ ਗੁਰਦਾਸ ਨਾਉਂ ਦੇ ਕਈ ਮਹਾਤਮਾ ਹੋਏ ਹਨ। ਆਪਣੀ ਰਚਨਾ ਦੇ ਅੰਦਰ ਦਿੱਤੀ ਹੋਈ ਸੂਚਨਾ ਅਨੁਸਾਰ ਇਸ ਗੁਰਦਾਸ ਦਾ ਵਿਉਹਾਰਕ ਨਾਉਂ ਸੀ ਗੁਰਦਿਆਲ ਸਿੰਘ ਅਤੇ ਇਹ ਤਹਸੀਲ ਗੁਜਰਾਂਵਾਲਾ (ਹੁਣ ਪਾਕਿਸਤਾਨ) ਦੇ "ਕੋਟ ਭਵਾਨੀ ਦਾਸ" ਵਿਚ ਵੱਸਦਾ ਸੀ।[1]

ਗੁਰਦਾਸ ਦੀ ਭਾਸ਼ਾ, ਨਿੱਤ-ਵਰਤੋਂ ਦੀ ਖੜੀ ਬੋਲੀ ਦੇ ਨੇੜੇ ਹੈ ਅਤੇ ਕਵਿਤਾ ਸਾਧਾਰਣ ਪੱਧਰ ਦੀ ਕਹੀ ਜਾ ਸਕਦੀ ਹੈ। ਇਸਨੂੰ ਸੰਸਕ੍ਰਿਤ ਦਾ ਭੀ ਵਿਵਹਾਰਿਕ ਗਿਆਨ ਹਾਸਿਲ ਸੀ।

ਇਸ ਕਵੀ ਦਾ ਰਚਿਆ ਇਕ ਬਾਰਾਮਾਹਾ ਮਿਲਿਆ ਹੈ ਜਿਸ ਵਿਚ ਗੁਰੂਆਂ ਦੀ ਮਹਿਮਾ ਕੀਤੀ ਹੈ। ਇਸ ਬਾਰਾਮਾਹੇ ਦਾ ਪੰਜਵਾਂ ਤੇ ਛੀਵਾਂ ਬੰਦ ਗੁਰੂ ਨਾਨਕ ਦੇ ਨਮਸਕਾਰਾ-ਤਮਕ ਮੰਗਲ ਰੂਪ ਵਿਚ ਰਚਿਆ ਹੈ।

## ਸਾਚਾ ਹੈ ਜਿਹਿੰ ਨਾਮ

**ਕੋਟ ਕੋਟ ਪ੍ਰਨਾਮ ਹੈ ਅਗਮ ਅਪਾਰ ਸਰੂਪ।**
**ਚਰਨ ਕੰਵਲ ਬਿਬ ਉਜਲੰਗ ਮਹਿਮਾ ਅਧਿਕ ਅਨੂਪ।**
**ਪਾਰ ਉਰਾਰ ਨ ਪਾਏ ਸਕਤ ਸਹੰਸ ਕਈ ਬਲਵੰਤ।**
**ਦਾਨਵ ਦੇਵ ਪੁਕਾਰਤੇ ਤੋਹੇ ਨਾਮ ਭਗਵੰਤ ॥੫॥**
**ਐਸਾ ਪਿਆਰਾ ਸਤਗੁਰ ਸਾਹਬ ਸਾਚਾ ਹੈ ਜਿਹਿੰ ਨਾਮ**
**ਬਾਰਮਬਾਰ ਪ੍ਰਨਾਮ ਮਮ ਸਿਮਰੋ ਆਠੋਂ ਜਾਮ**
**ਸਦਾ ਮਸਤ ਵਿਚ ਨਾਮ ਦੇ ਕੇਵਲ ਰੂਪ ਸੁਜਾਨ**
**ਸਰਨ ਪਏ ਕੀ ਲਾਜ ਰਖ ਅਪਨਾ ਬਿਰੁਦ ਪਛਾਨ ॥[2] ॥੬॥**

---

1. ਰਚਨਾ ਵਿਚ ਦਿੱਤੀਆਂ ਸੂਚਨਾਵਾਂ ਦੇ ਆਧਾਰ 'ਤੇ
2. ਬਾਰਾਮਾਹਾ ਉਸਤਤਿ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰਦੇਵ ਉਪਮਾ

[ਅਰਥ : ਹੇ ਅਗਮ, ਅਪਾਰ (ਅਕਾਲ ਪੁਰਖ) ਦੇ ਸਰੂਪ (ਗੁਰੂ ਨਾਨਕ ਜੀ), ਤੈਨੂੰ ਕ੍ਰੋੜਾਂ ਹੀ ਬਾਰ ਨਮਸਕਾਰ ।

ਚਰਨ ਕੰਵਲਾਂ ਦੀ ਜੋੜੀ ਉੱਜਲ ਅੰਗ ਹੈ, ਜਿਸ ਦੀ ਮਹਿਮਾ ਬੇਅੰਤ ਤੇ ਅਨੋਖੀ ਹੈ ।

ਕਈ ਹਜ਼ਾਰ, ਬਲ ਵਾਲੇ ਭੀ, ਵਾਰ ਪਾਰ ਨਹੀਂ ਪਾ ਸਕਦੇ ।
ਦਾਨਵ ਅਤੇ ਦੇਵਤਾ, ਤੇਰਾ ਨਾਉਂ, ਭਗਵੰਤ ਹੀ ਕਹਿੰਦੇ ਹਨ ॥੫॥
ਸਤਿਗੁਰੂ, ਜਿਸ ਦਾ ਨਾਉਂ ਸਦਾ ਸਾਹਿਬ ਹੈ, ਐਸਾ ਪਿਆਰਾ ਹੈ ।
ਉਸਨੂੰ ਅੱਠੇ ਪਹਿਰ ਸਿਮਰਦਾ ਅਤੇ ਬਾਰੰਬਾਰ ਨਮਸਕਾਰ ਕਰਦਾ ਹਾਂ ।

ਉਹ, ਜੋ ਸਦਾ ਨਾਮ ਸਿਮਰਨ ਵਿਚ ਮਸਤ ਅਤੇ ਸਭ ਕੁੱਝ ਜਾਣਨ ਵਾਲਾ ਕੇਵਲ (ਮੁਕਤੀ) ਦਾ ਸਰੂਪ ਹੈ ।

ਉਸ ਪਾਸ ਬੇਨਤੀ ਹੈ ਕਿ ਆਪਣੇ ਮੁਰੀਦ ਪਛਾਣ ਕੇ ਸ਼ਰਨ ਪਿਆਂ ਦੀ ਸ਼ਰਮ ਰੱਖ ਲੈ ॥੬॥]

# ੮੩. ਘਨੈਯਾ ਲਾਲ, ਸੰਤ ਬੰਸੀ ਵਾਲ
## (ਪ੍ਰਕਾਸ਼ਨ 1906 ਈ.)

ਸੰਤ ਬੰਸੀਵਾਲ ਦੇ ਜਨਮ ਦਾ ਪਿੰਡ ਗਾਲਬ ਪੁਰਾਣਾ (ਜ਼ਿਲਾ ਲੁਧਿਆਣਾ) ਸੀ। ਇਹ ਜਾਤਿ ਦਾ ਬ੍ਰਾਹਮਣ ਸੀ। ਬਚਪਨ ਵਿਚ ਮਾਪਿਆਂ ਨੇ ਇਸ ਦਾ ਨਾਮ ਘਨੈਯਾ ਰਾਮ ਰੱਖਿਆ ਸੀ, ਕੁੱਝ ਘਨੈਯਾ ਨਾਉਂ ਦੀ ਸਾਂਝ ਤੇ ਕੁੱਝ ਬੰਸਰੀ ਬਜਾਉਣ ਦਾ ਸ਼ੌਕ, ਲੋਕਾਂ ਵਿਚ ਨਾਉਂ ਬੰਸੀਵਾਲ ਪੈ ਗਿਆ। ਮਾਂ ਪਿਉ ਪਹਿਲਾਂ ਹੀ ਰੱਬ ਨੂੰ ਪਿਆਰੇ ਹੋ ਚੁੱਕੇ ਸਨ, ਛੋਟੀ ਉਮਰੇ ਹੀ, ਸੰਤਾਂ ਦੀ ਸੰਗਤ ਦਾ ਝੱਸ ਸੀ, ਵਰਜਣ ਵਾਲਾ ਕੋਈ ਹੈ ਹੀ ਨਹੀਂ ਸੀ। ਇਕ ਦਿਨ ਘਰੋਂ ਉਠ ਤੁਰਿਆ। ਆਖ਼ਿਰ ਘੁੰਮਦਾ ਫ਼ਿਰਦਾ ਸੰਤ ਦੇਵਾ ਸਿੰਘ ਜੀ ਦੇ ਆਸ਼ਰਮ ਦੇਵਪੁਰਾ ਮੁਲਤਾਨ ਵਿਚ ਅੱਪੜ ਗਿਆ। ਸੰਤਾਂ ਦੀ ਸਿਖਿਆ ਅਤੇ ਸ਼ਖਸੀਅਤ ਨੇ ਅਜਿਹੀ ਧੂਹ ਪਾਈ ਕਿ ਫੇਰ ਕਿਧਰੇ ਹੋਰ ਜਾਣ ਜੋਗਾ ਹੀ ਨਾ ਰਿਹਾ। ਸਾਰਾ ਜੀਵਨ ਇਸੇ ਡੇਰੇ ਵਿਚ ਬਿਤਾ ਦਿੱਤਾ।

ਸੰਤ ਬੰਸੀ ਵਾਲ ਨੂੰ ਹਿੰਦੀ, ਪੰਜਾਬੀ ਅਤੇ ਸੰਸਕ੍ਰਿਤ ਦਾ ਖ਼ਾਸਾ ਗਿਆਨ ਸੀ। ਕਵਿਤਾ ਸਧੂਕੜੀ (ਸਭਨਾਂ ਭਾਸ਼ਾਵਾਂ ਦੀ ਖਿਚੜੀ ਵਾਲੀ) ਕਰਦਾ ਸੀ। ਕਵਿਤਾ ਵਿਚ ਬਿਰਹੋਂ ਦੀ ਚੀਸ ਹੈ ਅਤੇ ਕਲਪਨਾ ਦੀ ਤਾਜ਼ਗੀ ਭੀ। ਸੰਸਕ੍ਰਿਤ ਦੇ ਸ਼ਲੋਕਾਂ ਦੀ ਵਰਤੋਂ ਕਿਧਰੇ ਕਿਧਰੇ ਪ੍ਰਣਾਮ ਦੇਣ ਲਈ ਕੀਤੀ ਹੈ। ਪਰ ਸ਼ਾਸਤਰ ਅਤੇ ਸੰਸਕ੍ਰਿਤ ਦਾ ਗਿਆਨ, ਇਸ ਦੀ ਰਚਨਾ ਉੱਤੇ ਭਾਰੂ ਨਹੀਂ ਹੁੰਦਾ। ਕਵਿਤਾ ਵਿਚ ਵੇਗ ਅਤੇ ਲੈ ਖ਼ੂਬ ਹੈ। ਸ਼ਾਇਦ, ਇਹ ਬੰਸਰੀ ਜਿਹੇ ਲੋਕਸਾਜ਼ ਦੇ ਵਜੰਤਰੀ ਹੋਣ ਦੀ ਕਲਾਕਾਰੀ, ਸਦਕਾ ਹੀ ਹੋਵੇ।

ਬੰਸੀ ਵਾਲ ਦੀਆਂ ਰਚਨਾਵਾਂ ਦਾ ਵੇਰਵਾ ਨਹੀਂ ਮਿਲਿਆ। ਇਕ ਪੁਸਤਕ 'ਸ੍ਰੀ ਕਲਗੀਧਰ ਉਪਕਾਰ ਸਮੇਤ ਸੁਪਨ ਵੈਰਾਗ' ਨਾਉਂ ਦੀ ਸੰਨ 1906 ਈ. ਵਿਚ, ਲਾਹੌਰੋਂ ਛਪੀ ਹੋਈ ਮਿਲੀ ਹੈ।[1] ਸੰਤ ਜੀ ਨੇ ਆਪਣੇ ਜੀਵਨ ਦੇ ਸਮਾਚਾਰ ਭੀ ਇਸੇ ਪੋਥੀ ਵਿਚ ਦਰਜ ਕੀਤੇ ਹੋਏ ਹਨ। ਇਕ 'ਹੀਰ' ਭੀ ਆਪ ਦੀ ਰਚੀ ਤੇ ਛਪੀ ਹੋਈ ਉਸੇ ਸੰਗ੍ਰੈਹ ਵਿਚ ਛਪੀ ਹੈ।

1. ਪ੍ਰੋ. ਪ੍ਰੀਤਮ ਸਿੰਘ ਦਾ ਨਿਜੀ ਸੰਗ੍ਰਹਿ

## ਕਾਜ ਸਿਧ ਕਰੇ ਦਾਸ ਕੇ

ਅਨੇਕ ਵਾਰ ਬੰਦਨਾ ਗੁਰੂ ਨਾਨਕ ਦੇਵ ਕੋ
ਜਹਾਜ ਭਵਸਿੰਧ ਮੈ ਪਦਾਰਬਿੰਦ ਜਾਸ ਕੇ।
ਸੁ ਅੰਕ ਚਾਰ ਸੋਧ ਕੇ ਉਪਾਇ ਮੰਤ੍ਰ ਵਾਹਿਗੁਰੂ
ਛਤੀਸ ਯੁਗ ਵਾਰ ਵਾਰ ਦੇਵ ਕੋ ਉਪਾਸ ਕੇ।
ਪ੍ਰਤੱਖ ਆਹਿ ਵਾਹਿਗੁਰੂ ਕੋ ਜਾਪ ਕਲੂ ਕਾਲ ਮੈ
ਅਨੰਤ ਮੰਤ੍ਰ ਬੇਦ ਕੇ ਪੁਜੇ ਨਾ ਸਮ ਤਾਸ ਕੇ।
ਸੁ ਵਾਹਗੁਰੂ ਕ੍ਰਿਪਾਲ ਹੈ, ਅਸ਼ੋਕ ਬੋਧ ਕੋ ਕਰੇ
ਸੁ ਵਿਘਨ ਬਿਨਾਸ ਕਾਜ ਸਿਧ ਕਰੇ ਦਾਸ ਕੇ।

× × ×

ਜਾਂ ਕੇ ਚਰਨ ਪ੍ਰਤਾਪ ਤੇ ਭਵਜਲ ਉਤਰੇ ਪਾਰ
ਤਾਂ ਗੁਰ ਨਾਨਕ ਦੇਵ ਕੋ ਭਜ ਮਨ ਵਾਰੰਵਾਰ ॥[2]

[ਅਰਥ : ਜਿਨ੍ਹਾਂ ਦੇ ਚਰਨ ਕਮਲ ਭਵਸਾਗਰ ਦਾ ਜਹਾਜ਼ ਹਨ, ਉਨ੍ਹਾਂ ਗੁਰੂ ਨਾਨਕ ਸਾਹਿਬ ਨੂੰ, ਅਨੇਕਾਂ ਵਾਰੀ ਨਮਸਕਾਰ ਹੈ।

ਚਾਰ ਅੱਖਰ ਸੋਧ ਕੇ, ਜਿਨ੍ਹਾਂ ਛੱਤੀ ਯੁਗਾਂ ਵਿਚ, ਬਾਰ ਬਾਰ ਅਕਾਲ ਪੁਰਖ ਦੀ ਉਪਾਸਨਾ ਕਰਕੇ, ਵਾਹਗੁਰੂ ਮੰਤ੍ਰ ਉਪਜਾਇਆ ਹੈ।

ਵਾਹਗੁਰੂ ਮੰਤ੍ਰ ਦਾ ਜਾਪ, ਕਲਯੁਗ ਵਿਚ ਪ੍ਰਤੱਖ (ਫਲ ਦਿੰਦਾ) ਹੈ, ਵੇਦਾਂ ਦੇ ਅਨੰਤ ਮੰਤ੍ਰ ਉਸ ਦੇ ਬਰਾਬਰ ਨਹੀਂ ਪਹੁੰਚਦੇ।

ਉਹ ਵਾਹਗੁਰੂ ਕ੍ਰਿਪਾਲੂ ਹੋ ਕੇ, ਸ਼ੋਕ ਤੋਂ ਮੁਕਤ ਰਹਿਣ ਦਾ ਗਿਆਨ ਬਖਸ਼ੇ, ਵਿਘਨ ਮਿਟਾ ਕੇ, ਸੇਵਕ ਦੇ ਕਾਰਜ ਸਿੱਧ ਕਰੇ।

× × ×

ਜਿਨ੍ਹਾਂ ਦੇ ਚਰਨਾਂ ਦੇ ਪ੍ਰਤਾਪ ਨਾਲ, ਭਵਸਾਗਰ ਤੋਂ, ਪਾਰ ਹੋ ਜਾਈਦਾ ਹੈ।
ਹੇ ਮਨਾਂ ! ਅਜਿਹੇ ਗੁਰੂ ਨਾਨਕ ਨੂੰ, ਬਾਰੰਬਰ ਯਾਦ ਕਰਦਾ ਰਹੁ ॥]

## ਵਾਰ ਵਾਰ ਸਤਗੁਰ ਭਜੋ

**ਪ੍ਰਿਥਮੇ ਭਜ ਓਕਾਰ ਕੋ ਦੁਤੀਏ ਨਾਨਕ ਦੇਵ।**
**ਵਾਰ ਵਾਰ ਸਤਗੁਰ ਭਜੋ ਛੋਡ ਸਕਲ ਅਹੰਮੇਵ ॥[3]**

× × ×

2. ਸੰਤ ਬੰਸੀਵਾਲ, ਸ਼੍ਰੀ ਕਲਗੀਧਰ ਉਪਕਾਰ, ਲਾਹੌਰ, 1906, ਪੰਨਾ 10.
3. ਓਹੀ, ਪੰਨਾ .

ਬੇਦ ਕਹਿਨ ਜੋ ਹੋਇ ਅਵਤਾਰ ।
ਪ੍ਰਿਥਮੇ ਭਏ ਬੀਸ ਔ ਚਾਰ ।
ਓਹੀ ਰੂਪ ਨਾਨਕ ਨਿਰੰਕਾਰੀ ।
ਦਸ ਪ੍ਰਮਾਣ ਕਲਾ ਜਿਨ ਧਾਰੀ ॥
ਏਕ ਪਰਮ ਪਰਮਾਤਮਾ ਸਰਵ ਪ੍ਰਕਾਸ਼ ਕਰੇ ।
ਬੇਦ ਬੋਧ ਵਿਗਰਣ ਲਗੇ ਤਬ ਅਵਤਾਰ ਧਰੇ ।।[4]

× × ×

ਐਸੇ ਦੇਵ ਬਚਿਤ੍ਰ ਖੇਲ ਪਤੀ ਕਲੂ ਕਾਲ ਕੇ ਜਾਲ ਨਿਵਾਰਣ ਕੋ ।
ਤਤ ਬੇਦੋਂ ਕੇ ਮੰਤ੍ਰ ਭਾਗ ਪਿਖੇ ਕਰਣਾਕਰ ਵਰਣ ਵਿਚਾਰਣ ਕੋ ।
ਅੰਕ ਚਾਰ ਵਿਚਾਰ ਕੇ ਚਾਰ ਲੀਏ ਸ੍ਰੀ ਵਾਹਿਗੁਰੂ ਨਾਮ ਉਚਾਰਣ ਕੋ ।
ਅਵਤਾਰ ਹੋਏ ਗੁਰੂ ਨਾਨਕ ਜੀ ਜਗ ਜੀਰਣ ਮੈਲ ਨਿਵਾਰਣ ਕੋ ।
ਮਿਟੀ ਧੁੰਦ ਤੇ ਭਏ ਤਮ ਦੂਰ ਜਾਂ ਸੂਰਜ ਤੇਜ ਗੁਰੂ ਜਗ ਆਏ ।
ਭ੍ਰਮ ਕੀ ਨਿਸ ਭਰਮ ਪ੍ਰੇਤ ਸਮੇਤ ਹਨੀ ਜਨ ਕੀ ਸੁਭ ਮਾਰਗ ਲਾਏ ।
ਕੈਮ ਕਰਾ ਧਰਮ ਕੋ ਜਗ ਮੈ ਸਭ ਪਾਪ ਕੇ ਜਾਲ ਸੋ ਛਾਰ ਮਿਲਾਏ ।
ਗੁਰੂ ਨਾਨਕ ਨਾਮ ਕੀ ਨਾਵ ਰਚੀ ਭਵ ਸਾਗਰ ਤੇ ਸਿਖ ਪਾਰ ਲੰਘਾਏ ।।[5]

[**ਅਰਥ** : ਪਹਿਲਾਂ ਓਂਕਾਰ ਦਾ ਭਜਨ ਕਰੋ, ਦੂਜੇ ਗੁਰੂ ਨਾਨਕ ਦੇਵ ਦਾ ।
ਸਾਰੇ ਹੰਕਾਰਾਂ ਨੂੰ ਤਿਆਗ ਕੇ, ਬਾਰ ਬਾਰ ਸਤਿਗੁਰੂ ਦਾ ਭਜਨ ਕਰੋ ।
ਪਹਿਲਾਂ ਜੋ ਚੌਬੀਸ ਅਵਤਾਰ ਹੋਵੇ, (ਉਨ੍ਹਾਂ ਦੀ ਗੱਲ) ਵੇਦਾਂ ਵਿਚ ਲਿਖੀ ਹੈ ।
ਉਹੀ ਰੂਪ ਨਾਨਕ ਨਿਰੰਕਾਰੀ ਹੈ, ਜਿਸਨੇ ਦਸ ਰੂਪਾਂ ਵਿਚ ਕਲਾ ਧਾਰਨ ਕੀਤੀ ।

ਇਸ ਖੇਲ ਦੇ ਅਜਿਹੇ ਬਚਿੱਤਰ ਨਾਇਕ ਨੇ, ਕਲਯੁਗ ਦੇ ਜਾਲ ਨੂੰ ਤੋੜਣ ਲਈ (ਕਲਾ ਧਾਰਨ ਕੀਤੀ ਹੈ) ।

ਤਰਸ ਕਰਨ ਵਾਲੇ (ਗੁਰੂ) ਨੇ, ਗੁਰੂ ਮੰਤ੍ਰ ਲਈ ਅੱਖਰ ਲੱਭਣ ਵਾਸਤੇ, ਵੇਦਾਂ ਦੇ ਮੰਤ੍ਰਾਂ ਵਾਲੇ ਭਾਗ ਵਿਚਾਰੇ ।

ਚਾਰ ਅੱਖਰ, ਵਿਚਾਰ ਕੇ ਲੈ ਲਏ, ਜਿਨ੍ਹਾਂ ਤੋਂ ਸ੍ਰੀ ਵਾਹਿਗੁਰੂ ਨਾਮ ਦਾ ਉਚਾਰਣ ਹੋਇਆ ।

---

4. ਬੰਸੀ ਵਾਲ, ਪੂਰਬ ਕਥਿਤ, ਪੰਨਾ 17.
5. ਓਹੀ, ਪੰਨਾ 28.

ਪੁਰਾਣੇ ਅਤੇ ਮੈਲੇ ਹੋ ਚੁੱਕੇ ਸੰਸਾਰ ਦੀ, ਮੈਲ ਦੂਰ ਕਰਨ ਹਿਤ, ਗੁਰੂ ਨਾਨਕ ਜੀ ਅਵਤਾਰ ਹੋਏ।

ਧੁੰਦਾਂ ਮਿਟ ਗਈਆਂ, ਹਨੇਰੇ ਦੂਰ ਹੋ ਗਏ, ਜਦੋਂ ਸੂਰਜ ਦੇ ਤੇਜ਼ ਵਾਲੇ, ਗੁਰੂ (ਨਾਨਕ) ਜਗਤ ਵਿਚ ਆਏ।

ਸੇਵਕਾਂ ਦੇ ਭ੍ਰਮ ਦੀ ਰਾਤ, ਭ੍ਰਮਾਂ ਦੇ ਪ੍ਰੇਤਾਂ ਸਮੇਤ ਮਿਟਾ ਦਿੱਤੀ, ਭਲੇ ਰਾਹ ਪਾ ਦਿੱਤਾ।

ਗੁਰੂ ਨਾਨਕ ਜੀ ਨੇ, ਨਾਮ ਦੀ ਨੌਕਾ ਰਚ ਕੇ, ਭਵਸਾਗਰ ਤੋਂ, ਸਿੱਖਾਂ ਨੂੰ ਪਾਰ ਲੰਘਾ ਦਿੱਤਾ।]

# ੮੪. ਭਾਈ ਪ੍ਰੇਮ ਸਿੰਘ 'ਮਹੰਤ'

( 1844-1912 ਈ.)

ਗੁਰੂ ਹਰਗੋਬਿੰਦ ਜੀ ਦੇ ਪ੍ਰਸਿੱਧ ਸਿੱਖ, ਭਾਈ ਰੂਪ ਚੰਦ ਜੀ ਦੀ ਤੀਜੀ ਪੀੜ੍ਹੀ ਵਿਚ ਹੋਏ, ਭਾਈ ਗੁੱਦੜ ਸਿੰਘ। ਇਹ ਪਿੰਡ ਕਕਰਾਲੇ ਭਾਈ ਕੇ ਜਾ ਵੱਸੇ। ਇਸੇ ਵੰਸ ਵਿਚ ਭਾਈ ਸਾਹਿਬ ਸਿੰਘ ਜੀ ਦੇ ਘਰ ਭਾਈ ਪ੍ਰੇਮ ਸਿੰਘ ਦਾ ਜਨਮ 1844 ਈ. ਨੂੰ ਹੋਇਆ। ਇਹ ਬੜਾ ਸ਼ਾਂਤ, ਗੰਭੀਰ ਅਤੇ ਭਗਤੀ ਵਾਲਾ ਬਜ਼ੁਰਗ ਹੋਇਆ। ਕਵਿਤਾ ਨਾਲ ਉਸਨੂੰ ਚੋਖਾ ਮਸ ਸੀ। ਵੈਦਿਕ ਅਤੇ ਜੋਤਿਸ਼ ਵਿਦਿਆ ਵਿਚ ਭੀ ਕਾਫ਼ੀ ਪਹੁੰਚ ਸੀ। ਫੂਲਕੀਆਂ ਰਿਆਸਤਾਂ, ਖ਼ਾਸ ਕਰਕੇ ਨਾਭਾ ਦਰਬਾਰ ਵਿਚ, ਚੰਗਾ ਆਦਰ ਸੀ। ਕਕਰਾਲੇ ਵਿਚ ਉਸਦਾ ਘਰਾਣਾ 'ਲੰਗਰ ਜੀ ਵਾਲਾ ਘਰਾਣਾ' ਸਦਾਉਂਦਾ ਸੀ। ਸੰਤਾਨ ਵਜੋਂ ਕੇਵਲ ਇੱਕੋ ਪੁੱਤਰੀ ਸੀ। 1907 ਈ. ਵਿਚ ਉਸਦਾ ਦੇਹਾਂਤ ਹੋ ਗਿਆ। ਉਸਦੇ ਦੇਹਾਂਤ ਪਿੱਛੋਂ ਕੁੱਝ ਘਰੇਲੂ ਹੇਰਾਂ ਫੇਰਾਂ ਵਿਚ ਉਸ ਘਰਾਣੇ ਦੀਆਂ ਪੁਸਤਕਾਂ ਦਾ ਸਾਰਾ ਸੰਗ੍ਰਹਿ ਜਾਂਦਾ ਰਿਹਾ।[1]

ਇਸ ਸੰਗ੍ਰਹਿ ਵਿਚ ਸ਼ਾਮਿਲ ਕੀਤਾ ਗਿਆ ਛੰਦ ਅਸੀਂ ਇਕ ਘਰੇਲੂ ਗੁਟਕੇ ਦੀ ਜਿਲਦ ਨਾਲ ਦੇ ਕਾਗਜ਼ ਉੱਤੋਂ ਉਤਾਰਿਆ ਸੀ।

## ਸ਼ਾਹਨ ਸ਼ਾਹ ਕੀ ਓਟ ਗਹੀ

**ਸ੍ਰੀ ਗੁਰੂ ਨਾਨਕ ਨਾਥ ਅਨਾਥ ਕੇ ਮਾਥ ਪੈ ਹਾਥ ਧਰਯੋ ਜਬ ਤੇ ਹੈ।**
**ਸੰਸ ਅਸੰਸ ਸੁਬੰਸ ਨਏ ਗੁਰ ਗ੍ਰੰਥ ਕੋ ਪੰਥ ਲਯੋ ਤਬ ਤੇ ਹੈ।**
**ਸ਼ਾਹਨ ਸ਼ਾਹ ਕੀ ਓਟ ਗਹੀ ਪ੍ਰਤਿਪਾਲਹਗੋ ਜਬ ਤੇ ਅਬ ਤੇ ਹੈ।**
**ਪ੍ਰੇਮ ਹਰੀ ਹਰਿ ਨਾਮ ਉਚਾਰ ਤੇ ਕੂਰ ਮਤੀ ਨ ਹਤੀ ਕਬ ਤੇ ਹੈ॥**

1. ਘਰੇਲੂ ਸੂਚਨਾਵਾਂ ਦੇ ਆਧਾਰ 'ਤੇ (ਭਾਈ ਪ੍ਰੇਮ ਸਿੰਘ ਜੀ ਸੰਪਾਦਕ ਦੇ ਨਾਨਾ ਜੀ ਸਨ)।
2. ਹ. ਲਿ. ਗੁਟਕਾ, ਨਿਜੀ ਸੰਗ੍ਰਹਿ।

[ਅਰਥ : ਸ੍ਰੀ ਗੁਰੂ ਨਾਨਕ ਸੁਆਮੀ ਨੇ, ਮੇਰੇ ਅਨਾਥ ਦੇ ਮੱਥੇ ਉੱਤੇ ਜਦ ਤੋਂ ਹੱਥ ਧਰਿਆ ਹੈ ਸੰਸੈ ਅਸੰਸੈ ਹੋ ਗਏ, ਸੁਹਣੇ ਬੰਸ ਵਿਚ ਟਿਕਾਣਾ ਮਿਲ ਗਿਆ ; ਗੁਰੂ ਗ੍ਰੰਥ ਜੀ ਦਾ ਦੱਸਿਆ ਪੰਥ, ਉਦੋਂ ਤੋਂ ਹੀ ਅਪਣਾ ਲਿਆ ਹੈ ।

ਸ਼ਾਹਨਸ਼ਾਹ ਦੀ ਓਟ ਲੈ ਲਈ ਹੈ, (ਇਸ ਲਈ) ਜਦ ਭੀ ਪ੍ਰਤਿਪਾਲ ਕੀਤੀ ਤੇ ਹੁਣ ਭੀ ਪ੍ਰਤਿਪਾਲ ਕਰੇਗਾ ।

ਪ੍ਰੇਮ ਸਿੰਘ ਕਹਿੰਦਾ ਹੈ, ਹਰੀ ਦਾ ਨਾਮ ਉਚਾਰਨ ਕਰਦਿਆਂ, ਝੂਠੀ ਮਤ ਨੇੜੇ ਨਹੀਂ ਆਉਂਦੀ, ਉਹ ਤਾਂ ਕਦੇ ਦੀ ਮਿਟਾ ਦਿੱਤੀ ਗਈ ।]

## ੮੫. ਪੰਡਿਤ ਰਾਧਾਚਰਣ ਗੋਸਵਾਮੀ

## (1859-1925 ਈ., ਰਚਨਾ 1908 ਈ.)

ਰਾਧਾ ਚਰਣ ਗੋਸ੍ਵਾਮੀ ਦਾ ਜਨਮ 25 ਫਰਵਰੀ, 1859 ਨੂੰ ਬ੍ਰਿੰਦਾਬਣ ਦੇ ਇਕ ਗੌੜ ਬ੍ਰਾਹਮਣ ਪਰਿਵਾਰ ਵਿਚ ਹੋਇਆ ।[1] ਇਹ ਸ੍ਰੀ ਰਾਧਾ-ਰਮਣ ਮੰਦਿਰ ਦੇ, ਗੋਸ੍ਵਾਮੀ ਸੰਪ੍ਰਦਾਇ ਦਾ ਆਚਾਰੀਆ ਸੀ । ਮੁੱਢਲੀ ਸਿਖਿਆ ਦੀਖਿਆ ਇਸ ਦੇ ਵਿਦਵਾਨ ਮਾਤਾ-ਪਿਤਾ ਦੀ ਨਿਗਰਾਨੀ ਵਿਚ ਹੋਈ । 1871 ਈ. ਤੋਂ ਇਸ ਨੇ ਸੰਸਕ੍ਰਿਤ ਦਾ ਬਾਕਾਇਦਾ ਅਧਿਐਨ ਅਰੰਭਿਆ ਅਤੇ ਉੱਚ ਕੋਟੀ ਦੀ ਵਿਦਵਤਾ ਪ੍ਰਾਪਤ ਕੀਤੀ । 1875 ਈ. ਵਿਚ 'ਕਵਿ ਕੁਲ ਕੌਮੁਦੀ' ਨਾਉਂ ਦੀ ਸਭਾ ਬਣਾਈ । ਮੁੱਢ ਵਿਚ ਇਹ ਬ੍ਰਹਮੂ ਧਰਮ ਦੇ ਪ੍ਰਭਾਵ ਵਿਚ ਆਇਆ ਫੇਰ ਕੁਝ ਸਮਾਂ ਸ੍ਵਾਮੀ ਦਯਾਨੰਦ ਜੀ ਵੱਲ ਝੁਕਾਉ ਰਿਹਾ, ਤਾਂ ਭੀ ਅਖ਼ੀਰ ਤਕ, ਉਹ ਪੱਕਾ ਸਨਾਤਨ ਧਰਮੀ ਬਣਿਆ ਰਿਹਾ । ਸੰਨ 1883 ਵਿਚ, 'ਭਾਰਤੇਂਦੂ' ਨਾਉਂ ਦਾ ਮਾਸਿਕ ਪੱਤ੍ਰ ਚਲਾਇਆ । 1893 ਵਿਚ ਉਹ ਮਥੁਰਾ ਦੀ ਡਿਵੀਜ਼ਨਲ ਕਾਂਗਰਸ ਕਮੇਟੀ ਦਾ ਮੰਤਰੀ ਬਣਿਆ । ਫੇਰ ਬ੍ਰਿੰਦਾਬਨ ਦੀ ਆਨਰੇਰੀ ਮਜਿਸਟਰੇਟੀ ਅਤੇ ਮਿਉਂ-ਸਪਲ ਕਮਿਸ਼ਨਰੀ ਭੀ ਕੀਤੀ । ਰਾਧਾ ਚਰਣ ਗੋਸ੍ਵਾਮੀ ਦੀ ਪ੍ਰਸਿੱਧੀ ਵਧੇਰੇ ਨਾਟਕਕਾਰ ਦੇ ਰੂਪ ਵਿਚ ਹੈ । ਉਸ ਦੀਆਂ ਰਚਨਾਵਾਂ ਦੇ ਕੁਝ ਨਾਉਂ ਹਨ : ਸਰੋਜਨੀ ਨਾਟਕ;ਵਿਧਵਾ ਵਿਪਤਿ, ਵਿਰਜਾ, ਸਾਵਿਤ੍ਰੀ; ਯਮਲੋਕ ਦੀ ਯਾਤਰਾ'; ਸ੍ਵਰਗ ਯਾਤਰਾ ; ਮ੍ਰਿਣਮਈ; ਕਲਪਲਤਾ ਤ ਬਾਲ-ਵਿਧਵਾ ਆਦਿ ।

ਇਨ੍ਹਾਂ ਦੀਆਂ ਰਚੀਆਂ ਕਾਫ਼ੀ ਪੁਸਤਕਾਂ ਮਿਲਦੀਆਂ ਹਨ ਤੇ ਵੱਖ ਵੱਖ ਪੱਤਰ ਪੱਤ੍ਰਿਕਾਵਾਂ ਵਿਚ ਛਪੇ ਕੋਈ 200 ਲੇਖ ਭੀ ਹਨ, ਜਿਨ੍ਹਾਂ ਵਿੱਚੋਂ ਕਈ ਪੁਸਤਕ ਦੇ ਆਕਾਰ ਦੇ ਹੋ ਸਕਦੇ ਹਨ । ਉਸ ਦੀ ਰਚੀ 'ਨਵ ਭਗਤ ਮਾਲ' ਦਾ ਗੁਰੂ ਨਾਨਕ ਸਬੰਧੀ ਇਕ ਛੰਦ ਰਜਨੀਕਾਂਤ ਗੁਪਤ ਦੀ ਪੁਸਤਕ 'ਆਰਜਯ ਕੀਰਤਿ' ਵਿੱਚੋਂ ਦਿੱਤਾ ਜਾ ਰਿਹਾ ਹੈ ।

ਰਾਧਾਚਰਣ ਦੀ ਰੁਚੀ ਸਮਾਜ-ਸੁਧਾਰ ਦੇ ਕੰਮਾਂ ਵੱਲ ਵਧੇਰੇ ਸੀ ਪਰੰਤੂ ਉਸ ਦੇ ਬਹੁਤ ਸਾਰੇ ਚਾਉ, ਉਸ ਦੀ ਧਾਰਮਿਕ ਸਥਿਤੀ ਕਾਰਣ, ਅਧੂਰੇ ਰਹਿ ਗਏ । 1925 ਈ. ਵਿਚ ਉਸਦੀ ਜੀਵਨ ਲੀਲ੍ਹਾ ਸਮਾਪਤ ਹੋ ਗਈ ।[2]

---

1. ਡਾ. ਸ਼ਾਮਸੁੰਦਰ ਦਾਸ, ਹਿੰਦੀ ਕੇ ਨਿਰਮਾਤਾ, ਭਾਗ ੧, ਇੰਡੀਅਨ ਪ੍ਰੈਸ ਇਲਾਹਾਬਾਦ, 1940, ਪੰਨਾ 60-63.
2. ਦੇਖੋ, ਹਿ. ਵਿ. ਕੋ. ਪੰਨਾ 91.

ਹਿੰਦੀ ਵਿਸ਼ਵ ਕੋਸ਼ ਅਨੁਸਾਰ ਭਾਰਤੇਂਦੂ ਯੁਗ ਵਿਚ ਜਿਨ੍ਹਾਂ ਮਹਾਨੁਭਾਵਾਂ ਨੇ ਆਪਣੇ ਤਿਆਗ ਤੇ ਤਪ ਰਾਹੀਂ ਹਿੰਦੀ ਸਾਹਿੱਤ ਦੀ ਅਨੇਕ ਪ੍ਰਕਾਰ ਤੋਂ ਸੇਵਾ ਕੀਤੀ ਉਨ੍ਹਾਂ ਵਿਚ ਗੋਸ੍ਵਾਮੀ ਜੀ ਦਾ ਸਥਾਨ ਗੋਰਵ-ਪੂਰਣ ਹੈ ।[3]

## ਪੰਚ ਨਦ ਪਾਵਨ ਕੀਨੋ

ਨਾਨਕ ਨਾਮ ਸਾਚੋ ਕੀਯੋ ।
ਕਲਿ ਬੂਡਤ ਜਗ ਰਾਖ ਲੀਯੋ ।
ਬੇਦਿ ਵੰਸ਼ ਵਿਖ੍ਯਾਤ ਪੰਚ ਨਦ ਪਾਵਨ ਕੀਨੋ ।
ਹਿੰਦੂ ਤੁਰਕ ਤਮਾਮ ਨਾਮ ਅਮ੍ਰਿਤ ਕੋ ਦੀਨੋ ।
ਮੱਕਾ ਮਹਿਜਤ ਦਈ ਫਿਰਾਇ
ਫਿਰਕੀ ਲੋ ਚਹੁੰਦਿਸ਼ ।
ਗੋ ਬ੍ਰਾਮ੍ਹਣ ਪ੍ਰਤਿਪਾਲ ਧਜਾਨ
ਧਾਰਣ ਗਤਿ ਅਹਿ ਨਿਸ਼ ।
ਦੱਤਾ ਤ੍ਰੇਯ ਸਮ ਅਵਧੂਤ
ਗੀਤ ਨਾਮ ਬਿਯੋ ਨਾਹ ਨ ਕਿਯੋ ।
ਨਾਨਕ ਨਾਮ ਸਾਚੋ ਕੀਯੋ ।
ਕਲਿ ਬੂਡਤ ਜਗ ਰਾਖ ਲੀਯੋ ।।[4]

[ਅਰਥ : ਨਾਨਕ ਨੇ (ਨਹੀਂ ਹੈ ਜਿਸ ਜੇਹਾ ਕੋਈ ਹੋਰ) ਨਾਉਂ ਸੱਚਾ ਕਰ ਵਿਖਾਇਆ ।

ਕਲਿਜੁਗ ਵਿਚ, ਜਗਤ ਡੁੱਬਦਾ ਹੋਇਆ ਬਚਾ ਲਿਆ ।
ਬੇਦੀ ਬੰਸ ਨੂੰ ਪ੍ਰਸਿੱਧ ਅਤੇ ਪੰਜਾਬ ਦੇਸ ਨੂੰ ਪਵਿੱਤਰ ਕਰ ਦਿੱਤਾ ।
ਹਿੰਦੂਆਂ ਮੁਸਲਮਾਨਾਂ, ਸਭਨਾਂ ਨੂੰ ਨਾਮ ਦਾ ਅਮ੍ਰਿਤ ਬਖਸ਼ਿਆ ।
ਮੱਕੇ ਦੀ ਮਸਜਿਦ, ਫ਼ਿਰਕੀ ਵਾਂਗ, ਚਾਰੇ ਪਾਸੇ ਘੁਮਾ ਦਿੱਤੀ ।
ਗਊ ਬ੍ਰਾਹਮਣ ਦੀ ਪਾਲਣਾ ਅਤੇ ਦਿਨ ਰਾਤ ਧਿਆਨ ਧਾਰਨ ਦੀ ਰੀਤ ਰੱਖੀ ।
ਦੱਤਾਤ੍ਰੇਯ ਵਾਂਗ ਅਵਧੂਤ (ਸੰਸਾਰ ਤੋਂ ਵੈਰਾਗੀ) ਬਣੇ ਰਹੇ ।
ਕਿਸੇ ਦੂਜੇ ਦਾ (ਅਕਾਲ ਤੋਂ ਬਿਨਾਂ) ਨਾਮ ਕਿਧਰੇ ਨਹੀਂ ਗਾਇਆ ।
ਨਾਨਕ ਨੇ, ਆਪਣਾ ਨਾਉਂ ਸੱਚਾ ਕਰ ਵਿਖਾਇਆ ।
ਕਲਿਯੁਗ ਵਿਚ ਜਗਤ ਡੁਬਦਾ ਹੋਇਆ ਬਚਾ ਲਿਆ ।।]

---

3. ਹਿ. ਵਿ. ਕੋ., ਪੰਨਾ 11.
4. ਰਜਨੀ ਕਾਂਤ ਗੁਪਤ; ਆਰ੍ਯਯ ਕੀਰਤਿ; ਦੁਵਿਤੀਯ ਖੰਡ, ਖੰਗਵਿਲਾਸ ਪ੍ਰੈਸ, ਬਾਂਕੀਪੁਰ, ਪਟਨਾ 1908 , ਪੰਨਾ 16 ਫੁਟ ਨੋਟ ।

# ੮੬. ਗੁਰਦਿੱਤ ਸਿੰਘ, ਸੰਤ

## (ਰਚਨਾ 1911 ਈ.)

ਅਮ੍ਰਿਤਸਰ ਵਿਚ ਨਿਰਮਲ-ਅਖਾੜੇ ਵੱਲੋਂ ਜਾਰੀ ਕੀਤੇ ਗਏ ਮਾਸਕ ਅਖ਼ਬਾਰ "ਨਿਰਮਲ ਪੱਤ੍ਰ" ਦਾ ਸੰਪਾਦਕ ਸੰਤ ਗੁਰਦਿੱਤ ਸਿੰਘ ਚੰਗੇ ਵਿਦਵਾਨਾਂ ਵਿਚ ਗਿਣਿਆ ਜਾਂਦਾ ਸੀ। ਸੰਸਕ੍ਰਿਤ, ਫ਼ਾਰਸੀ, ਅਰਬੀ ਉੱਤੇ ਉਸ ਦਾ ਚੰਗਾ ਅਧਿਕਾਰ ਪ੍ਰਤੀਤ ਹੁੰਦਾ ਹੈ।[1] ਇਸ ਦਾ ਰਚਿਆ ਕੁਰਾਨ ਸ਼ਰੀਫ਼ ਦਾ ਪੰਜਾਬੀ ਅਨੁਵਾਦ, 1911 ਵਿਚ ਛਪਿਆ ਸੀ। ਉਸਨੇ ਇਕ ਪੰਜਾਬੀ ਕੋਸ਼ ਭੀ ਰਚਿਆ ਅਤੇ ਛਪਵਾਇਆ ਸੀ। ਆਪਣੇ ਕੋਸ਼ ਬਾਰੇ ਸੰਤ ਜੀ ਨੂੰ ਕਾਫ਼ੀ ਭੁਲੇਖੇ ਸਨ। ਲਿਖਿਆ ਹੈ:—"ਮੇਰੇ ਤੋਂ ਪਹਿਲਾਂ ਗੁਰਮੁਖੀ ਕੋਸ਼ ਕਿਸੇ ਭੀ ਨਹੀਂ ਲਿਖਿਆ, ਬਲਕਿ ਕੋਸ਼ ਦਾ ਨਾਮ ਤਕ ਨਹੀਂ ਜਾਣਦੇ ਸਨ।"[2]

ਗੁਰਦਿੱਤ ਸਿੰਘ ਦੀ ਭਾਸ਼ਾ ਹਿੰਦੀ ਵੱਲ ਝੁਕੀ ਹੋਈ ਪੰਜਾਬੀ ਹੈ। ਡੀਠ ਨਿਰਮਲਾ-ਪੰਥੀਆਂ ਵਾਲੀ, ਪਰੰਪਰਾਵਾਦੀ ਅਤੇ ਵੇਦਾਂਤੀ ਵਿਚਾਰ-ਢੰਗ ਦਾ ਰਲ-ਗੱਡ ਹੈ।

### ਬੇਦੀ ਕੁਲ ਕੇਤੂ ਹਰੀ

ਕਲਿ ਕੇਤੂ ਕਰਤਾਰ ਰੂਪ ਕਲਿ ਕਜੀ ਗਵੱਈਆ।  
ਸਾਗਰ ਸਮ ਸੰਸਾਰ ਤਾਰਬੇ ਹਿਤ ਸੁਠ ਨਈਆ।  
ਧਰ੍ਮ ਧੁਜਾ ਧਰ੍ਮਰਾਯ ਦਾਸ ਕੇ ਸਦਾ ਸਹਈਆ।  
ਕੂਰ ਕਾਮ ਕੁਟਲਾਇ ਕੋਹ ਕੀ ਕਮਰ ਕਨ੍ਹਈਆ।  
ਹੇ ਕਾਲੂ ਸੁਤ ਪਰਮ ਹੰਸ ਬੇਦੀ ਕੁਲ ਕੇਤੂ ਹਰੀ।  
ਨਮੋ ਨਮੋ ਪੁਨ ਪੁਨ ਨਮੋ ਛਮੋ ਅਵਗਯਾ ਜੋ ਕਰੀ॥

[ਅਰਥ: ਜੋ ਕਲਜੁਗ ਲਈ ਕੇਤੂ (ਨਾਸ ਕਰਨ ਵਾਲਾ ਗ੍ਰਹਿ) ਕਰਤਾਰ ਦਾ ਰੂਪ, ਕਲਜੁਗ ਦੇ ਵਲ ਛਲ ਗਵਾਉਣ ਵਾਲੇ ਹਨ।

ਅਤੇ, ਸੰਸਾਰ, ਜੋ ਸਾਗਰ ਦੇ ਸਮਾਨ ਹੈ, ਉਸ ਵਿਚ ਤਾਰਨ ਲਈ, ਚੰਗੀ ਨਾਉਕਾ ਵਾਂਗ ਹਨ।

---

1. ਦੇਖੋ, ਕੁਰਾਨ ਸਰੀਫ਼ (ਪੰਜਾਬੀ) 1911, ਗੁਰਮਤਿ ਪ੍ਰੈਸ, ਅਮ੍ਰਿਤਸਰ।
2. ਓਹੀ, ਭੂਮਿਕਾ

ਜੋ ਧਰਮ ਦੀ ਧੁਜਾ (ਝੰਡਾ) ਲਹਿਰਾਉਣ ਵਾਲੇ, ਧਰਮ ਰਾਜੇ ਵਾਂਗ ਨਿਆਂਕਾਰੀ ਸੇਵਕ ਦੀ ਸਦਾ ਸਹਾਇਤਾ ਕਰਨ ਵਾਲੇ ਹਨ।

ਜੋ ਝੂਠੇ, ਕਾਮੀ, ਵਲ ਛਲ ਵਾਲੇ, ਦੀ ਕਮਰ ਤੋੜਣ ਵਾਲੇ ਹਨ।

ਹੇ ਕਾਲੂ ਦੇ ਸਪੁੱਤਰ ਪਰਮ ਹੰਸ, ਬੇਦੀਆਂ ਦੀ ਕੁਲ ਦੇ ਨਿਸ਼ਾਨ, ਹਰੀ ਜੀ, ਤੁਹਾਨੂੰ ਬਾਰ ਬਾਰ ਨਮਸਕਾਰ ਹੈ, ਮੁੜ ਬਾਰੰਬਾਰ ਨਮਸਕਾਰ ਹੈ, ਜੋ ਭੁੱਲਾਂ ਮੈਥੋਂ ਹੋਈਆਂ ਹਨ, ਉਨ੍ਹਾਂ ਨੂੰ ਖਿਮਾ ਕਰੋ।]

## ੮੭. ਸੁੰਦਰ ਸਿੰਘ ਗ੍ਰੰਥੀ

(ਪ੍ਰਕਾਸ਼ਨ 1916)

ਅੰਗਰੇਜ਼ੀ ਰਾਜ ਵਿਚ ਧਰਮ ਦੀ ਸਿਖਿਆ ਦੇਣ ਲਈ ਹਰ ਪਲਟਣ ਵਿਚ ਮੌਲਵੀ, ਪੰਡਿਤ ਜਾਂ ਗ੍ਰੰਥੀ ਹੋਇਆ ਕਰਦਾ ਸੀ । ਅਜਿਹੀਆਂ ਪਲਟਣਾਂ ਵਿੱਚੋਂ 11 ਸਿੱਖ ਪਲਟਣ ਦੇ ਗ੍ਰੰਥੀ ਬਾਬਾ ਸੁੰਦਰ ਸਿੰਘ ਜੀ ਚੰਗੇ ਵਿੱਦਵਾਨ ਅਤੇ ਰਹਿਣੀ ਬਹਿਣੀ ਵਾਲੇ ਸਿੱਖ ਸਨ ।

ਸੁੰਦਰ ਸਿੰਘ ਦਾ ਜਨਮ ਜ਼ਿਲਾ ਗੁਰਦਾਸਪੁਰ ਦੇ ਪਿੰਡ ਸੁੱਖੋਵਾਲ ਵਿਚ ਹੋਇਆ ਸੀ । ਵਿਦਿਆ ਨਿਰਮਲ ਪੰਥੀ ਸੰਤਾਂ ਦੀ ਸੰਗਤ ਵਿੱਚੋਂ ਪ੍ਰਾਪਤ ਹੋਈ ਸੀ, ਜਿਸ ਕਾਰਨ, ਹਿੰਦੀ ਸੰਸਕ੍ਰਿਤ ਨਾਲ ਚੰਗੀ ਜਾਣ-ਪਛਾਣ ਦਾ ਮੌਕਾ ਮਿਲਿਆ ਸੀ ।[1]

ਸੁੰਦਰ ਸਿੰਘ ਦੀ ਭਾਸ਼ਾ ਸੁਖੈਨ ਅਤੇ ਕਵਿਤਾ ਸਾਧਾਰਨ ਸੀ। ਜਿਸ ਵਿਚ ਸ਼ਬਦਾ-ਲੰਕਾਰਾਂ ਦੀ ਲੜੀ ਜਿਹੀ ਲਾਈ ਹੋਈ ਮਿਲਦੀ ਹੈ । ਨਮੂਨੇ ਲਈ ਚੁਣੇ ਗਏ ਛੰਦ ਵਿਚ ਸਿੰਘਾਵਲੋਕਨ ਸ਼ੈਲੀ ਦੀ ਵਰਤੋਂ ਹੋਈ ਹੈ ਤੇ 'ਪਾ' ਅੱਖਰ ਹਰ ਤੁਕ ਦੇ ਆਦਿ ਅੰਤ ਆਉਂਦਾ ਹੈ । ਅਗਲੀ ਤੁਕ ਦਾ ਸ਼ਬਦ ਪਹਿਲੀ ਤੁਕ ਦੇ ਅੰਤਲੇ ਸ਼ਬਦ ਦਾ ਉਲਟਾ ਰੂਪ ਹੈ । ਚੌਥੀ ਤੁਕ ਦਾ ਅੰਤਲਾ ਸ਼ਬਦ ਪਹਿਲੀ ਤੁਕ ਦਾ ਪਹਿਲੇ ਅੱਖਰ 'ਪਾਰਿਕਿ' ਦਾ ਉਲਟਾ 'ਕਿਰਿਪਾ' ਹੈ ।

### ਪਾਰਸਿ ਦ੍ਰਿਸ਼ਟ ਕਰੀ

ਪਾਰਿਕਿ ਹੈ ਗੁਰ ਨਾਨਕ ਸਾਹਿਬ ਪੁਰਖਨ ਪਰਖ ਦਿਯੋ ਸਿਰਪਾ ।<br>
ਪਾਰਸਿ ਦ੍ਰਿਸ਼ਟ ਕਰੀ ਸ੍ਰਿਸਟੀ ਪੁਰ ਕੰਚਨ ਪੁਰਸ ਭਏ ਚਿਰਪਾ ।<br>
ਪਾਰਚਿ ਜੋ ਮਧ ਮਾਹਿ ਭਏ ਨਰ ਤਾਰ ਦਏ ਕੰਗਲੇ ਨਿਰਪਾ ।<br>
ਪਾਰਨਿ ਹਾਰ ਸਦਾ ਗੁਰ ਹੈ ਕਵਿ ਸੁੰਦਰ ਹਰੀ ਪੈ ਕਰੋ ਕਿਰਪਾ ।।੫।।

---

1. ਪ੍ਰਕਾਸ਼ਕ ਸ. ਸੁੰਦਰ ਸਿੰਘ ਜੀ ਨਰੂਲਾ (ਬਜ਼ੁਰਗ) ਅਮ੍ਰਿਤਸਰ ਤੋਂ ਕੀਤੀ ਪੁੱਛ ਗਿੱਛ ਅਤੇ ਪੁਸਤਕ ਦੇ ਟਾਈਟਲ ਉੱਤੇ ਛਪੇ ਸਮਾਚਾਰ ਉੱਪਰ ਆਧਾਰਿਤ ।

[**ਅਰਥ** : ਗੁਰੂ ਨਾਨਕ ਜੀ ਪਾਲਣਾ ਕਰਨ ਵਾਲੇ ਹਨ ਤਦੇ ਹੀ ਵਡੇਰਿਆਂ ਨੇ ਪਰਖ ਕੇ ਸਿਰੋਪਾਓ ਦਿੱਤਾ (ਵਡਿਆਈ ਦਿੱਤੀ) ਹੈ।

ਸ੍ਰਿਸ਼ਟੀ ਉੱਤੇ, ਪਾਰਸ ਵਾਲੀ, (ਲੋਹੇ ਨੂੰ ਸੋਨਾ ਕਰ ਦੇਣ ਵਾਲੀ), ਨਜ਼ਰ ਕੀਤੀ ਹੈ।

ਜਿਸਦੀ ਛੁਹ ਪਾ ਕੇ, ਲੋਕੀਂ ਚਿਰ ਤਕ ਰਹਿਣ ਵਾਲੇ ਅਤੇ ਕੁੰਦਨ ਹੋ ਗਏ।

ਜੋ ਆਪਣੇ ਜੀਵਨ ਵਿਚਕਾਰ, ਉਨ੍ਹਾਂ ਦੇ ਜਾਣੂ ਹੋ ਗਏ, ਉਹ ਬੰਦੇ ਭਾਵੇਂ ਕੰਗਲੇ ਸਨ, ਭਾਵੇਂ ਰਾਜੇ, ਇਕ ਸਮਾਨ ਜਾਣ ਕੇ, ਤਾਰ ਦਿੱਤੇ ਹਨ।

ਗੁਰੂ ਜੀ ਆਪ ਸਦਾ ਹੀ, ਪਾਲਣ ਹਾਰ ਹੋ, (ਇਸ ਲਈ) ਸੁੰਦਰ ਸਿੰਘ ਕਵੀ ਉੱਤੇ ਭੀ ਕਿਰਪਾ ਕਰੋ ॥੫॥

## ੮੮. ਬਾਬਾ ਜੀਵਨ ਸਿੰਘ ਬੇਦੀ
### (ਲਿਖਤ 1916 ਈ.)

ਬੇਦੀ ਜੀਵਨ ਸਿੰਘ ਦਾ ਜਨਮ ਡੇਰਾ ਬਾਬਾ ਨਾਨਕ, ਵਿਚ 1825 ਈ. ਨੂੰ, ਬਾਬਾ ਰੁਲਦੂ ਸਿੰਘ ਬੇਦੀ ਦੇ ਘਰ ਮਾਤਾ ਰਤਨ ਕੌਰ ਤੋਂ ਹੋਇਆ ਸੀ।[1] ਆਪਣੀ ਜ਼ਿੰਦਗੀ ਦਾ ਬਹੁਤਾ ਹਿੱਸਾ ਜੀਵਨ ਸਿੰਘ ਨੇ ਪਿੰਡ ਸੁੱਖੋ ਜ਼ਿਲਾ ਰਾਵਲਪਿੰਡੀ ਵਿਚ ਵਿੱਦਿਆ ਅਤੇ ਗੁਰਸਿੱਖੀ ਦਾ ਪ੍ਰਚਾਰ ਕਰਦਿਆਂ, ਬਿਤਾਇਆ। ਉਹ ਗੁਰੂ ਨਾਨਕ ਦੇਵ ਦੀ ਵੰਸ ਵਿੱਚੋਂ ਹੋਣ ਦਾ ਬੜਾ ਮਾਣ ਕਰਦਾ ਸੀ, ਸਦਾ ਉਸੇ ਦਾ ਆਸਰਾ ਉਸੇ ਦੀ ਟੇਕ ਰੱਖਦਾ ਸੀ। ਉਸਦਾ ਹਸੂੰ ਹਸੂੰ ਕਰਦਾ ਭਖਦਾ ਚਿਹਰਾ, ਤੰਗ ਦਸਤੀ ਵਿਚ ਵੀ, ਕਿਸੇ ਉਦਾਸ ਨਹੀਂ ਸੀ ਤੱਕਿਆ। 1887 ਈ. ਨੂੰ ਸੁੱਖੋ ਵਿਚ ਹੀ ਉਸਦਾ ਦੇਹਾਂਤ ਹੋਇਆ।

ਉਹ ਚੰਗਾ ਕਵੀ ਸੀ, ਭਾਖਾ ਬੜੀ ਸਰਲ ਤੇ ਮੁਹਾਵਰੇਦਾਰ ਵਰਤਦਾ ਸੀ। ਕਿਧਰੇ ਕਿਧਰੇ ਠੇਠ ਪੰਜਾਬੀ ਪ੍ਰਯੋਗ ਭੀ ਉਸਦੀਆਂ ਰਚਨਾਵਾਂ ਵਿਚ ਹਿੰਦੀ ਮੁਹਾਵਰੇ ਨਾਲ ਗੱਡਮੱਡ ਹੋਏ ਮਿਲਦੇ ਹਨ। ਆਪਦੀਆਂ ਰਚਨਾਵਾਂ ਵਿੱਚੋਂ :

1. ਗੁਰੂ ਯਸ਼ ਪੰਚਾਸ਼ਿਕਾ
2. ਸਿਖਿਆ ਸੁਧਾਧਰ (ਪੱਟੀ ਤੇ ਢੰਗ ਦੀ)
3. ਵਿਵੇਕ ਰਤਨਮਾਲਾ
4. ਬਾਲ ਬੋਧ ਵਿਲਾਸ ( ,, ,, ,, ,,)
5. ਛੰਦ ਚਾਲੀਸੀ
6. ਬਾਤ ਬਿਲਾਸ
7. ਸਿੱਧਾਂਤ ਤਤ੍ਵਸਾਰ
8. ਸੀਹਰਫੀ
9. ਨਾਮ ਚਰਿਤ

ਦਾ ਪਤਾ ਲੱਗਾ ਹੈ।

ਉਸ ਦੀ ਰੁਚੀ ਵਧੇਰੇ ਸਿੱਖਿਆਦਾਇਕ ਰਚਨਾ ਵੱਲ ਸੀ, ਜਿਸ ਵਿਚ ਸ਼ਾਂਤ ਅਤੇ ਵੈਰਾਗ ਦੀ ਪ੍ਰਧਾਨਤਾ ਦਿਖਾਈ ਦਿੰਦੀ ਹੈ। ਉਸ ਦੀ ਕਵਿਤਾ ਵਿਚ ਆਦਰਸ਼ਾਂ ਦੀ ਗੱਲ ਭਾਵਾਂ ਦੇ ਵੇਗ ਨਾਲੋਂ ਵਧੇਰੇ ਪ੍ਰਬਲ ਹੁੰਦੀ ਹੈ।

---

1. ਭਾਈ ਕਾਨ੍ਹ ਸਿੰਘ, ਗੁਰ ਮਹਿਮਾ ਰਤਨਾਵਲੀ, ਲੜੀ ਨੰ: 49 (ਹ. ਲਿ.). ਗੁ. ਨਾ. ਦੇ. ਯੂ., ਗੁਰੂ ਨਾਨਕ ਅਧਿਐਨ ਵਿਭਾਗ, ਵੱਲੋਂ ਪ੍ਰਕਾਸ਼ਨ ਅਧੀਨ।

## ਬੇਦੀ ਬੰਸ ਅਵਤੰਸ

ਤਨ ਗ੍ਰਾਮ ਹਿਯੇ ਧਾਮ ਟਿਕੇ ਨਾ ਛਿਨੇਕ ਮਨ
ਬਾਰ ਬਾਰ ਦ੍ਵਾਰ ਦ੍ਵਾਰ ਡੋਲਤ ਅਨੇਰੋ ਹੈ ।
ਰਾਗ ਦ੍ਵੈਖ ਮਾਰੇ ਕਾਮ ਕ੍ਰੋਧ ਬਿਖ ਝਾਰੇ
ਭਯੋ ਹਰਕਾਯੋ ਕਹਯੋ ਮਾਨਤ ਨ ਮੇਰੋ ਹੈ ।
ਜੀਵਨ ਮ੍ਰਿਗੇਂਦ੍ਰ ਤੰਤ੍ਰ ਮੰਤ੍ਰ ਜੰਤ੍ਰ ਕਰ ਹਾਰਯੋ
ਸੰਤ ਸੰਗ ਗੰਗਾਜਲ ਜਾਵਤ ਨ ਨੇਰੋ ਹੈ ।
ਬੇਦੀ-ਬੰਸ ਅਵਤੰਸ ਬਾਂਧੋ ਨਿਜ ਗੁਨੋ ਸਾਥ
ਹ੍ਵੈ ਹੈ ਬਦਨਾਮੀ ਨਾਥ ਪਾਲਯੋ ਸ੍ਵਾਨ ਤੇਰੋ ਹੈ ।।੫।।
ਸਜਨ ਪਦਮ ਫੂਲੇ ਸਿੱਖ ਚਕ੍ਰਵਾਕ ਝੂਲੇ
ਕੁਵਲੈ ਕੁਮਤ ਭਈ ਸਕੁਚ ਬਿਚਾਰੀ ਹੈ ।
ਰਜਨੀ ਅਵਿਦਜਾ ਭਾਗੀ ਸੁਮਤਿ ਸਜੀਵ ਜਾਗੀ
ਕਾਮ ਕ੍ਰੋਧ ਚੋਰ ਚਲੇ ਗਯਾਨ ਭੋਰ ਕਾਰੀ ਹੈ ।
ਜੀਵਨ ਮ੍ਰਿਗੇਂਦ੍ਰ ਉਦੇ ਹੋਤ ਹੀ ਸੁਪੰਥ ਚਲਯੋ
ਸੂਰਜ ਗੁਰੂ ਨਾਨਕ ਕਲੂ ਦੇਹ ਧਾਰੀ ਹੈ ।
ਗੋਲਕ ਗੁਫਾ ਮੈ ਪੈਠ ਇੰਦ੍ਰੇ ਉਲੂਕ ਛਿਪੇ
ਤਾਰਕ ਕੁਤਰਕ ਹਿਯ ਨਭ ਤੇ ਬਿਡਾਰੀ ਹੈ ॥੧॥

[ਅਰਥ : ਤਨ ਦੀ ਨਗਰੀ ਵਿਚਲੀ ਹਿਰਦੇ-ਕੋਠੀ ਵਿਚ, ਮਨ ਇਕ ਛਿਨ ਭਰ ਭੀ ਟਿਕਦਾ ਨਹੀਂ; ਬਾਰ ਬਾਰ ਅਨ੍ਹੇਰੇ ਵਿਚ ਘਰ ਘਰ ਡੋਲਦਾ ਰਹਿੰਦਾ ਹੈ ।

ਮੋਹ ਅਤੇ ਦੁਰੈਤ ਦੇ ਦੈਂਤ ਮਾਰਦੇ ਹਨ, ਕਾਮ ਕ੍ਰੋਧ (ਇਸ ਵਿਚ) ਵਿਹੁ ਝਾੜਦੇ ਹਨ, (ਜਿਸ ਕਾਰਨ) ਇਹ ਹਲਕਾਇਆ ਹੋਇਆ, ਮੇਰਾ ਕਹਿਣਾ ਨਹੀਂ ਮੰਨਦਾ ।

ਜੀਵਨ ਸਿੰਘ (ਕਹਿੰਦਾ ਹੈ), ਤੰਤ੍ਰ ਮੰਤ੍ਰ ਜੰਤ੍ਰ ਕਰਦਾ ਥੱਕ ਗਿਆ, (ਇਹ ਮਨ) ਸੰਤਾਂ ਦੀ ਸੰਗਤਿ ਦੇ ਗੰਗਾਜਲ ਨੇੜੇ ਨਹੀਂ ਜਾਂਦਾ ।

ਬੇਦੀ ਬੰਸ ਦੇ ਭੂਸ਼ਨ ਆਪਣੇ ਗੁਣਾਂ (ਗੁਣ ਦਾ ਇਕ ਅਰਥ ਰੱਸੀ ਭੀ ਹੈ) ਨਾਲ (ਇਸ ਮਨ ਨੂੰ) ਬੰਨ੍ਹ ਕੇ ਰੱਖੋ, ਨਹੀਂ ਤਾਂ ਆਪ ਦੀ ਬਦਨਾਮੀ ਹੋਵੇਗੀ, ਕਿਉਂਕਿ ਇਹ ਕੁੱਤਾ ਆਪ ਦਾ ਪਾਲਿਆ ਹੋਇਆ ਹੈ ।।

ਸੱਜਨ ਰੂਪੀ ਕਮਲ ਖਿੜ ਆਏ, ਸਿੱਖ ਰੂਪੀ ਚਕਵੇ ਝੂਮ ਉੱਠੇ, (ਖੁਸ਼ੀ ਨਾਲ), ਕੁਮੱਤ ਦੀ ਕਮੁਦਨੀ ਸੁਕੜ ਗਈ ।

ਅਵਿੱਦਿਆ ਰੂਪੀ ਰਾਤ ਭੱਜ ਗਈ, ਸਜੀਵ ਸੁਮੱਤਿ ਜਾਗ ਪਈ, ਕਾਮ, ਕ੍ਰੋਧ ਰੂਪੀ ਚੋਰ ਚਲੇ ਗਏ, ਜਦੋਂ ਗਿਆਨ ਰੂਪੀ ਸਵੇਰੇ ਦਾ ਉਜਾਲਾ ਹੋਇਆ ।

ਜੀਵਨ ਸਿੰਘ (ਕਹਿੰਦਾ ਹੈ), ਦਿਨ ਚੜ੍ਹਦੇ ਹੀ ਸਿੱਧੇ ਰਾਹ ਪੈ ਗਿਆ, (ਕਿਉਂਕਿ) ਸੂਰਜ ਰੂਪੀ ਗੁਰੂ ਨਾਨਕ ਨੇ, ਕਲਿਜੁਗ ਵਿਚ ਦੇਹ ਧਾਰੀ ਹੈ ।

ਗੋਲਕ ਗੁਫਾ ਵਿਚ, ਇੰਦ੍ਰੀਆਂ ਦੇ ਉਲੂ ਲੁਕ ਗਏ, ਤਰਕ ਨੇ, ਕੁਤਰਕ, ਹਿਰਦੇ ਆਕਾਸ਼ ਤੋਂ ਦੂਰ ਕਰ ਦਿੱਤੀ ਹੈ ।।੧।।]

## ਬੇਦੀ ਬੰਸ ਮਾਨਸ ਕੇ ਹੰਸ

ਕੋਊ ਸਿਵ ਕੋਊ ਦੇਵੀ ਕੋ ਉਪਾਸਕ ਹੈ
ਕਾਹੂ ਗਨ-ਨਾਇਕ ਸਹਾਈ ਮਾਨਯੋ ਸਾਥ ਕੋ ।
ਕੋਊ ਭਏ ਸੂਰਜ ਉਪਾਸੀ ਜਮ ਫਾਸੀ ਨਾਸੀ
ਕੋਊ ਰਾਮ ਚੰਦ੍ਰ ਕੇ ਚਕੋਰ ਝੁਕੈ ਮਾਥ ਕੋ ।
ਬੇਦੀ ਬੰਸ ਮਾਨਸ ਕੇ ਹੰਸ ਦੀਨ ਬੰਧੁ ਨਾਥ
ਬੂਡਯੋ ਭਵਪਾਥ ਦੀਜੈ ਹਾਥ ਮੋ ਅਨਾਥ ਕੋ ।
ਜੀਵਨ ਮ੍ਰਿਗੇਂਦ੍ਰ ਕੋਊ ਨੰਦ-ਨੰਦ ਬੰਦਤ ਹੈ
ਰਹਯੋ ਮੈ ਅਚੇਤ ਨਹੀਂ ਜਾਨਯੋ ਭਵ ਗਾਥ ਕੋ ।।੨।।

[ਅਰਥ : ਕੋਈ ਸ਼ਿਵ ਦੀ ਕੋਈ ਦੇਵੀ (ਭਗਵਤੀ) ਦੀ, ਉਪਾਸਨਾ ਕਰਨ ਵਾਲਾ ਹੈ, ਕਿਸੇ ਨੇ ਗਣੇਸ਼ ਨੂੰ ਹੀ ਆਪਣੇ ਸੰਗ ਦਾ ਸਹਾਈ ਮੰਨਿਆ ਹੋਇਆ ਹੈ ।

ਕੋਈ ਸੂਰਜ ਦੀ ਉਪਾਸਨਾ ਕਰਨ ਵਾਲਾ, ਕੋਈ ਜਮਾਂ ਦੀ ਫ਼ਾਸੀ ਨਾਸ ਕਰਨ ਵਾਲਾ ਹੈ, ਕੋਈ ਸ੍ਰੀ ਰਾਮ ਚੰਦ੍ਰ ਜੀ (ਸੂਰਜਵੰਸੀ) ਦੇ ਚਕੋਰ ਹੋ ਕੇ ਮੱਥਾ ਝੁਕਾਉਂਦੇ ਹਨ ।

ਜੀਵਨ ਸਿੰਘ (ਕਹਿੰਦਾ ਹੈ) ਕੋਈ ਸ੍ਰੀ ਕ੍ਰਿਸ਼ਨ ਦੀ ਬੰਦਨਾ ਕਰਦੇ ਹਨ ਮੈਂ ਮੂਰਖ ਹੀ ਰਿਹਾ, ਸੰਸਾਰ (ਦੇ ਦੁਖਾਂ) ਦੀ ਕਹਾਣੀ ਨੂੰ ਜਾਣਿਆ ਹੀ ਨਹੀਂ ।

ਹੇ ਬੇਦੀ ਬੰਸ ਮਾਨ ਸਰੋਵਰ ਦੇ ਹੰਸ ! ਨਿਮਾਣਿਆ ਦੇ ਬੰਧੂ, ਸੁਆਮੀ (ਗੁਰੂ ਨਾਨਕ ਜੀ ਸੰਸਾਰ ਦੇ ਪੰਧ) ਵਿਚ ਡੁੱਬ ਰਿਹਾ ਹਾਂ, ਮੈਂ ਅਨਾਥ ਨੂੰ ਹੱਥ ਦੇ ਕੇ ਰੱਖ ਲਓ ।।੨।।]

## ਬੂਡਤ ਕੋ ਦੀਜੈ ਹਾਥ

ਗੁਰੂ ਕੀ ਨ ਕੀਨੀ ਸੇਵ ਆਨ ਨਹੀਂ ਮਾਨੀ ਦੇਵ
ਜੋਗ ਜਗ ਤੀਰਥ ਨ ਜਾਨੀ ਰੀਤ ਜਾਪ ਕੀ ।
ਕਾਮ ਕ੍ਰੋਧ ਲੋਭ ਮੋਹ ਰੈਨ ਦਿਨ ਮਾਨ ਭਰਯੋ
ਔਗੁਨ ਅਨੰਤ ਬਾਤ ਬੀਤੀ ਤੋਲ ਨਾਪ ਕੀ ।
ਜੀਵਨ ਮ੍ਰਿਗੇਂਦ੍ਰ ਬਾਲ ਖੇਲ ਜੁਵਾ ਜੁਵਤੀ ਸਜੋ
ਆਈ ਜਰਾ ਜੁਰਨ ਸਹੇਲੀ ਤੀਨੋ ਤਾਪ ਕੀ ।
ਬੇਦੀ ਬੰਸ ਅਵਤੰਸ ਬੂਡਤ ਕੋ ਦੀਜੈ ਹਾਥ
ਭਰੀ ਪੋਟ ਪਾਪ ਕੀ ਹੈ ਟੇਕ ਨਾਥ ਆਪ ਕੀ ।।੩।।

ਤੀਰ ਸੁਭਾਸੁਭ ਨੀਰ ਭਰਯੋ ਹੈ ਮਨਰੋਥ ਕੋ
ਰਾਗ ਦੁਖ ਨਕ੍ਰ ਬਕ੍ਰ ਗਿਨੇ ਕੌਨ ਸਾਜ ਕੋ ।
ਲੋਭ ਕੀ ਲਹਿਰ ਭ੍ਰਮ ਭ੍ਰਮਨ ਕ੍ਰਿਸਾਨ ਕ੍ਰੋਧ
ਗਰਬ ਅਹਲ ਕਾਮ ਰੂਪ ਦੈਤਰਾਜ ਕੋ ।
ਜੀਵਨ ਮ੍ਰਿਗੇਂਦ੍ਰ ਭਵ ਬਾਰਿਧ ਮੈ ਪਰਯੋ ਭੂਲ
ਦੇਵੀ ਦੇਵ ਦੇਖਤ ਸਹਾਈ ਨਹੀਂ ਆਜ ਕੋ ।
ਬੇਦੀ ਬੰਸ ਸਿਰਮੌਰ ਸੂਰਤ ਨ ਔਰ ਠੌਰ
ਮੇਰੋ ਮਨ ਕਾਕ ਤੇਰੋ ਚਰਨ ਜਹਾਜ ਕੋ ॥੪॥

[ਅਰਥ : ਗੁਰੂ ਦੀ ਸੇਵਾ ਨਹੀਂ ਕੀਤੀ, ਦੇਵਤਿਆਂ ਦੀ ਆਨ ਨਹੀਂ ਮੰਨੀ, ਨਾ ਜੋਗ, ਨਾ ਯੱਗ, ਨਾ ਤੀਰਥ, ਨਾ ਜਾਪ ਦੀ ਰੀਤ ਹੀ ਸਮਝੀ ।

ਕਾਮ, ਕ੍ਰੋਧ, ਲੋਭ, ਮੋਹ, ਮਨ ਵਿਚ, ਦਿਨ ਰਾਤ ਭਰਿਆ ਰਿਹਾ, (ਮੇਰੇ ਵਿਚ) ਅਮੁਕ ਔਗੁਣ ਭਰੇ ਹਨ, (ਇਹ ਕਿੰਨੇ ਹਨ) ਗਿਣਤੀਆਂ ਮਿਣਤੀਆਂ ਦੀ ਹਦੋਂ ਇਨ੍ਹਾਂ ਦੀ ਗੱਲ ਲੰਘ ਚੁੱਕੀ ਹੈ ।

ਜੀਵਨ ਸਿੰਘ (ਕਹਿੰਦਾ ਹੈ), ਬਾਲ (ਪਣਾ) ਖੇਡ ਵਿਚ ਖੋਇਆ, ਜਵਾਨੀ ਜਨਾਨੀ ਦੀ ਸੰਗਤਿ ਵਿਚ ਗੁਜ਼ਾਰੀ, ਹੁਣ ਬੁੱਢੇ ਵਾਰੇ ਦੀ ਉਮਰ ਆ ਗਈ ਹੈ, ਜਿਸ ਦਾ ਤਿੰਨਾਂ ਤਾਪਾਂ ਨਾਲ ਸਹੇਲਪੁਣਾ ਹੈ ।

ਹੇ ਬੇਦੀ ਬੰਸ ਦੀ ਸੋਭਾ (ਗੁਰੂ ਨਾਨਕ ਜੀ), ਮੇਰੇ ਸਿਰ ਉੱਤੇ ਪਾਪਾਂ ਦੀ ਭਾਰੀ ਪੰਡ ਹੈ, ਮੈਨੂੰ ਡੁਬਦੇ ਨੂੰ ਹੱਥ ਦੇ ਕੇ ਬਚਾ ਲਓ, ਇਸ ਸਮੇਂ, ਕੇਵਲ ਇੱਕੋ ਆਪ ਵੱਲੋਂ, ਸਹਾਰੇ ਦੀ ਆਸ ਹੈ ॥੩॥

ਆਸੇ ਪਾਸੇ, ਮਨੋਰਥ ਦੇ ਚੰਗੇ ਮੰਦੇ ਪਾਣੀ ਦਾ, ਪਸਾਰਾ ਹੈ, (ਜਿਸ ਵਿਚ) ਮੇਰ, ਤੇਰ, ਸੁਖ, ਦੁਖ ਦੇ ਟੇਢੇ ਮੇਢੇ ਘੜਿਆਲ (ਨਾਕੂ) ਆਦਿ ਹਨ, ਇਨ੍ਹਾਂ ਦੀ ਗਿਣਤੀ ਕੌਣ ਕਰ ਸਕੇ ।

ਲੋਭ ਦੀਆਂ ਲਹਿਰਾਂ ਵਿਚ, ਭਟਕ ਕੇ ਕਮਜ਼ੋਰ ਹੋ ਰਿਹਾ ਹਾਂ, ਕ੍ਰੋਧ ਅਤੇ ਅਹੰਕਾਰ, ਕਾਮ ਤੇ ਰੂਪ ਅਤੇ ਦੈਤਰਾਜ ਮੈਨੂੰ ਘੇਰ ਰਹੇ ਹਨ ।

ਜੀਵਨ ਸਿੰਘ (ਕਹਿੰਦਾ ਹੈ), ਸੰਸਾਰ ਸਾਗਰ ਵਿਚ ਭੁੱਲ ਕੇ ਵੜ ਬੈਠਾ ਸਾਂ, ਦੇਵੀ ਦੇਵਤਾ ਦੇਖ ਕੇ ਭੀ, ਅਜੇ ਸਹਾਇਤਾ ਨਹੀਂ ਕਰਦੇ ।

ਹੇ ਬੇਦੀ ਬੰਸ ਦੇ ਸਿਰ ਮੌਰ (ਗੁਰੂ ਨਾਨਕ ਜੀ) ! ਮੈਨੂੰ ਹੋਰ ਕੋਈ ਟਿਕਾਣਾ ਆਪ ਤੋਂ ਬਿਨਾਂ, ਨਹੀਂ ਸੁਝਦਾ, ਮੇਰਾ ਮਨ ਆਪ ਦੇ ਚਰਨਾਂ ਦੇ ਜਹਾਜ਼ ਦਾ ਕਾਂ ਹੋ ਗਿਆ ਹੈ । ॥੪॥]

## ਨਾਨਕ ਅਚੁਤ ਰਘੁਨਾਥ

ਗੁਰੂ ਨਾਨਕ ਅਚੁਤ ਰਘੁਨਾਥ ।
ਈਸ਼ਰ ਬਾਵਨ ਗੋਪੀਨਾਥ ।
ਜਪਿਜੇ ਕ੍ਰਿਸ਼ਨ ਮੁਕੰਦ ਸੁ ਗਿਰਧਰ ।
ਮੋਹਨ ਦਧਿ ਦਾਨੀ ਜਪ ਹਰਿ ਹਰਿ ।
ਹੈ ਅਨੰਤ ਕਰਤਾਰ ਜੋ ਸੋ ਬਲਬੀਰ ਪਛਾਨ ।
ਜੀਵਨ ਸਿੰਘ ਸੁਜਾਨ ਇਕ ਧਰ ਚਿਤ ਸ੍ਰੀ ਭਗਵਾਨ ॥੧॥[2]

[ਅਰਥ : ਗੁਰੂ ਨਾਨਕ ਜੀ ਅਚੁਤ ਅਤੇ ਰਘੁਨਾਥ (ਰਾਮ) ਹਨ ।
(ਉਹ) ਈਸ਼ਵਰ ਅਤੇ ਗੋਪੀਆਂ ਦੇ ਨਾਥ (ਸ੍ਰੀ ਕ੍ਰਿਸ਼ਨ) ਹਨ ।
(ਉਨ੍ਹਾਂ ਨੂੰ) ਕ੍ਰਿਸ਼ਨ, ਮੁਕੰਦ ਅਤੇ ਗਿਰਧਰ ਦੇ ਰੂਪ ਵਿਚ ਜਪੀਏ ।
(ਉਨ੍ਹਾਂ ਨੂੰ) ਮੋਹਨ, ਦਹੀ ਦਾ ਦਾਨ ਲੈਣ ਵਾਲਾ ਅਤੇ ਹਰੀ ਹਰਿ ਜਾਣ ਕੇ ਜਪੀਏ ।
(ਉਹ) ਜੋ ਅਨੰਤ ਕਰਤਾਰ ਦਾ ਸਰੂਪ ਹਨ । ਉਨ੍ਹਾਂ ਨੂੰ ਬਲਬੀਰ (ਦਾਊ) ਪਛਾਣੀਏ ।
ਜੀਵਨ ਸਿੰਘ ਕਹਿੰਦਾ ਹੈ, ਜੇਕਰ ਚੰਗੀ ਸੂਝ ਵਾਲਾ ਹੈਂ, ਤਾਂ
[ਗੁਰੂ ਨਾਨਕ ਅਤੇ ਭਗਵਾਨ ਦਾ) ਇੱਕੋ ਰੂਪ ਮੰਨ ਕੇ, ਸ੍ਰੀ ਭਗਵਾਨ ਨੂੰ ਯਾਦ ਕਰ ।]

---

2. ਨਾਮ ਚਰਿਤ, (ਹ. ਲਿ.) 1916, ਗੁ. ਨਾ., ਯੂ. ਨੰ: 571.

# ੮੯. ਪ੍ਰੇਮ ਸਿੰਘ 'ਸੰਤ ਰੇਣ'

## (ਰਚਨਾ 1919 ਈ.)

'ਸੰਤ ਰੇਣ' ਨਾਉਂ ਦੇ ਮਹਾਂ ਪੁਰਖ, ਤਿੰਨ ਹੋਏ ਹਨ।

ਪਹਿਲਾ ਸੰਤ ਰੇਣ ਸੀ ਉਸ ਸਾਧੂ ਮੰਡਲੀ ਦਾ ਮਹੰਤ ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਨੇ ਆਪਣੀ ਬਾਲ ਵਰੇਸ ਵਿਚ, ਪਿਤਾ ਵੱਲੋਂ. ਵਪਾਰ ਲਈ ਦਿੱਤੇ ਗਏ ਰੁਪੈ, ਰਸਦ ਲਿਆ ਕੇ ਦੇਣ ਲਈ ਖ਼ਰਚ ਛੱਡੇ ਸਨ। ਇਸੇ ਸਾਖੀ ਨੂੰ 'ਸੱਚੇ ਸੌਦੇ' ਦੀ ਸਾਖੀ ਆਖਿਆ ਜਾਂਦਾ ਹੈ।

ਦੂਜਾ ਸੰਤ ਰੇਣ, ਬੂਦਨ ਪਿੰਡ ਦੇ ਡੇਰੇ ਦਾ ਉਦਾਸੀਨ ਮਹੰਤ ਸੀ ਜਿਸ ਨੇ 'ਗੁਰੂ ਨਾਨਕ ਵਿਜਯ' ਆਦਿ ਕਈ ਗ੍ਰੰਥ ਰਚੇ।

ਤੀਜਾ 'ਸੰਤ ਰੇਣ' ਉਪਨਾਮ ਵਾਲਾ ਬਾਬਾ ਪ੍ਰੇਮ ਸਿੰਘ ਸੀ, ਉਸ ਦਾ ਜਨਮ 14 ਨਵੰਬਰ 1879 ਈ. ਦਾ ਹੈ। ਬਾਬਾ ਪ੍ਰੇਮ ਸਿੰਘ ਨੇ ਆਪਣੀ ਰਚਨਾ 'ਗੁਰ ਪੁਰ ਪ੍ਰਕਾਸ਼' ਵਿਚ ਆਪਣੀ ਵੰਸ਼ਾਵਲੀ ਇਉਂ ਦਿੱਤੀ ਹੈ[1] :

ਗੁਰੂ ਅੰਗਦ—ਦਾਤੂ ਜੀ—ਧਿਆਨ ਦਾਸ—ਉੱਤਮ ਦਾਸ—ਜੱਗਾ ਮੱਲ—ਗੋਬਿੰਦ ਜੀ—ਖੁਸ਼ਾਲ ਸਿੰਘ—ਜੱਸਾ ਸਿੰਘ—ਰਤਨ ਸਿੰਘ—ਸੁਖਾ ਸਿੰਘ—ਲਛਮਨ ਸਿੰਘ--ਪ੍ਰੇਮ ਸਿੰਘ।

ਸੰਤ ਪ੍ਰੇਮ ਸਿੰਘ ਦੇ ਵਿੱਦਿਆ ਗੁਰੂ ਦਾ ਨਾਉਂ ਦਿਆਲ ਸਿੰਘ ਸੀ।[2] ਧਾਰਮਿਕ ਅਤੇ ਉੱਚੀ ਵਿੱਦਿਆ ਬਾਬੇ ਪ੍ਰੇਮ ਸਿੰਘ ਨੇ ਅਮ੍ਰਿਤਸਰ ਜੀ ਵਿਚ ਗਿਆਨੀ ਅਮੀਰ ਸਿੰਘ ਦੇ ਡੇਰੇ ਰਹਿ ਕੇ ਪ੍ਰਾਪਤ ਕੀਤੀ। ਬਾਬਾ ਜੀ ਦਾ ਗੁਰਬਾਣੀ ਦਾ ਕੀਰਤਨ ਅਤੇ ਕਥਾ ਕਰਨ ਦਾ ਢੰਗ ਬੜਾ ਸੁੰਦਰ ਸੀ। ਸੰਨ 1974 ਦੀ 31 ਮਈ ਨੂੰ ਇਸ ਮਹਾਂ ਪੁਰਖ ਦਾ ਸੁਰਗਵਾਸ ਹੋ ਗਿਆ।

ਬਾਬੇ ਪ੍ਰੇਮ ਸਿੰਘ ਦੀ ਰਚਨਾ 'ਗੁਰਪੁਰ ਪ੍ਰਕਾਸ਼' ਚਾਰ ਜਿਲਦਾਂ ਵਿਚ, ਚਾਰ ਵਾਰੀ ਛਪ ਚੁਕੀ ਹੈ।[3] ਇਸ ਗ੍ਰੰਥ ਵਿਚ ਸੰਪੂਰਨ ਸਿੱਖ ਇਤਿਹਾਸ ਦੀ ਕਥਾ, ਬੜੀ ਸੁਖਾਵੀਂ

---

1. ਚੌਥਾ ਸੰਸਕਰਣ, ਭੂਮਿਕਾ, 1965 ਅਮ੍ਰਿਤਸਰ, ਪੰਨਾ "ਨ"
2. ਉਹੀ, ਪਾ 2, ਛੰਦ 5.
3. ਪੁਸਤਕ ਦੇ ਟਾਈਟਲ ਤੇ ਦਿੱਤੀ ਸੂਚਨਾ ਅਨੁਸਾਰ

ਛੰਦਾਬੰਦੀ ਵਾਲੀ ਕਵਿਤਾ ਵਿਚ ਵਰਣਨ ਕੀਤੀ ਹੈ। ਦੋਹਾ-ਚੌਪਈ ਇਨ੍ਹਾਂ ਦੇ ਮਨਚਾਹੇ ਛੰਦ ਹਨ। ਕਬਿੱਤ ਅਤੇ ਸਵੈਯਾ ਆਦਿ ਭੀ ਕਿਧਰੇ ਕਿਧਰੇ ਵਰਤੇ ਹਨ। ਕਵਿਤਾ, ਅਨੇਕ ਥਾਈਂ, ਭਾਈ ਸੰਤੋਖ ਸਿੰਘ ਦੀ ਕਵਿਤਾ ਦੇ ਜੋੜ ਦੀ ਹੈ। ਅਲੰਕਾਰਾਂ ਵਿਚ ਜ਼ੋਰ ਬਹੁਤਾ ਸ਼ਬਦਾਲੰਕਾਰਾਂ, ਉਪਮਾ, ਰੂਪਕ ਅਤੇ ਦ੍ਰਿਸ਼ਟਾਂਤ ਆਦਿ ਉੱਤੇ ਹੈ। ਨਾਵਾਂ ਦੇ ਪ੍ਰਯਾਯ ਦੇਣ ਵੱਲ ਭੀ ਝੁਕਾਉ ਕਾਫ਼ੀ ਹੈ। ਗੁਰੂ ਨਾਨਕ ਦਾ ਜੀਵਨ ਇਸ ਪੁਸਤਕ ਵਿਚ 328 ਸਫ਼ਿਆਂ ਵਿਚ ਕਿਹਾ ਗਿਆ ਹੈ।

## ਸ੍ਰੀ ਨਾਨਕ ਜਗ ਤਾਰ

ਸ੍ਰੀ ਨਾਨਕ ਜਗ ਤਾਰ ਸੋ ਲੀਨਸ ਜਗ ਅਵਤਾਰ।
ਸਰਨ ਪਰਹਿ ਜੋ ਤਿਨਹੂੰ ਕੀ ਹੋਤ ਸਹਿਲ ਭਵ ਪਾਰ ॥੬॥
ਧਰ ਅਨੰਤ ਦੇਵਨ ਕੇ ਹੇਤੂ।
ਪ੍ਰਗਟੇ ਹੋ ਬੇਦੀ ਕੁਲ ਕੇਤੂ।
ਭਗਤ ਜਗਤ ਮਧ ਬਿਦਿਤ ਕਰਨ ਕੋ
ਕਲਮਲ ਦੁਸ਼ਟਨ ਦੰਭ ਹਰਨ ਕੋ ॥੭॥
ਕਲ ਮੈ ਪਾਵਨ ਪੰਥ ਨਰਨ ਕੋ।
ਦੇਵ ਸਤ ਸੰਗਤ ਜਗਤ ਤਰਨ ਕੋ।
ਨਾਮ ਜਪਾਵਨ ਧਯਾਨ ਚਰਨ ਕੋ।
ਭਗਤਨ ਦੁਖ ਕਟ ਜਨਮ ਮਰਨ ਕੋ। ॥੮॥

[ਅਰਥ: ਸ੍ਰੀ (ਗੁਰੂ) ਨਾਨਕ ਨੇ, ਜਗਤ ਨੂੰ, ਤਾਰਨ ਲਈ, ਜਗਤ ਵਿਚ ਅਵਤਾਰ ਲਿਆ।

ਜੋ ਉਨ੍ਹਾਂ ਦੀ ਸ਼ਰਨ ਪੈਂਦੇ ਹਨ, ਉਹ, ਸਹਿਜੇ ਭਵ (ਸਾਗਰ) ਤੋਂ, ਪਾਰ ਹੋ ਜਾਂਦੇ ਹਨ ॥੬॥

ਉਹ ਦੇਵਤਿਆਂ ਦੇ ਭਲੇ ਲਈ, ਦੇਹ ਧਾਰਨ ਕਰ ਕੇ ਬੇਦੀ ਕੁਲ ਦੇ ਨਿਸ਼ਾਨ ਰੂਪ ਹੋ ਕੇ, ਪ੍ਰਗਟ ਹੋਏ।

ਜਗਤ ਵਿਚ, ਭਗਤੀ ਦੇ ਤੱਤ ਦੀ, ਜਾਚ ਦੱਸਣ ਲਈ।

ਕਲਯੁਗ ਦੇ ਪ੍ਰਭਾਵ ਕਾਰਨ, ਮੈਲੇ ਹੋਏ ਮਨਾਂ ਵਿਚੋਂ ਦੁਸ਼ਟਤਾ ਦਾ ਦੰਭ ਮੇਟਣ ਲਈ ॥੭॥

ਕਲਯੁਗ ਵਿਚ, ਬੰਦਿਆਂ ਦਾ, ਪਵਿੱਤਰ ਪੰਥ (ਚਲਾਇਆ)।

ਜਗਤ ਤੋਂ ਤਰਣ ਲਈ ਸਤਿ ਸੰਗਤਿ ਦਾ ਮਾਰਗ ਬਖਸ਼ਿਆ।

ਧਿਆਨ ਧਰਨਾ ਤੇ ਨਾਮ ਦਾ ਜਪਣਾ ਦੱਸਿਆ, ਭਗਤਾਂ ਦਾ ਜਨਮ, ਮਰਨ ਦਾ, ਦੁਖ ਕੱਟਣ ਲਈ ॥੮॥]

## ਸ੍ਰੀ ਕਰਤਾਰ ਰੂਪ ਅਵਤਾਰਾ

ਦੇਨ ਆਸਰਾ ਏਕ ਸਰਨ ਕੋ ।
ਕੁਮਤ ਕੁਚਾਲ ਕੁਕਰਮ ਹਰਨ ਕੋ।
ਪੀਰ ਪੀਰ ਸਿਰ ਨੀਵ ਕਰਨ ਕੋ ।
ਸਚ ਨਾਮ ਦੇ ਜਾਪ ਕਰਨ ਕੋ । ।।੯।।
ਪਰਾਲਬਦ ਹੈ ਤਨ ਕੀ ਜੋ ਲੋ ।
ਸੇਵ ਸਿਰੀ ਨਾਨਕ ਪਗ ਤੋ ਲੋ । ।।੧੩।।
ਸ੍ਰੀ ਕਰਤਾਰ ਰੂਪ ਅਵਤਾਰਾ ।
ਕਲ ਨਰ ਤਾਰਨ ਕੋ ਤਨ ਧਾਰਾ ।
ਧਰ ਸਰਧਾ ਦਰਸਹੁ ਦੁਖ ਦਾਹੂ ।
ਜਗ ਜੀਵਨ ਕੋ ਲੇਵਹੁ ਲਾਹੂ । ।।੧੪।।

[ਅਰਥ : ਜੋ ਇਕ ਮਨ ਹੋ ਕੇ, ਸ਼ਰਨ ਆ ਪਵੇ, ਉਸਨੂੰ ਆਸਰਾ ਦੇਣ ਲਈ ।
ਕੁਮਤ, ਕੁਚਾਲ ਅਤੇ ਕੁਕਰਮਾਂ ਨੂੰ ਮੇਟਣ ਲਈ ।
ਪੀਰਾਂ, ਮੀਰਾਂ (ਬਾਦਸ਼ਾਹਾਂ) ਦੇ, ਸਿਰ ਨੀਵੇਂ ਕਰਨ (ਹੰਕਾਰ ਤੋੜਣ) ਲਈ ।
ਸੱਚਾ ਨਾਮ ਦੇ ਕੇ, ਜਾਪ ਕਰਾਉਣ ਲਈ (ਗੁਰੂ ਨਾਨਕ ਨੇ ਅਵਤਾਰ ਲਿਆ)
।।੯।।
ਜਦ ਤੋੜੀ, ਤਨ ਨਾਲ ਸੰਬੰਧਿਤ ਪਰਾਲਬਧ ਹੱਥ ਆਉਂਦੀ ਹੈ ।
ਓਨਾ ਚਿਰ, ਗੁਰੂ ਨਾਨਕ ਦੇ ਚਰਨਾਂ ਦੀ, ਸੇਵਾ ਕਰ ।।੧੩।।
ਅਵਤਾਰ ਦੇ ਰੂਪ ਵਿਚ, ਉਹ ਆਪ (ਗੁਰੂ ਨਾਨਕ) ਸ੍ਰੀ ਕਰਤਾਰ ਹਨ ।
ਕਲਯੁਗ ਦੇ ਲੋਕਾਂ ਨੂੰ, ਤਾਰਨ ਦੇ ਮੰਤਵ ਨਾਲ, ਦੇਹ ਧਾਰਨ ਕੀਤੀ ਹੈ ।
ਉਸ, ਦੁਖਾਂ ਦਾ ਦਾਹ ਕਰਨ ਵਾਲੇ, ਦਾ ਸ਼ਰਧਾ ਧਾਰ ਕੇ ਦਰਸ਼ਨ ਕਰੋ ।
ਸੰਸਾਰ ਵਿਚ ਜੀਵਨ ਦਾ ਲਾਹਾ ਲਵੋ ।।੧੪।।]

## ਸਤਜ ਗਜਾਨ ਘਨ ਰੂਪ

ਸ੍ਰੀ ਨਾਨਕ ਜੀ ਸਤਜ ਗਜਾਨ ਘਨ ਰੂਪ ਹੈ ।
ਬਿਗਸੇ ਕਮਲ ਬਿਸਾਲ ਸੁ ਬਦਨ ਅਨੂਪ ਹੈ ।
ਹਰਖ ਸੋਕ ਜਹਿ ਨਹੀਂ ਅਨੰਦਹਿ ਏਕ ਰਸ...।।੨੩।।
ਹਿੰਦੂ ਤੁਰਕ ਅਨਕ ਚਲ ਆਵਹਿ ।
ਸ੍ਰੀ ਨਾਨਕ ਕੇ ਚਰਣ ਅਨਾਵਹਿ ।
ਇਕ ਮੁਰੀਦ ਸਿਖ ਇਕ ਹੋਵਹੈ ।
ਲੇ ਉਪਦੇਸ਼ ਸੁ ਕਲਮਲ ਖੋਵਹਿੰ । ।।੨੫।।
ਗ੍ਰਾਮ ਨਗਰ ਰਹਿੰਹੀ ਨਰ ਜੇਤੇ ।
ਸ੍ਰੀ ਗੁਰ ਕੀਰਤ ਕਰਹੀਂ ਤੇਤੇ ।

ਬ੍ਰਹਮਚਾਰੀ ਬੈਰਾਗੀ ਜੋਊ ।
ਜੋਗੀ ਸੰਨਯਾਸੀ ਹ੍ਵੈ ਕੋਊ । ।।੨੬।।
ਨੀਚ ਕਿ ਊਚ ਰਾਉ ਕੈ ਰੰਕਾ ।
ਸੁਜਸ ਉਚਾਰਹਿ ਸਭ ਅਕਲੰਕਾ ।
ਪੰਡਤ ਅਪਰ ਅਪੰਡਤ ਜਹਿ ਤਹਿ ।
ਸ੍ਰੀ ਗੁਰ ਕੀਰਤ ਕਰਹੀ ਮਹਿ ਮਹਿ । ।।੨੯।।

[ਅਰਥ : ਸ੍ਰੀ (ਗੁਰੂ) ਨਾਨਕ ਜੀ, ਸੱਚੇ ਗਿਆਨ ਦਾ, ਸੰਘਣਾ ਰੂਪ ਹੈ ।

ਉਸਦਾ ਅਨੂਪਮ ਚਿਹਰਾ,ਇਉਂ ਹੈ, ਜਿਵੇਂ ਕੋਈ, ਬਹੁਤ ਵੱਡਾ ਕਮਲ ਖਿੜਿਆ ਹੋਵੇ ।

ਜਿਸ ਨੂੰ ਹਰਖ ਸ਼ੋਕ (ਗਮੀ ਤੇ ਖੁਸ਼ੀ) ਕੋਈ ਨਹੀਂ, ਸਦਾ ਇਕ ਰਸ ਆਨੰਦ ਹੀ ਆਨੰਦ ਵਿਚ ਮਗਨ ਹੈ...।।੨੩।।

ਹਿੰਦੂ, ਮੁਸਲਮਾਨ ਭਾਰੀ ਗਿਣਤੀ ਵਿਚ, ਚਲੇ ਆਉਂਦੇ ਹਨ ।

ਸ੍ਰੀ (ਗੁਰੂ) ਨਾਨਕ ਦੇ ਚਰਨਾਂ ਨੂੰ ਮਨਾਉਂਦੇ (ਪੂਜਦੇ) ਹਨ ।

ਇਕ ਮੁਰੀਦ (ਮੁਸਲਮਾਨ ਜੋ ਹਨ) ਹੋ ਜਾਂਦੇ ਹਨ, ਇਕ (ਹਿੰਦੂ ਜੋ ਹਨ) ਸਿੱਖ ਹੋ ਜਾਂਦੇ ਹਨ ।

ਉਪਦੇਸ਼ ਲੈ ਕੇ, ਕਲਜੁਗ ਦੀ ਮੈਲ (ਮਨ ਤੋਂ), ਦੂਰ ਕਰ ਲੈਂਦੇ ਹਨ ।।੧੫।।
ਪਿੰਡਾਂ ਅਤੇ ਸ਼ਹਿਰਾਂ ਵਿਚ, ਜਿੰਨੇ ਲੋਕ ਵਸਦੇ ਹਨ ।
ਉਹ ਸਾਰੇ, ਸ੍ਰੀ ਗੁਰੂ (ਨਾਨਕ) ਜੀ ਦੀ ਮਹਿਮਾਂ ਕਰਦੇ ਹਨ ।
ਭਾਵੇਂ, ਕੋਈ ਬ੍ਰਹਮਚਾਰੀ ਹੋਵੇ ਜਾਂ ਕੋਈ ਬੈਰਾਗੀ ਹੋਵੇ ।
ਭਾਵੇਂ, ਕੋਈ ਜੋਗੀ ਜਾਂ ਸੰਨਿਆਸੀ ਹੋਵੇ (ਸਾਰੇ ਮਹਿਮਾਂ ਕਰਦੇ ਹਨ) ।।੧੬।।
ਨੀਚ ਹੈ, ਜਾਂ ਉਚ ਹੈ, ਜਾਂ ਰਾਉ ਹੈ ਜਾਂ ਗਰੀਬ ।
ਸਾਰੇ, ਉਸ ਕਲੰਕ ਤੋਂ ਖ਼ਾਲੀ, ਗੁਰੂ (ਨਾਨਕ), ਦਾ ਸੁਜਸੁ ਕਰਦੇ ਹਨ ।
ਪੰਡਿਤ ਭੀ ਅਤੇ ਉਹ ਭੀ ਜੋ ਪੰਡਿਤ ਨਹੀਂ, ਜਿੱਥੇ ਕਿੱਥੇ ਭੀ ਹਨ ।
ਸ੍ਰੀ ਗੁਰ (ਨਾਨਕ) ਦੀ ਕੀਰਤੀ, ਚਾਉ ਨਾਲ ਮਸਤ ਹੋ ਹੋ ਕਰਦੇ ਹਨ । ।।੧੭।।]

## ਜੋਤਿ ਬਿਸਾਲ ਬਿਰਾਜਹਿ

ਮੁਖ ਸੁੰਦਰ ਜਹਿੰ ਅਤੀ ਸੁਹਾਈ । ...
ਲਘੁ ਤਨ ਜੋਤਿ ਬਿਸਾਲ ਬਿਰਾਜਹਿ ।
ਜਿਉਂ ਬਟ ਅਖੈ ਰੂਪ ਲਘੁ ਛਾਜਹਿ । ।।੪/੨।।
ਪੁਲਕਿਓ ਪਰਮ-ਪ੍ਰੇਮ ਮੇ ਮਨੂਆਂ ।
ਬੰਦਨ ਕਰ ਜਾਨਿਓ ਨਿਜ ਧਨੂਆ ।

ਜਿਉ ਜਨ ਇਸ਼ਟ ਦੇਵ ਕੋ ਦੇਖੀ ।
ਤਿਉਂ ਉਰ ਮੈ ਭਾ ਮੋਦ ਵਿਸੇਖੀ । ॥੬/੨॥
ਅਰੁਨ ਚਰਨ ਬਰ ਮ੍ਰਿਦੁਲ ਸੁਹਾਵੈ ।
ਭੁਜ-ਆਜਾਨ ਕੰਧ ਉਚ ਭਾਵੈ । ॥੭/੨॥
ਉਹ ਆਯੁਤ ਮੁਖ ਚੰਦ ਬਿਰਾਮਾ ।
ਦਹਿਨੇ ਚਮਰ ਛਤਰ ਕਰ ਬਾਮਾ ।
ਸੁਣ ਕਾਲੂ ਸੁਤ ਤੋਹਿ ਬਿਚਛਨ ।
ਇਸ ਮੈ ਲਖੀਅਤ ਬਤੀ ਸੁਲਛਨ । ॥੮/੨॥

[ਅਰਥ : ਜਿਸਦਾ ਸੁਹਣਾ ਮੁੱਖੜਾ ਬਹੁਤ ਸੁਹਾਵਣਾ ਲੱਗਦਾ ਹੈ ।
ਸਰੀਰ ਭਾਵੇਂ ਨਿੱਕਾ ਹੈ, ਪਰ ਜੋਤਿ ਬੜੀ ਵਿਸ਼ਾਲ ਵਸੀ ਹੈ ।
ਜਿਵੇਂ ਅਖੈ-ਬਟ, ਆਪਣੇ ਨਿੱਕੜੇ ਰੂਪ ਵਿਚ, ਛਾਇਆ ਹੋਵੇ ॥੪/੨
ਮਨ ਪਰਮ ਪ੍ਰੇਮ ਵਿਚ, (ਡੁੱਲ੍ਹ ਡੁੱਲ੍ਹ ਪੈਂਦਾ ਹੈ) ਫੁੱਲਿਆ ਫੁੱਲਿਆ ਹੈ ।
ਬੰਦਨਾ ਕਰਕੇ, ਸਭਨਾਂ ਉਸਨੂੰ ਆਪਣਾ ਪਤੀ ਪਰਮੇਸ਼੍ਵਰ ਜਾਣਿਆ ਹੈ ।
ਜਿਵੇਂ ਸੇਵਕ, ਅਪਣੇ ਇਸ਼ਟ ਦੇਵਤਾ ਦੇ, ਦਰਸ਼ਨ ਕਰਕੇ (ਖੁਸ਼ ਹੁੰਦਾ ਹੈ)
ਇਸ ਤਰ੍ਹਾਂ, ਸਭਨਾਂ ਦੇ ਮਨ ਵਿਚ, ਬਹੁਤ ਬਹੁਤ ਖੁਸ਼ੀ ਦਾ ਉਮਾਹ, ਹੋਇਆ ਹੈ । ॥੬/੨॥

ਲਾਲ ਲਾਲ ਚਰਣ ਬਹੁਤ ਹੀ ਕੂਲੇ, ਸ਼ੋਭਾ ਦਿੰਦੇ ਹਨ ।
ਲੰਮੀਆਂ ਬਾਹਾਂ ਅਤੇ ਮੋਢੇ (ਕੰਨ੍ਹੇ) ਉੱਚੇ ਸੁਹਣੇ ਲਗ ਰਹੇ ਹਨ ॥੭/੨
ਛਾਤੀ ਵਿਚ ਗੋਲਾਈ ਦਾ ਭਰਵਾਂ ਪਨ ਅਤੇ ਸਡੌਲਤਾ ਹੈ, ਚਿਹਰਾ ਚੰਦ ਵਰਗਾ (ਨੂਰਾਨੀ) ਹੈ ।
ਸੁਣ ਕਾਲੂ ਤੇਰਾ ਪੁੱਤਰ ਬੜਾ ਅਨੋਖਾ ਹੈ ।
ਜਿਸ ਵਿਚ ਬੱਤੀ (ਚੰਗੇ) ਲੱਛਣ ਪ੍ਰਗਟ ਦਿਖਾਈ ਦਿੰਦੇ ਹਨ ॥੮/੨]

# ੯੦. ਬੀਬੀ ਲੱਛਮੀ
## (ਰਚਨਾ 1919 ਈ.)

ਬੀਬੀ ਲੱਛਮੀ ਦਾ ਜਨਮ, ਬਾਬੇ ਜਵਾਹਰ ਸਿੰਘ ਬੇਦੀ ਦੇ ਘਰ, ਨਾਨਕ ਚੱਕ ਵਿਚ ਹੋਇਆ।[1] ਇਹ ਨਾਨਕ ਚੱਕ, ਅਮ੍ਰਿਤਸਰ ਤੋਂ ਪੰਦਰਾਂ ਕੋਹ ਅਤੇ ਬਟਾਲੇ ਤੋਂ ਸੱਤਾਂ ਕੋਹਾਂ ਦੀ ਵਿੱਥ ਉੱਤੇ ਹੈ। ਉਸ ਦਾ ਵਿਆਹ ਪਿੰਡ ਹਰਨਪੁਰ (ਜ਼ਿਲਾ ਜਿਹਲਮ) ਨਿਵਾਸੀ, ਬਾਬੇ ਸ਼ਿਆਮ ਸਿੰਘ ਜੀ ਬੇਦੀ ਦੇ ਸਪੁੱਤਰ, ਬਾਬਾ ਸ਼ੇਰ ਸਿੰਘ ਨਾਲ ਹੋਇਆ। ਬਾਬਾ ਸ਼ੇਰ ਸਿੰਘ ਦਾ ਸੁਰਗਵਾਸ, 1918 ਈ. ਨੂੰ ਹੋ ਗਿਆ। ਬਾਬਾ ਜੀ ਨੇ ਆਪਣੇ ਦੋਹਤਰੇ ਮਾਲਿੰਦਰ ਸਿੰਘ ਨੂੰ ਗੋਦ ਲੈ ਲਿਆ ਸੀ।[2]

ਘਰ ਵਿਚ ਕਥਾ-ਵਾਰਤਾ ਦੀ ਰੀਤ ਸੀ। ਬੀਬੀ ਲੱਛਮੀ ਦੀ ਇਕ ਦਾਸੀ ਨੇ ਪ੍ਰੇਰਣਾ ਕੀਤੀ ਕਿ ਆਪ ਜੋ ਸਾਖੀਆਂ ਆਦਿ ਸੁਣਾਉਂਦੇ ਰਹਿੰਦੇ ਹੋ, ਉਨ੍ਹਾਂ ਨੂੰ ਲਿਖਤੀ ਰੂਪ ਕਿਉਂ ਨਹੀਂ ਦਿੰਦੇ ? ਸਿੱਖੀ ਸੇਵਕੀ ਵਿਚ ਜਿਹੜੇ ਜਿਗਿਆਸੂ ਆਪ ਆ ਕੇ ਸੁਣ ਨਹੀਂ ਸਕਦੇ ਉਹ ਭੀ ਪੜ੍ਹ ਕੇ ਜਨਮ ਸਫਲਾ ਕਰ ਲਿਆ ਕਰਨਗੇ। ਬੀਬੀ ਨੂੰ ਇਹ ਗੱਲ ਭਾ ਗਈ। ਉਹ ਦਸਦੀ ਹੈ ਕਿ ਪੁਸਤਕ ਲਿਖਣ ਦੀ ਤਾਂ ਗੱਲ ਕਿੱਥੇ, ਉਸ ਨੂੰ ਜਨਮ ਸਾਖੀ ਦੀ ਰਚਨਾ ਤੋਂ ਪਹਿਲਾ, ਚਿੱਠੀ ਲਿਖਦਿਆਂ ਭੀ ਔਖ ਪ੍ਰਤੀਤ ਹੁੰਦੀ ਸੀ, ਪ੍ਰੇਰਣਾ ਅਤੇ ਜਤਨ ਨੇ ਆਖਿਰ ਜਨਮ-ਸਾਖੀ ਲਿਖਵਾ ਲਈ[3], ਇਸ ਜਨਮ-ਸਾਖੀ ਵਿਚ ਗੁਰੂ ਜੀ ਦੇ ਜਸ ਵਾਲੀਆਂ ਸਾਖੀਆਂ ਜਿਵੇਂ ਸੰਗਤ ਵਿਚ ਸੁਣਾਈਆਂ ਹੋਣਗੀਆਂ, ਦਰਜ ਕੀਤੀਆਂ ਹਨ।

ਡਾ. ਮੋਹਨ ਸਿੰਘ ਦੀਵਾਨਾ, ਨੇ ਬੀਬੀ ਲੱਛਮੀ ਨੂੰ ਫਗਵਾੜੇ ਦੇ ਇਕ ਬੇਦੀ ਖ਼ਾਨਦਾਨ ਵਿੱਚੋਂ ਦੱਸਿਆ[4] ਹੈ ਤੇ ਇਹ ਭੀ ਲਿਖਿਆ ਹੈ ਕਿ ਉਹ ਕੁੱਝ ਸਮਾਂ ਹੈਦਰਾਬਾਦ ਸਿੰਧ ਵਿਚ ਭੀ ਰਹੀ ਸੀ। ਡਾ. ਦੀਵਾਨਾ ਨੇ ਬੀਬੀ ਦੀ ਰਚੀ ਜਨਮ ਸਾਖੀ ਦਾ ਜ਼ਿਕਰ ਤਾਂ ਨਹੀਂ ਕੀਤਾ ਪਰ ਤਿੰਨ ਹੋਰ ਗ੍ਰੰਥ : 'ਲੱਛਮੀ ਹੁਲਾਸ ਸਾਗਰ', 'ਜੀਵਨ ਬਾਬਾ ਸ੍ਰੀ ਚੰਦ', ਅਤੇ 'ਤਿਰੀਆਂ ਪੁਰਾਣ', ਗਿਣਾਏ ਹਨ। ਲੱਛਮੀ ਹੁਲਾਸ ਨੂੰ ਵਾਰਤਕ ਤੇ ਕਵਿਤਾ ਦਾ ਮਿਲਗੋਭਾ ਤੇ ਬਾਕੀ ਦੋਹਾਂ ਗ੍ਰੰਥਾਂ ਨੂੰ ਕਵਿਤਾ ਵਿਚ ਲਿਖਿਆ ਦੱਸਿਆ ਹੈ। ਜਨਮ ਸਾਖੀ

---

1. ਜਨਮ ਸਾਖੀ (ਗਿਆਨ ਪ੍ਰਬੰਧ ਸਾਗਰ), ਅਕਾਲ ਪ੍ਰੈਸ, ਲਾਹੌਰ।
2. ਪੰਜਾਬ ਚੀਫਸ, ਸੰਪਾ, ਲੇਪਲ ਗ੍ਰਿਫ਼ਨ ਆਦਿ, ਜਿਲਦ 2, ਪੰਨਾ 326.
3. ਜਨਮ ਸਾਖੀ—ਉੱਪਰ ਦੱਸੀ।
4. ਪੰਜਾਬੀ ਸਾਹਿੱਤ ਦੀ ਇਤਿਹਾਸ ਰੇਖਾ, ਪੰਨਾ 76-77.

ਭੀ ਜਿਸਦਾ ਨਾਉਂ 'ਗਿਆਨ ਪ੍ਰਬੰਧ ਸਾਗਰ' ਹੈ, ਮੰਗਲ ਦੇ ਕੁੱਝ ਛੰਦਾਂ ਤੋਂ ਛੁੱਟ ਵਾਰਤਕ ਵਿਚ ਹੀ ਲਿਖੀ ਗਈ ਹੈ, ਜਿਸਦੀ ਸ਼ੈਲੀ ਵਿਚ ਕਵੀ ਕਲਪਨਾ ਦੀ ਪੁਠ ਜ਼ਰੂਰ ਸਮੋਈ ਹੋਈ ਹੈ।

'ਲੱਛਮੀ ਹੁਲਾਸ ਸਾਗਰ' ਬਾਰੇ ਡਾ. ਦੀਵਾਨਾ ਦਾ ਇਹ ਕਥਨ ਖਿਲਕੁਲ ਢੁੱਕਵਾਂ ਹੈ ਕਿ "ਜਿੰਨੇ ਆਕਾਰ, ਸਾਹਿਤਿਕ ਮੁੱਲ, ਤੇ ਮਹਾਨਤਾ ਦੀ ਰਚਨਾ ਆਪ ਨੇ ਦਿੱਤੀ, ਉਹ ਇਕ ਇਸਤਰੀ ਲਈ ਸਾਰੇ ਭਾਰਤ ਵਿਚ ਅਦੁਤੀ ਹੈ।[5]" ਇਹ ਗ੍ਰੰਥ ਵਧੇਰੇ ਵਾਰਤਕ ਵਿਚ ਹੈ ਕਿਧਰੇ ਕਿਧਰੇ ਛੰਦ ਭੀ ਦਿੱਤੇ ਹਨ ਜਿਨ੍ਹਾਂ ਵਿੱਚੋਂ ਕਾਫ਼ੀ ਹੋਰਨਾਂ ਕਵੀਆਂ ਦੇ ਭੀ ਹਨ, ਇਹ ਗ੍ਰੰਥ 1919 ਈ. ਵਿਚ ਛਪਿਆ ਸੀ।

ਬੀਬੀ ਲਛਮੀ ਦੀਆਂ ਸਾਹਿਤਿਕ ਕਿਰਤਾਂ ਦਾ ਮੁਲ-ਅੰਕਣ ਕਰਦੇ ਹੋਏ ਡਾ. ਮੋਹਨ ਸਿੰਘ 'ਦੀਵਾਨਾ' ਨੇ ਲਿਖਿਆ ਹੈ ਕਿ "ਨਿਝੱਕ ਕਿਹਾ ਜਾ ਸਕਦਾ ਹੈ ਕਿ ਆਪ ਦਾ ਗਿਆਨ, ਆਪ ਦੀ ਗੱਦ-ਪਦ ਸੇਵਾ, ਆਪ ਦਾ ਸਿੱਖੀ ਪਿਆਰ, ਆਪ ਦੇ ਕੋਲ ਲਫ਼ਜ਼ਾਂ ਦਾ ਖ਼ਜ਼ਾਨਾ, ਅਥਾਹ ਸੀ।"[6]

ਬੀਬੀ ਜੀ ਦੀ ਮਹਾਨ ਰਚਨਾ 'ਲੱਛਮੀ ਹੁਲਾਸ ਸਾਗਰ' ਬੜੀ ਵੱਡੀ ਆਕਾਰ ਦੀ ਰਚਨਾ ਹੋਣ ਤੇ ਭੀ ਮੁਫ਼ਤ ਵੰਡੀ ਜਾਂਦੀ ਰਹੀ ਹੈ।

### ਜੋਗਨ ਕੋ ਜੋਗੀ

ਆਦਿ ਅਨੀਲ ਅਨਾਦਿ ਅਨਾਹਤ
ਨਾਨਕ ਨਾਮ ਅਵਤਾਰ ਧਰਿਓ ਹੈ।
ਬੇਦੀ ਕੇ ਬੰਸ ਮਹਾਰਾਜ ਕਾਲੂ ਕੇ
ਜੋਗਨ ਕੇ ਜੋਗੀ ਰੂਪ ਧਰਿਓ ਹੈ।
ਅੰਧ ਗੁਬਾਰ ਪੜੀ ਜਗ ਮਹਿ
ਸੋ ਗੁਰੂ ਨਾਨਕ ਸੂਰ ਚੜਿਓ ਹੈ।
ਸੋਮ ਪਰਗਾਸ ਹੋਇਓ ਜਗ ਮਹਿ
ਅੰਧ ਅੰਧੇਰਾ ਮਿਟਾਇ ਦਿਓ ਹੈ।
ਜਿਹਿ ਸੇਸ ਕੀ ਸੇਜ ਪੈ ਸੈਨ ਕੀਓ
ਪਦ ਕੋ ਮਲਤੀ ਕਮਲਾ ਹੀ।
ਕਰ ਮੈ ਧਰ ਚਕ੍ਰ ਸਰੋਜ ਗਦਾ
ਭ੍ਰਿਗੁਪਾਦ ਗਲੇ ਸ੍ਰਿਕਅੰਗਦ ਬਾਂਹੀ।

---

5. ਪੰਜਾਬੀ ਸਾਹਿੱਤ ਦੀ ਇਤਿਹਾਸ ਰੇਖਾ, ਪੰਨਾ 76-77. ਇਸ ਗ੍ਰੰਥ ਵਿਚ ਕਈ ਥਾਈਂ ਹੋਰਨਾਂ ਕਵੀਆਂ ਦੀ ਉੱਤਮ ਕਵਿਤਾ ਵੀ ਬਿਨਾਂ ਕੋਈ ਹਵਾਲਾ ਜਾਂ ਸੰਕੇਤ ਦਿੱਤੇ ਦਰਜ ਕਰ ਲਈ ਗਈ ਹੈ। ਉਦਾਹਰਣ ਵਜੋਂ ਬਾਬਾ ਗਣੇਸ਼ ਸਿੰਘ ਬੇਦੀ ਦੇ ਤਿੰਨ ਸਤੋਤਰ (ਪੰਨਾ 244-47 ਤਕ) ਸਣੇ 13 ਛੰਦਾਂ ਦੇ ਹੂ ਬਹੂ ਦਰਜ ਕਰ ਲਏ ਹਨ। ਇਵੇਂ ਹੀ ਭਾਈ ਸੰਤੋਖ ਸਿੰਘ ਆਦਿ ਦੇ ਭੀ ਕਈ ਛੰਦ ਹਨ। ਇਸ ਗ੍ਰੰਥ ਦਾ ਆਕਾਰ 20×30"/2 ਦੇ 1250 ਪੰਨੇ ਹਨ ਤੇ ਉਸ ਵਿਚ ਵੈਸ਼ਨਵ ਮਤ ਦੀਆਂ ਅਨੇਕਾਂ ਸਾਖੀਆਂ ਹਨ ਜੋ ਗੁਰੂ ਘਰ ਦੀਆਂ ਸਾਖੀਆਂ ਨਾਲ ਰਲਾ ਮਿਲਾ ਲਈਆਂ ਹਨ।
6. ਪੰਜਾਬੀ ਸਾਹਿੱਤ ਦੀ ਇਤਿਹਾਸ ਰੇਖਾ—ਉੱਪਰ ਦੱਸੀ।
7. ਟਾਈਟਲ ਉੱਤੇ ਛਪੀ ਸੂਚਨਾ ਅਨੁਸਾਰ

ਜਿਹਿ ਪਾਦ ਕੋ ਵਾਰਿ ਸੁ ਚਾਰੁ
ਧਰਿਓ ਤ੍ਰਿਪੁਰਾਰਿ ਸਦਾ ਸਿਰ ਮਾਹੀਂ ।
ਅਸ ਰੂਪ ਜਿਸੇ ਉਰ ਭੀਤਰ ਹੈ
ਓਹੀ ਰੂਪ ਧਰਿਓ ਗੁਰੂ ਨਾਨਕ ਤਾਹੀਂ ॥

[**ਅਰਥ** : ਉਹ ਜੋ ਆਦਿ ਅਨੀਲ ਅਨਾਹਦ (ਕਰਤਾਰ) ਹੈ, ਉਸਨੇ ਨਾਨਕ ਨਾਮ ਹੇਠ, ਅਵਤਾਰ ਧਾਰਨ ਕੀਤਾ ਹੈ ।

ਬੇਦੀਆਂ ਦੇ ਵੰਸ, ਕਾਲੂ ਮਹਾਰਾਜ ਦੇ (ਘਰ), ਜੋਗੀਆਂ ਦੇ ਜੋਗੀ ਨੇ, ਰੂਪ ਧਾਰਨ ਕੀਤਾ ਹੈ ।

ਸੰਸਾਰ ਵਿਚ ਨ੍ਹੇਰ ਗੁਬਾਰ ਪਿਆ ਹੋਇਆ ਸੀ, ਗੁਰੂ ਨਾਨਕ (ਰੂਪੀ), ਸੂਰਜ ਚੜ੍ਹ ਪਿਆ ਹੈ ।

ਚੰਦ ਚੜ੍ਹ ਗਿਆ ਹੈ, (ਹੁਣ) ਸੰਸਾਰ 'ਚੋਂ (ਉਸ ਦੇ ਚਾਨਣ ਨੇ), ਅੰਨ੍ਹਾ ਹਨੇਰਾ ਮਿਟਾ ਦਿੱਤਾ ਹੈ ।

ਜਿਸਨੇ ਸ਼ੇਸ਼ (ਨਾਗ) ਦੀ ਸੇਜਾ ਉੱਤੇ ਸੌਣਾ ਅਪਣਾਇਆ ਹੈ, ਜਿਸਦੇ ਚਰਨਾਂ ਨੂੰ ਕਮਲਾ (ਲੱਛਮੀ) ਮਲਦੀ ਰਹਿੰਦੀ ਹੈ ।

ਜਿਸਦੇ ਹੱਥ ਵਿਚ ਚੱਕਰ, ਗਦਾ ਅਤੇ ਕੰਵਲ ਦੇ ਫੁੱਲ ਧਾਰਨ ਕੀਤੇ ਹੋਏ ਹਨ, ਜਿਸਨੇ ਗਲ ਵਿਚ ਭ੍ਰਿਗੂ ਦੇ ਚਰਨ-ਚਿੰਨ੍ਹ ਦਾ ਹਾਰ ਅਤੇ ਬਾਹਾਂ ਵਿਚ ਕਯੂਰ ਸਜਾਏ ਹਨ ।

ਜਿਸ ਦੇ ਚਰਨਾਂ ਚੋਂ ਨਿਕਲੇ ਪਵਿਤਰ ਜਲ (ਗੰਗਾ) ਨੂੰ ਸਦਾ, ਤ੍ਰਿਪੁਰਾਰਿ ਸ਼ਿਵ ਨੇ, ਸਿਰ ਉੱਤੇ ਧਾਰਨ ਕੀਤਾ ਹੈ । ਅਜਿਹਾ ਰੂਪ ਜਿਸ (ਵਿਸ਼ਨੂੰ) ਦਾ ਹੈ ਅਤੇ ਜਿਹੜਾ ਉਸਦੇ ਭੀ ਅੰਦਰ (ਕਰਤਾਰ) ਵਸਿਆ ਹੈ, ਉਸਨੇ, ਗੁਰੂ ਨਾਨਕ ਦਾ, ਰੂਪ ਧਾਰਿਆ ਹੈ ।]

## ਭਕਤ ਰੂਪ ਧਾਰ ਹਰੋ ਮੰਦਨਾ

ਛਾਯੋ ਕਲਿ ਕਾਲ ਬਿਕਰਾਲ ਜਾਲ ਜੀਵਨ ਪੈ ।
ਪਗਯਾ ਹਤ ਭਈ ਰਹਿਓ ਧਰਮ ਕੋ ਅਨੰਦ ਨਾ ।
ਤੌਹੀ ਸੁਰ ਬੇਧਾ ਨਿਧਿ ਖਜੀਰ ਤਰੀ ਭੀਰ ਕਹੀ ।
ਭਨਯੋ ਨਾਨਕ ਭਕ੍ਤ ਰੂਪ ਧਾਰ ਹਰੋ ਮੰਦਨਾ ।
ਬੇਦੀ ਬੰਸ ਭੂਖਨ ਹ੍ਵੈ ਧਾਰੇ ਦਸ ਬਜੂਹ ਨਾਥ ।
ਬਾਣੀ ਅਸ ਰਚੀ ਹਰੈ ਅੰਤ ਕਨ ਫੰਦ ਨਾ ।
ਲਛਮੀ ਕਰ ਜੋੜੇ ਬੋਲੇ ਅਗੇ ਸਾਧ ਸੰਗ ਜੀ ਦੇ ।
ਸੋਈ ਗੁਰੂ ਸਾਹਬ ਕੇ ਪਦਾਂਬੁਜ ਸਮ ਬੰਦਨਾ ॥

[**ਅਰਥ** : ਜੀਵਨ ਉੱਤੇ, ਕਲਿ–ਕਾਲ ਦਾ, ਬਿਕਰਾਲ ਜਾਲ ਪਸਰਿਆ ਹੋਇਆ ਹੈ, ਮਤਿ ਮਾਰੀ ਗਈ ਹੈ ।

(ਜਿਸ ਕਾਰਨ) ਧਰਮ ਦਾ ਅਨੰਦ ਨਹੀਂ ਰਹਿ ਗਿਆ ।

ਤਾਂ ਹੀ ਸੁਰ ਬੇਧਣ ਵਾਲੇ (ਬ੍ਰਹਮਾ) ਨੇ, ਖੀਰ ਸਾਗਰ ਦੇ ਕੰਢੇ ਜਾ ਕੇ, ਸਾਰੀ ਗੱਲ ਕਹੀ, ਉਨ੍ਹਾਂ (ਵਿਸ਼ਨੂੰ ਜੀ) ਨੇ ਕਹਿਆ, ਭਗਤ ਨਾਨਕ ਦਾ ਰੂਪ ਧਾਰ ਕੇ, ਸਾਰੀਆਂ ਬੁਰਾਈਆਂ ਦੂਰ ਕਰਾਂਗਾ ।

ਬੇਦੀ ਬੰਸ ਵਿਚ ਉਤਪੰਨ ਹੋ ਕੇ, ਪ੍ਰਭੂ (ਨਾਨਕ) ਨੇ ਦਸ ਸ਼ਰੀਰ ਧਾਰਨ ਕੀਤੇ ਅਤੇ ਅਜਿਹੀ ਬਾਣੀ ਦੀ ਰਚਨਾ ਕੀਤੀ, ਜਿਹੜੀ ਜਮ ਦੇ ਫੰਦਾਂ ਨੂੰ ਖ਼ਤਮ ਕਰ ਦਿੰਦੀ ਹੈ ।

ਲੱਛਮੀ ਸਾਧ ਸੰਗਤ ਜੀ ਅੱਗੇ, ਹੱਥ ਜੋੜ ਕੇ ਕਹਿੰਦੀ ਹੈ, ਕਿ ਗੁਰੂ ਸਾਹਿਬ ਜੀ ਦੇ, ਕਮਲਾਂ ਜੇਹੇ ਚਰਨਾਂ ਉੱਤੇ ਨਮਸਕਾਰ ਹੈ ॥]

## ਅਚੁਤ ਅਲਖ ਅਭੇਵ

ਸ੍ਰੀ ਗੁਰ ਨਾਨਕ ਦੇਵ ਪਰਮਾਤਮ ਪੂਰਨ ਸਕਲ ।
ਅਚੁਤ ਅਲਖ ਅਭੇਵ ਪ੍ਰਤਜਭਿੰਨ ਸਰਬਾਤਮਾ ॥੨॥...
ਅਚੁਤ ਏਕ ਅਖੰਡ ਵਿਭੂ ਸਤਿ ਚੇਤਨ ਆਨੰਦ ਕੰਦ ਅਨਾਸੀ ।
ਕਾਰਨ ਕਾਰਜ ਭਾਵ ਵਿਹੀਨ ਸੁ ਨਿਰਗੁਣ ਬ੍ਰਹਮ ਸਦਾ ਸੁਖ ਰਾਸੀ ।
ਸਾਧਿ ਸਮਾਧਿ ਧਰੈ ਮੁਨਿ ਧਿਆਨ ਸੁ ਤਾ ਉਰ ਮੈ ਨਿਜ ਰੂਪ ਪ੍ਰਭਾਸੀ ।
ਸੋ ਗੁਰੁ ਨਾਨਕ ਰੂਪ ਅਨੂਪਮ ਹੋਹ ਦੇਆਲ ਕਟੋ ਹੰਗ ਫਾਸੀ ॥੪॥
ਸੇਸ ਗਣੇਸ਼ ਦਿਨੇਸ ਨਿਸੇਸ ਰੁ ਨਾਰਦ ਸਾਰਦ ਨਾਰਦੁ ਵਾਸੀ ।
ਮਾਨਵ ਦਾਨਵ ਜੱਛ ਰੁ ਕਿੰਨਰੁ ਵਸੁ ਮੁਨੀ ਹਰਿ ਅਜ ਕੈਲਾਸੀ ।
ਵਾਰਿਪਤੀ ਅਰ ਮਾਰਪਤੀ ਗਿਰ ਭਾਰ ਪਤੀ ਜਿਸਕੇ ਸੁ ਉਪਾਸੀ ।
ਸੋ ਗੁਰੁ ਨਾਨਕ ਰੂਪ ਅਨੂਪਮ ਹੋਹੁ ਦੇਆਲ ਕਟੇ ਹੰਗ ਫਾਸੀ ॥੫॥

[ਅਰਥ : ਸ੍ਰੀ ਗੁਰੂ ਨਾਨਕ ਦੇਵ, ਸਕਲ (ਪ੍ਰਕਾਰ), ਪੂਰਨ ਪਰਮਾਤਮਾ ਹਨ ।

ਅਚੁਤ (ਨਾ ਡੋਲਣ ਵਾਲੇ), ਅਲਖ (ਨਾ ਜਾਣੇ ਜਾਣ ਵਾਲੇ), ਅਭੇਵ (ਨਾ ਨਿਖੇੜੇ ਜਾ ਸਕਣ ਵਾਲੇ) ।

ਪ੍ਰਤਜਭਿੰਨ (ਕਿਸੇ ਤੋਂ ਭੀ ਵੱਖਰੇ ਨਾ ਕਲਪੇ ਜਾ ਸਕਣ ਵਾਲੇ) ਅਤੇ ਸਭਨਾਂ ਦੀ ਆਤਮਾ ਵਿਚ (ਸਮਾਏ ਹੋਏ) ਹਨ ।

ਨਾ ਡੋਲਣ ਵਾਲੇ, ਅਖੰਡ ਵੈਭਵ (ਅਮੀਰੀ) ਵਾਲੇ, ਸੱਚ ਅਤੇ ਚੇਤਨਾ ਵਾਲੇ, ਆਨੰਦ ਦਾ ਮੂਲ ਅਤੇ ਨਾ ਮਿਟਣ ਵਾਲੇ ।

ਹਰ ਕਾਰਜ ਦਾ ਕਾਰਨ, ਕਾਰਜ ਦੀ ਭਾਵਨਾ ਤੋਂ ਸੱਖਣੇ, ਨਿਰਗੁਣ ਬ੍ਰਹਮ ਅਤੇ ਸਦਾ ਸੁਖ ਦਾ ਘਰ ।

---

8. ਸ੍ਰੀ ਗੁਰ ਉਪਦੇਸ਼, ਅਮ੍ਰਿਤਸਰ, ਚਸ਼ਮੇ ਨੂਰ ਪ੍ਰੈਸ, ਸਿ. ਰੈ. ਲਾ. ਨੰ: 4824 ਪੰਨਾ 1.

ਜੋ ਮੁਨਿ ਸਮਾਧੀ ਧਾਰ ਕੇ, ਧਿਆਨ ਧਰਦੇ ਹਨ, ਉਨ੍ਹਾਂ ਦੇ ਮਨ ਵਿਚ, ਆਪਣੇ ਰੂਪ ਦਾ, ਚਾਨਣਾ ਕਰਨ ਵਾਲੇ ।

ਹੇ ਅਜਿਹੇ ਅਨੂਪਮ ਰੂਪ ਵਾਲੇ ਗੁਰੂ ਨਾਨਕ ਜੀ ! (ਆਪ ਨੂੰ ਬੇਨਤੀ ਹੈ ਕਿ), ਦਿਆਲ ਹੋ ਕੇ, (ਮੇਰੀ) ਹਉਮੈ ਦੀ ਫਾਸੀ ਕੱਟ ਦਿਓ ॥੪॥

ਸ਼ੇਸ਼, ਗਣੇਸ਼, ਸੂਰਜ, ਚੰਦ, ਨਾਰਦ, ਸ਼ਾਰਦਾ ਆਦਿ, ਜੋ ਆਕਾਸ਼ ਵਿਚ ਵਸਣ ਵਾਲੇ ਹਨ ।

ਮਨੁੱਖ, ਦੈਂਤ, ਜੱਛ ਕਿੰਨਰ, ਵਸੂ (ਅੱਠਾਂ ਦਿਸ਼ਾਵਾਂ ਦੇ ਮਾਲਕ ਦੇਵਤੇ) ਮੁਨੀ, ਵਿਸ਼ਨੂੰ, ਬ੍ਰਹਮਾ ਅਤੇ ਸ਼ਿਵ, ਵਰੁਣ, ਕਾਮਦੇਵ ਅਤੇ ਹਿਮਾਲਾ ਆਦਿ ਜਿਸਦੀ ਉਪਾਸਨਾ ਕਰਦੇ ਹਨ ।

ਅਜਿਹੇ ਅਨੂਪਮ ਰੂਪ ਵਾਲੇ, ਗੁਰੂ ਨਾਨਕ ਜੀ (ਆਪ ਨੂੰ ਬੇਨਤੀ ਹੈ), ਦਿਆਲ ਹੋ ਕੇ, ਮੇਰੀ ਹਉਮੈ ਦੀ ਫਾਸੀ ਕਟ ਦਿਓ ॥੫॥]

## ਕਟੋ ਹੰਗ ਫਾਸੀ

ਦਿਸੇਸ ਸੁਰੇਸ ਧਨੇਸ ਧਜਾਵਤ ਔਰ ਅਰਾਧਤ ਹੈ ਬਨਬਾਸੀ ।
ਭੂਮਿ ਅਕਾਸ ਪਤਾਲ ਫੁਕਾਰਤ ਚਾਰਣ ਨਾਗ ਕੁਲੀ ਗਿਰਵਾਸੀ ।
ਦਿਸਾਬਿਦਿਸਾ ਗੁਨ ਗਾਵਤ ਹੈ ਸਭ ਹੀ ਰਿਤੁ ਸੰਬਤ ਔ ਸੁਭਰਾਸੀ ।
ਸ ਗੁਰੁ ਨਾਨਕ ਰੂਪ ਅਨੂਪਮ ਹੋਹ ਦੈਆਲ ਕਟੋ ਹੰਗ ਫਾਸੀ । ॥੬॥
ਜੋ ਪ੍ਰਮਾਤਮਾ ਸੁਧ ਅਸੰਗ ਸੋ ਨਿਜ ਮਾਇਆ ਤੇ ਹੋਇ ਬਿਲਾਸੀ ।
ਲਖ ਅਕਾਸ ਪਤਾਲ ਸਜੇ ਸਭ ਹੀ ਤੇ ਪਰੇ ਸਭ ਮਾਹਿ ਨਿਵਾਸੀ ।
ਸੂਖਮ ਥੂਲ ਸਥਾਵਰ ਜੰਗਮ ਨਾਮ ਸੁ ਰੂਪ ਕੋ ਹੈ ਪ੍ਰਕਾਸੀ ।
ਸੋ ਗੁਰੂ ਨਾਨਕ ਰੂਪ ਅਨੂਪਮ ਹੋਹ ਦੈਆਲ ਕਟੋ ਹੰਗ ਫਾਸੀ ॥੭॥
ਗੌਸ ਪਿਕੰਬਰ ਸੇਖ ਸਲਾਰ
ਸੁਜਾਹਿ ਪ੍ਰਮੇਸ਼ਰ ਕੇ ਸੁ ਉਪਾਸੀ ।
ਨਿਰਗੁਣ ਸਰਗੁਣ ਰੂਪ ਧਰੇ ਨਿਜ
ਭਗਤਨ ਹੇਤੁ ਸੁ ਦੁਰਜਨ ਨਾਸੀ ।
ਦੀਨ ਦੈਆਲ ਅਕਾਲ ਅਲੱਖ
ਜੋਉ ਘਟਿ ਘਟਿ ਕੇ ਅੰਤਰ ਵਾਸੀ ।
ਸੋ ਗੁਰੂ ਨਾਨਕ ਰੂਪ ਅਨੂਪਮ
ਹੋਹ ਦੈਆਲ ਕਟੋ ਹੰਗ ਫਾਸੀ ॥੮॥

[ਅਰਥ : ਦਿਸ਼ਾਵਾਂ ਦੇ ਮਾਲਿਕ, ਇੰਦਰ ਅਤੇ ਕੁਬੇਰ ਧਿਆਉਂਦੇ ਹਨ, ਬਨ-ਵਾਸੀ ਅਰਾਧਨਾ ਕਰਦੇ ਹਨ ।

ਧਰਤੀ, ਆਕਾਸ਼ ਅਤੇ ਪਤਾਲ ਵਿਚ ਨਾਗਕੁਲੀ ਵਾਲੇ, ਪਹਾੜਾਂ ਵਿਚ ਵਸਣ ਵਾਲੇ, ਫੁੰਕਾਰਦੇ ਹਨ।

ਸਾਰੇ ਹੀ ਦਿਸ਼ਾਵਾਂ ਬਿਦਿਸ਼ਾਵਾਂ ਵਿਚ, ਹਰ ਇਕ ਰੁਤ, ਸੰਮਤ ਅਤੇ ਰਾਸ ਵਿਚ, ਗੁਣ ਗਾਉਂਦੇ ਹਨ।

ਹੇ ਅਜਿਹੇ ਅਨੂਪਮ ਰੂਪ ਵਾਲੇ ਗੁਰੂ ਨਾਨਕ ਜੀ! (ਆਪ ਨੂੰ ਬੇਨਤੀ ਹੈ) ਦਿਆਲ ਹੋ ਕੇ, ਮੇਰੀ ਹਉਮੈ ਦੀ ਫਾਸੀ ਕੱਟ ਦਿਓ ॥੬॥

ਜੋ ਪਰਮਾਤਮਾ ਸਦਾ ਸ਼ੁੱਧ ਅਤੇ ਸੰਗ-ਹੀਣ ਰਿਹਾ ਹੈ, ਉਹ ਆਪਣੀ ਹੀ ਮਾਇਆ ਦੇ (ਪ੍ਰਭਾਵ) ਨਾਲ, ਵਿਲਾਸੀ ਹੋ ਗਿਆ ਹੈ।

ਲੱਖਾਂ ਅਕਾਸ਼ ਪਤਾਲ ਸਜੇ ਹੋਏ ਹਨ, ਉਹ ਸਭਨਾਂ ਤੋਂ ਹੀ ਪਰੇ, ਸਭਨਾਂ, ਵਿਚ ਨਿਵਾਸ ਕਰਨ ਵਾਲਾ ਹੈ ਸੂਖਮ, ਸਥੂਲ, ਸਥਾਵਰ ਅਤੇ ਜੰਗਮ, ਨਾਮ ਅਤੇ ਰੂਪ ਦਾ ਪ੍ਰਕਾਸ਼ ਕਰਨ ਵਾਲੇ ਹਨ।

ਹੇ ਅਜਿਹੇ ਅਨੂਪਮ ਰੂਪ ਵਾਲੇ ਗੁਰੂ ਨਾਨਕ ਜੀ! (ਆਪ ਨੂੰ ਬੇਨਤੀ ਹੈ) ਦਿਆਲ ਹੋ ਕੇ, ਮੇਰੀ ਹਉਮੈ ਦੀ ਫ਼ਾਸੀ ਕੱਟ ਦਿਓ ॥੭॥

ਗੌਸ, ਪੈਗੰਬਰ, ਸ਼ੇਖ, ਸਾਲਾਰ, ਜਿਹੜੇ ਪਰਮੇਸ਼ੁਰ ਦੀ ਉਪਾਸ਼ਨਾ ਕਰਨ ਵਾਲੇ ਹਨ।

ਜਿਹੜਾ ਨਿਰਗੁਣ ਸਰਗੁਣ ਰੂਪ ਧਾਰ ਕੇ, ਆਪਣੇ ਭਗਤਾਂ ਦਾ (ਸਹਾਇਕ) ਹੁੰਦਾ ਹੈ ਅਤੇ ਭੈੜੇ ਲੋਕਾਂ ਦਾ ਨਾਸ ਕਰਨ ਵਾਲਾ ਹੈ।

ਉਹ ਜਿਹੜਾ ਦੀਨ ਦਿਆਲ, ਅਕਾਲ, ਅਲਖ, ਘਟ ਘਟ ਵਾਸੀ ਅਤੇ ਅੰਤਰ-ਜਾਮੀ ਹੈ।

ਹੇ ਅਜਿਹੇ ਅਨੂਪਮ ਰੂਪ ਵਾਲੇ ਗੁਰੂ ਨਾਨਕ ਜੀ! (ਆਪ ਨੂੰ ਬੇਨਤੀ ਹੈ) ਦਿਆਲ ਹੋ ਕੇ, ਮੇਰੀ ਹਉਮੈ ਦੀ ਫਾਸੀ ਕੱਟ ਦਿਓ ॥੮॥]

## ਗੁਰੂ ਨਾਨਕ ਰੂਪ ਅਨੂਪਮ

**ਗੋਪ ਗੁਪਾਲ ਜਪੰ ਨੰਦ-ਲਾਲ ਧਰੈ ਉਰ ਧਜਾਨ ਕਹੈ ਬ੍ਰਿਜ ਬਾਸੀ।**
**ਬ੍ਰਹਮ ਸਨਾਤਨ ਬੇਦ ਭਨੈ ਸੋਈ ਗੋਪਨ ਸੰਗ ਸੁ ਖੇਲਤ ਰਾਸੀ।**
**ਦ੍ਰੋਪਤੀ ਲਾਜ ਰਖੀ ਤਤਕਾਲ ਪਰੀ ਸਰਨਾਇ ਜੁ ਹੋਇ ਨਿਰਾਸੀ।**
**ਸੋ ਗੁਰੂ ਨਾਨਕ ਰੂਪ ਅਨੂਪਮ ਹੋਹ ਦੈਆਲ ਕਟੋ ਹੰਗ ਫਾਸੀ ॥੯॥**
**ਬਿਆਸ ਪ੍ਰਾਸਰ ਧ੍ਰੂ ਪ੍ਰਹਲਾਦਿ ਸੇ ਧਾਰਤ ਧਜਾਨ ਚਰਾਚਰ ਵਾਸੀ।**
**ਪੀਰ ਅਮੀਰ ਫ਼ਕੀਰ ਅਰਾਧਤ ਔਰ ਜਪੈ ਹਰਿ ਦ੍ਵਾਰਿਕਾ ਵਾਸੀ।**
**ਜੋ ਹਰਿ ਸਾਗਰ ਖੀਰ ਬਿਰਾਜਤ ਜੋ ਹਰ ਮੋਖ ਦਹੈ ਨਿਤ ਰਾਸੀ।**
**ਸੋ ਗੁਰੂ ਨਾਨਕ ਰੂਪ ਅਨਪਮ ਹੋਹ ਦੈਆਲ ਕਟੋ ਹੰਗ ਫਾਸੀ ॥੧੦॥**

[**ਅਰਥ :** ਗੋਪ, ਗਆਲੇ, ਨੰਦ ਲਾਲ ਨਾਉਂ ਨਾਲ ਜਪਦੇ ਹਨ, ਮਨ ਵਿਚ, ਬ੍ਰਿਜਬਾਸੀ ਕਹਿ ਕੇ ਧਿਆਉਂਦੇ ਹਨ।

ਜਿਸ ਨੂੰ ਬੇਦ, ਬ੍ਰਹਮ ਸਨਾਤਨ ਕਹਿੰਦਾ ਹੈ, ਓਹੀ, ਗੋਪੀਆਂ ਨਾਲ, ਰਾਸ ਖੇਡਦਾ ਹੈ।

ਤਤਕਾਲ, ਦ੍ਰੋਪਦੀ ਦੀ ਇੱਜ਼ਤ ਬਚਾਈ, ਜੋ ਨਿਰਾਸ਼ ਹੋ ਕੇ ਸ਼ਰਨ ਆ ਪਈ।

ਹੇ ਅਜਿਹੇ ਅਨੂਪਮ ਰੂਪ ਵਾਲੇ ਗੁਰੂ ਨਾਨਕ ਜੀ (ਆਪਨੂੰ ਬੇਨਤੀ ਹੈ) ਦਿਆਲ ਹੋ ਕੇ, ਮੇਰੀ ਹਉਮੈ ਦੀ ਫਾਸੀ ਕੱਟ ਦਿਓ ॥੯॥

ਵਿਆਸ, ਪਰਾਸ਼ਰ, ਧ੍ਰੂ, ਪ੍ਰਹਿਲਾਦ ਜਿਹੇ ਭਗਤ, ਚਰਾਚਰ-ਵਾਸੀ-ਰੂਪ ਦਾ ਧਿਆਨ ਧਾਰਦੇ ਹਨ।

ਪੀਰ, ਅਮੀਰ, ਫਕੀਰ, ਅਰਾਧਨਾ ਕਰਦੇ ਹਨ, ਦੁਆਰਕਾ ਨਿਵਾਸੀ ਵਿਸ਼ਨੂੰ ਦੇ (ਸ੍ਰੀ ਕ੍ਰਿਸ਼ਨ) ਰੂਪ ਨੂੰ ਜਪਦੇ ਹਨ।

ਜੋ ਵਿਸ਼ਨੂੰ ਹੋ ਕੇ, ਖੀਰ ਸਾਗਰ ਵਿਚ ਬਿਰਾਜਦਾ ਹੈ, ਜੋ ਸ਼ਿਵ ਰੂਪ ਹੋ ਕੇ, ਨਿਤ ਮੁਕਤੀ ਦੀ ਦਾਤ ਦਿੰਦਾ ਹੈ।

ਹੇ ਅਜਿਹੇ ਅਨੂਪਮ ਰੂਪ ਵਾਲੇ ਗੁਰੂ ਨਾਨਕ ਜੀ! (ਆਪਨੂੰ ਬੇਨਤੀ ਹੈ) ਦਿਆਲ ਹੋ ਕੇ, ਮੇਰੀ ਹਉਮੈ ਦੀ ਫਾਸੀ ਕੱਟ ਦਿਓ ॥੧੦॥]

# ੯੧. ਪ੍ਰੀਤਮ ਦਾਸ ਨਿਰਬਾਣ

## (ਰਚਨਾ 1921 ਈ.)

ਸਿੰਧ ਵਿਚ ਸਾਧ ਬੇਲਾ ਨਾਉਂ ਦਾ ਇਕ ਉਦਾਸੀ ਡੇਰਾ ਹੁੰਦਾ ਸੀ, ਇਹ ਡੇਰਾ ਬਾਬਾ ਬਣਖੰਡੀ ਜੀ ਨੇ ਬਣਵਾਇਆ ਸੀ। ਇਸੇ ਬਾਬਾ ਬਣਖੰਡੀ ਦਾ ਇਕ ਸਾਥੀ ਸੀ ਪ੍ਰੀਤਮ ਦਾਸ, ਜਿਸ ਨੇ ਆਪਣੀ ਮਹੰਤੀ ਦੇ ਸਮੇਂ ਉਦਾਸੀਨ ਸੰਪ੍ਰਦਾਇ ਵਿਚ ਇਕ ਨਵਾਂ ਮਾਰਗ ਚਲਾਇਆ।

ਇਸ ਮਾਰਗ ਦੇ ਸਾਧੂਆਂ ਨੇ ਮਜੀਠੀ ਰੰਗ ਦੇ ਚੋਲੇ ਲਾਹ ਕੇ, ਪਿੰਡੇ ਨੂੰ ਬਭੂਤੀ ਮਲਣੀ ਅਤੇ ਜਟਾਂ ਦੀ ਥਾਵੇਂ ਜੂੜਾ ਕਰਨਾ ਅਰੰਭ ਦਿੱਤਾ। ਇਹ ਲੱਕ ਵਿਚ ਲੋਹੇ ਦੀ ਜੰਜੀਰ ਭੀ ਬੰਨ੍ਹਣ ਲੱਗ ਪਏ। ਇੰਝ ਨਵਾਂ ਵੇਸ ਬਹੁਤ ਕੁੱਝ ਗੋਸਾਈਆਂ ਵੈਸ਼ਨਵਾਂ ਵਾਲਾ ਹੋ ਗਿਆ। ਸੰਪ੍ਰਦਾਇਕ ਸ਼ਬਦਾਵਲੀ ਵਿਚ ਕਹੀਏ ਤਾਂ ਉਦਾਸੀਆਂ ਦਾ ਬਾਣਪ੍ਰਸਥੀ ਵਾਲਾ ਬਾਣਾ ਤਿਆਗ ਕੇ, ਸੰਨਿਆਸੀ ਆਸ਼੍ਰਮ ਦੀ ਰੀਤ ਅਪਣਾ ਲਈ ਗਈ, ਇਸ ਵਟਾਏ ਹੋਏ ਰੂਪ ਦਾ ਨਾਉਂ ਰੱਖਿਆ ਗਿਆ 'ਨਿਰਬਾਣ ਪੰਥ'। ਆਮ ਉਦਾਸੀ ਸਾਧੂ ਅਕਸਰ ਧੂਣਾ ਪਾ ਕੇ ਇਕ ਥਾਂ ਟਿਕ ਕੇ ਬੈਠਦੇ ਸਨ, ਪਰ, ਨਿਰਬਾਣੀਏ ਸਾਧੂ, ਧੂਣਾ ਜਾਂ ਡੇਰਾ ਨਹੀਂ ਸਨ ਮੱਲਦੇ, ਸਗੋਂ ਦੇਸ਼ ਭਰ ਵਿਚ ਘੁੰਮ ਫਿਰ ਕੇ ਉਦਾਸੀਨ ਮੱਤ ਦਾ ਪ੍ਰਚਾਰ ਕਰਦੇ ਫਿਰਦੇ ਰਹਿੰਦੇ ਸਨ।

ਸੰਤ ਪ੍ਰੀਤਮ ਦਾਸ ਨਿਰਬਾਣ ਦੀ ਚਲਾਈ ਇਸ ਸ਼ਾਖਾ ਦੇ ਸੰਤਾਂ ਨੇ ਨਾਨਕ-ਮਤ ਦੇ ਪ੍ਰਚਾਰ ਪਸਾਰ ਵਿਚ ਚੋਖਾ ਕੰਮ ਕੀਤਾ। ਇਸੇ ਸ਼ਾਖਾ ਵਿਚ ਇਕ ਹੋਰ ਪ੍ਰੀਤਮ ਦਾਸ ਹੋਏ, ਜਿਨ੍ਹਾ ਦਾ ਡੇਰਾ ਸ਼ੇਰੋਂ ਵਿਚ ਸੀ। ਇਨ੍ਹਾਂ ਨੇ ਗੁਰੂ ਨਾਨਕ ਦੀ ਉਪਮਾ ਵਿਚ ਬਹੁਤ ਸਾਰੇ ਗ੍ਰੰਥ ਰਚੇ ਸਨ। ਆਪ ਦੀ ਰਚਨਾ ਚੋਖੀ ਛਪੀ ਹੋਈ ਭੀ ਮਿਲੀ ਹੈ। ਇਕ ਵੱਡਾ ਗ੍ਰੰਥ (ਉਦਾਸੀਨ ਸੰਪ੍ਰਦਾਇ) ਕਈ ਹਿੱਸਿਆਂ ਵਿਚ ਛਪਿਆ ਹੈ। ਇਨ੍ਹਾਂ ਦੀ ਛੰਦਾਬੰਦੀ ਬੜੀ ਵਿਚਿਤ੍ਰ ਹੈ, ਅਨੇਕ ਪ੍ਰਕਾਰ ਦੇ ਛੰਦ ਅਨੇਕ ਨਾਮਾਂ ਨਾਲ ਵਰਤੋਂ ਵਿਚ ਲਿਆਂਦੇ ਹਨ। ਕਵਿਤਾ ਭਾਵੇਂ ਉਚੇਰੀ ਨਹੀਂ ਪਰ ਸ਼ਰਧਾ ਤੇ ਬਹੁਰੂਪਤਾ ਨਾਲ ਛਲਕਦੀ ਹੈ। ਭਾਸ਼ਾ ਸਾਧੂਕੜੀ ਵਰਤੀ ਹੈ।

### ਏਕ ਜੋਤ ਬਿਬ ਦਿਸਨ

**ਪ੍ਰਭੂ ਨਾਨਕ ਕਿਸਕੋ ਕਹੈਂ ਕਿਸਕੋ ਕਹੈਂ ਮਹਾ ਵਿਸਨੁ।**
**ਭੇਦ ਨ ਆਵਤ ਹੈ ਕਿਛੂ ਏਕ ਜੋਤ ਬਿਬ ਦਿਸਨ ॥੧੨॥**

ਏਕ ਬਰਨ ਗੁਣ ਸਮ ਪਿਖੇ ਔਰ ਚਿਹਿਨ ਸਮ ਭਾਸ।
ਸੋ ਇਕ ਗੁਰੂ ਸ੍ਵੈ ਹੀ ਭਿਉ ਇਕ ਖਲ ਗਿਉ ਹੈ ਉਦਾਸ ॥੧੧॥
ਸੇਸ ਨਾਗ ਕੀ ਛੇਜ ਕਾ ਹੈ ਯਹਿ ਭੇਦ ਪਛਾਨ ॥
ਔਰ ਭੇਦ ਕੋਈ ਨਹੀਂ ਦੋਵੇਂ ਰੂਪ ਮਹਾਨ ॥੧੪॥
ਆਦਿ ਗੁਰੋਂ ਕੇ ਮਰਮ ਕਾ ਨਹਿ ਆਵਤ ਹੈਂ ਅੰਤ।
ਦੇਵ ਸਭੀ ਚਕ੍ਰਿਤ ਭਏ ਲੀਲਾ ਗੁਰੂ ਅਨੰਤ ॥੧੫॥[1]

[ਅਰਥ : ਕਿਸਨੂੰ ਪ੍ਰਭੂ ਨਾਨਕ ਆਖਾਂ, ਕਿਸਨੂੰ ਮਹਾ ਵਿਸ਼ਨੂੰ ਆਖਾਂ।
ਮੈਨੂੰ ਕੁੱਝ ਭੀ ਫਰਕ ਨਹੀਂ ਦਿਸਦਾ, ਇਕ ਜੋਤ ਹੈ ਤੇ ਦੋ (ਰੂਪ) ਦਿਸਦੇ ਹਨ ॥੧੨॥

ਇੱਕੋ ਹੀ ਵਰਨ (ਰੰਗ ਤੇ ਨਸਲ) ਹੈ, ਇੱਕੋ ਜਿਹੇ ਗੁਣ ਹਨ, ਸ਼ਕਲ ਭੀ ਇੱਕੋ ਜਿਹੀ ਭਾਸਦੀ ਹੈ।

ਉਨ੍ਹਾਂ ਦੋਹਾਂ ਰੂਪਾਂ ਵਿੱਚੋਂ, ਇਕ ਰੂਪ ਆਪ ਤੋਂ ਆਪ, ਗੁਰੂ ਹੋ ਗਿਆ ਅਤੇ ਇਕ ਸੰਸਾਰ ਤੋਂ ਵੱਖਰਾ ਹੋ ਬੈਠਾ[2] ॥੧੩॥

ਸ਼ੇਸ਼ ਨਾਗ ਦੀ ਸੇਜ ਦਾ ਹੀ ਇਹ ਫ਼ਰਕ ਮਲੂਮ ਪੈਂਦਾ ਹੈ।
ਹੋਰ ਤਾਂ ਕੋਈ ਭੇਦ ਨਜ਼ਰ ਨਹੀਂ ਆਉਂਦਾ ਦੋਵੇਂ ਰੂਪ ਹੀ ਮਹਾਨ ਹਨ ॥੧੪॥
ਆਦਿ ਗੁਰੂ (ਗੁਰੂ ਨਾਨਕ) ਦੇ ਮਰਮ ਦਾ ਕੋਈ ਅੰਤ ਨਹੀਂ ਆਉਂਦਾ।
ਦੇਵਤੇ ਸਾਰੇ (ਕਹਿੰਦੇ-ਕਥਦੇ) ਹੈਰਾਨ ਹਨ ਗੁਰੂ ਦੀ ਲੀਲ੍ਹਾ ਅਮੁਕ ਹੈ ॥੧੫॥

1. ਉਦਾਸੀ ਸੰਪ੍ਰਦਾਇ, ਅਮ੍ਰਿਤਸਰ 1921 ਈ.
2. ਵਿਸਨੂੰ ਦੇ ਖੀਰ-ਸਾਗਰ ਵਿਚ ਜਾ ਵੱਸਣ ਵੱਲ ਇਸ਼ਾਰਾ ਹੈ।

## ੯੨ ਸੰਤ ਹਰਭਜਨ ਸਿੰਘ ਨਿਰਮਲਾ

(ਰਚਨਾ 1921 ਈ.)

ਸੰਤ ਹਰਭਜਨ ਸਿੰਘ ਨਿਰਮਲੇ ਦਾ ਰਚਿਆ ਇਕ ਗ੍ਰੰਥ 'ਅਦਵੈਤਾਮ੍ਰਿਤ'[1] ਨਾਉਂ ਦਾ ਮੌਜੂਦ ਹੈ। ਇਸ ਗ੍ਰੰਥ ਦਾ ਵਿਸ਼ਾ ਵੇਦਾਂਤ ਹੈ। ਗ੍ਰੰਥ ਦੇ ਆਦਿ ਅੰਤ ਵਿਚ, ਗੁਰੂ ਨਾਨਕ ਦਾ ਮੰਗਲ ਕੀਤਾ ਹੈ। ਇਨ੍ਹਾਂ ਮੰਗਲ ਛੰਦਾਂ ਵਿਚ ਗੁਰੂ ਨਾਨਕ ਨੂੰ ਅਕਾਲ ਪੁਰਖ ਦਾ ਸਰੂਪ ਮੰਨ ਕੇ ਉਨ੍ਹਾਂ ਦੀ ਉਪਮਾ ਕੀਤੀ ਹੈ।

ਸੰਤ ਹਰਭਜਨ ਸਿੰਘ ਜੀ ਦੇ ਵਿਸ਼ਵਾਸ ਯੋਗ ਸਮਾਚਾਰ ਨਹੀਂ ਮਿਲੇ।

### ਸੋ ਹਰਿ ਹਾਜਰ ਨਾਜਰ ਹੈ

ਜੋ ਕਰਤਾਰ ਰਚੇ ਵਿਧਿ ਹ੍ਵੈ ਜਗ
ਪਾਲਤ ਹੈ ਹਰਿ ਰੂਪ ਸੁ ਧਾਰੀ।
ਕੋਟਿ ਬ੍ਰਹਮੰਡ ਹਰੈ ਖਿਣ ਮੈ
ਤਨ ਸੰਕਰ ਕੋ ਸੁ ਅਨੂਪ ਸਵਾਰੀ।
ਸਾਰਦ ਨਾਰਦ ਸੇ ਗਣ ਨਾਇਕ
ਜਾਂਹਿ ਕ੍ਰਿਪਾ ਕਰ ਹੈ ਕ੍ਰਿਤ ਸਾਰੀ।
ਸੋ ਹਰਿ ਹਾਜਰ ਨਾਜਰ ਹੈ
ਗੁਰ ਨਾਨਕ ਦੇਵ ਨਮੋ ਬਹੁਬਾਰੀ ॥੨॥

ਛਾਯੋ ਤੇਜ ਦਿਨ ਨਾਥ ਜੈਸੇ ਦਸੋ ਦਿਸ ਦਿਪੈ
ਦੀਪ ਦੀਪ ਬੀਚ ਊਚ ਨੀਚਨ ਕੋ ਬੋਧਾ ਹੈ।
ਗਜਾਨ ਦਯੋ ਧਜਾਨ ਦਯੋ ਮਾਨ ਦਯੋ
ਤਾਣ ਦਯੋ ਰਾਜ ਦਯੋ ਤਾਜ ਦਯੋ ਨੀਕੇ ਕਰ ਸੋਧਾ ਹੈ।
ਰਿਧ ਸਿਧ ਕਰ ਜੋਰ ਜਾ ਕੇ ਦਰ ਠਾਢੀ
ਸਾਂਤ ਸਿੰਧੁ ਜਾ ਕੇ ਸੁਤੇ ਸਿੱਧ ਨਹਿ ਕ੍ਰੋਧਾ ਹੈ।
ਸ੍ਰੀ ਗੁਰੁ ਨਾਨਕ ਨਮਾਮਿ ਹੈ ਪਦਾਰਬਿੰਦ
ਮੋਖਜ ਕੇ ਭੰਡਾਰ ਪੁੰਜ ਨਾਸਕ ਅਬੋਧਾ ਹੈ[2] ॥੧੯੬॥

---

1. ਗੁ. ਨਾ. ਯੂ., (ਹ ਲਿ.) ਨੰ: 175.
2. ਅਦੈਵਤਾਮ੍ਰਿਤ, (ਹ.ਲਿ.) ਗੁ. ਨਾ. ਯੂ. ਨੰ: 175.

(**ਅਰਥ** : ਕਰਤਾਰ, ਜੋ ਕੁੱਝ, ਬ੍ਰਹਮਾ ਰੂਪ ਹੋ ਕੇ, ਰਚਦਾ ਹੈ, ਉਸਨੂੰ, ਵਿਸ਼ਨੂੰ ਰੂਪ ਧਾਰ ਕੇ, ਪਾਲਦਾ ਹੈ ।

ਕ੍ਰੋੜਾਂ ਬ੍ਰਹਮੰਡਾਂ ਨੂੰ, ਪਲਕ ਵਿਚ ਹੀ, ਸ਼ੰਕਰ, ਦਾ ਰੂਪ ਧਾਰ ਕੇ, ਮਿਟਾ ਦਿੰਦਾ ਹੈ ।

ਸਾਰਦਾ ਜਿਹੇ, ਨਾਰਦ ਜਿਹੇ, ਗਣੇਸ਼ ਜਿਹੇ, ਜਿਸ ਦੀ, ਕ੍ਰਿਪਾ ਧਾਰ ਕੇ ਕੀਤੀ, ਰਚਨਾ ਹਨ ।

ਉਹੀ ਹਰੀ, ਗੁਰੂ ਨਾਨਕ ਦੇ ਰੂਪ ਵਿਚ, ਪ੍ਰਤੱਖ ਹੈ, ਉਸਨੂੰ, ਬਹੁਤ ਬਾਰ, ਨਮਸਕਾਰ ਹੈ ।

ਜਿਸ ਤਰ੍ਹਾਂ ਸੂਰਜ ਦਾ ਤੇਜ ਛਾ ਜਾਣ ਨਾਲ, ਦਸੇ ਦਿਸ਼ਾ ਵਿਚ, ਚਾਨਣਾ ਹੋ ਜਾਂਦਾ ਹੈ ਅਤੇ ਦੀਪਾਂ ਦੀਪਾਂ ਵਿਚ ਉਚ ਨੀਚ ਦਾ ਗਿਆਨ ਹੋ ਜਾਂਦਾ ਹੈ ।

ਗਿਆਨ ਦੇ ਕੇ, ਧਿਆਨ ਦੇ ਕੇ, ਮਾਨ ਦੇ ਕੇ, ਤਾਣ ਦੇ ਕੇ, ਰਾਜ ਦੇ ਕੇ, ਤਾਜ ਦੇ ਕੇ, ਚੰਗੀ ਤਰ੍ਹਾਂ ਸੋਧ ਲੈਂਦਾ ਹੈ ।

ਰਿੱਧੀਆਂ ਸਿੱਧੀਆਂ, ਜਿਸ ਦੇ ਦਰ ਤੇ, ਹੱਥ ਜੋੜ ਕੇ ਖੜੀਆਂ ਰਹਿੰਦੀਆਂ ਹਨ, ਜਿਸ ਦੇ ਅੱਗੇ, ਸੱਤੇ ਸਾਗਰ, ਸੁਤੇ ਸਿੱਧ, ਹਾਜ਼ਿਰ ਰਹਿੰਦੇ ਹਨ, ਪਰ ਕਿਸੇ ਉੱਤੇ ਕੋਈ ਕ੍ਰੋਧ ਨਹੀਂ ਕਰਦਾ ।

ਮੁਕਤੀ ਦੇ ਭੰਡਾਰ ਦਾ ਸੰਗ੍ਰਹਿ, ਅਗਿਆਨ ਦਾ ਨਾਸ ਕਰਨ ਵਾਲੇ, ਸ੍ਰੀ ਗੁਰੂ ਨਾਨਕ ਦੇ ਚਰਨ ਕਮਲਾਂ ਉੱਤੇ ਮੇਰੀ ਨਮਸਕਾਰ ਹੈ ।]

# ੯੩. ਪੰਡਿਤ ਮਾਨ ਸਿੰਘ ਉਰਫ ਕਾਲੀਦਾਸ ਗੁਜਰਾਂਵਾਲੀਆ
(ਰਚਨਾ 1922 ਈ.)

ਪੰਡਿਤ ਮਾਨ ਸਿੰਘ ਦਾ ਜਨਮ, ਗੁਜਰਾਂਵਾਲਾ (ਹੁਣ ਪਾਕਿਸਤਾਨ) ਵਿਚ, ਪੰਡਿਤ ਜੈ ਦਿਆਲ ਜੀ ਦੇ ਘਰ, ਹੋਇਆ। ਪੰਡਿਤ ਜੈ ਦਿਆਲ ਲਾਹੌਰ ਵਿਚ ਮਹਾਰਾਜਾ ਸ਼ੇਰ ਸਿੰਘ ਦੇ ਦਰਬਾਰ ਨਾਲ ਸੰਬੰਧਿਤ ਰਿਹਾ ਸੀ, ਇਸ ਲਈ ਪਰਿਵਾਰ ਦੀ ਆਰਥਕ ਦਸ਼ਾ ਚੰਗੀ ਸੀ।

ਪਰਿਵਾਰ ਦੀ ਇੱਛਾ ਸੀ ਕਿ ਮਾਨ ਸਿੰਘ ਨੂੰ ਚੰਗਾ ਲਿਖਾਇਆ ਪੜ੍ਹਾਇਆ ਜਾਵੇ। ਉਸਦੀ ਮੁੱਢਲੀ ਸਿੱਖਿਆ ਸਮੇਂ ਦੇ ਰਿਵਾਜ ਅਨੁਸਾਰ, ਮਸੀਤ ਵਿਚ, ਉਰਦੂ-ਫ਼ਾਰਸੀ ਦੀ ਹੋਈ। ਹਿੰਦੀ, ਪੰਜਾਬੀ ਅਤੇ ਕਾਵਿ-ਰਚਣ ਦੇ ਹੁਨਰ ਦੀ ਸਿੱਖਿਆ, ਆਪਣੇ ਵੱਡੇ ਭਾਈ ਗੋਰੀ ਸ਼ੰਕਰ (ਪ੍ਰਸਿੱਧ ਨਾਓਂ ਗੌਰਾ ਮਿਸ਼ਰ) ਜੀ ਪਾਸੋਂ ਲਈ। ਕੁੱਝ ਕੁ ਸਿਆਣਾ ਹੋਣ ਉੱਤੇ, ਬਾਬਾ ਹਰੀ ਸਿੰਘ ਜੀ ਦੇ ਨਾਲ, ਸ੍ਰੀ ਹਜ਼ੂਰ ਸ਼ਾਹਿਬ ਦੇ ਦਰਸ਼ਨਾਂ ਲਈ ਗਿਆ ਤਾਂ ਅੰਮ੍ਰਿਤ ਛਕਾ ਕੇ, ਉਸ ਦਾ ਨਾਉਂ ਮਾਨ ਸਿੰਘ ਰੱਖਿਆ ਗਿਆ। ਪਰੰਤੂ, ਇਹ ਉਮਰ ਭਰ ਕਾਲੀਦਾਸ ਦੇ ਨਾਉਂ ਹੇਠ ਹੀ ਲਿਖਦਾ ਅਤੇ ਗੁਜਰਾਂਵਾਲੇ ਵਿਚ ਹੀ ਟਿਕਿਆ ਰਿਹਾ। ਅੰਤਲੇ ਦਿਨਾਂ ਵਿਚ ਇਸਦੀ ਦਿਮਾਗੀ ਸ਼ਕਤੀ ਖੀਣ ਹੋ ਗਈ ਸੀ।[1]

ਪੰਡਿਤ ਮਾਨ ਸਿੰਘ 'ਕਾਲੀਦਾਸ' ਦੀ ਗਿਣਤੀ ਪੰਜਾਬੀ ਦੇ ਪ੍ਰਸਿੱਧ ਕਿੱਸਾ-ਕਾਰ ਕਵੀਆਂ ਵਿਚ ਹੁੰਦੀ ਹੈ। ਉਸ ਦੀਆਂ ਸਾਰੀਆਂ ਰਚਨਾਵਾਂ ਪੰਜਾਬੀ ਭਾਸ਼ਾ ਵਿਚ ਲਿਖੀਆਂ ਮਿਲਦੀਆਂ ਹਨ। ਜਿਨ੍ਹਾਂ ਵਿੱਚੋਂ ਪੂਰਨ ਭਗਤ, ਗੋਪੀ ਚੰਦ, ਰਾਮਾਇਣ, ਕ੍ਰਿਸ਼ਨ ਲੀਲਾ ਆਦਿ ਪ੍ਰਮੁੱਖ ਹਨ।[2] ਉਸ ਦਾ ਵਿਸ਼ਾ ਹਿੰਦੂ ਸ਼ਾਸਤਰਾਂ ਦਾ ਗਿਆਨ ਤੇ ਧਰਮ ਖੇਤਰ ਵਿਚ ਹੋਏ ਪੰਜਾਬੀ ਅਤੇ ਗੈਰ ਪੰਜਾਬੀ ਮਹਾਂਪੁਰਖਾਂ ਦੇ ਇਤਿਹਾਸ ਦੀ ਵਾਕਫ਼ੀ ਹੈ।[3] ਤਾਂ ਭੀ ਇਸ ਦੀ ਰਚਨਾ ਵਿਚ ਕਿਧਰੇ ਨਾ ਕਿਧਰੇ ਉੱਭਰਦੇ ਹਿੰਦੀ ਭਾਸ਼ਾ ਵਿਚ ਲਿਖੇ ਛੰਦਾਂ ਤੋਂ ਇਸ ਦੀ ਕਿਸੇ ਸੁਤੰਤਰ ਹਿੰਦੀ ਰਚਨਾ ਦੀ ਹੋਂਦ ਦਾ (ਜੋ ਛਪ ਕੇ ਸਾਮ੍ਹਣੇ ਨਹੀਂ ਆ ਸਕੀ) ਅਨੁਮਾਨ ਸੰਭਵ ਹੈ।

ਪੰਡਿਤ ਮਾਨ ਸਿੰਘ ਦੀ ਬੋਲੀ ਵਿਚ ਫ਼ਾਰਸੀ ਰੰਗਤ ਨਾ ਹੋਣ ਬਰਾਬਰ ਹੈ। ਠੇਠ

1. ਪੰਜਾਬੀ ਸਾਹਿੱਤ ਦਾ ਇਤਿਹਾਸ, ਭਾਗ ਦੂਜਾ, ਭਾਸ਼ਾ ਵਿਭਾਗ, ਪੰਜਾਬ, ਦੂਜਾ ਸੰਸਕਰਣ, ਅਤੇ ਐਸ. ਐਸ. ਅਮੋਲ, "ਪੰਜਾਬੀ ਸਾਹਿਤ ਵਿਚਾਰ"; ਜਲੰਧਰ, 1962,
2. ਐਸ.ਐਸ. ਅਮੋਲ, ਓਹੀ।
3. ਪੰਜਾਬੀ ਸਾਹਿੱਤ ਦਾ ਇਤਿਹਾਸ, ਓਹੀ।

ਪੰਜਾਬੀ ਵਿਚ "ਸੰਸਕ੍ਰਿਤ, ਪ੍ਰਾਕ੍ਰਿਤ ਜਾਂ ਦਰਸ਼ਨ ਦੀ ਸਿੱਧਾਂਤਕ ਸ਼ਬਦਾਵਲੀ ਅਤੇ ਕਰਮ-ਗਿਆਨ, ਜਾਂ ਆਵਾਗਵਨ ਦੀ ਚਰਚਾ ਦਾ ਜ਼ੋਰ ਹੈ"।

ਪੰਡਿਤ ਕਾਲੀਦਾਸ ਦੇ ਕਿੱਸਿਆਂ ਬਾਰੇ ਕ੍ਰਿਪਾਲ ਸਿੰਘ ਜੀ ਕਸੇਲ ਦਾ ਮਤ ਹੈ[4] ਕਿ "ਇਸਨੇ ਚਿੰਨ੍ਹਵਾਦ ਤਿਆਗ ਕਰ ਦਿੱਤਾ ਹੈ ਤੇ ਭਾਰਤੀ ਧਰਮ ਨਾਲ ਸਿੱਧਾ ਸੰਬੰਧ ਪੈਦਾ ਕੀਤਾ ਹੈ," "ਅਤੇ ਉਸਨੇ ਵਾਰ ਤੇ ਕਿੱਸੇ ਨੂੰ ਇਕ ਜਾਨ ਕਰ ਦਿੱਤਾ ਹੈ। ਇਹ ਨਾਇਕ ਅਸਲ ਵਿਚ ਵਾਰ ਦਾ ਵਿਸ਼ਾ ਹਨ ਜਿਨ੍ਹਾਂ ਵਿਚ ਆਤਮਾ ਦੀ ਬੀਰਤਾ ਲਿਸ਼ਕਾਰੇ ਮਾਰਦੀ ਹੈ।"

ਗੁਰੂ ਨਾਨਕ ਨੂੰ ਉਹ ਅਵਤਾਰੀ ਪੂਰਨਤਾ ਦਾ ਦਰਜਾ ਦਿੰਦਾ ਅਤੇ ਰੱਬ ਦਾ ਸਰੂਪ ਸਮਝ ਕੇ ਉਪਮਾ ਕਰਦਾ ਹੈ।

## ਕਲੂ ਮੈ ਸੱਤ ਸਰੂਪ

ਏਕ ਓਂਕਾਰ ਅਕਾਰ ਧਰ ਪ੍ਰਗਟ ਭਯੋ ਗੁਰੂ ਰੂਪ।
ਸ੍ਰੀ ਗੁਰੂ ਨਾਨਕ ਦੇਵ ਜੀ ਕਲੂ ਮੈ ਸੱਤ ਸਰੂਪ।
ਕਰਮ ਧਰਮ ਸਬ ਸਫਲ ਹੈ ਕਰੇ ਜੋ ਗੁਰੂ ਕੀ ਸੇਵ।
ਗੁਰੂ ਮਾਤਾ ਗੁਰੂ ਪਿਤਾ ਜੀ ਗੁਰ ਦੇਵਨ ਕੇ ਦੇਵ।
ਕਲਜੁਗ ਮੇ ਪ੍ਰਗਟ ਭਏ ਗੁਰੂ ਨਾਨਕ ਅਵਤਾਰ।
ਨਿਸਦਿਨ ਜੋ ਨਰ ਭਜੇ ਹੈ ਕਲ ਕਾ ਕਰੇਂ ਉਧਾਰ।
ਵਣ ਤ੍ਰਿਣ ਪਰਬਤ ਪੂਰਿਓ ਧਰਤੀ ਧਵਲ ਅਕਾਸ।
ਜਾਂ ਦੇਖੋਂ ਤਾਂ ਗੁਰੂ ਹੈ ਸਬ ਕੇ ਬੀਚ ਨਿਵਾਸ।
ਕਾਲੀ ਦਾਸਾ ਸੱਤ ਹੈ ਸੱਤ ਸੱਤ ਗੁਰ ਨਾਮ।
ਜਿਤ ਸਿਮਰੇ ਸਬ ਸਫਲ ਹੋਂ ਪੂਰਨ ਸਕਲੇ ਕਾਮ॥
ਸ੍ਰੀ ਗੁਰੂ ਨਾਨਕ ਦੇਵ ਕੇ ਚਰਨਾਂ ਤੋਂ ਬਲਿਹਾਰ।
ਕਲਜੁਗ ਮੇ ਪ੍ਰਗਟ ਭਏ ਪਰਿਪੂਰਨ ਅਵਤਾਰ ॥੪॥

[**ਅਰਥ** : ਇਕ ਓਂਕਾਰ (ਆਪ ਹੀ), ਆਕਾਰ ਧਾਰਨ ਕਰ ਕੇ, ਗੁਰੂ ਦੇ ਰੂਪ ਵਿਚ ਪ੍ਰਗਟ ਹੋ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ, ਕਲਯੁਗ ਵਿਚ, ਸੱਚ ਦਾ ਸਰੂਪ ਹਨ।
ਗੁਰੂ ਦੀ ਸੇਵਾ ਕਰਨ ਵਿਚ ਸਭ ਕਰਮ ਧਰਮ ਸਫਲ (ਹੁੰਦੇ) ਹਨ।
ਗੁਰੂ ਹੀ ਮਾਤਾ ਹੈ, ਗੁਰੂ ਹੀ ਪਿਤਾ ਹੈ, ਗੁਰੂ ਹੀ ਦੇਵਤਿਆਂ ਦਾ ਦੇਵਤਾ ਹੈ।
ਕਲਜੁਗ ਵਿਚ, ਗੁਰੂ ਨਾਨਕ ਜੀ, ਅਵਤਾਰ ਪ੍ਰਗਟ ਹੋਏ ਹਨ।
ਜੋ ਨਰ ਦਿਨ ਰਾਤ ਉਨ੍ਹਾਂ ਨੂੰ ਯਾਦ ਕਰਦਾ ਹੈ, ਉਸਦਾ ਕਲਜੁਗ ਹੱਥੋਂ, ਉੱਧਾਰ ਕਰ ਦਿੰਦੇ ਹਨ।

---

4. 'ਗੁਰੂ ਕੀਆਂ ਸੱਤ ਸਾਖੀਆਂ', ਦੂਜਾ ਸੰਸਕਰਣ, ਲਾਹੌਰ, 1922, ਪੰਨਾ 5.

(ਉਹ) ਬਣਾਂ, ਬੇਲਿਆਂ, ਪਰਬਤਾਂ, ਧਰਤੀ ਅਤੇ ਅਕਾਸ਼ ਵਿਚ, ਪੂਰਨ ਰੂਪ ਵਿਚ, ਸਮਾਇਆ ਹੋਇਆ ਹੈ ।

ਜੇ ਗਹੁ ਨਾਲ ਵੇਖੀਏ ਤਾਂ ਸਭਨਾਂ ਵਿਚ, ਇੱਕੋ ਗੁਰੂ ਵੱਸਦਾ ਹੈ ।
ਕਾਲੀਦਾਸ ਕਹਿੰਦਾ ਹੈ, ਸਤਿਗੁਰ ਦਾ ਨਾਮ ਸੱਚਾ ਹੈ ।
ਜਿਸ ਨੂੰ ਸਿਮਰਨ ਨਾਲ, ਸਾਰੇ ਕਾਰਜ ਪੂਰੇ ਅਤੇ ਸਫਲ ਹੋ ਜਾਂਦੇ ਹਨ ।
ਸਤਿਗੁਰੂ ਨਾਨਕ ਦੇਵ ਦੇ ਚਰਨਾਂ ਤੋਂ ਬਲਿਹਾਰ ਜਾਵਾਂ ।
ਜੋ ਕਲਿਯੁਗ ਵਿਚ ਪਰਿਪੂਰਨ ਅਵਤਾਰ ਹੋਏ ਹਨ ।]

## ਜੀਆ ਸਦਕੇ ਬਲਿਹਾਰੀ

ਗੁਰਾਂ ਦੇ ਚਰਨਾਂ ਤੋਂ ਵਾਰੀ ਜਾਵਾਂ
ਜੀਆ ਸਦਕੇ ਬਲਿਹਾਰੀ ।
ਪ੍ਰੀਤਮ ਮੇਰੇ ਹਿਰਦੇ ਮੇ ਜਾਗੇ
ਚਿਤ ਮੇਰਾ ਚਰਨਨ ਮੇਂ ਲਾਗੇ ।
ਧਰੂੰ ਮੈਂ ਤਨ ਮਨ ਧਨ ਆਗੇ
ਦੂਖ ਭਉ ਜਨਮ ਕਰਮ ਭਾਗੇ ।
ਗੁਰਾਂ ਕੇ ਚਰਨਾ ਤੋਂ ਵਾਰੀ ਜਾਵਾਂ
ਜੀਆ ਸਦਕੇ ਬਲਿਹਾਰੀ ।
ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟ ਭਏ ਸੰਸਾਰ ।
ਸਰਬ ਕਲਾ ਸਮਰਥ ਜੋ ਪਰਿਪੂਰਨ ਅਵਤਾਰ ।
ਜੀਵੋਂ ਕੀ ਲੀਲਾ ਹੈ ਨਜਾਰੀ ।
ਗੁਰਾਂ ਕੇ ਚਰਨਾਂ ਤੋਂ ਵਾਰੀ ਜਾਵਾਂ
ਜੀਆ ਸਦਕੇ ਬਲਿਹਾਰੀ ।

[ਅਰਥ : ਗੁਰਾਂ ਦੇ ਚਰਨਾਂ ਤੋਂ ਮੈਂ ਵਾਰਨੇ ਜਾਵਾਂ ।
ਸਦਕ ਜਾਵਾਂ, ਜਿਊੜਾ ਬਲਿਹਾਰ ਜਾਵੇ ।
ਪ੍ਰੀਤਮ (ਦੀ ਮੂਰਤ) ਮੇਰੇ ਮਨ ਵਿਚ ਜਾਗੇ ।
ਮੇਰੇ ਚਿੱਤ ਦੀ (ਗੁਰੂ ਦੇ) ਚਰਨਾਂ ਵਿਚ, ਲਗਨ ਲਗ ਜਾਵੇ ।
ਮੈਂ ਤਨ ਮਨ ਅੱਗੇ ਧਰਾਂ ।
ਜਨਮ ਮਰਣ ਦੇ ਦੁਖ ਦਾ, ਭੈ ਦੂਰ ਹੋ ਜਾਵੇ ।
ਗੁਰਾਂ ਦੇ ਚਰਨਾਂ ਤੋਂ ਮੈਂ ਵਾਰਨੇ ਜਾਂਵਾਂ ।
ਜੀਆ ਸਦਕੇ, ਬਲਿਹਾਰੀ ਜਾਵਾਂ, ਜਿਊੜਾ ਬਲਿਹਾਰ ਜਾਵੇ ।
ਸ੍ਰੀ ਗੁਰੂ ਨਾਨਕ ਜੀ, ਸੰਸਾਰ ਵਿਚ ਪ੍ਰਗਟ ਹੋਏ ।
ਜੋ ਸਰਬ ਕਲਾ ਸਮਰੱਥ ਅਤੇ ਪੂਰਨ ਅਵਤਾਰ ਹਨ ।
ਜੀਵਾਂ ਦੀ ਲੀਲਾ ਵੱਖਰੀ ਵੱਖਰੀ ਹੈ ।

ਗੁਰਾਂ ਦੇ ਚਰਨਾਂ ਤੋਂ ਮੈਂ, ਵਾਰਨੇ ਜਾਵਾਂ ।
ਜੀਆ ਸਦਕੇ, ਬਲਿਹਾਰੀ ਜਾਵਾਂ, ਜਿਊੜਾ ਬਲਿਹਾਰ ਜਾਵੇ ।

## ਰਖ ਲਯੋ ਮੋਹੇ ਕਿਰਪਾ ਧਾਰੀ ।

ਗੁਰੂ ਜੀ ਹਮ ਅਵਗੁਨ ਹਾਰੇ ।
ਆਪ ਕੀ ਦਯਾ ਦ੍ਰਿਸ਼ਟ ਤਾਰੇ ।
ਗੁਰਾਂ ਕੇ ਚਰਨਾਂ ਤੋਂ ਵਾਰੀ ਜਾਵਾਂ ।
ਜੀਆ ਸਦਕੇ ਬਲਿਹਾਰੀ
ਜਨਮ ਜਨਮ ਭਰਮਤ ਫਿਰਯੋ
ਹੋਯੋ ਕਪਟ ਪਤੰਗ ।
ਦੁਰਲਭ ਮਾਨਸ ਦੇਹ ਮੇ
ਭਯਾ ਆਪਕਾ ਸੰਗ ।
ਰਖ ਲਯੋ ਮੋਹੇ ਕਿਰਪਾ ਧਾਰੀ ।
ਗੁਰਾਂ ਕੇ ਚਰਨਾਂ ਤੋਂ ਵਾਰੀ ਜਾਵਾਂ
ਜੀਆ ਸਦਕੇ ਬਲਿਹਾਰੀ ।
ਕ੍ਰੋਧੀ ਕਪਟੀ ਅਰੁ ਕਾਮੀ
ਬਖਸ਼ ਲੇਹੋ ਮੋਹੇ ਅੰਤਰਯਾਮੀ ।
ਕਪਟਿ ਹੂੰ ਨਰਕੋਂ ਕਾ ਗਾਮੀ ।
ਸ੍ਰੀ ਗੁਰ ਪਾਰ ਬ੍ਰਹਮ ਸ੍ਵਾਮੀ ।
ਗੁਰਾਂ ਕੇ ਚਰਨਾਂ ਤੋਂ ਵਾਰੀ ਜਾਵਾਂ
ਜੀਆ ਸਦਕੇ ਬਲਿਹਾਰੀ ।

[ਅਰਥ : ਹੇ ਗੁਰੂ ਜੀ ! ਅਸੀਂ ਅਵਗੁਣਾਂ ਵਾਲੇ ਹਾਂ ।
ਅਸੀਂ ਬਹੁਤ ਭਾਰੇ ਭਾਰੇ ਪਾਪ ਕੀਤੇ ਹਨ ।
ਤੁਸੀਂ ਪਾਪਾਂ ਦੇ ਬਖਸ਼ਣ ਹਾਰੇ ਹੋ ।
ਆਪ ਦੀ ਮਿਹਰ ਦੀ ਨਜ਼ਰ ਤਾਰ ਦਿੰਦੀ ਹੈ ।
ਗੁਰਾਂ ਦੇ ਚਰਨਾਂ ਤੋਂ ਮੈਂ ਵਾਰਨੇ ਜਾਵਾਂ ।
ਸਦਕੇ ਜਾਵਾਂ, ਜਿਊੜਾ, ਬਲਿਹਾਰ ਜਾਵੇ ।
ਕਪਟ ਦਾ ਪਤੰਗਾ ਹੋ ਕੇ, ਜਨਮ ਜਨਮ ਭਟਕਦਾ ਫਿਰਿਆ ਹਾਂ ।
ਇਸ ਦੁਰਲਭ ਮਨੁੱਖਾ ਜਾਮੇ ਵਿਚ ਆਪਦੀ, ਸੰਗਤ ਦਾ ਸੁਭਾਗ ਮਿਲਿਆ ਹੈ ।
ਮੈਨੂੰ, ਕਿਰਪਾ ਕਰਕੇ, ਬਚਾ ਲਵੋ ।
ਗੁਰਾਂ ਦੇ ਚਰਨਾਂ ਤੋਂ ਮੈਂ ਵਾਰਨੇ ਜਾਵਾਂ ।
ਸਦਕੇ ਜਾਵਾਂ, ਜਿਊੜਾ ਬਲਿਹਾਰ ਜਾਵੇ ।
(ਮੈਂ) ਕ੍ਰੋਧੀ ਕਪਟੀ ਅਤੇ ਕਾਮੀ ਹਾਂ ।

ਹੇ ਅੰਤਰਜਾਮੀ ਜੀ ! ਮੈਨੂੰ ਬਖਸ਼ ਲਵੋ ।
ਕਪਟ ਕਾਰਨ ਤਾਂ, ਮੈਂ ਨਰਕਾਂ ਵਿਚ ਜਾਣ ਦਾ ਹਕਦਾਰ ਹਾਂ ।
ਗੁਰੂ ਜੀ ! ਤੁਸੀਂ ਪਾਰਬ੍ਰਹਮ ਹੋ, ਮਾਲਕ ਹੋ ।
ਗੁਰਾਂ ਦੇ ਚਰਨਾਂ ਤੋਂ ਮੈਂ ਵਾਰਨੇ ਜਾਵਾਂ ।
ਸਦਕੇ ਜਾਵਾਂ, ਜਿਊੜਾ ਬਲਿਹਾਰ ਜਾਵਾਂ ।

## ਮਾਨਸ ਦੇਹ ਦੀਨੀ

ਸ੍ਰੀ ਗੁਰੂ ਨਾਨਕ ਦੇਵ ਜੀ ਸੁਨੋ ਬੇਨਤੀ ਕਾਨ ।
ਇਕ ਖਿਨ ਨਾਮ ਨ ਵੀਸਰੇ ਜੋ ਲੌਂ ਘਟ ਮੇਂ ਪ੍ਰਾਨ ।
ਸ੍ਰਿਸਟ ਸਕਲੀ ਹੈ ਤਾਰੀ ।
ਗੁਰਾਂ ਕੇ ਚਰਨਾਂ ਤੋਂ ਵਾਰੀ ਜਾਵਾਂ
ਜੀਆ ਸਦਕੇ ਬਲਿਹਾਰੀ ।
ਸਤਗੁਰਾਂ ਮਾਨਸ ਦੇਹ ਦੀਨੀ ।
ਦੀਨ ਪਰ ਦਯਾ ਅਤੀ ਕੀਨੀ ।
ਸਕਲ ਮੇਰੀ ਪੀੜਾ ਹਰ ਲੀਨੀ ।
ਜੀਭ ਮੇਰੀ ਹਰਿ ਰਸ ਮੇਂ ਭੀਨੀ ।
ਗੁਰਾਂ ਕੇ ਚਰਨਾਂ ਤੋਂ ਵਾਰੀ ਜਾਵਾਂ ।
ਜੀਆ ਸਦਕੇ ਬਲਿਹਾਰੀ ।
ਸ੍ਰੀ ਗੁਰੂ ਨਾਨਕ ਦੇਵ ਜੀ ਜਗ ਮੈਂ ਤਾਰਨਹਾਰ ।
ਕਾਲੀਦਾਸ ਚਰਨਾਂ ਤੋਂ ਵਾਰ ਵਾਰ ਬਲਿਹਾਰ ।
ਗੀਤ ਮੁਖੋਂ ਗਾਵੇ ਨਰ ਨਾਰੀ ॥
ਗੁਰਾਂ ਕੇ ਚਰਨਾਂ ਤੋਂ ਵਾਰੀ ਜਾਵਾਂ ।
ਜੀਆ ਸਦਕੇ ਬਲਿਹਾਰੀ ।

[ਅਰਥ : ਸ੍ਰੀ ਗੁਰੂ ਨਾਨਕ ਦੇਵ ਜੀ ! ਮੇਰੀ ਬੇਨਤੀ, ਕੰਨ ਲਾ ਕੇ ਸੁਣੋ ।

ਜਦ ਤੌੜੀ, ਸਰੀਰ ਵਿਚ ਪ੍ਰਾਣ ਰਹਿਣ, ਪਲ ਭਰ ਭੀ, ਆਪ ਦਾ ਨਾਮ ਨ ਵਿਸਰੇ ।

ਤੁਸੀਂ ਸਾਰੀ ਸ੍ਰਿਸ਼ਟੀ ਤਾਰੀ ਹੈ ।
ਗੁਰਾਂ ਦੇ ਚਰਨਾਂ ਤੋਂ ਮੈਂ. ਵਾਰਨੇ ਜਾਵਾਂ ।
ਸਦਕੇ ਜਾਵਾਂ, ਬਲਿਹਾਰ ਜਾਵਾਂ
ਸਤਗੁਰਾਂ, ਮਨੁੱਖਾ ਦੇਹ ਦਿੱਤੀ ਹੈ,
ਗਰੀਬ ਉੱਤੇ ਬੜੀ ਦਇਆ ਕੀਤੀ ਹੈ ।
ਮੇਰੀ, ਸਾਰੀ, ਪੀੜ ਮਿਟਾ ਦਿੱਤੀ ਹੈ ।

ਮੇਰੀ ਜੀਭ, ਹਰੀ ਰਸ (ਭਗਤੀ) ਵਿਚ, ਭਿੱਜੀ ਹੈ ।
ਗੁਰਾਂ ਦੇ ਚਰਨਾਂ ਤੋਂ ਮੈਂ ਵਾਰਨੇ ਜਾਵਾਂ ।
ਸਦਕੇ ਜਾਵਾਂ ਬਲਿਹਾਰ ਜਾਵਾਂ ।
ਸ੍ਰੀ ਗੁਰੂ ਨਾਨਕ ਦੇਵ ਜੀ, ਸੰਸਾਰ ਵਿਚ, ਤਾਰਨਹਾਰ ਹਨ ।
ਕਾਲੀਦਾਸ, ਉਨ੍ਹਾਂ ਦੇ ਚਰਨਾਂ ਤੋਂ ਵਾਰਨੇ ਹੈ । ਬਲਿਹਾਰ ਹੈ ।
ਨਰ ਨਾਰੀ, ਮੂੰਹੋਂ ਗੀਤ ਗਾਉਂਦੇ ਹਨ ।
ਗੁਰਾਂ ਦੇ ਚਰਨਾਂ ਤੋਂ, ਮੈਂ ਵਾਰਨੇ ਜਾਵਾਂ ।
ਸਦਕੇ ਜਾਵਾਂ ਬਲਿਹਾਰ ਜਾਵਾਂ ।]

## ੯੪. ਮੈਥਿਲੀ ਸ਼ਰਣ ਗੁਪਤ

### (ਰਚਨਾ 1925 ਈ.)

ਮੈਥਿਲੀ ਸ਼ਰਣ ਗੁਪਤ ਦਾ ਜਨਮ 1886 ਈ. ਵਿਚ ਚਿਰਗਾਉਂ (ਝਾਂਸੀ) ਦੇ ਇਕ ਵੈਸ਼ਣਵ ਘਰਾਨੇ ਵਿਚ ਹੋਇਆ।[1] ਜਿਨ੍ਹਾਂ ਦਿਨਾਂ ਵਿਚ ਉਸਨੇ ਕਵਿਤਾ ਰਚਣੀ ਆਰੰਭੀ, ਆਚਾਰੀਆ ਮਹਾਵੀਰ ਪ੍ਰਸ਼ਾਦ ਦਿਵੇਦੀ ਦਾ ਤਪ-ਤੇਜ ਅਤੇ ਖੜੀ ਬੋਲੀ ਦੀ ਕਵਿਤਾ ਦਾ ਚਰਚਾ ਜ਼ੋਰਾਂ ਉੱਤੇ ਸੀ। ਜੀਵਨ ਭਰ ਉਹ 'ਸਭ ਗੁਰ ਪੀਰ ਹਮਾਰੇ' ਦੇ ਚਿੰਤਨ ਨੂੰ ਸਹਿਜ ਸਾਕਾਰ ਰੂਪ ਦਿੰਦਾ ਰਿਹਾ। ਉਹ ਲਿਖਦਾ ਹੈ।[2]

"ਲਿਖਣ ਦੀ ਧੁਨ ਕਹੋ ਜਾਂ ਮਹਾਪੁਰਖਾਂ ਵੱਲ ਮਨ ਦਾ ਝੁਕਾਉ, ਲੇਖਕ ਨੂੰ ਆਪਣੇ ਸਾਹਿਤਿਕ ਜੀਵਨ ਦੇ ਮੁੱਢ ਤੋਂ ਕੀ ਜਾਣੇ ਕਿਨ੍ਹਾਂ ਕਿਨ੍ਹਾਂ ਵਿਸ਼ਿਆਂ ਉੱਤੇ ਲਿਖਣ ਦੀ ਉਮੰਗ ਉਠਿਆ ਕਰਦੀ ਸੀ। ਮਹਾਨ ਸ਼ਖਸੀਅਤਾਂ, ਸੰਸਾਰ ਦੇ ਕਿਸੇ ਵੀ ਹਿੱਸੇ ਵਿਚ ਉਪਜਣ, ਸਾਰੀ ਧਰਤੀ ਦੀਆਂ ਸਾਂਝੀਆਂ ਹੁੰਦੀਆਂ ਹਨ। ਇਸ ਲਈ ਮਹਾਰਾਣਾ ਪ੍ਰਤਾਪ ਸਿੰਹੁ ਛਤਰਪਤੀ ਸ਼ਿਵਾ ਜੀ ਤੇ ਗੁਰੂ ਗੋਬਿੰਦ ਸਿੰਘ ਤਕ ਹੀ ਲੇਖਕ ਦੀ ਉਹ ਲਾਲਸਾ ਬੱਝੀ ਨਾ ਰਹੀ। ਹਜ਼ਰਤ ਹਸਨ ਹੁਸੈਨ ਲਈ ਭੀ ਆਪਣੀ ਹਮਦਰਦੀ ਉਂਡੇਲਣ ਲਈ ਉਸਦਾ ਚਿਤ ਕਾਹਲਾ ਪਿਆ ਕਰਦਾ ਸੀ।...

ਤਾਂ ਭੀ, ਅਜੇ ਏਸ ਪੁਸਤਕ (ਗੁਰੂ ਕੁਲ) ਦੇ ਲਿਖਣ ਦੀ ਕੋਈ ਭਾਵਨਾ ਨਹੀਂ ਸੀ। ਪਰ ਥੋੜ੍ਹੇ ਦਿਨ ਹੋਏ ਇਕ ਸਿੱਖ ਸੱਜਨ ਨੇ ਬੜੇ ਸਨੇਹ, ਆਦਰ ਤੇ ਨਾਲ ਹੀ ਕੁਝ ਅਭਿਮਾਨ ਨਾਲ ਲੇਖਕ (ਗੁਪਤ) ਨੂੰ ਕਿਹਾ ਸੀ, 'ਕੀ ਆਪ ਸਿੱਖ ਗੁਰੂਆਂ ਤੇ ਭੀ ਕੁਝ ਲਿਖਣ ਦੀ ਕਿਰਪਾ ਕਰੋਗੇ ? ਹਿੰਦੀ ਕਵੀਆਂ ਨੇ, ਕਹਿਣਾ ਚਾਹੀਦਾ ਹੈ, ਹੁਣ ਤਕ ਉਨ੍ਹਾਂ ਬਾਰੇ ਕੁੱਝ ਨਹੀਂ ਲਿਖਿਆ। ਕੀ ਸਿੱਖ ਗੁਰੂਆਂ ਦੇ ਬਲੀਦਾਨ ਇਸ ਜੋਗੇ ਨਹੀਂ ਹਨ ਕਿ ਮੈਂ ਆਪ ਨੂੰ ਪ੍ਰਾਰਥਨਾ ਕਰ ਸਕਾਂ ?' 'ਰਾਮ, ਰਾਮ, ਸਿੱਖ ਗੁਰੂਆਂ ਦੇ ਬਲੀਦਾਨ ਤਾਂ ਅਜਿਹੇ ਹਨ ਜਿਹੋ ਜਿਹੇ ਹੋਣੇ ਚਾਹੀਦੇ ਹਨ।'

ਲੇਖਕ ਕੁੱਝ ਝਿਜਕ ਵਿਚ ਪੈ ਗਿਆ। ਅਪਣੀ ਸਮਰੱਥਾ ਤੇ ਅਯੋਗਤਾ ਦੀ ਗੱਲ ਭੀ ਉਸ ਤੋਂ ਨਾ ਕਹਿ ਹੋਈ। ਬੇਬਸ ਹੋ ਕੇ ਉਸਨੇ ਏਹੀ ਨਿਸ਼ਚਾ ਕੀਤਾ ਕਿ ਜਦੋਂ ਤੋੜੀ ਕਾਵਿ-ਰਚਨਾ ਨਹੀਂ ਬਣ ਆਉਂਦੀ, ਉਦੋਂ ਤੋੜੀ ਇਹ ਛੰਦਾ-ਬੰਦੀ ਹੀ ਸਹੀ। ਲੇਖਕ ਦਾ

1 ਹਿ. ਵਿ. ਕੋ., ਗੁਪਤ ਜੀ ਬਾਰੇ ਐਂਟਰੀ।

2. ਗੁਰੂ ਕੁਲ, ਭੂਮਿਕਾ, (ਅਨੁਵਾਦ ਸੰਪਾਦਕ ਦਾ)।

ਆਪਣੇ ਵਡੇਰਿਆਂ ਨੂੰ ਸ਼ਰਧਾਂਜਲੀ ਦੇਣ ਦਾ ਹੱਕ ਤਾਂ ਪੂਰੀ ਤਰ੍ਹਾਂ ਅਰੋਕ ਤੇ ਅਖੁੱਟ ਬਣਿਆ ਹੋਇਆ ਹੈ ।"...

ਇਨ੍ਹਾਂ ਭਾਵਨਾਵਾਂ ਦਾ ਫਲ ਹੀ 'ਗੁਰੂ ਕੁਲ' ਵਿਚ ਦਸਾਂ ਗੁਰੂਆਂ ਦੇ ਬਲੀਦਾਨ ਦੀ ਕਥਾ ਅਤੇ 'ਗੁਰੂ ਤੇਗ ਬਹਾਦਰ' ਵਿਚ ਗੁਰੂ ਜੀ ਦੀ ਸ਼ਹੀਦੀ ਦਾ ਵਰਣਨ ਹੋਇਆ ਹੈ । ਮੈਥਿਲੀ ਸ਼ਰਣ ਗੁਪਤ ਦੀਆਂ ਹੋਰ ਪ੍ਰਮੁੱਖ ਰਚਨਾਵਾਂ ਵਿਚ, 'ਚੰਦਰ ਹਾਸ', 'ਤਿਲੋਤਮਾ', 'ਸ਼ਕੁੰਤਲਾ' (ਪੁਰਾਣਿਕ) । 'ਜੈਦਰਥ ਬਧ', 'ਬਕ ਸੰਹਾਰ', 'ਬਣ ਭੈਰਵ', 'ਸੈਰੰਧਰੀ', 'ਦੁਆਪਰ (ਮਹਾ ਭਾਰਤ ਸੰਬੰਧੀ), ਪੰਚਵਟੀ', 'ਸਾਕੇਤ' (ਰਾਮਾਇਣ ਸੰਬੰਧੀ) । 'ਅਨਘ,' 'ਯਸ਼ੋਧਰਾ', 'ਕੁਣਾਲ ਗੀਤ' (ਬੁੱਧ ਧਰਮ ਬਾਰੇ) । 'ਕਾਬਾ ਕਰਬਲਾ,' 'ਅਰਜਨ ਔਰ ਵਿਸਰਜਨ' (ਇਸਲਾਮ ਬਾਰੇ) । 'ਪ੍ਰਿਥਵੀ ਪੁੱਤਰ'[3] (ਸੰਸਕ੍ਰਿਤੀਆਂ ਬਾਰੇ), ਆਦਿ ਉਸਦੀ ਵਿਸ਼ਾਲ-ਚਿੰਤਨ-ਸ਼ਕਤੀ ਤੇ ਖੁੱਲ੍ਹ ਦਿਲੀ ਦਾ ਸਬੂਤ ਹਨ ।

1961 ਈ. ਵਿਚ ਗੁਪਤ ਜੀ ਦਾ ਸੁਰਗਵਾਸ ਹੋ ਗਿਆ ।

## ਅਕਾਲ ਪੁਰਸ਼ ਕਾ ਅੰਸ਼

ਮਿਲ ਸਕਤਾ ਹੈ ਕਿਸੀ ਜਾਤਿ ਕੋ ਆਤ੍ਮ ਬੋਧ ਸੇ ਹੀ ਚੈਤੰਨਯ ।
ਨਾਨਕ ਸਾ ਉਦ੍ਬੋਧਕ ਪਾ ਕਰ ਹੂਆ ਪੰਚਨਦ ਪੁਨਰਪਿ ਧੰਨਯ ...॥ ੬ ॥
ਹੂਆ ਉਚਿਤ ਹੀ ਵੇਦੀ ਕੁਲ ਮੇਂ ਪ੍ਰਥਮ ਪ੍ਰਤਿਸ਼੍ਠਿਤ ਗੁਰੂ ਕਾ ਵੰਸ਼ ।
ਨਿਸ਼੍ਚਯ ਨਾਨਕ ਮੈ ਵਿਸ਼ੇਸ਼ ਥਾ ਉਸੀ ਅਕਾਲ ਪੁਰਸ਼ ਕਾ ਅੰਸ਼ ॥ ੭ ॥
ਪਾਨੇ ਲਗਾ ਨਿਰੰਤਰ ਵਯ ਕੇ ਸਾਥ ਬੋਧ ਭੀ ਵਹ ਮਹਿਮੰਤ ।
ਸੰਵੇਦਨ ਆਰੰਭ ਔਰ ਹੈ ਆਤ੍ਮਨਿਵੇਦਨ ਜਿਸ ਕਾ ਅੰਤ ।
ਆਤ੍ਮਬੋਧ ਪਾ ਕਰ ਨਾਨਕ ਕੋ ਰਹਤਾ ਕੈਸੇ ਪਰ ਕਾ ਭਾਨ ?
ਤ੍ਰਿਪ੍ਤਿ ਲਾਭ ਕਰਤੇ ਥੇ, ਬਹੁਧਾ ਦੇ ਕਰ ਸੰਤਿ ਜਨੋ ਕੋ ਦਾਨ ।
ਖੇਤ ਚਰੇ ਜਾਤੇ ਥੇ ਉਨਕੇ ਗਾਤੇ ਥੇ ਵੇ ਹਰ੍ਸ਼ ਸਮੇਤ ।
"ਭਰ ਭਰ ਪੇਟ ਚੁਗੋ ਰੀ ਚਿੜਿਯੋ ਹਰਿ ਕੀ ਚਿੜਿਯਾ ਹਰਿ ਕੇ ਖੇਤ ॥ ।"
ਵੇ ਗ੍ਰਿਹਸ੍ਥ ਹੋ ਕਰ ਤਯਾਗੀ ਨ ਸਮੋਹ ਨ ਨਿਸਨੇਹ ।
ਪੁਤ੍ਰਵਾਨ ਹੋ ਕਰ ਭੀ ਗੁਰ ਨੇ ਦਿਖਲਾ ਕਰ ਆਦਰ੍ਸ਼ ਉਦਾਰ ।
ਕੁਲਗਤ ਨਹੀਂ ਸਿਖਯ ਗੁਣ ਗਤ ਹੀ ਰਖਾ ਗੱਦੀ ਕਾ ਅਧਿਕਾਰ ।

[ਅਰਥ—(ਸਦਾ) ਕਿਸੇ ਭਾਈਚਾਰੇ ਨੂੰ, ਆਪਣੀ ਹਸਤੀ ਦੀ ਸੂਝ 'ਚੋਂ ਹੀ, ਚੇਤਨਾ ਦਾ ਮੂਲ (ਕਰਤਾਰ) ਮਿਲ ਸਕਦਾ ਹੈ ।

(ਗੁਰੂ) ਨਾਨਕ ਜਿਹਾ ਸਮਝਾਉਣ ਵਾਲਾ ਮਿਲਣ ਉੱਤੇ, ਪੰਜਾਬ ਮੁੜ ਧੰਨ ਧੰਨ ਹੋ ਗਿਆ ।੬।

ਠੀਕ ਹੀ ਹੋਇਆ, ਕਿ ਪਹਿਲੇ ਮਾਲੀ, ਗੁਰੂ ਦੀ ਵੰਸ਼ ਥਾਪਨਾ ਵੇਦੀ ਕੁਲ ਵਿਚ ਹੋਈ ।

ਨਿਸ਼ਚੇ ਹੀ, ਗੁਰੂ ਨਾਨਕ ਉਸ ਅਕਾਲ ਪੁਰਖ ਦਾ, ਖਾਸ ਅੰਸ਼ ਸੀ ॥੭॥

---

3. ਪ੍ਰਿਥਵੀ ਪੁੱਤਰ ਦਾ ਪੰਜਾਬੀ ਛੰਦ ਵਿਚ ਅਨੁਵਾਦ ਸੰਪਾਦਕ ਨੇ ਕੀਤਾ ਹੋਇਆ ਹੈ ।

ਉਮਰ ਦੇ ਨਾਲ, ਨਾਲ ਉਹ ਮਹਾਨ ਸ਼ਖ਼ਸੀਅਤ ਵਾਲਾ ਲਗਾਤਾਰ ਗਿਆਨ ਭੀ ਪ੍ਰਾਪਤ ਕਰਨ ਲਗਿਆ ।

ਜਿਸ (ਗਿਆਨ) ਦਾ ਮੁੱਢ ਹਰਦਰਦੀ ਤੋਂ ਹੁੰਦਾ ਹੈ, ਅਤੇ ਆਪਣੇ ਅਨੁਭਵ ਨੂੰ ਕਹਿਣ ਨਾਲ ਹੁੰਦਾ ਹੈ ।

ਆਪੇ ਦੀ ਸੂਝ ਪਾ ਕੇ, (ਗੁਰੂ) ਨਾਨਕ ਨੂੰ, ਭਲਾ ਕਿਵੇਂ ਕਿਸੇ ਪਰਾਏ ਦੀ ਹੋਂਦ ਦਾ ਭੁਲੇਖਾ ਰਹਿੰਦਾ ।

ਉਹ ਬਹੁਤਾ, ਸੰਤ ਜਨਾਂ ਨੂੰ, ਦਾਨ ਦੇ ਕੇ, ਤ੍ਰਿਪਤੀ ਦਾ ਰਸ ਮਾਣਦੇ ਸਨ ।

ਉਨ੍ਹਾਂ ਦੇ ਖੇਤ ਚਰੇ ਜਾਂਦੇ ਸਨ ਅਤੇ ਉਹ (ਮੌਜ) ਵਿਚ ਆ ਆ ਕੇ ਗਾਂਉਂਦੇ ਸਨ ।

"ਭਰ ਭਰ ਪੇਟ ਚੁਗੋ ਨੀ ਚਿੜੀਓ ! ਰਬ ਦੀਆਂ ਚਿੜੀਆਂ ਰਬ ਦੇ ਖੇਤ"

ਉਹ, ਘਰਬਾਰੀ ਹੋ ਕੇ ਭੀ, ਤਿਆਗੀ ਸਨ, ਨਾ ਉਨ੍ਹਾਂ ਨੂੰ (ਘਰ ਨਾਲ) ਮੋਹ ਸੀ, ਨਾ ਨਫ਼ਰਤ ।

ਪੁੱਤਾਂਵਾਲੇ ਹੋ ਕੇ ਭੀ, ਗੁਰੂ ਨੇ, ਉਦਾਰਤਾ ਦਾ ਨਮੂਨਾ ਪੇਸ਼ ਕੀਤਾ ।

ਗੱਦੀ ਦਾ ਅਧਿਕਾਰ, ਕੁਲ ਦੇ ਆਧਾਰ ਤੇ ਨਹੀ, ਸਿਖੀ ਦੇ ਆਧਾਰ ਤੇ ਬਖ਼ਸ਼ਿਆ ।]

## ਸ਼ਾਸ਼ਕ ਹੈਂ ਹਤਜਾਰੇ ਘੋਰ

ਨਿਰ੍ਭਯ ਹੋ ਕਰ ਕਿਯਾ ਉਨ੍ਹੋਂ ਨੇ ਸਾਮਜ ਧਰ੍ਮ ਕਾ ਯਹਾਂ ਪ੍ਰਚਾਰ ।
ਪ੍ਰੀਤਿ ਨੀਤਿ ਕੇ ਸਾਥ ਸਭੀ ਕੋ ਸ਼ੁਭ ਕਰ੍ਮੋ ਕਾ ਹੈ ਅਧਿਕਾਰ ।
ਸਾਰੇ ਕਰ੍ਮਕਾਂਡ ਨਿਸ਼ਫਲ ਹੈ ਨ ਹੋ ਸ਼ੁੱਧ ਮਨ ਕੀ ਯਦਿ ਭਕ੍ਤਿ ।
ਭਾਵਯ-ਭਾਵਨਾ ਤਭੀ ਫਲੇਗੀ ਜਬ ਹੋਗੀ ਕਰਨੇ ਕੀ ਸਕਤਿ ।
ਯਦਿ ਸਤਿਕਰ੍ਮ ਨਹੀਂ ਕਰਤੇ ਹੋ ਭਰਤੇ ਨਹੀਂ ਵਿਚਾਰ ਪੁਨੀਤ ॥
ਤੋ ਜਪਮਾਲਾ ਤਿਲਕ ਵਜਰ੍ਥ ਹੈ ਉਲਟਾ ਬੰਧਨ ਹੈ ਉਪਵੀਤ ।
ਪਰਮ ਪਿਤਾ ਕੇ ਪੁਤ੍ਰ ਸਭੀ ਸਮ ਕੋਈ ਨਹੀਂ ਘ੍ਰਿਣਾ ਕੇ ਯੋਗਜ ॥ ੫ ॥
ਭ੍ਰਾਤ੍ਰਿ ਭਾਵ ਪੂਰ੍ਵਕ ਰਹਿ ਕਰ ਸਬ ਪਾਓ ਸੌਖਜ ਸ਼ਾਂਤਿ ਆਰੋਗਜ ।
ਕਾਲ ਬਿਕ੍ਰਾਲ ਸਮਾਨ ਕਠਿਨ ਹੈ ਸ਼ਾਸਕ ਹੈਂ ਹਤ੍ਯਾਰੇ ਔਰ ।
ਰੋਕ ਨ ਸਕਾ ਉਨੇ ਕਹਨੇ ਸੇ ਸ਼ਾਹੀ ਕਾਰਾਗਾਰ ਕਠੋਰ ।
ਅਸ੍ਵੀਕ੍ਰਿਤ ਕਰਦੀ ਨਾਨਕ ਨੇ ਯਹ ਕਹ ਕਰ ਬਾਬਰ ਕੀ ਭੇਟ ।
ਔਰੋਂ ਕੀ ਛੀਨਾ ਝਪਟੀ ਪਰ ਭਰਤਾ ਹੈ ਵਹ ਅਪਨਾ ਪੇਟ ।
ਜੋ ਸੰਤੋਖੀ ਜੀਵ ਨਹੀਂ ਹੈ ਕਯੋਂ ਨਾ ਮਚਾਵੇਂਗੇ ਵੇ ਲੂਟ ?
ਲੂਟੇਂ ਕੂਟੇਂਗੇ ਕਯੋਂ ਨ ਭਲਾ ਵੇ ਫੈਲ ਰਹੀ ਹੈ ਜਿਨ ਮੇ ਫੂਟ ?
ਮਿਲੇ ਅਨੇਕ ਮਹਾਪੁਰਖੋਂ ਸੇ ਘੂਮੇ ਨਾਨਕ ਦੇਸ਼ ਵਿਦੇਸ਼ ।
ਸੁਨੇ ਗਯੇ ਸਰਵਤ੍ਰ ਚਾਵ ਸੇ ਭਾਵ ਭਰੇ ਉਨਕੇ ਉਪਦੇਸ਼ ।

[ਅਰਥ—ਉਨ੍ਹਾਂ ਨੇ ਇਸ ਥਾਵੇਂ ਨਿਡਰ ਹੋ ਕੇ ਧਰਮ ਵਿਚ ਬਰਾਬਰੀ ਦਾ ਪ੍ਰਚਾਰ ਕੀਤਾ । (ਤੇ ਦੱਸਿਆ) ਪ੍ਰੀਤ ਅਤੇ ਨੀਤਿ ਦਾ ਨਿਰਬਾਹ ਕਰਦਿਆਂ, ਸਭ ਨੂੰ ਚੰਗੇ ਕਰਮਾਂ ਦਾ ਹੱਕ ਹੈ ।

ਜੇ ਮਨ ਦੀ ਭਗਤੀ ਸ਼ੁੱਧ ਨਹੀਂ, ਤਾਂ ਚੰਗੇ ਕਰਮ-ਕਾਂਡ ਨਿਸ਼ਫਲ ਹਨ ।

ਚੰਗੀ ਭਾਵਨਾ ਤਾਂ ਹੀ ਫਲ ਦੇਵੇਗੀ, ਜੇ (ਭਲਾਈ) ਕਰਨ ਦੀ ਸ਼ਕਤੀ (ਤੁਹਾਡੇ ਵਿਚ ਹੋਵੇਗੀ ।

ਜੇ ਚੰਗੇ ਕਰਮ ਨਹੀਂ ਕਰਦੇ, ਆਪਣੇ ਜੀਵਨ ਵਿਚ, ਪਵਿਤ੍ਰ ਵਿਚਾਰ ਨਹੀਂ ਭਰਦੇ ਤਾਂ ਜਪਮਾਲਾ, ਤਿਲਕ ਆਦਿ ਬੇਅਰਥ ਹਨ ਅਤੇ ਜਨੇਊ (ਇਕ) ਬੰਧਨ ਹੀ ਹੈ ।

ਪਰਮ-ਪਿਤਾ (ਪਰਮੇਸ਼੍ਵਰ) ਦੇ ਸਾਰੇ ਪੁੱਤ ਬਰਾਬਰ ਹਨ, ਘ੍ਰਿਣਾ ਯੋਗ ਕੋਈ ਨਹੀਂ ਹੈ ।

ਭਾਈ-ਬੰਦੀ ਨਾਲ ਵਸਦੇ ਹੋਇਆਂ ਸਭ ਤਰ੍ਹਾਂ ਸੁਖ, ਸ਼ਾਂਤੀ ਅਤੇ ਅਰੋਗਤਾ ਪਾਉਣਾ (ਉਚਿਤ ਹੈ) ।

ਸਮਾਂ, ਤਲਵਾਰ ਵਾਂਗ, ਕਠੋਰ ਹੈ ਅਤੇ ਹਾਕਮ ਸਭ ਘੋਰ ਹਤਿਆਰੇ ਬਣੇ ਹੋਏ ਹਨ ।

ਉਨ੍ਹਾਂ (ਗੁਰੂ ਨਾਨਕ) ਨੂੰ, ਆਪਣੀ ਇਹ ਗੱਲ ਕਹਿਣੋਂ ਸ਼ਾਹੀ ਕੈਦਖਾਨੇ ਦੀ ਕਠੋਰਤਾ, ਰੋਕ ਨਾ ਸਕੀ ।

ਗੁਰੂ ਨਾਨਕ ਨੇ, ਬਾਬਰ ਵੱਲੋਂ ਆਈ ਹੋਈ, ਭੇਟਾ ਲੈਣੋਂ, ਇਹ ਕਹਿ ਕੇ ਨਾਂਹ ਕਰ ਦਿੱਤੀ—

(ਕਿ) ਉਹ ਤਾਂ, ਆਪ ਹੀ ਲੋਕਾਂ ਦੀ ਖੋਹਾ ਖਿੰਜੀ ਨਾਲ ਢਿੱਡ ਭਰਦਾ ਹੈ, (ਸਾਨੂੰ ਉਹ ਕੀ ਭੇਟਾ ਕਰਨ ਵਿਚ ਸਮਰਥ ਹੋ ਸਕਦਾ ਹੈ) ।

ਜਿਹੜੇ ਸੰਤੋਖੀ ਜੀਵ ਨਹੀਂ ਹਨ, ਉਹ ਕਿਉਂ ਨਾ ਲੁੱਟ ਪਾਉਣਗੇ ਤੇ ਉਹ ਕਿਉਂ ਨਾ ਲੁੱਟੇ ਕੁੱਟੇ ਜਾਣਗੇ, ਜਿਨ੍ਹਾਂ ਵਿਚ ਫੁੱਟ ਪਈ ਹੋਈ ਹੈ ।

(ਗੁਰੂ) ਨਾਨਕ, ਦੇਸ਼ਾਂ ਵਿਦੇਸ਼ਾਂ ਵਿਚ ਘੁੰਮ ਕੇ, ਅਨੇਕਾਂ ਮਹਾਪੁਰਖਾਂ ਨੂੰ ਮਿਲੇ ।

ਉਨ੍ਹਾਂ ਦੇ ਭਾਵ ਭਰੇ ਉਪਦੇਸ਼, ਸਦਾ ਬੜੇ ਚਾਉ ਨਾਲ, ਸੁਣੇ ਗਏ ।]

### ਵਾਕਯ ਬੀਜ ਬੋਏ ਜੋ ਗੁਰਨੇ

ਹੂਏ ਪ੍ਰਥਮ ਉਨਕੇ ਅਨੁਯਾਯੀ ਸੂਦ੍ਰਾਦਿਕ ਹੀ ਸ਼੍ਰਧਾਯੁਕ੍ਤ ।
ਗਲਾਨਿ ਛੋਡ ਗੁਰੁ ਕੇ ਗੌਰਵ ਹੀ ਹੂਆ ਉਨ੍ਹੇ ਕਰਕੇ ਭਯਮੁਕ੍ਤ ।
ਛੋਟੀ ਸ਼੍ਰੇਣੀ ਹੀ ਮੇ ਪਹਲੇ ਹੋ ਸਕਤਾ ਹੈ ਬੜਾ ਪ੍ਰਚਾਰ ।
ਕਰ ਸਕਤੇ ਹੈ ਕਿਸੀ ਤਤ੍ਵ ਕੋ ਪ੍ਰਥਮ ਅਤਾਰਕਿਕ ਹੀ ਸ੍ਵੀਕਾਰ ।
ਸਮਝੇ ਜਾਤੇ ਥੇ ਸਮਾਜ ਮੇ ਨਿੰਦਿਤ ਘ੍ਰਿਣਿਤ, ਔਰ ਜੋ ਨੀਚ ।
ਵੇ ਭੀ ਉਸੀ ਏਕ ਆਤਮਾ ਕੋ ਦੇਖ ਉਠੇ ਅਬ ਅਪਨੇ ਬੀਚ ।
ਵਾਕਯ ਬੀਜ ਬੋਏ ਜੋ ਗੁਰੂ ਨੇ ਕ੍ਰਮ ਸੇ ਪਾਨੇ ਲਗੇ ਵਿਕਾਸ਼ ।
ਯਥਾ ਸਮਯ ਫਲ ਆਏ ਉਸਮੇ ਸ਼੍ਰਮਸ੍ਵਜ ਸ੍ਰਿਜਨ ਸਹਜ ਹੈ ਨਾਸ਼ ।
ਉਨ੍ਹੇ ਸੀਚਤੇ ਰਹੇ ਨਿਰੰਤਰ ਆਗੇ ਕੇ ਸੁਧਿਵਾਨ ਸੁਧੀਰ ।
ਬੱਧ ਮੂਲ ਕਰ ਗਏ ਧੱਨਜ ਵੇ ਦੇਕਰ ਭੀ ਨਿਜ ਸ੍ਰੋਣਿਤ ਨੀਰ ॥

[ਅਰਥ—ਵਧੇਰੇ ਸੂਦਰ ਆਦਿ (ਛੋਟੀਆਂ ਜਾਤਾਂ ਦੇ ਕਹੇ ਜਾਂਦੇ) ਲੋਕ ਹੀ, ਪਹਿਲਾਂ ਉਨ੍ਹਾਂ ਦੇ ਸਿੱਖ ਹੋਏ ਸਨ ।

ਅਜਿਹੇ ਲੋਕਾਂ ਨੂੰ, ਭੈ ਮੁਕਤ ਕਰਦਿਆਂ, ਗਲਾਨੀ ਦੀ ਥਾਂ (ਕਿ ਉਹ ਨੀਵਿਆਂ ਨੂੰ ਸੁਮੱਤ ਦੇ ਰਹੇ ਹਨ)।

ਗੁਰੂ (ਨਾਨਕ) ਨੂੰ, ਸਗਵਾਂ ਗੌਰਵ (ਵਡਪਣ) ਹੀ ਪ੍ਰਤੀਤ ਹੋਇਆ।

ਪਹਿਲਾਂ, ਛੋਟੀਆਂ ਸ੍ਰੇਣੀਆਂ ਵਿਚ ਹੀ, ਬੜਾ ਪ੍ਰਚਾਰ ਹੋ ਸਕਦਾ ਹੈ।

ਤਰਕ-ਕੁਤਰਕ ਨਾ ਕਰਨ ਵਾਲੇ ਹੀ, ਕਿਸੇ ਨਵੇਂ ਤੱਤ ਨੂੰ ਪਹਿਲਾਂ ਕਬੂਲ ਕਰ ਸਕਦੇ ਹਨ।

ਸਮਾਜ ਵਿਚ, ਜਿਹੜੇ ਘਿਰਣਾ ਨਿੰਦਾ ਦੇ ਪਾਤਰ ਅਤੇ ਨੀਚ ਸਮਝੇ ਜਾਂਦੇ ਸਨ। ਉਨ੍ਹਾਂ ਨੇ ਭੀ, ਉਸ (ਪ੍ਰਮਾਤਮਾ ਦੀ) ਇਕ ਆਤਮਾ ਨੂੰ, ਆਪਣੇ ਵਿਚ, ਪ੍ਰਤੀਤ ਕਰਨਾ ਸਿੱਖਿਆ।

ਗੁਰੂ (ਨਾਨਕ) ਨੇ, ਜੋ ਵਾਕ-ਬੀਜ ਬੀਜੇ ਸਨ, ਉਹ ਸਮਾਂ ਪਾ ਕੇ, ਵਧਣ ਫੁੱਲਣ ਲੱਗੇ।

ਵਕਤ ਆਉਣ ਤੇ ਉਨ੍ਹਾਂ ਨੂੰ, ਫਲ ਭੀ ਲੱਗਣ ਲੱਗੇ, ਸਿਰਜਣਾ ਕਰਨੀ ਕਿੰਨੀ ਔਖੀ ਅਤੇ ਨਾਸ਼ ਕਿੰਨਾ ਸਹਜ ਹੁੰਦਾ ਹੈ।

ਉਨ੍ਹਾਂ ਦੇ ਲਾਏ ਬੂਟਿਆਂ ਨੂੰ ਲਗਾਤਾਰ, ਅੱਗੋਂ ਆਉਣ ਵਾਲੇ ਸੂਝਵਾਨ, ਧੀਰਜ ਨਾਲ ਸਿੰਜਦੇ ਰਹੇ।

ਉਹ ਧੰਨ ਹਨ, ਜੋ ਆਪਣੀ ਰੱਤ ਨਾਲ ਸਿੰਜ ਸਿੰਜ ਕੇ ਡੂੰਘੀਆਂ ਜੜ੍ਹਾਂ ਲਾ ਗਏ।]

## ਭਾਗਯਵਾਨ ਕੇ ਭਾਵਕ ਰੂਪ

ਇਸੇ ਵਿਰਾਗ ਕਹੈਂ ਹਮ ਉਨਕਾ ਅਥਵਾ ਅਧਿਕਾਧਿਕ ਅਨੁਰਾਗ।
ਬਢੇ ਲੋਕ ਕੋ ਅਪਨਾਨੇ ਵੇ ਕਰਕੇ ਖੁਦ੍ਰ ਗੇਹ ਕਾ ਤਿਆਗ।
ਪ੍ਰਵ੍ਰਜਜਾ ਧਾਰਣ ਕੀ ਗੁਰੁ ਨੇ ਛੋਡ ਬੁੱਧ ਸਮ ਅਟਲ ਸਮਾਧਿ।
ਸੰਤ ਸ਼ਾਂਤਿ ਪਾਤੇ ਹੈ ਮਨ ਮੈ ਹਰ ਹਰ ਕਰ ਔਰੋਂ ਕੀ ਆਧਿ॥
ਅਨੁਭਵ-ਜਨਯ ਵਿਚਾਰ ਕੋ ਨਿਜ ਕੇ ਦੇਦੇ ਕਰ 'ਵਾਣੀ' ਕਾ ਰੂਪ।
ਉਨ੍ਹੇ ਕਰਮਣਾਂ ਕਰ ਦਿਖਲਾਤੇ ਭਾਗਜਵਾਨ ਕੇ ਭਾਵਕ ਭੂਪ।...
ਵਹੀ ਪੂਰਵ ਆਦਰਸ਼ ਹਮਾਰੇ ਵਿਹਿਤ ਵੇਦਾਂਤ ਵਿਸ਼ਿਸ਼ਟ।
ਦਿਯੇ ਸਰਲ ਭਾਸ਼ਾ ਮੇਂ ਗੁਰੂ ਨੇ ਹਮੇ ਔਰ ਥਾ ਹੀ ਕਯਾ ਇਸ਼ਟ।
ਉਸੀ ਪ੍ਰੌਢ ਪ੍ਰਾਚੀਨ ਨੀਵ ਪਰ ਨੂਤਨ ਗ੍ਰਹ ਨਿਰ੍ਮਾਣ ਸਮਾਨ।
ਗੁਰੂ ਨਾਨਕ ਕੇ ਉਪਦੇਸ਼ੋ ਨੇ ਖੀਂਚਾ ਹਾਲ ਹਮਾਰਾ ਧਯਾਨ।
ਦ੍ਰਿਸ਼ਦਵਤੀ ਤਟ ਪਰ ਰਿਸ਼ਿਯੋਂ ਨੇ ਗਾਏ ਥੇ ਜੋ ਵੈਦਿਕ ਮੰਤ੍ਰ।
ਨਿਜ ਭਾਸ਼ਾ ਮੇ ਭਾਵ ਉਨਹੀ ਕੇ ਨਾਨਕ ਭਰਨੇ ਲਗੇ ਸੁਤੰਤਰ॥

[ਅਰਥ—ਇਸ ਨੂੰ ਅਸੀਂ, ਉਨ੍ਹਾਂ ਦਾ ਵੈਰਾਗ ਆਖੀਏ, ਜਾਂ ਵੱਧ ਤੋਂ ਵਧੇਰਾ ਮੋਹ। ਉਹ, ਛੋਟੇ ਜਿਹੇ ਘਰ ਨੂੰ ਤਿਆਗ ਕੇ ਵਡੀ ਲੋਕਤਾ ਨੂੰ ਅਪਨਾਉਣ ਲਈ, ਅੱਗੇ ਵਧੇ।

4. ਮੂਲ ਪਾਠ ਦੇਵ ਨਾਗਰੀ ਅੱਖਰਾਂ ਵਿਚੋਂ ਲਿਆ ਗਿਆ ਹੈ।

ਬੁੱਧ ਵਾਂਗ ਅਟਲ ਸਾਮਧਿ ਦੀ ਥਾਂ, ਗੁਰੂ ਨੇ ਪਰਿਵਰਾਜਕ (ਦੂਰ ਫਿਰਕੇ ਪ੍ਰਚਾਰ ਕਰਨ ਵਾਲਾ) ਰੂਪ ਧਾਰਨ ਕੀਤਾ ।

ਸੰਤ ਲੋਕ, ਹੋਰਨਾਂ ਦੇ ਦੁਖ ਦੂਰ ਕਰ ਕੇ ਹੀ ਸੁਖ ਪ੍ਰਾਪਤ ਕਰਦੇ ਹਨ ।

ਆਪਣੇ ਅਨੁਭਵ 'ਚੋਂ ਉਪਜੇ ਵਿਚਾਰਾਂ ਨੂੰ, ਆਪਣੀ ਬਾਣੀ ਦਾ, ਰੂਪ ਦੇ ਦੇ ਕੇ ।

(ਉਹ) ਭਾਗਵਾਨਾਂ ਦੇ ਭਾਵੁਕ ਪਾਤਸ਼ਾਹ, ਉਨ੍ਹਾਂ ਵਿਚਾਰਾਂ ਨੂੰ, ਵਿਹਾਰ ਵਿਚ ਵਰਤ ਕੇ, ਭੀ ਦਿਖਾਉਂਦੇ ਸੀ ।

ਵੇਦਾਂ ਦੇ ਅਨੁਕੂਲ ਅਤੇ ਵੇਦਾਂਤ ਵਿਚ, ਰੂਪਮਾਨ ਕੀਤੇ, ਪੂਰਬਲੇ ਆਦਰਸ਼ਾਂ ਨੂੰ ਗੁਰੂ (ਜੀ) ਨੇ ਸਰਲ ਭਾਖਾ ਵਿਚ, ਵਰਨਣ ਕਰ ਦਿੱਤਾ । ਹੋਰ, ਚਾਹੀਦਾ ਭੀ ਕੀ ਸੀ ?

ਉਸੇ ਪੁਰਾਣੀ ਪੱਕੀ ਨੀਂਹ ਉੱਤੇ, ਨਵਾਂ ਘਰ ਉਸਾਰਣ ਵਾਂਗ ।

ਗੁਰੂ ਨਾਨਕ ਦੇ ਉਪਦੇਸ਼ਾਂ ਨੇ, ਸਾਡਾ ਧਿਆਨ ਖਿੱਚ ਲਿਆ ।

ਦ੍ਰਿਸ਼ਦਵਤੀ (ਨਦੀ) ਦੇ ਕੰਢੇ, ਰਿਖੀਆਂ ਨੇ, ਜੋ ਵੇਦ ਮੰਤ੍ਰ ਗਾਏ ਹਨ ।

ਆਪਣੀ ਭਾਸ਼ਾ ਵਿਚ, ਉਨ੍ਹਾਂ ਦੇ ਹੀ ਭਾਵਾਂ ਨੂੰ, ਗੁਰੂ ਨਾਨਕ ਜੀ, ਸੁਤੰਤਰ ਰੂਪ ਵਿਚ ਭਰਨ ਲਗੇ ।]

# ੮੫. ਸਵਾਮੀ ਸ਼ੰਕਰਾਨੰਦ

## (ਰਚਨਾ 1926 ਈ.)

ਸਵਾਮੀ ਸ਼ੰਕਰਾਨੰਦ ਭਾਰਤੀ ਦਾ ਜਨਮ, ਮਟਾਰੀ ਨਾਉਂ ਦੇ ਸਿੰਧੀ ਪਿੰਡ ਵਿਚ, ਹੋਇਆ ਸੀ। ਪਿਤਾ ਦਾ ਨਾਮ ਮੇਘਰਾਜ ਸੀ। ਜਨਮ ਤੋਂ ਜਾਤਿ ਖੱਤਰੀ ਸੀ। ਸ੍ਰੀ ਪਦਮ-ਨਾਭ ਮਠ ਦੇ ਮਹੰਤ ਸ੍ਰੀ ਸੇਵਾ ਭਾਰਤੀ ਜੀ ਦੀ ਆਗਿਆ ਨਾਲ, ਇਸ ਬੱਚੇ ਨੂੰ ਇਕ ਬ੍ਰਾਹਮਣੀ ਨੇ ਪਾਲਿਆ, ਉਦੋਂ ਤੋਂ ਬੱਚੇ ਦਾ ਨਾਉਂ, ਜਨਮ-ਲਗਨ ਦੇ ਆਧਾਰ ਉੱਤੇ, ਨਾਰਾਇਣ ਦਾਸ ਰਖਿਆ ਗਿਆ। ਛਟੀ ਤੋਂ ਅਗਲੇ ਦਿਨ, ਉਸਨੂੰ ਉਡੇਰੇ ਸਾਹਿਬ ਵਿਚ, ਸੰਨਿਆਸ ਆਸ਼ਰਮ ਦਾ ਭੇਖ ਦਿੱਤਾ ਗਿਆ।

ਉਡੇਰਾ ਸਾਹਿਬ ਦੀ ਪ੍ਰੇਰਣਾ ਕਾਰਨ, ਉਸਨੇ ਗੁਰਮੁਖੀ ਅੱਖਰਾਂ ਦਾ ਅਭਿਆਸ ਕਰਕੇ, ਸੁਖਮਨੀ ਸਾਹਿਬ ਦਾ ਪਾਠ ਆਰੰਭ ਕਰ ਦਿੱਤਾ। ਫੇਰ, ਇਕ ਦਿਨ, ਮਠ ਤਿਆਗ ਕੇ ਉਡੇਰੇ ਚਲਿਆ ਆਇਆ।

ਸ਼ੰਕਰਾਨੰਦ ਨੇ,ਫਿਰ ਕੇ ਸਾਧਾਂ ਸੰਤਾਂ ਦੇ ਦਰਸ਼ਨ ਕਰਨ ਦੀ ਆਗਿਆ, ਗੁਰੂ ਪਾਸੋਂ ਲੈ ਲਈ। ਬਹਾਵਲ ਫਕੀਰ, ਕਾਨ੍ਹ ਜੀ, ਰਹਿਮਤੁੱਲਾ ਸ਼ਾਹ ਕਲੰਦਰ, ਭਾਈ ਨੱਚਣ ਰਾਮ, ਭਾਈ ਨੈਣ ਸੀ, ਭਾਈ ਜੇਠਾ ਨੰਦ, ਭਾਈ ਮੂਲਰਾਮ, ਭਾਈ ਆਸ ਦਾਸ ਸਹੀ,ਭਾਈ ਦਲਪਤਿ ਰਾਇ ਅਤੇ ਦਿਲਰੌਸ਼ਨ ਸਾਹਿਬ ਅਨੇਕ ਮਹਾਤਮਾ ਪੁਰਖਾਂ ਨੂੰ ਮਿਲ ਕੇ, ਕਾਸ਼ੀ ਤੋਂ ਵਿਦਵਾਨਾਂ ਦੇ ਅਸ਼ੀਰਵਾਦ ਅਤੇ ਸਿਖਿਆ ਨਾਲ, ਥੋੜੇ ਸਮੇਂ ਵਿਚ ਹੀ, ਪੰਡਿਤ ਹੋ ਕੇ ਮੁੜਿਆ।

ਗਜ਼ਨੀ ਦੇ ਪ੍ਰਸਿੱਧ ਸੰਤ ਮਹਾਰਾਜ ਸਿੰਘ ਅਤੇ ਤਾਜ ਫ਼ਕੀਰ ਸ਼ਾਹ-ਬਾਜ਼ ਦਾ ਭੀ ਉਸਨੇ ਦਰਸ਼ਨ ਕੀਤਾ। ਆਖਿਰ, ਸ੍ਰੀ ਮਹਾਰਾਜ ਸਿੰਘ ਦੇ ਆਦੇਸ਼ ਅਨੁਸਾਰ, ਸ਼ਿਕਾਰਪੁਰ ਵਿਚ ਅਸਥਾਨ ਬਣਾ ਕੇ ਟਿਕ ਗਿਆ।

ਸ਼ੰਕਰਾਨੰਦ ਭਾਰਤੀ ਦਾ ਰਚਿਆ, ਇਕ ਵੱਡਾ ਸੰਗ੍ਰਹਿ ਗ੍ਰੰਥ 'ਪ੍ਰਮਾਨੰਦ ਰਸਾਵਿਧੀ' ਹੈ ਜਿਸ ਵਿਚ 'ਪ੍ਰਬੋਧ ਮਾਰਤੰਡ' 'ਅਨੁਭਵ ਪ੍ਰਦੀਪਿਕਾ,' 'ਤਤ੍ਵ ਦਰਪਣ', 'ਵੇਦ ਉਸਤਤੀ ਕੀ ਟੀਕਾ,' 'ਆਤਮੁਪਨਿਸ਼ਦ ਭਾਸ਼ਾ ਦੀ ਟੀਕਾ' ਅਤੇ 'ਨਾਨਕੋਪਨਿਸ਼ਦ' ਆਦਿ ਕਈ ਰਚਨਾਵਾਂ ਸ਼ਾਮਿਲ ਹਨ। ਇੱਥੇ ਦਿੱਤਾ ਜਾ ਰਿਹਾ ਵੇਰਵਾ ਅਤੇ ਸਤੋਤਰ ਉਨ੍ਹਾਂ ਦੀ ਰਚਨਾ ਜਪੁਜੀ ਟੀਕਾ ਵਿੱਚੋਂ ਲਿਆ ਗਿਆ ਹੈ ਜੋ 1926 ਈ. ਵਿਚ ਸ਼ਿਕਾਰਪੁਰੋਂ ਛਪੀ ਸੀ।[1]

---

1. ਪ੍ਰੋ. ਪ੍ਰੀਤਮ ਸਿੰਘ ਸੰਗ੍ਰਹਿ ਵਿਚ ਸੰਭਾਲੀ ਪੁਸਤਕ ਜਪੁਜੀ ਟੀਕਾ ਵਿਚ ਦਿੱਤੀਆਂ ਸੂਚਨਾਵਾਂ ਦੇ ਆਧਾਰ ਤੇ।

## ਛੰਦ

ਸਤੁਰ ਅਖੰਡ ਏਕ ਹੋ ।
ਅਨਾਥ ਦਾਸ ਟੇਕ ਹੋ ।
ਅਖੈ ਪ੍ਰਚੰਡ ਜੋਤਿ ਹੋ ।
ਸਮਸਤ ਓਤਿ ਪੋਤਿ ਹੋ ।
ਸਦੈਵ ਸੀਲਵੰਤ ਹੋ ।
ਅਨਾਦਿ ਹੋ ਅਨੰਤ ਹੋ ।
ਨਿਕਾਸ ਭਕ੍ਤਿ ਭੂ-ਧਰੰ ।
ਨਤੋਸ੍ਮਿ ਨਾਨਕੰ ਗੁਰੰ ॥ ੧ ॥
ਸਮਸਤ ਜੋਤਿ ਜਾਤ ਹੋ ।
ਸੂ ਭਕਿਤ ਪਖ੍ਜਪਾਤ ਹੋ ।
ਵਿਕਲ੍ਪਨਾ ਅਤੀਤ ਹੋ ।
ਸਦਾ ਅਜੈ ਅਭੀਤ ਹੋ ।
ਸੋ ਵੇਦ ਮੰਤ੍ਰ ਸਾਰ ਹੋ ।
ਅਖੰਡਿਤੰ ਅਪਾਰ ਹੋ ।
ਨਿਕਾਯ ਭਕ੍ਤਿ ਭੂ-ਧਰੰ ।
ਨਤੋਸ੍ਮਿ ਨਾਨਕੰ ਗੁਰੰ ॥ ੨ ॥
ਸਮਸਤ ਮੰਗਲਾਤ ਹੋ !
ਵਿਸਿਨ ਨਾਮ ਖਜਾਤ ਹੋ ।
ਪ੍ਰਪੰਚ ਰੂਪ ਧਾਰ ਹੋ ।
ਸਮਗ੍ਰ ਦ੍ਵੈਤ ਪਾਰ ਹੋ ।
ਓਂ ਅਨਾਦਿ ਧੀਰ ਹੋ ।
ਸਮਸਤ ਲੋਕ ਪੀਰ ਹੋ ।
ਨਿਕਾਯ ਭਕ੍ਤਿ ਭੂ ਧਰੰ ।
ਨਤੋਸ੍ਮਿ ਨਾਨਕੰ ਗੁਰੰ ॥ ੩ ॥

[ਅਰਥ : (ਤੁਸੀਂ) ਸਹਿਜੇ ਅਖੰਡ ਤੇ ਇਕ ਹੋ । ਅਨਾਥ ਸੇਵਕਾਂ ਦਾ ਸਹਾਰਾ ਹੋ ।

ਨਾ ਮਿਲਣ ਵਾਲੀ, ਬਲਵਾਨ ਜੋਤ ਹੋ । ਸਭਨਾਂ ਵਿਚ, ਸਮਾਏ ਹੋਏ ਹੋ ।
ਸਦਾ ਸੀਲਵਾਨ ਹੋ । ਮੁੱਢ ਅਤੇ ਅੰਤ ਦੀਆਂ ਹੱਦਾਂ ਤੋਂ ਬਾਹਰ ਹੋ ।
ਸ਼ੇਸ਼ਨਾਗ ਦੀ ਭਗਤੀ ਦਾ, ਨਿਸ਼ਾਨਾ ਹੋ । ਹੇ ਗੁਰੂ ਨਾਨਕ !
ਮੈਂ ਝੁਕ ਕੇ, ਨਮਸਕਾਰ ਕਰਦਾ ਹਾਂ ॥ ੧ ।

(ਤੁਸੀਂ) ਸਾਰੀਆਂ ਜੋਤਾਂ ਦੀ ਜਾਤਿ ਦੇ (ਨੂਰੀ) ਹੋ । ਆਪਣੇ ਭਗਤਾਂ ਦੇ ਪੱਖਪਾਤ ਵਾਲੇ ਹੋ ।

ਕਿਸੇ ਹੋਰ ਦੀ, ਸੰਭਾਵਨਾ ਤੋਂ ਪਰੇ ਹੋ । ਸਦਾ ਅਜਿੱਤ ਅਤੇ ਨਿਡਰ ਹੋ ।
ਵੇਦ ਮੰਤ੍ਰਾਂ ਦਾ ਨਿਚੋੜ ਹੋ । ਅਖੰਡਿਤ ਅਤੇ ਅਪਾਰ ਹੋ ।
ਸ਼ੇਸਨਾਗ ਦੀ ਭਗਤੀ ਦਾ ਨਿਸ਼ਾਨਾ ਹੋ । ਹੇ ਗੁਰੂ ਨਾਨਕ ! ਮੈਂ ਝੁਕ ਕੇ, ਨਮਸਕਾਰ ਕਰਦਾ ਹਾਂ ॥ ੨ ॥
ਸਾਰੀਆਂ ਖੁਸ਼ੀਆਂ ਦਾ ਮੂਲ ਹੋ । ਵਿਸ਼ਿਆਂ ਦਾ ਨਾਸ ਕਰਨ ਵਾਲੇ ਪ੍ਰਸਿੱਧ ਹੋ ।
ਪੰਜਭੂਤਕ ਰੂਪ ਧਾਰਨ ਕਰਨ ਵਾਲੇ ਹੋ । ਹਰ ਪ੍ਰਕਾਰ ਦੀ ਦ੍ਵੈਤ ਤੋਂ ਪਰੇ ਹੋ ।
ਓਂ ਅਨਾਦਿ ਅਤੇ ਧੀਰਜਵਾਨ ਹੋ । ਸਾਰੇ ਲੋਕਾਂ ਦੇ ਪੀਰ ਹੋ ।
ਸ਼ੇਸ਼ਨਾਗ ਦੀ ਭਗਤੀ ਦਾ ਨਿਸ਼ਾਨਾ ਹੋ । ਹੇ ਗੁਰੂ ਨਾਨਕ ! ਮੈਂ ਝੁਕ ਕੇ, ਨਮਸਕਾਰ ਕਰਦਾ ਹਾਂ ॥ ੩ ॥]

ਨਤੋਸਮਿ ਨਾਨਕੰ ਗੁਰੰ

ਤ੍ਰਾਤ੍ਰਮਿ ਪੂਤ ਪਾਦ ਤੇ ।
ਸ੍ਰਿਵੀ ਤ੍ਰਿਧਾ ਰਤਾਦ ਤੇ ।
ਸੁਗੰਗ ਲੋਕ-ਪਾਵਨੀ ।
ਅਘਾ-ਕ੍ਰਿਤਿ ਪ੍ਰਦਾਵਨੀ ।
ਮੁਖਾਰ ਬਿੰਦ ਤੇ ਸਰੀ ।
ਸੁਵਾਕ ਅਮਿਤਾਧਰੀ ।
ਨਿਕਾਯ ਭਕ੍ਤਿ ਭੂ ਧਰੰ ।
ਨਤੋਸਮਿ ਨਾਨਕੰ ਗੁਰੰ ॥ ੪ ॥
ਸਦਾ ਵਿਭਾ ਅਖੰਡ ਜੂ ।
ਸੁਚਾਂਦਨੀ ਪ੍ਰਚੰਡ ਜੂ ।
ਸੁ ਸਤਿਨਾਮੁ ਪਾਵਨੰ ।
ਸਵ੍ਰਨ ਅਗ੍ਨਿ ਦਾਵਨੰ ।
ਸੁ ਸਰਨਿ-ਪਾਲ ਨਾਥ ਹੋ ।
ਸਦਾ ਹਮਾਰੇ ਸਾਥ ਹੋ ।
ਨਿਕਾਯ ਭਕ੍ਤਿ ਭੂ ਧਰੰ ।
ਨਮਾਮੀ ਨਾਨਕੰ ਗੁਰੰ ॥ ੫ ॥
ਸੁ ਸਤਿਨਾਮ ਸ਼ਸਤ੍ਰ ਸੂੰ ।
ਕਟੈ ਵ੍ਰਿਭਾਤਿ ਵਸਤ੍ਰ ਸੂੰ ।
ਪਿਖਾਇ ਕੇ ਸ੍ਰ ਦਰ੍ਸਨੰ ।
ਨਿਹਾਲ ਭੇ ਸੁ ਪਰਸਨੰ ।
ਹਜ਼ੂਰ ਚਿਤ-ਪ੍ਰਕਾਸ ਹੋ ।
ਸੁ ਦੁਰ੍ਜਨਾਨਿ ਨਾਸ ਹੋ ।
ਨਿਕਾਯ ਭਕ੍ਤਿ ਭੂ ਧਰੰ ।
ਨਤੋਸ੍ਮਿ ਨਾਨਕੰ ਗੁਰੰ ॥ ੬ ॥

[ਅਰਥ : ਤੁਹਾਡੇ ਪਵਿਤ੍ਰ ਚਰਨਾਂ 'ਚੋਂ ਮੁੱਢੋਂ ਹੀ (ਗੰਗਾ ਜਮਨਾ ਅਤੇ ਸ਼ਰਸਵਤੀ) ਤ੍ਰਿਧਾਰਾ ਵਗਦੀ ਹੈ। ਇਹ ਤ੍ਰਿਧਾਰਾ ਲੋਕਾਂ ਨੂੰ ਪਵਿਤ੍ਰ ਕਰ ਦੇਣ ਵਾਲੀ ਹੈ। ਪਾਪਾਂ ਦੇ ਕਰਮਾਂ ਨੂੰ ਸਾੜਨ ਵਾਲੀ ਹੈ। ਸੁਹਣੇ ਵਾਕਾਂ ਦੀ, ਅਨੇਕ ਬੁੱਲਾਂ ਤੇ ਥਿਰਕਣ ਵਾਲੀ, ਬਾਣੀ ਤੁਹਾਡੇ ਮੁੱਖ ਤੋਂ ਨਿਕਲਦੀ ਹੈ। (ਤੁਸੀਂ) ਸ਼ੇਸ਼ਨਾਗ ਦੀ ਭਗਤੀ ਦਾ ਨਿਸ਼ਾਨਾ ਹੋ। ਹੇ ਗੁਰੂ ਨਾਨਕ ! ਮੈਂ ਝੁਕ ਕੇ, ਨਮਸਕਾਰ ਕਰਦਾ ਹਾਂ ॥ ੪ ॥

ਤੁਸੀਂ ਸਦਾ ਅਖੰਡ ਰੋਸ਼ਨੀ ਹੋ। ਪ੍ਰਚੰਡ ਚੰਦ-ਚਾਨਣੀ ਹੋ।
ਭਲਾ, ਸਤਿਨਾਮ, ਪਵਿਤ੍ਰ ਕਰਨ ਵਾਲੇ ਹੋ। ਅੱਗ ਦੀ ਲਪਕ ਦੀ ਫੁਰਤੀ ਹੋ।
ਸ਼ਰਨ ਆਇਆਂ ਨੂੰ, ਪਾਲਣ ਵਾਲੇ, ਮਾਲਕ ਹੋ। ਸਦਾ, ਅਸਾਡੇ, ਅੰਗ ਸੰਗ ਹੋ।
ਤੁਸੀਂ ਸ਼ੇਸ਼ਨਾਗ ਦੀ, ਭਗਤੀ ਦੇ ਨਿਸ਼ਾਨੇ ਹੋ। ਹੇ ਗੁਰੂ ਨਾਨਕ ! ਮੈਂ ਝੁਕ ਕੇ, ਨਮਸਕਾਰ ਕਰਦਾ ਹਾਂ ॥ ੫ ।

(ਤੁਸੀਂ) ਸਤਿਨਾਮ ਦੇ ਹਥਿਆਰ ਨਾਲ, ਭ੍ਰਮਾਂ ਭੁਲੇਖਿਆਂ ਦੇ ਰੇੜਕੇ ਕੱਟ ਦਿੱਤੇ।
ਆਪਣੇ ਦਰਸ਼ਨ ਦਿਖਾ ਕੇ। ਸਪਰਸ਼ ਕਰ ਕੇ, ਨਿਹਾਲ ਹੋ ਜਾਈਏ।
ਹਜ਼ੂਰ ! ਆਪ ਚੇਤਨਾ ਦਾ ਪ੍ਰਕਾਸ਼ ਹੋ। ਦੁਰਜਨਾਂ ਦਾ ਨਾਸ ਕਰਨ ਵਾਲੇ ਹੋ।
(ਤੁਸੀਂ) ਸ਼ੇਸ਼ਨਾਗ ਦੀ, ਭਗਤੀ ਦੇ, ਨਿਸ਼ਾਨੇ ਹੋ। ਹੇ ਗੁਰੂ ਨਾਨਕ ! ਮੈਂ ਝੁਕ ਕੇ, ਨਮਸਕਾਰ ਕਰਦਾ ਹਾਂ ॥ ੬ ॥]

## ਨਿਬਾਹ ਸਰਨਿ ਲਾਜ ਕੂੰ

ਅਨਾਥ ਸਰਨਿ ਜੇ ਪਰੇ।
ਸੁ ਦੁਸਟ ਤੁਰਕ ਕਜੂੰ ਤਰੇ।
ਤਿਨਹਿ ਤੂਹੀ ਬਚਾਵ ਹੋ।
ਇਸੇ ਸਮੇਂ ਜੁ ਆਵ ਹੋ।
ਹਨੋ ਜੋ ਅਗਜ ਦੁਸਟ ਕੂੰ।
ਮਹਾ-ਮਦਾਂਸ ਪੁਸ਼ਟ ਕੂੰ।
ਨਿਕਾਸ ਭਕਤਿ ਭੂ ਧਰੰ।
ਨਤੋਸਮਿ ਨਾਨਕੰ ਗੁਰੰ ॥ ੭ ॥
ਅਮੋਲ ਵਾਕਜ ਤਾਵਕੰ।
ਹ੍ਰਿਦੇ ਧਰਹੁ ਸੁਭਾਵਕੰ।
ਨ ਕਰ੍ਮ ਧਰ੍ਮ ਜਾਨਹੂੰ।
ਤਵੇਕ ਸਰਨਿ ਭਾਨਹੂ।
ਨਿਬਾਹ ਸਰਨਿ ਲਾਜ ਕੂੰ।
ਰਖਹੁ ਹਮਾਰੀ ਪਾਜ ਕੂੰ।
ਨਿਕਾਯ ਭਕਿਤ ਭੂ ਧਰੰ।
ਨਤੋਸ੍ਮਿ ਨਾਨਕੰ ਗੁਰੰ ॥ ੮ ॥

[ਅਰਥ : ਜੋ ਜੋ ਅਨਾਥ ਸਨ ਆਪ ਦੀ ਸ਼ਰਨ ਆ ਬੈਠੇ ।
(ਤਾਂ ਫੇਰ) ਡਾਢੇ ਦੁਸ਼ਟ ਤੁਰਕ ਕਿਉਂ ਤਰਨਗੇ ।
ਉਨ੍ਹਾਂ ਅਨਾਥਾਂ ਨੂੰ ਤੁਸੀਂ ਹੀ ਬਚਾ ਸਕਦੇ ਹੋ । ਜੇ, ਇਸੇ ਸਮੇਂ ਆ ਜਾਓ ।
ਦੁਸ਼ਟ ਅਗਿਆਨਤਾ ਨੂੰ ਮਾਰ ਮੁਕਾਓ । ਜੋ ਹੰਕਾਰ ਵਿਚ, ਬਹੁਤ ਮਸਤ ਅਤੇ ਜ਼ੋਰਾਵਰ ਹੈ ।
(ਤੁਸੀਂ) ਸ਼ੇਸ਼ਨਾਗ ਦੀ, ਭਗਤੀ ਦੇ, ਨਿਸ਼ਾਨੇ ਹੋ ।
ਹੇ ਗੁਰੂ ਨਾਨਕ ! ਮੈਂ ਝੁਕ ਕੇ, ਨਮਸਕਾਰ ਕਰਦਾ ਹਾਂ ॥ ੭ ॥
ਆਪਣੀ ਉਪਮਾ ਦੇ, ਅਮੋਲ ਬੋਲ । ਸੁਭਾਵਕ ਹੀ, ਮਨ ਵਿਚ ਵਸਾ ਦਿਉ ।
ਕਰਮ ਧਰਮ, ਮੈਂ ਨਹੀਂ ਜਾਣਦਾ । ਇਕ, ਆਪ ਦੀ ਸ਼ਰਨ ਤਕਾਉਂਦਾ ਹਾਂ ।
ਆਪਣੇ, ਸ਼ਰਨਾਗਤ ਦੀ, ਲਾਜ ਨਿਬਾਹੋ । ਮੇਰੇ, ਪਾਜ ਦਾ ਉਹਲਾ, ਰੱਖ ਲਉ ।
(ਤੁਸੀਂ) ਸ਼ੇਸ਼ਨਾਗ ਦੀ, ਭਗਤੀ ਦੇ, ਨਿਸ਼ਾਨੇ ਹੋ । ਹੇ ਗੁਰੂ ਨਾਨਕ ।
ਮੈਂ ਝੁਕ ਕੇ, ਨਮਸਕਾਰ ਕਰਦਾ ਹਾਂ ॥ ੮ ॥]

## ੯੬. ਸੰਤ ਰਾਮਿੰਦਰ ਸਿੰਘ
(ਰਚਨਾ 1928 ਈ.)

ਸੰਤ ਰਾਮਿੰਦਰ ਸਿੰਘ ਦਾ ਰਚਿਆ "ਦਸਗੁਰੂਦੇਵ ਗ੍ਰੰਥ" ਦੇਵਨਾਗਰੀ ਅੱਖਰਾਂ ਵਿਚ ਲਾਹੌਰੋਂ (1195 ਬਿ. 1908) ਵਿਚ ਛਪਿਆ ਸੀ।[1] ਇਹ ਬਿਹੰਗਮ ਬਿਰਤੀ ਦਾ ਸਿੱਖ ਸੰਤ ਸੀ ਜਿਸ ਦਾ ਝੁਕਾਉ ਰਹਿਣੀ ਬਹਿਣੀ ਦੇ ਪੱਖੋਂ ਕਿਸੇ ਹੱਦ ਤਕ ਨਾਮਧਾਰੀ ਵਿਚਾਰਧਾਰਾ ਵੱਲ ਸੀ, ਅੰਤਲੇ ਦਿਨਾਂ ਵਿਚ ਨਾਭੇ, ਮਹਾਰਾਜਾ ਰਿਪੁਦਮਨ ਸਿੰਘ ਦੇ, ਬਹੁਤ ਨੇੜੇ ਹੋ ਗਿਆ ਸੀ। ਨਾਭੇ ਵਿਚ ਬੇਦੀਆਂ ਦੀ ਗਲੀ ਵਿਚ, ਇਸ ਨੂੰ ਇਕ ਹਵੇਲੀ ਮਿਲੀ ਹੋਈ ਸੀ। ਇਹ ਆਪਣੇ ਆਪ ਨੂੰ ਪ੍ਰਚਾਰਕ ਤੇ ਸਿੰਘ-ਸਭਾਈ ਵੀ ਕਹਿੰਦਾ ਸੀ। ਡਾਢਾ ਸਫ਼ੈਦ ਪੋਸ਼ ਤੇ ਕਾਹਲੀ ਤਬੀਅਤ ਵਾਲਾ ਮਹਾਤਮਾ ਸੀ। ਸਰਬਲੋਹ ਦਾ ਗੜਵਾ ਅਤੇ ਉੱਨ ਦਾ ਸਿਮਰਨਾ ਹਰ ਵੇਲੇ ਆਪਣੇ ਪਾਸ ਰੱਖਦਾ ਸੀ। ਮਹਾਰਾਜੇ ਦੇ ਗੱਦੀਉਂ ਉਤਾਰੇ ਜਾਣ ਪਿੱਛੋਂ ਉਹ ਨਾਭਾ ਛੱਡਣ ਉੱਤੇ ਮਜ਼ਬੂਰ ਹੋ ਗਿਆ।

### ਗੁਰੂ ਨਾਨਕ ਭਾਨੁ

**ਸ਼ਾਂਤਿ ਸਰੂਪ ਅਨੂਪ ਰੂਪ ਹਿਮਕੂਟ**
**ਸਸੀ ਸਮ ਤਾਸ ਨਾ ਪਾਯੇ।**
**ਅਗਿਆਨਾਂਧਕਾਰ ਅਵਿਦਿਆ ਨਿਸ਼ਾ ਮਹਿ,**
**ਮੋਹ ਨਿਦ੍ਰਾ ਸੋਯੇ ਜੀਵ ਜਗਾਯੇ।**
**ਮਨਮੁਖ ਮਤਿਮੰਦ ਉਲੂਕ ਭੋਗ,**
**ਅਵਿਦਿਆ ਨਿਸਿ ਭਈ ਗੁਰੂ ਆਯੇ।**
**ਸਿੱਖ ਉਰੂ ਕੰਜ ਰਾਮੇਂਦ੍ਰ ਖਿਲੇ,**
**ਜਬ ਤੇ ਗੁਰੂ ਨਾਨਕ ਭਾਨੁ ਦਿਖਾਯੇ ॥ ੪ ॥**

[**ਅਰਥ** :—ਉਹ ਸ਼ਾਂਤ ਸਰੂਪ, ਬੇਮਿਸਾਲ ਹੈ, ਹਿਮਾਲਾ ਅਤੇ ਚੰਦ੍ਰਮਾ ਭੀ, ਉਸ ਦੇ ਸਮਾਨ ਨਹੀਂ। ਅਗਿਆਨ ਦੇ ਹਨ੍ਹੇਰੇ ਅਤੇ ਅਵਿਦਿਆ ਦੀ ਰਾਤ ਗਹਿਰੀ ਹੋ ਗਈ ਤਾਂ ਧਰਤੀ ਉੱਤੇ ਮੋਹ ਦੀ ਨੀਂਦ ਵਿਚ ਸੁੱਤੇ ਜੀਵਾਂ ਨੂੰ ਜਗਾਇਆ। ਮਨਮੁਖ, ਮੂਰਖਾਂ ਤੇ ਉਲੂਆਂ ਲਈ ਅਵਿਦਿਆ ਦੀ ਰਾਤ ਹੋ ਗਈ ਤਾਂ ਗੁਰੂ ਜੀ ਅਵਤਾਰ ਧਾਰ ਕੇ ਆਏ।

ਰਾਮਿੰਦਰ ਸਿੰਘ ਕਹਿੰਦਾ ਹੈ, ਸਿੱਖਾਂ ਦੇ ਮਨ-ਕੰਵਲ, ਤਾਂ ਹੀ ਖਿੜ ਸਕੇ ਜਦੋਂ ਗੁਰੂ ਨਾਨਕ ਰੂਪੀ ਸੂਰਜ ਨੇ, ਦਰਸ਼ਨ ਦਿਖਾਏ ॥੪॥]

1. ਸਿ. ਰੈ. ਲਾ. ਨੰ. 7247.

## ੯੭. ਪੰਡਿਤ ਤਾਰਾ ਸਿੰਘ ਨਿਰਵੈਰ
### (ਰਚਨਾ 1933 ਈ.)

ਪੰਡਿਤ ਤਾਰਾ ਸਿੰਘ 'ਨਿਰਵੈਰ' ਦੇ 'ਪੰਚ ਕਕਾਰ' ਤੇ 'ਪ੍ਰਮਾਰਥ ਪ੍ਰਕਾਸ਼' ਨਾਉਂ ਦੇ ਛਪੇ ਹੋਏ ਦੋ ਗ੍ਰੰਥ ਦੇਖਣ ਵਿਚ ਆਏ ਹਨ।[1] ਪ੍ਰਮਾਰਥ ਪ੍ਰਕਾਸ਼ ਦਾ ਛਪਣ ਦਾ ਸਾਲ 1933 ਈ. ਹੈ। 'ਪੰਚ ਕਕਾਰ ਗ੍ਰੰਥ' ਵਿਚ ਕਵੀ ਦੇ ਨਾਉਂ ਨਾਲ 'ਬਾਲੋ ਕੇ' ਪਿੰਡ ਦਾ ਨਾਉਂ ਭੀ ਦਿੱਤਾ ਹੈ। ਦੋਵੇਂ ਪੁਸਤਕ ਨੈਰੋਬੀ (ਅਫਰੀਕਾ) ਤੋਂ ਛਪੇ ਹਨ, ਜਿਸ ਤੋਂ ਜ਼ਾਹਿਰ ਹੈ ਕਿ ਇਹ, ਸ਼ਾਇਦ, ਉਨ੍ਹਾਂ ਲੋਕਾਂ ਵਿੱਚੋਂ ਸੀ ਜੋ ਰੋਜ਼ੀ ਦੀ ਭਾਲ ਵਿਚ ਭਾਰਤ ਤੋਂ ਅਫਰੀਕਾ ਜਾ ਵੱਸੇ ਸਨ। ਭਾਸ਼ਾ ਉੱਤੇ ਨਿਰਮਲਾ-ਪੰਥੀ ਸ਼ੈਲੀ ਦੀ ਛਾਪ ਪ੍ਰਤੱਖ ਹੈ। ਪੰਡਿਤ ਸ਼ਬਦ ਆਪਣੇ ਨਾਉਂ ਨਾਲ ਲਿਖਣ ਤੋਂ ਅਨੁਮਾਨ ਹੁੰਦਾ ਹੈ ਕਿ ਇਸ ਨੇ ਸੰਸਕ੍ਰਿਤ ਵਿਦਿਆ ਭੀ ਹਾਸਿਲ ਕੀਤੀ ਸੀ।

ਗੁਰੂ ਨਾਨਕ ਦਾ ਮੰਗਲ ਇਨ੍ਹਾਂ ਦੋਹਾਂ ਗ੍ਰੰਥਾਂ ਵਿਚ ਪਤਿਤ ਪਾਵਨ ਦਿਆਲੂ ਅਤੇ ਇਕ ਅਕਾਲ ਪੁਰਖ ਦੇ ਰੂਪ ਵਿਚ ਕੀਤਾ ਹੋਇਆ ਹੈ। ਜਿਸ ਨੂੰ ਉਸਤਤਿ ਪਰਕ ਮੰਗਲ ਕਿਹਾ ਜਾ ਸਕਦਾ ਹੈ। ਕਵਿਤਾ ਦਰਮਿਆਨੀ ਪੱਧਰ ਦੀ ਹੈ।

### ਭ੍ਰਮਤ ਜੁ ਪ੍ਰਾਣੀ ਹਾਰੇ

ਚਾਰੋ ਕੂਟ ਦਸੋ-ਦਿਸਾ ਭ੍ਰਮਤ ਜੁ ਪ੍ਰਾਣੀ ਹਾਰੇ,
ਤੇਰੇ ਦੁਆਰੇ ਪਾਵਤ ਕਿਰ੍ਹਾਰੇ ਚਾਰੇ ਥੋਕ ਮੈਂ।
ਨਵੋਂ ਖੰਡ ਸਾਤੋਂ ਦੀਪ ਪੇਖੇ ਸੁਰ ਲੋਕ ਅਤਿ
ਤੋਂ ਸਮ ਤੂੰ ਦੂਜੋ ਨਹੀਂ ਚਤੁਰ੍ਦਸ-ਲੋਕ ਮੈਂ।
ਕੇਵਲ ਅਕਾਲ ਹੀ ਜਪਾਇਓ ਤਾਂ ਤੇ ਭੇਦ ਨਾਹੀਂ
ਪਾਵਨ ਤਿਹਾਰੇ ਰੂਪ ਔਰ ਬ੍ਰਹਮ ਜੋਤ ਮੈਂ।
ਪਾਪੀ ਨਰ ਭਾਰੇ ਹਤਿਆਰੇ ਜੋ ਸ਼ਰਨ ਆਏ ਤਾਰੇ,
ਜਨਮ ਕਸ਼ਟੀ ਹ੍ਵੈ ਗਯੇ ਅਸ਼ੋਕ ਮੈ।
ਜੋਊ ਏਕ ਰੂਪ ਤੇ ਅਨੇਕ ਹ੍ਵੈ ਪ੍ਰਗਟ ਦੀਸੇ,
ਸਦਾ ਨਿਰ੍ਲੇਪ ਚਰਾਚਰ ਕੇ ਅਧਾਰ ਹੈ।

---

1. ਸਿ. ਰੈ. ਲਾ.. ਨੰ: 7035 ਤੇ 8890.
2. ਪੰਚ ਕਕਾਰ, ਬਾਲੋਕੇ, ਨੈਰੋਬੀ, ਸਿ. ਰੈ. ਲਾ., ਨੰ. 8890 , ਪੰ. 1[1]

ਮਾਯਾਤੀਤ ਪਾਰਬ੍ਰਮੁ, ਚੇਤਨ, ਅਖੰਡ,
ਨਿਤਯ, ਓੰਕਾਰ ਨਿਰਾਕਾਰ ਹੈ,
ਪ੍ਰੇਮ ਸਿੰਧੁ, ਦਯ ਧਾਰ, ਤ੍ਰਿਗੁਣ, ਅਤੀਤ, ਪ੍ਰਭੂ,
ਮਹਾਕਾਲ, ਵਾਹਿਗੁਰੂ, ਹਰਿ ਕਰਤਾਰ ਹੈ।
ਆਦਿ ਸਚੁ ਜੁਗਾਦਿ ਸਚ ਹੈ ਭਿ ਸਚੁ
(ਨਾਨਕ) ਹੋਸੀ ਭੀ ਸਚੁ ਇਸ਼ਟ ਨਿਰਵੈਰ
ਕੋ ਸੋ ਨਾਨਕ ਨਿਰੰਕਾਰ ਹੈ ॥3॥

[ਅਰਥ—ਜਿਹੜੇ ਪ੍ਰਾਣੀ ਚਹੁੰ ਕੂੰਟਾਂ, ਦਸਾਂ ਦਿਸਾਂ ਵਿਚ, ਭਟਕ ਕੇ ਹਾਰ ਗਏ ਸਨ, ਉਹ ਤੇਰੇ ਦਰ ਉੱਤੇ, ਮੈਂ, ਚਾਰੇ ਲੋਕ (ਧਰਮ, ਅਰਥ, ਕਾਮ, ਮੋਖ) ਪਾਉਂਦੇ ਵੇਖੇ ਹਨ।

ਨੌਂ ਖੰਡਾਂ, ਸੱਤ ਦੀਪਾਂ ਵਿਚ ਫਿਰ ਕੇ ਵੇਖ ਲਿਆ, ਸੁਰਗ ਭੀ ਵੇਖ ਲਿਆ, ਪਰ ਤੇਰੇ ਸਮਾਨ ਤੂਹੀ ਹੈਂ ਦੂਜਾ ਕੋਈ, ਚੌਦਾਂ ਲੋਕਾਂ ਵਿਚ, ਹੈ ਹੀ ਨਹੀਂ।

ਤੈਂ ਤਾਂ, ਇਕ ਅਕਾਲ ਹੀ, ਜਪਾਇਆ ਹੈ, ਇਸ ਲਈ, ਤੁਸਾਡੇ, ਪਵਿਤ੍ਰ ਕਰਨ ਵਾਲੇ ਸਰੂਪ ਅਤੇ ਬ੍ਰਹਮ ਦੀ ਜੋਤ ਵਿਚ, ਕੋਈ ਫ਼ਰਕ ਨਹੀਂ ਹੈ।

ਭਾਰੀ ਪਾਪੀ ਅਤੇ ਹਤਿਆਰੇ, ਜੋ ਭੀ ਸ਼ਰਨ ਆਏ, ਸੈਂਕੜੇ ਜਨਮਾਂ ਦੇ ਕੋਹੜੀ ਤਾਰ ਦਿੱਤੇ ਅਤੇ ਉਹ ਸਾਰੇ ਅਸ਼ੋਕਮਈ (ਦੁਖ ਹੀਣੇ) ਹੋ ਗਏ।

ਜਿਹੜਾ ਇਕ ਤੋਂ, ਅਨੇਕ ਰੂਪ ਹੋ ਕੇ; ਪ੍ਰਗਟ ਦਿਸਦਾ ਹੈ, ਸਦਾ ਨਿਰਲੇਪ ਅਤੇ ਜੜ੍ਹ ਚੇਤਨ ਦਾ ਆਧਾਰ ਹੈ।

ਮਾਯਾ ਤੋਂ ਵੱਖਰਾ, ਪਾਰਬ੍ਰਹਮ, ਚੇਤਨ, ਅਖੰਡ, ਸਦਾ ਰਹਿਣ ਵਾਲਾ, ਓਂਕਾਰ, ਨਿਰਾਕਾਰ, ਸੱਚ ਅਤੇ ਨਿਰਵਿਕਾਰ ਹੈ।

ਪ੍ਰੇਮ ਦਾ ਸਮੁੰਦਰ, ਦਇਆਵਾਨ, ਤਿੰਨਾਂ ਗੁਣਾਂ ਤੋਂ ਵੱਖਰਾ, ਪ੍ਰਭੂ, ਮਹਾਂਕਾਲ, ਵਾਹਿਗੁਰੂ ਹਰੀ ਅਤੇ ਕਰਤਾਰ ਹੈ।

ਜੋ ਆਦਿ ਸੱਚ ਹੈ, ਜੁਗਾਦਿ ਸੱਚ ਹੈ, ਸੱਚ ਹੈ ਭੀ ਅਤੇ (ਨਾਨਕ) ਸੱਚ ਹੋਵੇਗਾ ਭੀ, (ਉਹ) ਨਿਰਵੈਰ ਦਾ ਇਸ਼ਟ ਹੈ, ਉਹੀ ਨਾਨਕ ਹੈ, ਓਹੀ ਨਿਰਾਕਾਰ ਹੈ।]

---

3. 'ਪ੍ਰਮਾਰਥ ਪ੍ਰਕਾਸ਼'., ਸਿ. ਰੈ. ਲਾ., ਨੰ. 7035 ਪੰਨਾ 5.

## ੯੯. ਸੰਤ ਖਜ਼ਾਨ ਸਿੰਘ 'ਚਕ੍ਰਵਰਤੀ'

(ਰਚਨਾ 1936 ਈ.)

ਸੰਤ ਖਜ਼ਾਨ ਸਿੰਘ ਚਕ੍ਰਵਰ੍ਤੀ ਪਿੰਡ ਕਾਂਗੜ ਦਾ ਵਸਣ ਵਾਲਾ ਇਕ ਪੂਜਨੀਕ ਤੇ ਕਰਨੀ ਵਾਲਾ ਜੋਗ-ਅਭਿਆਸੀ ਸੰਤ ਸੀ ।

1926 ਦਿਸੰਬਰ ਵਿਚ ਸੰਤ ਨੱਥਾ ਸਿੰਘ ਭੂਰੀ ਵਾਲਾ ਕੁੱਝ ਸਮੇਂ ਲਈ ਇਨ੍ਹਾਂ ਪਾਸ ਪਿੰਡ ਕਪੂਰੇ ਟਿਕਿਆ ਸੀ । ਉਸ ਪਾਸੋਂ ਸੰਤ ਖਜ਼ਾਨ ਸਿੰਘ ਨੇ ਤਿੰਨ ਮਹੀਨੇ ਭਗਤ ਬਾਣੀ ਦੇ ਅਰਥ ਸੁਣੇ ਸਨ । ਇਸ ਸਮੇਂ ਵਿਚ ਸੰਤ ਨੱਥਾ ਸਿੰਘ ਨੇ ਪਤਾ ਲਾ ਲਿਆ ਕਿ ਸੰਤ ਖਜ਼ਾਨ ਸਿੰਘ ਭੀ, ਭਾਖਾ ਵਿਚ, ਚੋਖੀ ਕਵਿਤਾ ਰਚਦਾ ਰਹਿੰਦਾ ਹੈ । ਜਤਨ ਕਰਕੇ, ਸੰਤ ਨੱਥਾ ਸਿੰਘ ਨੇ, ਉਸ ਦੀ ਰਚਨਾ 'ਪ੍ਰਸੰਗ ਸੰਮਨ-ਮੂਸਨ ਕਾ' ਦਾ ਖਰੜਾ, ਪ੍ਰਕਾਸ਼ਨ ਲਈ ਪ੍ਰਾਪਤ ਕਰ ਲਿਆ ।[1]

ਛਪੀ ਹੋਈ ਪੁਸਤਕ ਦੀ ਇਕ ਕਾਪੀ ਪ੍ਰੋ. ਪ੍ਰੀਤਮ ਸਿੰਘ ਜੀ ਦੇ ਸੰਗ੍ਰਹਿ ਵਿਚ ਹੈ । ਇਹ 20×26/8 ਦਾ 28 ਸਫ਼ੇ ਦਾ ਚਿੱਠੇ ਦੇ ਢੰਗ ਦਾ ਛਪਿਆ ਗ੍ਰੰਥ ਹੈ, ਜੋ ਰਾਗੀਆਂ ਢਾਡੀਆਂ ਦੇ ਲਾਭ ਲਈ ਛਾਪਿਆ ਗਿਆ ਸੀ । ਗ੍ਰੰਥ ਵਿਚ ਦਿੱਤੀ ਸੂਚਨਾ ਅਨੁਸਾਰ ਰਚਨਾ ਦਾ ਸਾਲ 1936 ਈ. ਹੈ ਅਤੇ ਇਹ ਭੀ ਦਰਜ ਹੈ ਕਿ ਸੰਤ ਖਜ਼ਾਨ ਸਿੰਘ ਕੁੱਝ ਸਮਾਂ ਕਾਂਗੜ ਟਿਕਣ ਪਿੱਛੋਂ, ਚਕ੍ਰਵਰ੍ਤੀ ਹੋ ਟੁਰਿਆ ਸੀ ।

ਰਚਨਾ ਦੀ ਭਾਸ਼ਾ ਪੰਜਾਬੀ ਅਤੇ ਹਿੰਦੀ ਦੀ ਰਲ-ਗੱਡ ਹੈ । ਕਵਿਤਾ ਸਾਧਾਰਣ ਹੈ । ਲਏ ਗਏ ਮੰਗਲ ਛੰਦ ਵਿਚ ਸੰਸਕ੍ਰਿਤ ਸ਼ਬਦਾਵਲੀ ਦਾ ਜ਼ੋਰ ਹੈ ।

### ਸਰਦ ਕੰਵਲ ਸਿੰਘ

ਆਦਿ ਗੁਰੂ ਸਮ ਹੰਸ ਬੰਸ, ਬੇਦੀ ਤਤ ਬੇਤਾ ।
ਸਰਦ ਕੰਵਲ ਮੁਖ ਵਾਕ ਨਾਥ, ਲਘੁ ਅਮਿਓ ਸੁ ਛੇਤਾ ।
ਕਰ ਪ੍ਰਚੰਡ ਅਘ ਖੰਡ ਭੰਗ ਨਿਸ ਕਰ ਕਰ ਬੰਦੇ ।
ਆਦਿ ਜਗਤ ਜਸ ਰਹੋ, ਅੰਤ ਗਤ ਸਿੰਧਹ ਗੰਗੇ ।
ਸਾਰੰ ਸਮੁ ਸਪ੍ਰਸ ਨਾਮ ਕੇ, ਤੋ ਪ੍ਰਸਾਦਿ ਸੰਕਟ ਲਹੋ ।
ਦਾਨਵ ਤਸਕਰ ਪਲਟ ਗਤ ਮਮ, ਇਛੁ ਗੁਰ ਨਾਨਕ ਦੇਵ ਅਹੋ ।

---

1. ਸੰਮਨ ਮੂਸਨ ਕਾ ਪ੍ਰਸੰਗ, ਮੋਗਾ ਕਰਤਾਰ ਸਿੰਘ ਬਿਸ਼ਨ ਸਿੰਘ, 1937.

[**ਅਰਥ**—ਬੇਦੀ ਬੰਸ ਦੇ ਮੁਖੀ ਗੁਰੂ (ਨਾਨਕ ਜੀ), ਹੰਸ ਸਮਾਨ ਤੱਤ ਜਾਨਣ ਵਾਲੇ ਹਨ।

ਸਰਦੀਆਂ ਦੇ ਕਮਲ ਸਮਾਨ, ਉੱਜਲ ਮੁੱਖ ਹਨ, ਬਾਣੀ ਪਰਖ ਕੇ ਕਹੀ ਹੋਈ ਹੈ, ਸੰਖੇਪ ਵਿਚ ਹੈ, ਅਮ੍ਰਿਤ ਦਾ ਛੋਤ੍ਰ ਹੈ।

(ਜਿਸ ਨੇ) ਪ੍ਰਚੰਡ ਪਾਪਾਂ ਨੂੰ, ਭੰਨ ਕੇ, ਟੁਕੜੇ-ਟੁਕੜੇ ਕਰ ਦਿੱਤਾ ਹੈ।

(ਉਸ) ਚੰਦਰਮਾ ਨੂੰ (ਜੋ ਸ਼ਾਂਤੀ ਦਿੰਦਾ ਹੈ), ਨਮਸਕਾਰ ਹੈ।

ਜਗਤ ਦੇ ਮੂਲ ਵਿਚ ਜਸ ਬਣਿਆ ਰਹੇ ਅਤੇ ਅੰਤ ਗਤਿ ਸਿੰਧ ਅਤੇ ਗੰਗਾ ਸਮਾਨ (ਸਰਲ) ਹੋਵੇ। ਅਰਥਾਤ ਸਭ ਨੂੰ ਸੁੱਖ ਤੇ ਪਵਿੱਤਰਤਾ ਦੇਣ ਵਾਲੀ ਹੋਵੇ), ਸਭ ਨੂੰ ਹਰਾ ਭਰਾ ਦੇਖਣ ਵਾਲੀ ਅਤੇ ਅੰਤ ਸਾਗਰ ਵਿਚ ਸਮਾ ਜਾਣ ਵਾਲੀ ਹੋਵੇ।

ਜਿਨ੍ਹਾਂ ਨੇ ਨਾਮ ਦੇ ਸਾਰ ਨੂੰ, ਸਪਰਸ਼ ਕੀਤਾ ਹੈ, ਆਪ ਦੀ ਕ੍ਰਿਪਾ ਨਾਲ, ਉਨ੍ਹਾਂ ਦੇ ਸੰਕਟ ਕੱਟੇ ਜਾਣ ਦੇਂਤਾਂ ਚੋਰਾਂ ਦੀ ਗਤਿ ਬਦਲ ਜਾਵੇ, ਅਰਥਾਤ ਉਹ ਭਲੇ ਪੁਰਸ਼ ਬਣ ਜਾਣ, ਹੇ ਗੁਰੂ ਨਾਨਕ ਦੇਵ ਜੀ ! ਇਹੋ ਮੇਰੀ ਇੱਛਾ ਹੈ।]

# ੯੯. ਸੰਤ ਸੰਗਤ ਸਿੰਘ

(1938)

ਸੰਤ ਸੰਗਤ ਸਿੰਘ ਦਾ ਜਨਮ 19ਵੀਂ ਸਦੀ ਦੇ ਅੰਤਲੇ ਚਰਨ ਵਿਚ ਪਿੰਡ ਤੋਲੇਵਾਲ (ਜ਼ਿਲਾ ਸੰਗਰੂਰ) ਦੇ ਇਕ ਜ਼ਿਮੀਂਦਾਰ ਘਰਾਣੇ ਵਿਚ ਹੋਇਆ। ਮੁੱਢਲੀ ਵਿਦਿਆ ਉਸ ਨੇ ਸੰਤ ਗਾਂਧਾ ਸਿੰਘ ਜੀ ਦੇ ਡੇਰੇ ਨਾਲ ਸੰਬੰਧਿਤ ਨਿਰਮਲੇ ਸੰਤਾਂ ਪਾਸੋਂ ਪ੍ਰਾਪਤ ਕੀਤੀ, ਜੋ ਉਨ੍ਹੀਂ ਦਿਨੀਂ ਇਨ੍ਹਾਂ ਦੇ ਪਿੰਡ ਹੀ ਟਿਕੇ ਹੋਏ ਸਨ। ਜਵਾਨੀ ਦੇ ਦਿਨਾਂ ਵਿਚ, ਕੁੱਝ ਸਮਾਂ, ਉਸ ਨੇ ਗ੍ਰਿਹਸਥੀ ਦਾ ਜੀਵਨ, ਸਫਲਤਾ ਨਾਲ ਨਿਬਾਹਿਆ। ਫੇਰ ਉਪਰਾਮ ਹੋ ਕੇ, ਨਿਰਮਲੇ ਸੰਤਾਂ ਦੀ ਸੰਗਤ ਵਿਚ ਰਹਿੰਦਿਆਂ, ਆਖ਼ਿਰ ਨਿਰਮਲ ਭੇਖ-ਧਾਰੀ ਹੋ ਗਿਆ। ਉਸ ਨੇ ਪਟਿਆਲੇ ਦੇ ਬਾਵਾ ਰਾਮ ਦਾਸ ਪਾਸੋਂ ਪ੍ਰਸਤਾਰ-ਸਿਖਿਆ ਪ੍ਰਾਪਤ ਕੀਤੀ ਅਤੇ ਅਭਿਆਸ ਦੁਆਰਾ ਇਸ ਵਿਦਿਆ ਦਾ ਆਚਾਰੀਆ ਗਿਣਿਆ ਜਾਣ ਲੱਗਾ।

ਪੰਡਿਤ ਤਾਰਾ ਸਿੰਘ ਨਰੋਤਮ ਅਤੇ ਸੰਤ ਬਸੰਤ ਸਿੰਘ ਆਦਿ ਦੀ ਸੰਗਤ ਵਿਚ ਉਸ ਨੇ ਸੰਸਕ੍ਰਿਤ ਵਿਆਕਰਣ, ਅਰਥ-ਬੋਧ ਅਤੇ ਪਾਠ-ਬੋਧ ਆਦਿ ਦੀ ਭੀ ਚੰਗੀ ਜਾਣਕਾਰੀ ਹਾਸਿਲ ਕੀਤੀ ਸੀ। ਇਸ ਦੇ ਰਚੇ ਦੋ ਗ੍ਰੰਥ ਮਿਲਦੇ ਹਨ। ਪਹਿਲਾ ਗ੍ਰੰਥ ਲਾਹੌਰੋਂ 1921 ਈ. ਵਿਚ 'ਗਰੰਥ ਮਤ ਸੰਗ੍ਰਹਿ' ਦੇ ਨਾਉਂ ਹੇਠ ਛਪਿਆ ਸੀ ਤੇ ਦੂਜੀ ਰਚਨਾ ਨਾਭੇ ਦੁਰਗਾ ਪ੍ਰੈਸ ਤੋਂ 1935 ਈ. ਵਿਚ ਛਪਣੀ ਅਰੰਭ ਹੋਈ ਸੀ[1]। ਪਰ 1938 ਈ. ਤੋਂ ਪਹਿਲਾਂ ਨਾ ਪ੍ਰਕਾਸ਼ਿਤ ਹੋ ਸਕੀ।

ਸੰਤ ਜੀ ਦੀ ਬੋਲਚਾਲ ਦੀ ਭਾਸ਼ਾ ਭੀ ਨਿਰਮਲੇ ਸੰਤਾਂ ਦੀ ਰੀਤ ਅਨੁਸਾਰ ਹਿੰਦੀ ਦੀ ਪਾਣ ਵਾਲੀ ਹੁੰਦੀ ਸੀ। ਵਿੱਦਿਆ-ਵਿਚਾਰ ਜਾਂ ਗੁਰਬਾਣੀ-ਵਿਚਾਰ ਦੇ ਮਸਲਿਆਂ ਤੋਂ ਬਿਨਾਂ ਉਸ ਨੂੰ ਕਦੇ ਘੱਟ ਹੀ ਹੋਰ ਕਿਸੇ ਗੱਲ ਬਾਰੇ ਚਰਚਾ ਕਰਦੇ ਸੁਣਿਆ ਹੋਵੇਗਾ, ਵਿਹਲੇ ਸਮੇਂ ਕੋਈ ਗ੍ਰੰਥ ਦੇਖਦਾ ਜਾਂ ਚੁਪ ਚਾਪ ਸਿਮਰਨਾ ਹੱਥ ਵਿਚ ਲਈ ਵਾਹਿਗੁਰੂ ਮੰਤਰ ਦਾ ਜਾਪ ਕਰਦਾ ਰਹਿੰਦਾ ਸੀ।

---

1. ਨਿਜੀ ਤੌਰ ਤੇ ਇਕੱਤਰ ਕੀਤੀਆਂ ਸੂਚਨਾਵਾਂ ਦੇ ਆਧਾਰ ਤੇ, (ਦੁਰਗਾ ਪ੍ਰੈਸ, ਨਾਭਾ ਦੇ ਮਾਲਕ ਭਾਈ ਪ੍ਰੇਮ ਸਿੰਘ ਜੀ ਸੰਪਾਦਕ ਦੇ ਤਾਇਆ ਜੀ ਸਨ।)

## ਗੁਰੂ ਸੂਰਜ ਭਾਰੇ

ਸੋ ਗੁਰ ਨਾਨਕ ਏਕ ਸਨਾਤਨ,
ਸੰਤ ਚਿਦਾਨਦ ਪੂਰਣ ਸਾਰੇ।
ਜੋ ਅਕਲੇਦ ਅਛੇਦ,
ਅਖੇਦ ਅਦਾਝ ਅਪਾਰੇ।
ਲੋਕ ਉਧਾਰਣ ਤਾਰਨ ਸੰਗਤਿ,
ਟਾਰਣ ਕੋ ਅਘ ਦੇਹ ਸਵਾਰੇ।
ਹੈ ਕਲੁਕਾਲ ਕਰਾਲ ਵਿਕਰਾਲ,
ਨਿਸਾਤਮ ਕੋ ਗੁਰੂ ਸੂਰਜ ਭਾਰੇ ॥੧॥
ਜੋ ਪਰਮਾਤਮ ਆਦਿ ਸੁ ਅੰਤ ਬਿਖੇ,
ਸਮ ਹੈ ਪਰਪੰਚ ਮੰਝਾਰੇ।
ਵੇਦ ਪੁਰਾਨ ਸੁਤਾਨ ਮਹਾਨ ਕਹੇ,
ਗੁਰੂ ਨਾਨਕ ਹੈ ਅਵਤਾਰੇ।
ਧਾਰ ਸਰੀਰ ਕਰੰਮ ਉਪਾਸਨਿ,
ਗਜਾਨ ਕਥਾ ਗੁਰੁ ਗ੍ਰੰਥ ਮੰਝਾਰੇ।
ਚਾਰ ਪਦਾਰਥ ਲੈ ਜਗ ਮੈਂ,
ਗੁਰ ਕੇ ਪਦ ਪੰਕਜ ਕੀ ਰਜ ਧਾਰੇ ॥੨॥
ਪਾਪ ਵਡੇ ਧਰਤੀ ਪਰ ਹੋ ਜਵ,
ਪੁੰਨ ਘਟੇ ਸਤ ਮਾਰਗ ਟਾਰੇ।
ਬ੍ਰੋਚਨ ਰਾਕਸ ਕੋ ਮਤ ਲੈ ਜਨ,
ਧਾਰ ਚਲੇ ਸੁਭ ਰੀਤ ਵਿਸਾਰੇ।
ਮਾਤ ਪਿਤਾ ਗੁਰ ਸੇਵ ਤਜੇ ਤਨ,
ਪਾਲਨ ਭੋਗਨ ਕੀ ਮਨ ਧਾਰੇ।
ਹੋਇ ਦੁਖੀ ਸੁਰ ਸੰਤਿ ਮਹਿ
ਬਿਧਿ, ਜਾਇ ਕਰੀ ਹਰਿ ਪਾਸ ਜੁਹਾਰੇ ॥੩॥

[**ਅਰਥ**—ਉਹ ਗੁਰੂ ਨਾਨਕ, ਇਕ (ਬ੍ਰਹਮ ਦਾ ਰੂਪ), ਸਤ, ਚਿਦ ਅਤੇ ਆਨੰਦ ਹੈ ਅਤੇ ਸਾਰੇ (ਸੰਸਾਰ ਵਿਚ) ਪੂਰਨ (ਵਸਿਆ) ਹੈ।

ਜੋ ਬਿਨਾਂ ਥਕਾਨ, ਬਿਨਾਂ ਦੂਰੀ, ਬਿਨਾਂ ਖੇਚਲ, ਬਿਨਾਂ ਕਸ਼ਟ, ਬਿਨਾਂ ਸਾੜੇ ਦੇ ਹੈ ਅਤੇ ਅਪਾਰ ਹੈ।

(ਉਹ) ਲੋਕਾਂ ਨੂੰ ਉਧਾਰਣ ਅਤੇ ਸੰਗਤ ਦੇ ਪਾਪ ਮਿਟਾਉਣ ਲਈ, ਦੇਹ ਧਾਰਨ ਕਰਦਾ ਹੈ।

ਕਲੂ ਕਾਲ ਬੜਾ ਭਿਆਨਕ ਅਤੇ ਦੁਖਦਾਈ ਹੈ (ਇਸ ਵਿਚ) ਆਤਮਾ ਉੱਤੇ ਛਾਈ ਰਾਤ ਲਈ ਗੁਰੂ ਮਹਾਨ ਸੂਰਜ ਹੈ ॥੧॥

ਜੋ ਪਰਮਾਤਮਾ, ਸ੍ਰਿਸ਼ਟੀ ਦੇ ਆਦਿ ਅੰਤ ਵਿਚ, ਪੰਜ ਭੂਤਕ ਜੰਜਾਲ ਵਿਚ, (ਸਮ-ਪ੍ਰਕਿਰਤੀ ਵਾਲਾ) ਅਡੋਲ ਰਹਿਣ ਵਾਲਾ ਹੈ।

ਵੇਦਾਂ, ਪੁਰਾਣਾਂ, ਦੇਵਤਿਆਂ ਅਤੇ ਮਹਾਨ ਪੁਰਖਾਂ ਦਾ ਕਹਿਣਾ ਹੈ ਕਿ ਗੁਰੂ ਨਾਨਕ ਜੀ (ਤ੍ਰੈਸੇ ਦੇ) ਅਵਤਾਰ ਹਨ ।

ਸਰੀਰ ਧਾਰ ਕੇ, (ਜਿਨ੍ਹਾਂ) ਉਪਾਸਨਾ ਨੂੰ ਧਾਰਨ ਕੀਤਾ ਹੈ, ਅਤੇ ਗਜਾਨ ਕਥਾ, ਗੁਰੂ ਗ੍ਰੰਥ ਜੀ ਵਿਚ, ਦਰਜ ਕੀਤੀ ਹੈ ।

ਗੁਰੂ ਦੇ ਚਰਨ ਕਮਲਾਂ ਦੀ ਧੂੜ, ਧਾਰਨ ਕਰਨ ਵਾਲੇ ਨੂੰ ਸੰਸਾਰ ਵਿਚ, ਧਰਮ, ਅਰਥ, ਕਾਮ, ਮੋਖ ਚਾਰੇ ਦੇ ਚਾਰੇ ਪ੍ਰਾਪਤ ਹੋ ਜਾਂਦੇ ਹਨ ॥੨॥

ਵੈਰੋਚਨ ਰਾਕਸ਼ ਦੇ ਆਖੇ ਲੱਗ ਕੇ, ਸੰਸਾਰ ਦੇ ਲੋਕ; ਸ਼ੁਭ ਰੀਤਾਂ ਵਿਸਾਰ ਬੈਠੇ। ਮਾਤਾ ਪਿਤਾ ਅਤੇ ਵੱਡਿਆਂ ਦੀ ਸੇਵਾ ਤਿਆਗ ਦਿੱਤੀ, ਤਨ ਪਾਲਣ ਅਤੇ ਭੋਗਣ ਦੀ ਮਨ ਵਿਚ ਲਾਲਸਾ ਧਾਰ ਲਈ।

ਸਾਰੇ ਦੇਵਤੇ, ਸੰਤ ਅਤੇ ਧਰਤੀ ਸਭ ਦੁਖੀ ਹੋ ਗਏ, ਇਹ ਗੱਲ ਧਰਤੀ ਨੇ, ਬ੍ਰਹਮਾ ਦੇ ਨਾਲ ਜਾ ਕੇ, ਵਿਸ਼ਨੂੰ ਨੂੰ, ਨਮਸਕਾਰ ਕਰਕੇ ਕਹੀ ॥੩॥]

## ਅਮਲ ਪੁਰਖ ਪਰਮਾਤਮਾ

ਸੋ ਬਿਧਿ ਜੀ ਹਰਿ ਪਾਸ ਕਹੇ,
ਦੁਖ ਦੇਵ ਸੁਣੇ ਕਿਰਪਾ ਕਰ ਸਾਰੇ ।
ਅੰਤਰ ਧਜਾਨ ਭਏ ਹਰਿ ਜੀ,
ਅਵਨੀ ਦੁਖ ਦੇਖ ਸੁ ਵਾਕ ਉਚਾਰੇ ।
ਜੋ ਤੁਮ ਜਾਇ ਅਰਾਮ ਕਰੋ,
ਹਮ ਨਾਨਕ ਨਾਮ ਧਰੇਂ ਅਵਤਾਰੇ ।
ਆਇ ਸਭੀ ਦੁਖ ਦੂਰ ਕਰੇਂ,
ਸੁਖ ਪਾਵਹਿੰਗੇ ਜਗ ਮੈ ਨਰ ਨਾਰੇ[2] ॥੪॥

ਅਮਲ ਪੁਰਖ ਪਰਮਾਤਮਾ
ਗੁਰੂ ਨਾਨਕ ਪਦ ਬੰਦ ।
ਅਘ ਅੰਤਕ ਕਵਿ ਦੇਤ ਸੁਖ,
ਭੁਗਤਿ ਮੁਕਤਿ ਕਰ ਕੰਦ ॥ ੧ ॥

ਸੁਤੇ ਪ੍ਰਕਾਸ਼ ਜੋ ਪਰੇ ਤ੍ਰਿਕਾਲ ਬਾਧ ਨਾ,
ਵਰੇ ਅਚੇਤ ਚੇਤਨਾ ਕਰੇ ਗੁਪਾਲ ਬਾਲ ਮੈਂ ਹਰੇ ।
ਮ੍ਰਿਯਾਦ ਆਦਿ ਈਸ ਕੋ ਜੁਗੇ ਜੁਗੇ ਮੁਨੀਸ ਕੋ,
ਤਰੇ ਹਰੇ ਖਰੀਸ ਕੋ ਧ੍ਰਮਾਦਿ ਪਾਲਨਾ ਕਰੇ ।
ਕਲੂ ਸੂ ਕਾਲ ਮੈ ਹਰੀ ਵਿਚਾਰ ਸਾਰ ਜੋ ਕਰੀ,
ਸੁ ਨਾਨਕੋ ਗੁਰੂ ਵਰੀ ਅਪਾਰ ਨਾਮ ਕੋ ਧਰੇ ।

---

2. ਪ੍ਰਸਤਾਰ ਸੰਗ੍ਰਹਿ, ਨਾਭਾ, 1938.

**ਜੁ ਵੇਦ ਮੂਲ ਸਾਰ ਕੈ ਸੁ ਗ੍ਰੰਥ ਮੈ ਉਚਾਰ ਕੈ,**
**ਕੁਮੰਦ ਮੰਦ ਟਾਰ ਕੈ ਸੁਦਾਸ ਪਾਰ ਲੈ ਪਰੇ ॥**

[**ਅਰਥ :**—ਬ੍ਰਹਮਾ ਨੇ ਵਿਸ਼ਨੂੰ ਪਾਸ ਸਾਰੇ ਦੁਖ ਸੁਣਾ ਕੇ, ਕਿਹਾ ਕਿ ਹੇ ਦੇਵ ਕ੍ਰਿਪਾ ਕਰੋ, ਇਨ੍ਹਾਂ ਸਭਨਾਂ ਦੇ ਦੁਖ ਦੂਰ ਕਰੋ ।

ਵਿਸ਼ਨੂੰ ਜੀ, (ਸੁਣ ਕੇ) ਅੰਤਰ ਧਿਆਨ ਹੋ ਗਏ, ਧਰਤੀ ਦੇ ਦੁਖਾਂ ਨੂੰ ਦੇਖ ਕੇ, ਬਚਨ ਕੀਤਾ ।

ਜੋ (ਹੇ ਬ੍ਰਹਮਾ ਜੀ) ਤੁਸੀਂ ਜਾਓ, ਆਰਾਮ ਕਰੋ, ਅਸੀਂ ਗੁਰੂ ਨਾਨਕ ਦੇ ਰੂਪ ਵਿਚ, ਅਵਤਾਰ ਧਾਰਾਂਗੇ ।

ਆ ਕੇ ਸਾਰੇ ਦੁਖ ਦੂਰ ਕਰਾਂਗੇ ਅਤੇ ਸਾਰੇ ਨਰ ਨਾਰੀ ਸੁਖ ਪਾਉਣਗੇ ॥ ੪ ॥

ਨਿਰਮਲ, ਪੁਰਖ ਪ੍ਰਮਾਤਮਾ (ਦੇ ਸਰੂਪ) ਗੁਰੂ ਨਾਨਕ ਦੇ ਚਰਨਾਂ ਉੱਤੇ ਨਮਸਕਾਰ ।

ਪਾਪਾਂ ਨੂੰ ਮੁਕਾ ਦੇਣ ਵਾਲਾ, ਰਚਨਾਕਾਰ ਸੁਖ ਦੇਣ ਵਾਲਾ, ਭੋਗ ਮੋਖ ਦਾ ਮੂਲ ਹੈ ॥ ੧ ॥

(ਉਹ ਚਾਹੇ ਤਾਂ) ਸਹਿਜੇ ਆਪ ਤੋਂ ਆਪ ਚਾਨਣਾ ਪਾਵੇ । ਤਿੰਨ ਕਾਲ, ਰੋਕਾਂ ਨੂੰ, ਵਧਣ ਨਾ ਦੇਵੇ, ਅਚੇਤਾਂ ਨੂੰ ਚੇਤਨਾ ਬਖਸ਼ੇ, ਬਾਲ ਗੁਪਾਲ ਰੂਪ ਵਿਚ, (ਕ੍ਰਿਸ਼ਣ ਜੀ) ਵਿਸ਼ਨੂੰ ਹੋ ਕੇ ਅਵਤਾਰ ਲਵੇ ।

ਆਦਿ ਤੋਂ ਹੀ, ਈਸ਼੍ਵਰ ਦੀ ਮਰਿਆਦਾ ਚਲੀ ਆਈ ਹੈ, ਕਿ ਜੁਗੋ ਜੁਗ ਮੁਨੀਸ਼ਾਂ ਨੂੰ ਤਾਰਦਾ, ਮਹਾਨ ਪਾਪੀਆਂ ਨੂੰ ਦੂਰ ਕਰਦਾ ਅਤੇ ਧਰਮ ਆਦਿ ਚੰਗੇ ਕਰਮਾਂ ਦੀ ਪਾਲਣਾ ਕਰਦਾ ਹੈ ।

ਕਲਜੁਗ ਵਿਚ, ਵਿਸ਼ਨੂੰ ਨੇ, ਤੱਤ ਵਿਚਾਰ ਕੇ, ਇਹੋ ਕੀਤਾ ਕਿ ਗੁਰੂ ਨਾਨਕ ਦਾ, ਅਪਾਰ ਵਡਿਆਈ ਭਰਿਆ, ਨਾਉਂ, ਧਾਰਨ ਕਰਕੇ (ਅਵਤਾਰ ਲੈ ਕੇ) ਆਇਆ ॥ ੧੧ ॥]

## ਨਾਨਕ ਬ੍ਰਮੁ ਅਖੰਡ

ਨਾਨਕ ਬ੍ਰਮੁ ਅਖੰਡ ਸੋ ਸਾਤ ਦੀਪ ਨੌ ਖੰਡ ।
ਕੋ ਉਪਮਾ ਤਾ ਕੀ ਕਰੈ ਵਜਾਪ ਰਹਯੋ ਬ੍ਰਹਮੰਡ[1] ॥੨੦॥

[ਅਰਥ · ਨਾਨਕ ਜੀ, ਸੱਤਾਂ ਦੀਪਾਂ, ਨੌਂ ਖੰਡਾਂ ਵਿਚ, ਅਖੰਡ ਬ੍ਰਹਮ ਹਨ ।
ਕੋਈ ਉਨ੍ਹਾਂ ਦੀ ਕੀ ਉਪਮਾ ਕਰ ਸਕੇਗਾ, ਉਹ ਸਾਰੇ ਬ੍ਰਮੁ ਵਿਚ ਅਖੰਡ ਵਿਆਪਕ ਹਨ ॥੨੦॥]

## ਬੰਦਨ ਪਦ ਅਰਬਿੰਦ ਕੋ

ਸ੍ਰੀ ਗੁਰੂ ਨਾਨਕ ਪਰਮਯੁਗ ਸ਼ਾਂਤਿ ਰੂਪ ਜਗ ਨਾਥ ।
ਬੰਦਨ ਪਦ ਅਰਬਿੰਦ ਕੋ ਧਰ ਪਰ ਧਰ ਕਰ ਮਾਥ ॥੪॥[2]

[ਅਰਥ : ਸ੍ਰੀ ਗੁਰੂ ਨਾਨਕ ਜੀ ਪਰਮ ਗੁਰੂ ਹਨ, ਸ਼ਾਂਤੀ ਰੂਪ ਹਨ, ਜਗਤ ਦੇ ਮਾਲਿਕ ਹਨ ।
ਆਪ ਦੇ ਚਰਨ ਕੰਵਲਾਂ ਨੂੰ, ਧਰਤੀ ਉੱਤੇ ਮੱਥਾ ਧਰ ਕੇ, ਬੰਦਨਾ ਹੈ ॥੪॥]

## ਭਜ ਮਨ ਬਾਰੰਬਾਰ

ਸ੍ਰੀ ਗੁਰ ਨਾਨਕ ਚਰਨ ਰਜ ਭਜ ਮਨ ਬਾਰੰਬਾਰ ।
ਜਾਸ ਭਜਨ ਕਰ ਜਾਨੀਏ ਅਦ੍ਵੈਯ ਬ੍ਰਹਮ ਅਪਾਰ ॥੧॥[3]

[ਅਰਥ : ਗੁਰੂ ਨਾਨਕ ਦੇ ਚਰਨਾਂ ਦੀ ਧੂੜ ਨੂੰ ਹੇ ਮਨਾਂ ! ਬਾਰ ਬਾਰ ਭਜ, ਜਿਸ ਭਜਨ ਨਾਲ ਅਪਾਰ, ਬੇਮਿਸਾਲ ਬ੍ਰਹਮ ਨੂੰ ਜਾਣ ਸਕੀਏ ॥੧॥]

## ਚਿਦ ਬਪੁ ਰੂਪ ਮੁਰਾਰਿ

ਸ੍ਰੀ ਗੁਰੂ ਨਾਨਕ ਕੋ ਨਮੋ ਚਿਦ ਬਪੁ ਰੂਪਿ ਮੁਰਾਰਿ ।
ਕਲਿ ਕੇ ਜੀਵ ਉਧਾਰ ਹਿਤ ਜਾਹਿ ਲੀਨ ਅਵਤਾਰ ॥੧॥[4]

[ਅਰਥ : ਸ੍ਰੀ ਗੁਰੂ ਨਾਨਕ ਨੂੰ, ਨਮਸਕਾਰ ਹੈ, ਜੋ ਸਾਕਾਰ ਚੇਤਨਤਾ ਦਾ ਸਰੂਪ ਅਤੇ ਮੁਰਾਰੀ ਹਨ ।
ਜਿਨ੍ਹਾਂ ਨੇ ਕਲਿਯੁਗ ਦੇ ਜੀਵਾਂ ਦਾ ਉਧਾਰ ਕਰਨ ਲਈ ਅਵਤਾਰ ਲਿਆ ॥੧॥]

## ਨਾਨਕ ਨਿਰਗੁਣ ਰੂਪ

ਪੂਰਨ ਪਰਮਾਨੰਦ ਗੁਰੁ, ਅਮਰ ਅਨਾਦਿ ਅਨੂਪ
ਨਿਰਮਲ ਨਿਸਚਲ ਨਿਖਲਧਰ ਨਾਨਕ ਨਿਰਗੁਣ ਰੂਪ"[5]

---

1. ਅਦੈਵਤਾਨੰਦ, ਬ੍ਰਮੁ ਕਵਿ, ਅਕਾਲ ਬਿਲਾਸ, ਸੈ. ਪ. ਲਾ., ਹ. ਲਿ. ਨੰ: 1216.
2. ਅਰੁਣ ਦਾਸ, ਸੇਵਾਪੰਥੀ, ਗੁਰੁ ਜਸ ਹੁਲਾਸ, (ਹ.ਲਿ.), ਪੰਜਾਬੀ ਹੱਥ ਲਿਖਤਾਂ ਦੀ ਸੂਚੀ, ਭਾਗ 2, ਪੰਨਾ 272
3. ਆਤਮਸਰੂਪ, ਪੰਚਦਸ਼ੀ ਭਾਖਾ, (ਹ.ਲਿ.), ਨ:, 295. ਭਾ. ਵਿ., ਪਟਿਆਲਾ, ਅਤੇ (ਸਿ. ਰੈ. ਲਾ. ਨੰ. 2820, ਸਨ 1830 ਲਿ.
4. ਗੁਰਬਦਨ ਸਿੰਘ, ਸਰਬੰਗੀ ਗ੍ਰੰਥ (ਹ. ਲਿ.) ਪੰਜਾਬੀ ਹਥ ਲਿਖਤਾ ਦੀ ਸੂਚੀ, ਭਾਗ. ਪੰਨਾ I
5. ਚਿਦਾਨੰਦਘਨ ਸਵਾਮੀ, ਚਿਦਘਨ ਚਮਨ, ਸੱਖਰ, 1910.

[**ਅਰਥ** : ਗੁਰੂ ਪੂਰਨ ਪਰਮਾਨੰਦ ਹੈ।
ਅਮਰ ਹੈ, ਅਨਾਦਿ ਹੈ, ਉਸਦੀ ਉਪਮਾ ਸੰਭਵ ਨਹੀਂ।
ਉਹ ਨਿਰਮਲ ਹੈ, ਨਿਹਚੇ ਵਾਲਾ ਹੈ, ਸੰਸਾਰ ਨੂੰ ਧਾਰਨ ਕਰਨ ਵਾਲਾ ਹੈ।
ਉਹ ਨਾਨਕ ਨਿਰਗੁਣ (ਬ੍ਰਹਮ) ਦਾ ਰੂਪ ਹੈ।]

## ਆਦਿ ਰੂਪ ਕਰਤਾਰ

**ਸ੍ਰੀ ਗੁਰੂ ਨਾਨਕ ਜਾਨਿਯੈ ਆਦਿ ਰੂਪ ਕਰਤਾਰ।**
**ਚਰਨ ਕਮਲ ਤਿਨ ਉਰ ਧਰੋ ਦੀਜੈ ਬੁਧ ਸੁਧਾਰ। ॥੧॥**[6]

[**ਅਰਥ** : ਸ੍ਰੀ ਗੁਰੂ ਨਾਨਕ ਨੂੰ ਕਰਤਾਰ ਦਾ ਆਦਿ ਰੂਪ ਜਾਣੋ।
ਉਸ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਧਾਰੋ, ਬੁਧਿ ਨੂੰ ਸੁਧਾਰ ਦੇਵੇਗਾ ॥]

## ਗੁਰੂ ਨਾਨਕ ਸੁਖਦਾਨਿ

**ਬੇਦਿ ਬੰਸ ਕੋ ਤਾਰਨੇ ਤਾਰਨ ਸਕਲ ਜਹਾਨ।**
**ਹੰਸ ਸਰੀਖੇ ਪ੍ਰਗਟ ਭੇ ਗੁਰੁ ਨਾਨਕ ਸੁਖਦਾਨਿ। ॥੨॥**[7]

[**ਅਰਥ** : ਬੇਦੀ ਬੰਸ ਅਤੇ ਸਾਰੇ ਜਹਾਨ ਨੂੰ ਤਾਰਨ ਲਈ
ਹੰਸ ਜਿਹੇ (ਉੱਜਲ ਅਤੇ ਨੀਰ-ਛੀਰ ਬਿਬੇਕੀ) ਗੁਰੂ ਨਾਨਕ ਜੀ, ਸੁਖ ਦੇਣ ਵਾਲੇ ਪ੍ਰਗਟ ਹੋਏ।]

## ਸਿਖ ਕੁਮੁਦ ਨਿਸਤਾਰ

**ਬੇਦੀ ਬੰਸ ਸਮੁੰਦਰ ਭਵ ਗੁਰ ਨਾਨਕ ਅਵਤਾਰ।**
**ਪਦ ਨਖ ਨਿਰਖਤਿ ਚੰਦ੍ਰਿਕਾ ਸਿਖ ਕੁਮੁਦ ਨਿਸਤਾਰ। ॥੧॥**[8]

[**ਅਰਥ** : ਬੇਦੀ ਬੰਸ ਦੇ ਭਵਸਾਗਰ ਵਿਚ ਗੁਰੂ ਨਾਨਕ ਅਵਤਾਰੀ ਹੋ ਕੇ ਉਪਜਿਆ।

ਜਿਸ ਦੇ ਚਰਨਾਂ ਦੇ ਨਹੁੰਆਂ ਦੀ ਚਾਨਣੀ ਵੇਖ ਕੇ ਸਿਖ ਰੂਪੀ ਕੁਮੁਦਨੀਆਂ (ਰੈਨ ਕੰਵਲ ਦਾ ਨਿਸਤਾਰਾ ਹੋ ਗਿਆ।]

## ਬਿਘਨ ਹਰਨ ਮੰਗਲ ਕਰਨ

**ਸਿੰਮਿਰ ਸਿੰਮਰਿ ਅਕਾਲਿ ਮਨਿ ਗੁਰਿ ਨਾਨਕਿ ਦੇਵੀਸ।**
**ਬਿਘਨ ਹਰਨ ਮੰਗਲ ਕਰਨ ਜਲ ਥਲ ਰਮੇ ਧਰੀਸ ॥੨॥**[9]

[**ਅਰਥ** : ਹੇ ਮਨਾ, ਗੁਰੂ ਨਾਨਕ ਦੇਵਤਿਆਂ ਦੇ ਰਾਜੇ ਨੂੰ ਸਿਮਰ (ਜੋ) ਵਿਘਨ ਦੂਰ ਕਰਨ ਵਾਲੇ, ਖੁਸ਼ੀ ਦੇਣ ਵਾਲੇ ਅਤੇ ਜਲ ਥਲ ਵਿਚ ਧਰਤੀ ਦੇ ਸੁਆਮੀ ਹੋ ਕੇ ਰਮੇ ਹੋਏ ਹਨ।]

---

6. ਜਵਾਹਰ ਸਿੰਘ, ਭਾਈ ਬੰਨੋ ਪ੍ਰਕਾਸ਼ (ਹ. ਲਿ.), ਸਿ. ਰੈ. ਲਾ., ਨੰ. 8267/3621.
7. ਸੋਭਾ ਰਾਮ, ਗੁਰ ਬਿਲਾਸ ਬਾਬਾ ਸਾਹਿਬ ਸਿੰਘ, 1865 ਏ. ਡੀ.
8. ਜੈਮਲ ਸਿੰਘ (ਸੋਦਰਾ ਵਜ਼ੀਰਾਬਾਦ ਨਿਵਾਸੀ), ਜਨਮ-ਸਾਖੀ, ਮੰਗਲ, 1886.
9. ਧਿਆਨ ਸਿੰਘ ਭੂੰਦੜ, ਕੌਲਾਂ ਕਥਾ, ਹ.ਲਿ., ਅਸ਼ੋਕ ਸੰਗ੍ਰਿਹਿ, ਨੰਬਰ ਦਰਜ ਨਹੀਂ

## ੧

## ਬੇਨਾਮ ਛੰਦ

ਇਸ ਛੰਦ ਦੇ ਲੇਖਕ ਨੇ ਆਪਣੀ ਛਾਪ ਦਰਜ ਨਹੀਂ ਕੀਤੀ, ਜਿਸ ਕਾਰਨ ਇਸ ਬਾਰੇ ਕੋਈ ਜਾਣਕਾਰੀ ਨਹੀਂ ਲੱਭਦੀ। ਜਿਸ ਹੱਥ-ਲਿਖਤ ਤੋਂ ਇਹ ਤੁਕਾਂ ਲਈਆਂ ਗਈਆਂ ਹਨ, ਉਹ ਸੌ ਕੁ ਵਰ੍ਹੇ ਪੁਰਾਣੀ ਜਾਪਦੀ ਹੈ।

### ਨਦੀ ਪੁਰੀ ਧਾਮ ਸੁਚਿ

ਸਰਸਵਤੀ ਸੂਰਸੁਤਾ ਸੁਰਸਰੀ ਗੋਮਤੀ,
ਗੁਦਾਵਰੀ ਨਰਬਦਾ ਸੇਤੁਬੰਧ ਮਾਨਸਰ ਹੈ।
ਕਾਸ਼ੀ ਕਾਂਤੀ ਦ੍ਵਾਰਾਵਤੀ ਮਾਯਾਵਤੀ ਮਥੁਰਾ,
ਅਜੁੱਧਜਾ ਬਦ੍ਰਿਕਾਸ਼੍ਰਮ ਕਿਦਾਰ ਹਿਮਧਰ ਹੈ।
ਸਿਖਰ ਸੁਮੇਰ ਸ੍ਰਿੰਗ ਤੁੰਗ ਕੈਲਾਸ਼ ਭੱਦ੍ਰ,
ਮਦ੍ਰਾਚਲ ਨੀਲਾਚਲ ਪੁਨੀਤ ਗਿਰਵਰ ਹੈ।
ਨਦੀ ਪੁਰੀ ਧਾਮ ਸੁਚਿ ਸਤਿਗੁਰੂ ਨਾਨਕ ਕੇ,
ਪਦਕੰਜ ਰਜਕਣ ਨੈਕ ਨਹੀਂ ਸਮਸਰ ਹੈ॥

[ਅਰਥ :—ਸਰਸੁਤੀ, ਜਮਨਾ, ਗੰਗਾ, ਗੋਮਤੀ, ਗੋਦਾਵਰੀ, ਨਰਬਦਾ, ਸੇਤੂ ਬੰਧ, ਅਤੇ ਮਾਨਸਰ ਨਦੀਆਂ ਅਤੇ ਝੀਲਾਂ ਸਨਾਨ ਕਰਨ ਦੇ ਤੀਰਥ ਹਨ।

ਕਾਸ਼ੀ, ਕਾਂਤੀ, ਦੁਆਰਾਵਤੀ (ਦੁਆਰਿਕਾ) ਮਾਯਾਵਤੀ ਮਥੁਰਾ, ਅਜੁੱਧਿਆ, ਬੱਦ੍ਰੀਨਾਥ, ਕੇਦਾਰ, ਹਿਮਾਲਾ (ਦਰਸ਼ਨੀ ਤੀਰਥ) ਧਾਮ, ਹਨ।

ਸੁਮੇਰੂ ਪਰਬਤ ਦੀਆਂ ਉੱਚੀਆਂ ਚੋਟੀਆਂ, ਕੈਲਾਸ਼, ਭਦ੍ਰ, ਮਦ੍ਰ, ਨੀਲ ਪਰਬਤ ਪਵਿੱਤਰ ਪਹਾੜ ਹਨ। ਨਦੀਆਂ, ਪੁਰੀਆਂ ਧਾਮਾਂ ਦੀ ਪਵਿਤ੍ਰਤਾ, ਗੁਰੂ ਨਾਨਕ ਦੇ ਚਰਨ ਕਮਲਾਂ ਦੀ ਧੂੜ ਦੇ, ਇਕ ਕਿਣਕੇ ਦੀ ਭੀ, ਬਰਾਬਰੀ ਨਹੀਂ ਕਰ ਸਕਦੀ।]

## ੨

ਇਹ ਵਾਰ ਦੇ ਢੰਗ ਦੀ ਪਉੜੀ ਇਕ ਹੱਥ-ਲਿਖਤੀ ਪੱਤਰੇ ਉੱਤੇ 'ਸਾਧੂ ਜਨ' ਦੇ ਪਦਾਂ ਦੇ ਵਿਚਕਾਰ ਲਿਖੀ ਮਿਲੀ ਹੈ। ਪਉੜੀ ਵਿਚ ਲੇਖਕ ਦੀ ਕੋਈ ਛਾਪ ਨਹੀਂ ਮਿਲਦੀ, ਜਿਸ ਕਰਕੇ ਅਸਲ ਲੇਖਕ ਇਸ ਦਾ 'ਸਾਧੂ ਜਨ' ਸੀ ਜਾਂ ਕੋਈ ਹੋਰ ਇਹ ਨਿਰਣਾ ਕਰਨਾ ਕਠਿਨ ਹੈ।

ਸਾਧੂ ਜਨ ਦੀ ਰਚਨਾ, ਸ਼ਬਦ-ਸਲੋਕ ਨਾਉਂ ਦੇ ਇਕ ਪੁਰਾਣੇ ਕਾਵਿ-ਸੰਗ੍ਰਿਹ ਵਿਚ, ਅਤੇ ਫੁਟਕਲ ਗੁਟਕਿਆਂ ਵਿਚ, ਕਾਫ਼ੀ ਮਿਲਦੀ ਹੈ। ਸਾਧੂ ਜਨ ਦੀ ਕਵਿਤਾ ਬਾਰੇ, ਇਕ ਥੀਸਿਸ ਭੀ ਪੰਜਾਬ ਯੂਨੀਵਰਸਿਟੀ ਦੀ ਪੀ.ਐਚ.ਡੀ. ਦੀ ਡਿਗਰੀ ਲਈ ਪ੍ਰਵਾਨ ਹੋ ਚੁੱਕਾ ਹੈ ਤੇ ਉਸ ਦੇ ਅੰਸ਼ ਰੂਪ ਵਿਚ ਕਵਿਤਾਵਾਂ ਦਾ ਇਕ ਸੰਗ੍ਰਿਹ ਭੀ ਛਪਿਆ ਸੀ।

ਉਸ ਸੰਗ੍ਰਿਹ ਵਿਚ, ਦੋ ਹੱਥ ਲਿਖਤਾਂ ਦੇ ਆਧਾਰ ਤੇ ਬਾਣੀ ਇਕੱਤਰ ਕੀਤੀ ਗਈ ਹੈ ਅਤੇ ਅਨੁਮਾਨ ਕੀਤਾ ਗਿਆ ਹੈ, ਕਿ ਕੁਝ ਬਾਣੀ ਹੋਰ ਭੀ ਹੋਵੇਗੀ, ਪਰੰਤੂ, ਇਹ ਵਾਰ ਉਸ ਸੰਗ੍ਰਿਹ ਵਿਚ ਸ਼ਾਮਿਲ ਨਹੀਂ ਹੈ।[1]

ਜਦੋਂ ਤੋੜੀ ਕੋਈ ਪੱਕਾ ਸਬੂਤ ਨਾ ਮਿਲ ਜਾਵੇ, ਇਸ ਰਚਨਾ ਨੂੰ, ਸਾਧੂ ਜਨ ਦੇ ਨਾਉਂ ਨਾਲ ਜੋੜਨਾ ਕਠਿਨ ਹੈ। ਇਸ ਲਈ, ਅਸੀਂ ਇਸ ਰਚਨਾ ਨੂੰ, ਅਣਜਾਣੇ ਕਵੀਆਂ ਦੀ ਰਚਨਾ ਵਿਚ ਸ਼ਾਮਿਲ ਕੀਤਾ ਹੈ।

### ਬੀਰ ਘਮਸਾਨ ਕੀਨੀ

**ਸਾਧੋ ਜੀ ਕਾਇਆ ਗੜ੍ਹ,**
**ਨਿਪਟ ਅਤਿ ਬਿਕਟ ਭਾਰੀ।**
**ਜਹਾਂ ਬੁਰਜ ਖਟ, ਬਿਖਮ ਬੰਨੇ,**
**ਮਧ ਗੜ੍ਹ ਘਾਟ, ਨੌ ਕੋਟ ਅਰ ਦਸ ਦੁਆਰੀ।**
**ਉਹਾਂ ਕ੍ਰੋਧ ਸੇ ਜੋਧ ਅਰ ਬਲਿ ਬੀਰ ਸੇ,**
**ਮਹਾਂ ਪ੍ਰਚੰਡ ਤੇ ਧਨੁਖ ਧਾਰੀ।**
**ਮੋਹ ਸੇ ਭੂਪ ਹੈ ਲੋਭ ਸੇ ਦੂਤ ਹੈ,**
**ਗਰਬ ਸੇ ਬਲੀ ਬਲਵੰਤ ਕਾਰੀ।**

1. ਸਾਧੂ ਜਨ ਦੇ ਨਾਉਂ ਹੇਠ ਕੁਝ ਹੋਰ ਰਚਨਾਵਾਂ ਭੀ ਮਿਲਦੀਆਂ ਹਨ ਜੋ ਥੀਸਿਸ ਵਿਚ ਵਿਚਾਰੀਆਂ ਨਹੀਂ ਗਈਆਂ, ਨਾ ਛਾਪੇ ਗਏ ਸੰਗ੍ਰਿਹ ਵਿਚ ਸ਼ਾਮਿਲ ਕੀਤੀਆਂ ਗਈਆਂ ਹਨ। (ਹੋਰ ਵੇਰਵੇ ਲਈ ਵੇਖੋ ਇਸੇ ਸੰਗ੍ਰਿਹ ਵਿਚ ਸਾਧੂ ਜਨ ਬਾਰੇ ਨੋਟ ਪੰਨਾ 4) ਅਤੇ ਪਿਆਰਾ ਸਿੰਘ 'ਪਦਮ' ਸੰਪਾਦਿਤ "ਸਾਧੂ ਜਨ"।

ਤਹਾਂ ਮਨ ਰਾਉ ਨੈ ਰੋਪ ਰਣ ਖੰਡ ਕੋ,
ਮੰਡ ਕੇ ਬੀਰ ਘਮਸਾਨ ਕੀਨੀ।
ਗਜਾਨ ਕਾ ਖੜਗ ਲੈ ਪੌਣ ਤਾਜੀ ਚੜ੍ਹੇ,
ਅਨਹਦਾ ਦੁੰਦਭੀ ਬੰਦ ਦੀਨੀ।
ਜਤ ਜਮਧਰ ਲੀਓ ਸਤ ਸਮਸੇਰ ਸੌ,
ਕਾਮ ਦਲ ਮਾਰ ਕੇ ਜੀਤ ਲੀਆ।
ਖਿਮਾ ਕਾ ਗੁਰਜ ਧਰ ਜੁੱਧ ਕੇ ਖੇਤ ਚੜ੍ਹ,
ਕ੍ਰੋਧ ਕੋ ਮਾਰ ਸੰਘਾਰ ਕੀਆ।
ਸੰਤੋਖ ਕੇ ਸੇਲ ਸੋ ਲੋਭ ਗਹਿ ਛੇਦ ਕੇ,
ਬੈਰਾਗ ਕੇ ਡੇਡ ਸੋਂ ਗਰਬ ਜਾਰਾ।...
ਤਬ ਗੁਰੂ ਪ੍ਰਤਾਪ ਸੇ, ਕਲਾ ਕੁੰਜੀ ਲਈ,
ਖੋਲਿਆ ਦੁਆਰ ਸੁਖਮਨੇ ਕੇਰਾ।
ਇੜਾ ਕੇ ਘਾਟ ਹੋ, ਬਾਟ ਗੜ੍ਹ ਕੀ ਲਈ,
ਗੰਗ ਅਰੁ ਜਮਨ ਮਹਿ ਦੀਆ ਡੇਰਾ।
ਫੋਰ ਖੰਜਰ ਸਿਲਾ, ਬਜ੍ਰ ਘਾਟੀ ਚੜ੍ਹੇ,
ਅਮੀ ਸਰ ਆਇ ਕੇ, ਪਰਸ ਲੀਆ।
ਤਹਾਂ ਸਹੰਸ ਦਲ ਕਮਲ ਮੈ, ਭੰਵਰ ਗੁੰਜਾਰਤਾ,
ਦੇਖ ਨਿਜ ਭਵਨ ਕੋ ਗਵਨ ਕੀਆ।
ਜੀਤ ਗੜ੍ਹ ਬਿਖਮ ਕੋ, ਬੈਠ ਕੇ ਤਖਤ ਪਰ,
ਗਾਡ ਨੀਸਾਣ, ਤਬ ਨਾਦ ਪੂਰਾ।
ਤੀਨ ਔ ਤੀਸ ਉਸਤਤਿ ਕਰੇ ਨਾਨਕ,
ਜੀਤ ਲੈ ਭਲੇ ਜੁ ਭਲੇ ਬਲਵੰਤ ਸੂਰਾ॥ ੧ ॥[1]

[ਅਰਥ :—ਸਾਧੋ ਜੀ, ਇਹ ਸਰੀਰ ਦਾ ਕਿਲਾ, ਬੜਾ ਮਜ਼ਬੂਤ ਅਤੇ ਜਿੱਤਣਾ ਔਖਾ ਹੈ।

ਜਿੱਥੇ ਛੇ ਬੁਰਜ ਬੜੇ ਮਜ਼ਬੂਤ ਬਣੇ ਹੋਏ ਹਨ, ਵਿਚਕਾਰ ਕਿਲੇ ਦਾ ਘਾਟ ਹੈ, ਨੌਂ ਕੋਟ ਅਤੇ ਦਸ ਦਰਵਾਜ਼ੇ ਬਣੇ ਹੋਏ ਹਨ।

ਓਥੇ ਕ੍ਰੋਧ ਜਿਹੇ ਜੋਧੇ ਅਤੇ ਬਲ ਜਿਹੇ ਬਹਾਦੁਰ ਧਨੁਖਧਾਰੀ (ਤੀਰ ਕਮਾਣਾਂ ਵਾਲੇ) ਰਾਖੇ ਬੜੇ ਤੱਤੇ ਤੇ ਤਿੱਖੇ ਮੌਜੂਦ ਹਨ।

ਮੋਹ ਜੇਹਾ, ਉਸ ਗੜ੍ਹ ਦਾ ਰਾਜਾ ਹੈ, ਲੱਭ ਜੇਹੇ, ਉਸ ਦੇ ਦੂਤ ਹਨ ਅਤੇ ਹੰਕਾਰ ਜੇਹੇ ਬਲਵਾਨ ਕਾਰਿੰਦੇ ਹਨ। ਓਥੇ ਮਨ ਰਾਵਣ ਨੇ, ਜੁੱਧ ਖੇਤਰ ਵਿਚ ਆ ਕੇ, ਬੀਰਾਂ ਬਹਾਦਰਾਂ ਨੂੰ ਨਾਲ ਲੈ ਕੇ, ਬੜੀ ਘਮਸਾਨ ਦੀ ਜੰਗ ਛੇੜੀ ਹੈ।

ਜਤ ਦਾ ਜਮਧਰ ਅਤੇ ਸਤ ਦੀ ਤਲਵਾਰ ਨਾਲ ਕਾਮ ਦੇ ਦਲ ਨੂੰ ਮਾਰ ਕੇ ਜਿੱਤ ਪਾ ਲਈ।

1. ਸਿ. ਰੈ. ਲਾ., ਹ. ਲਿ. 6444.

ਖਿਮਾ ਦਾ ਗੁਰਜ ਫੜ ਕੇ, ਲੜਾਈ ਦੇ ਮੈਦਾਨ ਵਿਚ, ਕ੍ਰੋਧ ਨੂੰ ਮਾਰ ਮਿਟਾਇਆ।

ਸੰਤੋਖ ਦੇ ਸੇਲੇ ਨਾਲ, ਲੋਭ ਫੜ ਕੇ ਵਿੰਨ੍ਹਿਆ ਅਤੇ ਬੈਰਾਗ ਦੇ ਡੰਡੇ ਨਾਲ, ਹੰਕਾਰ ਨੂੰ ਝਾੜ ਕੱਢਿਆ ਹੈ।

ਤਾਂ ਗੁਰੂ ਦੇ ਪ੍ਰਤਾਪ ਪਾਸੋਂ, ਕਲਾ ਦੀ ਕੁੰਜੀ ਲੈ ਕੇ, ਸੁਖਮਨੇ ਦਾ ਦਰ ਖੋਲ੍ਹਿਆ।

ਇੜਾ ਦੇ ਘਾਟ ਨੂੰ ਲੰਘ ਕੇ, ਕਿਲੇ ਦੀ ਰਾਹ ਲਈ, ਗੰਗਾ ਅਤੇ ਜਮਨਾ ਵਿਚਕਾਰ ਡੇਰਾ ਲਾਇਆ।

ਪਿੰਜਰ ਦੀ ਸਿਲਾ ਭੰਨ ਕੇ, ਬੱਜਰ ਘਾਟੀ ਰਾਹੀਂ, ਕਿਲ੍ਹੇ ਉੱਤੇ ਚੜ੍ਹ ਗਏ। ਅਮੀ ਦੇ ਤਾਲਾਬ ਉੱਤੇ ਅੱਪੜ ਕੇ, ਅਮ੍ਰਿਤ ਨੂੰ ਛੂਹ ਲਿਆ।

ਓਥੇ ਹਜ਼ਾਰ ਦਲ ਵਾਲੇ ਕੰਵਲ (ਯੋਗ ਮਾਰਗੀਆਂ ਦਾ ਸਹੱਸਰ ਦਲ ਕਮਲ ਜੋ ਪ੍ਰਾਣਾਂ ਦਾ ਟਿਕਾਣਾ ਹੈ) ਵਿਚ, ਭੰਵਰ (ਪ੍ਰਾਣ) ਨੂੰ ਗੂੰਜਦਾ ਦੇਖ ਕੇ, ਨਿਜ ਭਵਨ ਵਿਚ ਜਾ ਪਹੁੰਚੇ।

ਇਸ ਔਖੇ ਕਿਲੇ ਨੂੰ ਜਿੱਤ ਕੇ, ਤਖਤ ਤੇ ਬੈਠ ਕੇ, ਨੀਸਾਣ (ਝੰਡਾ, ਅਪਣੀ ਮਾਲਕੀ ਦਾ) ਗੱਡ ਕੇ, ਜਿੱਤ ਦੇ ਨਾਦ ਦੀ ਧੁਨੀ ਕਰਵਾਈ (ਸੰਖ ਬਾਜੇ ਆਦਿ ਬਜਵਾਏ)।

ਤਿੰਨ ਤੇ ਤੀਹ (ਤੇਤੀ ਕੋਟੀਆਂ ਦੇ ਦੇਵਤੇ) ਉਸਤਤਿ ਕਰਨ ਲੱਗੇ (ਜਿਵੇਂ ਰਾਜਿਆਂ ਦੇ ਦਰਵਾਜ਼ੇ ਤੇ ਭੱਟ ਚਾਰਣ, ਕੜਕੈਤ ਆਦਿ ਉਸਤਤਿ ਕੀਤਾ ਕਰਦੇ ਹਨ) ਗੁਰੂ ਨਾਨਕ ਜੀ! ਤੂੰ ਭਲਾ ਬਲਵੰਤ ਸੂਰਮਾ ਹੈ ਜਿਸ ਨੇ ਜਿੱਤ ਪ੍ਰਾਪਤ ਕੀਤੀ ਹੈ।]

## ੩.

ਇਸ ਛੰਦ ਦੇ ਲੇਖਕ ਦਾ ਕੋਈ ਅਤਾ ਪਤਾ ਕਿਧਰੋਂ ਨਹੀਂ ਮਿਲ ਸਕਿਆ। ਇਹ ਛੰਦ ਸਿੱਖ ਰੈਫਰੈਂਸ ਲਾਇਬ੍ਰੇਰੀ ਦੀ ਇਕ ਹੱਥ ਲਿਖਤ ਦੇ ਆਦਿ ਅੰਤ ਤੇ ਲਿਖੇ ਫੁਟਕਲ ਛੰਦਾਂ 'ਚੋਂ ਇਕੱਤਰ ਕੀਤਾ ਗਿਆ ਹੈ, ਜਿਸ ਵਿਚ ਗੁਰੂ ਨਾਨਕ ਦੇ ਚਰਨ ਕੰਵਲਾਂ ਦਾ ਵਰਣਨ ਰੀਤੀ ਕਾਲ ਦੇ ਸ਼ਿਖ-ਨਖ ਦੇ ਢੰਗ ਨਾਲ ਬੜਾ ਊਹਾ-ਭਰਪੂਰ ਕੀਤਾ ਗਿਆ ਹੈ।[1]

### ਕੰਜਨ ਸੇ ਪਦ ਹੈ

ਕੰਜਨ ਸੇ ਪਦ ਹੈ ਦਲ ਅੰਗਲਿ ਪਾਤ,
ਜਰੀ ਨਖ ਕੀ ਨਗ ਸਾਨੀ।
ਪਾਸ ਪਰਾਗ ਸੁਗੰਧ ਸੁਬਾਸ ਅਹੇ,
ਰੁਚਤਾ ਰੁਚਤਾ ਸਮ ਜਾਨੀ।
ਤਾਲ ਬਿਖੇ ਛਬਿ ਮਧ ਰਹੇ,
ਸਿਖਿ ਸਾਰੰਗ ਭੂਰ ਰਹੇ ਲਪਟਾਨੀ।
ਨਾਨਕ ਜੀ ਗੁਰ ਕੇ ਪਦ,
ਜੋ ਨਿਸ ਆਹ ਮੁਦੇ ਵਿਗਸੇ ਨਤ ਤਾ ਨੀ॥

[ਅਰਥ : ਕਮਲਾਂ ਵਰਗੇ ਚਰਨ, ਅੰਗੁਲੀਆਂ ਕੰਵਲ ਦੇ ਪੱਤਿਆਂ ਸਮਾਨ ਹਨ ਤੇ ਨਹੁੰ ਉਨ੍ਹਾਂ ਵਿਚ ਨਗਾਂ ਵਾਂਗ ਜੜੇ ਹਨ।

ਚਰਨ ਧੂੜ ਕੰਵਲ ਫੁੱਲਾਂ ਦੀ ਪਰਾਗ ਹੈ ਅਤੇ ਸੁਬਾਸ ਕੰਵਲਾਂ ਦੀ ਸੁਗੰਧੀ ਜਿਹੀ ਹੈ।

ਇਨ੍ਹਾਂ ਚਰਨਾਂ ਵਿਚ ਰੁਚੀ, ਕੰਵਲਾਂ ਵਿਚ ਰੁਚੀ ਦੇ ਸਮਾਨ ਹੈ।

ਸੋਭਾ ਦੇ ਤਲਾਬ ਵਿਚ, ਇਹ ਕੰਵਲ ਖਿੜੇ ਹਨ ਅਤੇ ਸਿੱਖ ਭਵਰਿਆਂ ਵਾਂਗ ਲਿਪਟੇ ਹਨ।

ਨਾਨਕ ਗੁਰੂ ਜੀ ਦੇ ਚਰਨ ਕੰਵਲਾਂ ਦਾ ਇਹ ਗੁਣ ਹੈ ਕਿ ਉਹ ਦਿਨ ਨੂੰ ਖਿੜ ਕੇ ਰਾਤ ਨੂੰ ਮੁੰਦ ਨਹੀਂ ਜਾਂਦੇ, ਉਹ ਸਦਾ ਵਿਗਸੇ ਰਹਿੰਦੇ ਹਨ, ਉਨ੍ਹਾਂ ਨੂੰ ਮੇਰੀ ਨਮਸਕਾਰ ਹੈ।]

1. (ਹ. ਲਿ.), ਨੰਬਰ 1842.

## ੪.

ਅੱਗੇ ਦਿੱਤਾ ਜਾ ਰਿਹਾ ਛੰਦ ਕਿਸ ਦਾ ਹੈ, ਕਦੋਂ ਰਚਿਆ ਗਿਆ, ਕੁੱਝ ਪਤਾ ਨਹੀਂ ਚਲ ਸਕਿਆ ।

ਇਹ ਛੰਦ ਭਾਈ ਹਜ਼ੂਰਾ ਸਿੰਘ 'ਨਿਕਟ ਹਰੀ' ਦੀ ਲਿਖਤ ਵਿੱਚੋਂ, ਇਕ ਬਹੁਤ ਪੁਰਾਣੇ ਤੇ ਭੁਰਦੇ ਜਾਂਦੇ ਪੱਤਰੇ ਤੋਂ ਉਤਾਰਾ ਕੀਤਾ ਗਿਆ ਹੈ ।

ਰਚਨਾ ਦੀ ਭਾਸ਼ਾ ਤੇ ਬਣਤਰ ਵਿਚ ਗੁਰਮੁਖੀ ਭਾਵ-ਧਾਰਾ ਅਤੇ ਚੇਤਨਾ ਦੇ ਦਰਸ਼ਨ ਪ੍ਰਤੱਖ ਹੁੰਦੇ ਹਨ । ਸਵੈਯੇ ਦੀ ਸ਼ੈਲੀ ਵਿੱਚੋਂ ਭੀ ਦਸਮ-ਗ੍ਰੰਥ ਦੇ ਸਵੈਯਾਂ ਦੀ ਸ਼ੈਲੀ ਅਤੇ ਸ਼ਬਦ ਚੋਣ ਦੀ ਗੰਧ ਸਾਫ਼ ਮਿਲਦੀ ਹੈ ।

ਗੁਰੂ ਨਾਨਕ ਨੂੰ ਇਸ ਛੰਦ ਵਿਚ ਆਪ ਨਿਰੰਕਾਰ ਦਾ ਹੀ ਰੂਪ ਕਲਪ ਕੇ, ਉਸਦੀ ਮਹਿਮਾ, ਇਕ ਸ਼ਰਧਾਲੂ ਸਿੱਖ ਦੀ ਅਨੁਭੂਤੀ ਦੇ ਅਨੁਕੂਲ, ਕੀਤੀ ਗਈ ਹੈ ।

ਰਚਨਾ ਆਪਣੀ ਵਾਕ-ਬਣਤਰ ਅਤੇ ਭਾਵ-ਲੋਕ ਦੇ ਆਧਾਰ ਉੱਤੇ ਉਨੀਵੀਂ ਸਦੀ ਦੇ ਆਸ ਪਾਸ ਦੀ ਜਾਪਦੀ ਹੈ ।

### ਆਵਣ ਜਾਣ ਰਹਿਓ

ਤਿਨੁ ਜਮ ਦੰਡ ਨ ਮੂੰਡ ਸਹਿਯੋ,
ਜਿਨੁ ਚਰਨ ਸਪਰਸ਼ ਕੈ ਮਾਥ ਨਿਵਾਯੋ ।
ਆਵਣ ਜਾਣ ਰਹਿਓ ਤਿਸ ਕਾ ਫੁਨ,
ਜੋ ਸ਼ਰਧਾ ਧਰ ਸੰਗਤ ਆਯੋ ।
ਬਾਣੀ ਕੋ ਬਾਕ ਧਰਜੋ ਖਿਨ ਜਾਂ ਮਨ,
ਤੇ ਪਲ ਖਿੰਨ ਨ ਹੋਵਨ ਪਾਯੋ ।
ਨਾਮ ਜਪਿਓ ਗੁਰੂ ਨਾਨਕ ਕਾ ਜਿਨੁ,
ਤਿਹਿ ਭ੍ਰਮ ਭੂਤ ਨ ਭੇਖ ਭੁਲਾਯੋ ॥[1]

[**ਅਰਥ :** ਜਿਸਨੇ ਗੁਰੂ ਨਾਨਕ ਦੇ ਚਰਨਾਂ ਤੇ ਮੱਥਾ ਟੇਕ ਲਿਆ, ਉਸ ਨੇ ਆਪਣੇ ਕਪਾਲ ਵਿਚ ਜਮ ਦਾ ਡੰਡਾ ਨਹੀਂ ਸਹਿਆ ।

---

1. ਨਿਜੀ ਸੰਗ੍ਰਹਿ, ਹੱਥ ਲਿਖਤ

ਜਿਹੜਾ ਸ਼ਰਧਾ ਧਾਰ ਕੇ, ਗੁਰੂ ਨਾਨਕ ਦੀ ਸੰਗਤ ਵਿਚ ਆ ਗਿਆ, ਉਸਦਾ ਸੰਸਾਰ ਵਿਚ, ਆਵਾਗਵਨ ਦਾ ਚੱਕਰ ਮੁੱਕ ਗਿਆ।

ਜਿਸ ਨੇ ਖਿਨ ਭਰ ਲਈ ਭੀ, ਬਾਣੀ ਦੇ ਵਾਕਾਂ (ਦੇ ਭਾਵ) ਨੂੰ, ਆਪਣੇ ਮਨ ਵਿਚ ਵਸਾ ਲਿਆ, ਉਹ ਇਕ ਪਲ ਭੀ, ਕਦੇ ਖਿੰਨ ਨਹੀਂ ਹੋ ਸਕਿਆ।

ਜਿਸਨੇ ਗੁਰੂ ਨਾਨਕ ਦਾ ਨਾਮ ਜਪਿਆ ਹੈ, ਉਹ ਕਦੇ ਭਰਮਾਂ, ਭੂਤਾਂ ਜਾਂ ਭੇਖਾਂ ਦੇ ਭੁਲੇਖਿਆਂ ਵਿਚ ਨਹੀਂ ਪਿਆ ॥]

## ੫.

ਇਸ ਛੰਦ ਦੇ ਲੇਖਕ ਬਾਰੇ ਪਤਾ ਨਹੀਂ ਚਲ ਸਕਿਆ। ਭਾਈ ਹਜ਼ੂਰਾ ਸਿੰਘ ਜੀ 'ਨਿਕਟ ਹਰੀ' ਦੇ ਹੱਥ-ਲਿਖੇ ਕਾਗਜ਼ਾਂ ਦੇ ਖਿੰਡੇ ਪੁੰਡੇ ਪੁਰਜਿਆਂ ਵਿਚ, ਇਹ ਛੰਦ ਭੀ, ਉਨ੍ਹਾਂ ਦੀ ਕਲਮ ਨਾਲ ਅਨੇਕਾਂ ਕਵੀਆਂ ਦੇ ਛੰਦਾਂ ਵਿਚਕਾਰ, ਦਰਜ ਹੈ। ਇਸ ਛੰਦ ਦੀ ਸ਼ੁਰੂਆਤ ਤੋਂ ਹੀ ਚੁਰਾਸੀ ਲੱਖ ਜੀਵਾਂ ਦੀ ਜੂਨ-ਵੰਡ ਕਰ ਕੇ ਦੱਸਿਆ ਗਿਆ ਹੈ ਕਿ ਇਹ ਸਾਰੇ ਹੀ ਨਾਨਕ ਨਾਮ ਦੀ ਮਹਿਮਾ ਦੇ ਸਿਮਰਨ ਨਾਲ, ਸੰਸਾਰ ਸਾਗਰ ਦੀ ਭਿਆਨਕਤਾ ਤੋਂ ਪਾਰ ਲੰਘ ਸਕਦੇ ਹਨ।

### ਮਹਿਮਾ ਨਾਨਕ ਨਾਮ ਕੀ

ਨੌ ਲਖ ਜਲ ਕੇ ਜੀਵ ਅਵਰ ਦਸ ਲਾਖ ਬਿਹੰਗਮ।
ਏਕਾਦਸ ਕ੍ਰਿਮਿ ਕੀਟ ਬੀਸ ਅਸਥਾਵਰ ਜੰਗਮ।
ਤੀਸ ਲਾਖ ਪਸੁ ਜੂਨ ਚਾਰ ਮਾਨੁਖ ਕੀ ਜਾਨੀ।
ਚੌਰਾਸੀ ਲਖ ਸਾਕਲ ਜਗਤ ਕੇ ਜੇਤੇ ਪ੍ਰਾਨੀ।
ਮਹਿਮਾ ਨਾਨਕ ਨਾਮ ਕੀ ਜੌ ਲੌਂ ਸਿਮਰਹਿ ਨਾਹਿ।
ਤੌ ਲੌਂ ਭਵਜਲ ਸਿੰਧੁ ਤੇ ਕੈਸੇ ਪਾਰ ਪਰਾਂਹਿ।[1]

[ਅਰਥ :—ਜਲ ਦੇ ਜੀਵਾਂ ਦੀਆਂ ਨੌਂ ਲੱਖ ਜੂਨੀਆਂ ਹਨ ਅਤੇ ਪੰਛੀਆਂ ਦੀਆਂ ਦਸ ਲੱਖ ਜੂਨੀਆਂ ਹਨ। ਗਿਆਰਾਂ ਲੱਖ ਕੀੜੇ ਕ੍ਰਿਮਿ ਆਦਿਕ ਦੀਆਂ ਜੂਨੀਆਂ ਹਨ, ਬੀਸ ਲੱਖ ਜੂਨੀਆਂ ਬਨਸਪਤੀ ਆਦਿ; ਜੜ੍ਹ ਹਨ।

ਤੀਹ ਲੱਖ ਪਸ਼ੂਆਂ ਦੀਆਂ ਜੂਨਾਂ ਹਨ, ਚਾਰ ਲੱਖ ਮਾਨਵ ਦੀਆਂ।

ਸੰਸਾਰ ਦੇ ਜਿੰਨੇ ਪ੍ਰਾਣੀ ਹਨ, ਸਾਰੇ, ਚੌਰਾਸੀ ਲੱਖ ਜੂਨਾਂ ਵਿਚ ਵੰਡੇ ਹਨ। (ਇਹ ਸਾਰੇ) ਜਦੋਂ ਤੋੜੀ, ਨਾਨਕ ਨਾਮ ਦੀ ਮਹਿਮਾ ਨੂੰ ਨਾ ਸਿਮਰਨ, ਓਦੋਂ ਤੋੜੀ, ਸੰਸਾਰ ਦੇ ਭਵਜਲ ਸਾਗਰ ਤੋਂ, ਕਿਵੇਂ ਪਾਰ ਹੋ ਸਕਦੇ ਹਨ ?]

1. ਹ. ਲਿ. ਨਿੱਜੀ ਸੰਗ੍ਰਹਿ

**ਉਬਾਰਨ-ਬਾਰਨ :**

(ਬਾਰਨ=ਹਾਥੀ, ਉਬਾਰਨ=ਬਚਾਉਣ ਵਾਲਾ), ਹਾਥੀ ਨੂੰ ਬਚਾਉਣ ਵਾਲਾ।

ਭਾਗਵਤ ਦੀ ਉਸ ਕਥਾ ਵੱਲ ਸੰਕੇਤ ਹੈ, ਜਿਸ ਅਨੁਸਾਰ ਇਕ ਗੰਧਰਵ ਦੇਵਲ ਰਿਖੀ ਦੇ ਸ੍ਰਾਪ ਨਾਲ ਹਾਥੀ ਬਣ ਗਿਆ। ਇਕ ਦਿਨ ਜਦੋਂ ਉਹ ਵਰੁਣ ਦੇ ਤਲਾਉ ਵਿਚ ਨਹਾ ਰਿਹਾ ਸੀ ਤਾਂ ਇਕ ਘੜਿਆਲ ਨੇ ਉਸ ਦੀ ਲੱਤ ਨੂੰ ਆਪਣੀਆਂ ਦੰਦੀਆਂ ਵਿਚ ਜਕੜ ਲਿਆ। ਹਾਥੀ ਜਦੋਂ ਡੁੱਬਣ ਲੱਗਾ ਤਾਂ ਉਸ ਨੇ ਆਪਣੇ ਬਚਾਓ ਲਈ ਭਗਵਾਨ ਅੱਗੇ ਅਰਦਾਸ ਕੀਤੀ। ਵਿਸ਼ਨੂੰ ਭਗਵਾਨ ਨੇ ਸ੍ਰੀ ਕ੍ਰਿਸ਼ਨ ਦੇ ਰੂਪ ਵਿਚ ਤਤਕਾਲ ਆਪਣੇ ਸੁਦਰਸ਼ਨ ਚੱਕਰ ਨਾਲ, ਘੜਿਆਲ ਨੂੰ ਕੱਟ ਕੇ, ਹਾਥੀ ਨੂੰ ਬੰਧਨ-ਮੁਕਤ ਕਰਾ ਦਿੱਤਾ।

(ਭਾਗਤ : ਸਕੰਧ ਅੱਠਵਾਂ, ਅਧਿਆਇ ਦੂਜਾ)

**ਉਮਾ :**

ਹਿਮਵਤ ਦੀ ਧੀ ਤੇ ਸ਼ਿਵ ਦੀ ਪਤਨੀ ਪਾਰਵਤੀ ਦਾ ਇਕ ਨਾਂ। ਇਹ ਨਾਮ ਇਸ ਲਈ ਪਿਆ ਦੱਸੀਦਾ ਹੈ ਕਿ ਉਸ ਦੀ ਮਾਂ ਨੇ ਪਾਰਵਤੀ ਨੂੰ ਘੋਰ ਤਪ ਕਰਨ ਤੋਂ ਵਰਜਿਆ ਸੀ। ਵਿਉਤਪਤੀ ਅਨੁਸਾਰ ਇਸ ਸ਼ਬਦ ਦੇ ਅਰਥ ਇਉਂ ਕੀਤੇ ਜਾਂਦੇ ਹਨ :

ਉ = ਘੋਰਤਪ
ਮਾ = ਨਾ ਕਰ

(ਹਰਿ. ਪੁ. 946 ; ਤੇ ਮੋ. ਵਿ., 217)

**ਅਸਥਾਵਰ :**

ਸੰਸਕ੍ਰਿਤ ਸ੍ਥਾਵਰ ਦਾ ਅਪਭ੍ਰਸ਼ਟ ਰੂਪ ਜਿਸ ਦੀ ਉਤਪਤੀ 'ਸ੍ਥ' ਧਾਤੂ ਤੋਂ ਵਰਚ੍ ਪ੍ਰਤ੍ਯਯ ਲਾ ਕੇ, ਵਿਸ਼ੇਸ਼ਣ ਦੇ ਰੂਪ ਵਿਚ ਹੋਈ। ਇਸ ਦਾ ਅਰਥ ਜੰਗਮ (ਚਲਦਾ ਫਿਰਦਾ) ਦੇ ਉਲਟ ਇਕ ਥਾਂ ਟਿਕਿਆ ਹੋਇਆ ਕੀਤਾ ਜਾਂਦਾ ਹੈ। ਜਿਸ ਤਰ੍ਹਾਂ ਬ੍ਰਿਛ ਜਾਂ ਪਰਬਤ ਆਦਿ।

(ਸੰ. ਸ਼. ਸਾ., ਪੰਨਾ 1043)

**ਅਸ਼ਟ ਦਸ ਭਾਰ ਰੁਮਾਵਲਯੰ :**

ਅਠਾਰਾਂ ਭਾਰ ਰੋਮਾਵਲੀ, (ਭਾਰ, ਪੰਜ ਮਣ ਕੱਚੇ ਦਾ ਇਕ ਤੋਲ) ਤੇ ਰੋਮਾਵਲੀ=ਸਰੀਰ ਦੇ ਸਾਰੇ ਰੋਮ, ਖ਼ਾਸ ਕਰਕੇ ਨਾਭੀ ਤੋਂ ਛਾਤੀ ਤਕ)। "ਖ਼ਿਆਲ ਕੀਤਾ ਜਾਂਦਾ ਹੈ ਕਿ ਜੇ ਸਾਰੇ ਬਿਰਛਾਂ ਬੂਟਿਆਂ ਅਤੇ ਬੇਲਾਂ ਦਾ ਇਕ ਇਕ ਪੱਤਾ ਅਥਵਾ ਫੁੱਲ ਲੀਤਾ ਜਾਵੇ ਤਾਂ ਉਨ੍ਹਾਂ ਦਾ ਵਜ਼ਨ (18×5) ਨੱਵੇ ਮਣ ਕੱਚਾ (ਲਗ ਪਗ ਵੀਹ ਕੁਇੰਟਲ) ਹੋਵੇਗਾ।

(ਮਹਾ. ਕੋ., ਪੰ. 38,685 ਅਤੇ 786)

**ਅਹੰਬ੍ਰਹਮ ਅਸਮੀ** (अहं ब्रह्मास्मि) :

ਮੈਂ ਹੀ ਬ੍ਰਹਮ ਹਾਂ, ਵੇਦਾਂਤੀਆਂ ਦਾ ਪ੍ਰਸਿੱਧ ਵਾਕ। ਬ੍ਰਿਹਦਾਰੱਣਿਜਕ ਵਿਚ ਲਿਖਿਆ ਹੈ। "ਦੁਖ ਤੇ ਭੁੱਖ ਦੇ ਦੋ ਪ੍ਰਕਾਰ ਹਨ। ਇਕ ਦੁਖ ਇਸ ਲੋਕ ਵਿਚ ਹੈ ਤੇ ਇਕ ਪਰਲੋਕ ਵਿਚ। ਜੇ ਕੋਈ ਬੰਦਾ ਜਾਣ ਲੈਂਦਾ ਹੈ ਕਿ ਮੈਂ ਉਹੀ ਹਾਂ ਜਿਸ ਤੋਂ ਹਰ ਕੋਈ ਹਰ ਸ਼ੈ ਮੰਗਦਾ ਹੈ ਤੇ ਜੋ ਹਰ ਗੱਲ ਕਰਨ ਵਿਚ ਸਮਰਥ ਹੈ ਤਾਂ ਉਸ ਉੱਤੋਂ ਭੁੱਖ ਦਾ ਪੰਜਾ ਚੁੱਕਿਆ ਜਾਂਦਾ ਹੈ; ਉਹ ਦੇਹ ਦੀਆਂ ਲੋੜਾਂ ਦਾ ਗੁਲਾਮ ਨਹੀਂ, ਸੁਆਮੀ ਹੋ ਨਿਤਰਦਾ ਹੈ।" ਇਸ ਵਾਕ ਦੀ ਵਰਤੋਂ ਸਭ ਤੋਂ ਪਹਿਲਾਂ ਸ੍ਰੀ ਸ਼ੰਕਰਾਚਾਰੀਆ ਦੁਆਰਾ ਕੀਤੀ ਗਈ ਦੱਸੀ ਜਾਂਦੀ ਹੈ ਤੇ ਸ਼ੰਕਰਾਚਾਰੀਆ ਦਾ ਸਮਾਂ ਅੱਠਵੀ ਸਦੀ ਈਸਵੀ ਮੰਨਿਆ ਜਾਂਦਾ ਹੈ।

(ਬ੍ਰਿਹਦਾਰਣਿਯਕ-4-4-12; ਗ. ਕੋ., 113)

**ਅਕ੍ਰੂਰ :**

ਸਾਤ੍ਵਤ ਵੰਸ਼ੀ ਬ੍ਰਿਸ਼ਣੀ ਦਾ ਪੋਤਾ ਜੋ ਕੰਸ ਵੱਲੋਂ ਯੱਗ ਦਾ ਨਿਉਂਦਾ ਦੇ ਕੇ ਬਲਰਾਮ ਤੇ ਸ੍ਰੀ ਕ੍ਰਿਸ਼ਨ ਨੂੰ ਗੋਕੁਲ ਤੋਂ ਮਥੁਰਾ ਲੈ ਗਿਆ ਸੀ, ਜਿੱਥੇ ਸ੍ਰੀ ਕ੍ਰਿਸ਼ਨ ਜੀ ਨੇ ਆਪਣੀ ਵੀਰਤਾ ਨਾਲ ਆਪਣੇ ਮਾਮੇ ਕੰਸ ਨੂੰ ਮਾਰ ਕੇ ਆਪਣੇ ਨਾਨੇ ਉਗ੍ਰਸੈਨ ਨੂੰ ਉਸਦਾ ਰਾਜ ਮੁੜ ਸੌਂਪਿਆ। ਅਕ੍ਰੂਰ ਤੇ ਕ੍ਰਿਤ ਵਰਮਾ ਦੀ ਸ਼ਹਿ ਨਾਲ ਸ਼ਤਧਨ੍ਵਾ ਨੇ ਸ੍ਰੀ ਕ੍ਰਿਸ਼ਨ ਦੇ ਸਹੁਰੇ (ਸਤਭਾਮਾ ਦੇ ਪਿਉ) ਸਤ੍ਰਾਜਿਤ੍ ਨੂੰ ਮਾਰ ਦਿੱਤਾ, ਅਕ੍ਰੂਰ ਡਰਦਾ ਦ੍ਵਾਰਿਕਾ ਤੋਂ ਭੱਜ ਗਿਆ, ਪਰ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਮਨਾ ਕੇ ਮੋੜ ਲਿਆਂਦਾ ਤੇ ਇਉਂ ਕਲਹ ਮੁਕਾਈ।

(ਹਿੰ. ਵਿ. ਕੋ., 1/68)

**ਅੰਗਦ :**

ਸੁਗ੍ਰੀਵ ਦਾ ਭਤੀਜਾ, ਤਾਰਾ ਦੇ ਪੇਟੋਂ ਜੰਮਿਆ ਬਾਲੀ ਦਾ ਪੁੱਤ ਰਾਮ ਚੰਦ੍ਰ ਜੀ ਦਾ ਦੂਤ ਬਣ ਕੇ ਰਾਵਣ ਦੀ ਸਭਾ ਵਿਚ ਗਿਆ ਸੀ। ਇਸ ਦੀ ਗਿਣਤੀ ਰਾਮ ਚੰਦ੍ਰ ਜੀ ਦੇ ਪ੍ਰਸਿੱਧ ਭਗਤਾਂ ਵਿਚ ਹੁੰਦੀ ਹੈ। ਰਾਵਣ ਦੀ ਸਭਾ ਵਿਚ ਇਸ ਨੇ ਪ੍ਰਣ ਕੀਤਾ

ਸੀ ਕਿ ਜੇਕਰ ਕੋਈ ਯੋਧਾ ਉਸ ਨੂੰ ਪੈਰੋਂ ਹਿਲਾ ਦੇਵੇ ਤਾਂ ਉਹ ਸੀਤਾ ਨੂੰ ਹਾਰ ਜਾਵੇਗਾ, ਪ੍ਰੰਤੂ ਰਾਵਣ ਦਾ ਕੋਈ ਯੋਧਾ ਉਸਦਾ ਪੈਰ ਨਾ ਡੁਲਾ ਸਕਿਆ।

(ਹਿੰ. ਵਿ. ਕੋ., 1/8)

**ਅਗ ਜਗ :**

(ਅਗ+ਜਗ) ਜੜ੍ਹ+ਚੇਤਨ :

ਅਗ (ਅਗਜ) ਗਿਆਨ ਹੀਣ ਦੇ ਅਰਥਾਂ ਵਿਚ ਤੇ ਜਗ, (ਜਾਗਦਾ) ਅਰਥਾਤ ਚੇਤਨ ਦੇ ਰੂਪ ਵਿਚ ਵਰਤਦੇ ਹਨ। ਦੋਹਾਂ ਦੀ ਜੋੜੀ ਦਾ ਸਮੁੱਚਾ ਅਰਥ ਹੋਇਆ ਜੜ੍ਹ ਤੇ ਚੇਤਨ, ਸਾਰੀ ਸ੍ਰਿਸ਼ਟੀ।

(ਹਿੰ. ਸ. ਸਾ., 1,86)

**ਅਚੁਤ :**

ਵਿਸ਼ਨੂੰ ਤੇ ਉਸਦੇ ਅਵਤਾਰਾਂ ਦਾ ਨਾਮ; ਵਾਸਦੇਵ ਕ੍ਰਿਸ਼ਨ; ਜੈਨੀਆਂ ਦੇ ਚਾਰ ਸ੍ਰੇਣੀਆਂ ਦੇ ਕਲਯ-ਭਵ ਨਾਉਂ ਦੇ ਦੇਵਤਿਆਂ ਦਾ ਇਕ ਭੇਦ ਭੀ ਅਚੁਤ ਸਦਾਉਂਦਾ ਹੈ। ਇਸ ਥਾਂ ਭਾਵ ਵਿਸ਼ਨੂੰ ਤੋਂ ਹੈ (ਜੋ ਅਵਿਨਾਸ਼ੀ ਤੇ ਅਚਲ ਹੈ)।

(ਹਿੰ. ਸ. ਸਾ., 1.116)

**ਅਜੁੱਧਿਆ :**

ਅਜੁੱਧਿਆ ਦੇ ਅੱਖਰੀ ਅਰਥ ਹਨ ਜਿਸ ਨਾਲ ਜੁਧ ਨਾ ਛੇੜਿਆ ਜਾ ਸਕੇ ਤੇ ਜਿਸ ਨੂੰ ਜਿੱਤਿਆ ਨਾ ਜਾ ਸਕੇ। ਉੱਤਰ ਪ੍ਰਦੇਸ਼ ਦੀ ਇਕ ਨਗਰੀ, ਜੋ ਰਾਮ-ਕਥਾ ਨਾਲ ਜੁੜੀ ਹੈ। ਅਵਧ ਪੁਰੀ।

(ਮੋ. ਵਿ., ਪੰ. 86)

**ਅਵਧਪੁਰੀ :**

ਸੂਰਜਵੰਸ਼ੀ ਰਾਜਿਆਂ ਦੀ ਰਾਜਧਾਨੀ, ਪੁਰਾਣਾਂ ਅਨੁਸਾਰ ਇਹ ਹਿੰਦੂਆਂ ਦੀਆਂ ਸੱਤ ਪਵਿਤ੍ਰ ਪੁਰੀਆਂ ਵਿੱਚੋਂ ਹੈ। ਬਾਲਮੀਕੀ ਰਾਮਾਯਣ ਅਨੁਸਾਰ ਇਸ ਨਗਰੀ ਨੂੰ ਨਦੀ ਦੇ ਕੰਢੇ ਵੈਵਸ੍ਵਤ ਮਨੂ ਨੇ ਵਸਾਇਆ ਸੀ। ਇਸ ਦਾ ਇਕ ਨਾਮ ਸਾਕੇਤ ਭੀ ਹੈ। ਸ੍ਰੀ ਰਾਮਚੰਦ੍ਰ ਜੀ ਦਾ ਜਨਮ ਇਸੇ ਥਾਂ ਹੋਇਆ ਸੀ।

(ਤ੍ਰ. ਸ਼. ਸਾ., ਪੰਨਾ 26 ਤੇ ਹਿੰ. ਸ. ਸਾ, 4304.)

**ਅਠਾਰਹਿ ਪੁਰਾਣ :**

ਜਿਸ ਗ੍ਰੰਥ ਵਿਚ ਜਗਤ ਦੀ ਉਤਪੱਤੀ ਪਰਲੈ, ਦੇਵਤਾ ਤੇ ਪਿਤਰਾਂ ਦੀ ਵੰਸ਼ਾਵਲੀ, ਮਨੂ ਦੇ ਰਾਜ ਦਾ ਸਮਾਂ ਤੇ ਉਸਦਾ ਹਾਲ, ਸੂਰਜ ਤੇ ਚੰਦ੍ਰ ਵੰਸ਼ ਦੀ ਕਥਾ ਆਦਿ ਪੰਜ ਪ੍ਰਸੰਗ ਹੋਣ, ਉਹ ਪੁਰਾਣ ਹੁੰਦਾ ਹੈ।

ਰਿਖੀ ਵ੍ਯਾਸ ਦੇ ਅਥਵਾ ਉਸਦੇ ਨਾਮ ਉੱਤੇ ਰਚੇ ਹੋਏ ਅਜਿਹੇ ਅਠਾਰਾਂ ਧਾਰਮਿਕ ਇਤਿਹਾਸ ਗ੍ਰੰਥ। ਪ੍ਰਧਾਨ ਪੁਰਾਣਾਂ ਦੇ ਸ਼ਲੋਕਾਂ ਦੀ ਗਿਣਤੀ ਚਾਰ ਲੱਖ ਹੈ।

**ਅਠਾਰਾਂ ਪੁਰਾਣਾਂ ਦੇ ਨਾਮ ਹਨ :—**

(1) ਵਿਸ਼੍ਨੂੰ
(2) ਪਦ੍ਮ
(3) ਬ੍ਰਹ੍ਮ
(4) ਸ਼ਿਵ
(5) ਭਾਗਵਤ
(6) ਨਾਰਦ
(7) ਮਾਰ੍ਕੰਡੇਯ
(8) ਅਗਨੀ
(9) ਬ੍ਰਹ੍ਮ ਵੈਵਰਤ
(10) ਲਿੰਗ
(11) ਵਾਰਾਹ
(12) ਸ੍ਕੰਦ
(13) ਵਾਮਨ
(14) ਕੂਰਮ
(15) ਮੱਤ੍ਸਯ
(16) ਗਰੁੜ
(17) ਬ੍ਰਹਮਾਂਡ ਤੇ
(18) ਭਵਿੱਸ੍ਯ ਪੁਰਾਣ ।

(ਮੋ. ਵਿ. 635)

**ਅਨੂਪ ਨਰਾਜ :**

ਇਕ ਛੰਦ ਜਿਸ ਵਿਚ ਲਘੂ ਗੁਰੂ ਦੇ ਕ੍ਰਮ ਨਾਲ ਪ੍ਰਤਿਚਰਣ ਸੋਲ੍ਹਾਂ ਅੱਖਰ ਅਥਵਾ ਪ੍ਰਤਿ ਚਰਨ ਜ, ਰ, ਜ, ਰ, ਜ, ਗ (1ss s1s 1ss s1s 1sss) ਹੁੰਦੇ ਹਨ । ਇਸ ਨੂੰ ਨਰਾਚ, ਪੰਚ-ਆਮਰ ਤੇ ਨਾਗਰਾਜ ਭੀ ਕਹਿੰਦੇ ਹਨ ।

(ਮਹਾ. ਕੋ. 47 ਸੰ. ਸ਼. ਸਾ., 531)

**ਅਮਰਪਦ :**

(ਅਮਰ=ਨਾ ਮਰਣ ਵਾਲੀ+ਪਦ=ਪਦਵੀ)

ਗਿਆਨ ਪਦਵੀ; ਅਵਿਨਾਸ਼ੀ ਪਦਵੀ; ਜੋ ਅਧਿਕਾਰ ਕਦੇ ਨਾਸ਼ ਨਾ ਹੋਵੇ ।

**ਅਰਜਨ :**

ਪਾਂਡਵਾਂ ਵਿੱਚੋਂ ਤੀਜਾ ਭਰਾ, ਜੋ ਧਨੁਖ ਚਲਾਉਣ ਦੀ ਵਿਦਿਆ ਦਾ ਬੜਾ ਮਾਹਰ ਸੀ । ਦ੍ਰੋਪਦੀ ਨੂੰ ਇਸੇ ਕਲਾ ਨਾਲ ਸੁੰਬਰ ਵਿੱਚੋਂ ਜਿੱਤ ਕੇ ਲਿਆਉਣ ਵਾਲਾ (ਸ੍ਰੀ ਕ੍ਰਿਸ਼ਨ ਜੀ ਦੇ ਪਾਲਕ ਨੰਦ ਦੀ ਧੀ) ਸੁਭੱਦਰਾ ਦਾ ਪਤੀ । ਮਹਾਂਭਾਰਤ ਅਨੁਸਾਰ ਇਹ ਕੁੰਤੀ ਦੇ ਪੇਟੋਂ ਇੰਦ੍ਰ ਦੇ ਸੰਜੋਗ ਨਾਲ ਜਨਮਿਆ ਸੀ । ਮਹਾਭਾਰਤ ਦੇ ਵਿਰਾਟ-ਪਰਵ ਵਿਚ ਇਹ ਭੀ ਲਿਖਿਆ ਹੈ ਕਿ ਉੱਜਲ ਕਰਮ ਕਰਨ ਤੋਂ ਇਸ ਦਾ ਨਾਉਂ ਅਰਜਨ ਹੋਇਆ । ਦਸਮ ਗ੍ਰੰਥ ਵਿਚ ਅਰਜਨ ਨੂੰ ਚੌਬੀਸ ਅਵਤਾਰਾਂ ਵਿੱਚੋਂ ਬਾਈਸਵਾਂ ਅਵਤਾਰ ਮੰਨਿਆ ਹੈ ।

(ਹਿ. ਸ਼. ਸ. 1/319, ਦ. ਗ੍ਰੰ. ਚੌਬੀਸ ਅਵਤਾਰ)

**ਅਲਫ਼ :**

(ਸਾਮੀ) ਵਰਣ ਮਾਲਾ ਦਾ ਪਹਿਲਾ ਅੱਖਰ; ਆਦਿ । ਗਿਣਤੀਆਂ ਵਿਚ ਇਹ ਇਕ (1) ਦਾ ਸੂਚਕ ਹੈ ।

(ਸ. ਹਈਮ, ਫਰਹੰਗਿ ਯਕ ਜਿਲਦੀ, ਫਾਰਸੀ ਬਾ ਇੰਗਲੇਸ਼ੀ,
ਕਿਤਾਬ ਫਰੋਸ਼ੀ ਯਹੂਦਾ, ਬਰੋਖੇਮ, 1973 ਪੰ. 1)

**ਅਵਤਾਰ :**

ਕਿਸੇ ਦੇਵਤਾ ਦਾ ਧਰਤੀ ਉੱਤੇ ਜਨਮ ਲੈਣਾ, ਖ਼ਾਸ ਕਰਕੇ ਵਿਸ਼ਨੂੰ ਦਾ, ਵਿਸ਼ਨੂੰ ਦੇ ਪ੍ਰਸਿੱਧ ਦਸ ਅਵਤਾਰ ਹਨ :—

1. ਮੱਛ, 2. ਕੱਛ, 3. ਵਰਾਹ, 4. ਨਰ ਸਿੰਘ, 5. ਬਾਵਨ ਜਾਂ ਵਾਮਨ, 6. ਰਾਮ ਜਮਦਗਨੀਯ (ਪਰਸੁਰਾਮ), 7. ਰਾਮ (ਦਸਰਥ-ਪੁਤ੍ਰ), 8. ਕ੍ਰਿਸ਼ਨ, 9. ਬੁੱਧ ਤੇ 10. ਕਲਕੀ ।

(ਮੋ. ਵਿ., 1970,98)

**ਅਵਧੂਤ :**

ਅਵਧੂਨ ਕਰਨ ਵਾਲਾ, ਸੰਸਕ੍ਰਿਤ ਵਿਚ ਅਵਧੂਨਨ ਦਾ ਅਰਥ ਝਾੜਨਾ-ਪਛਾੜਨਾ ਹੈ । ਜੋ ਵਿਕਾਰਾਂ ਨੂੰ ਝਾੜ ਕੇ ਪਰੇ ਸਿੱਟੇ ਉਹ ਅਵਧੂਤ ਹੈ, ਜੋ ਵਿਰਕ੍ਤ ਮਿੱਟੀ-ਸੁਆਹ ਵਿਚ ਰਾਤ ਨੂੰ ਲੇਟਦਾ ਹੈ ਅਤੇ ਸਵੇਰੇ ਉਠਕੇ ਸਰੀਰ ਤੋਂ ਗਰਦ ਝਾੜ ਕੇ ਚਲਦਾ ਹੈ ਉਹ ਭੀ ਅਵਧੂਤ ਸਦਾਉਂਦਾ ਹੈ । ਜੋਗੀਆਂ ਨਾਥਾਂ ਵਿਚ ਜੋ ਕੰਨੀਂ ਮੁੰਦਰਾਂ ਨਹੀਂ ਪਹਿਨਦੇ, ਸੇਲੀ, ਖਿੰਥਾ, ਸਿੰਗੀ ਆਦਿ ਦੇ ਬੰਧਨਾਂ ਵਿਚ ਨਹੀਂ ਪੈਂਦੇ ਅਵਧੂਤ ਸਦਾਉਂਦੇ ਹਨ ।

(ਮਹਾ. ਕੋ. 18,66)

ਸਿਧ ਗੋਸ਼ਟ ਸਮੇਂ ਸਿਧ 'ਅਉਧੂ' ਪਦ ਨਾਲ ਗੁਰੂ ਨਾਨਕ ਦੇਵ ਜੀ ਨੂੰ ਸੰਬੋਧਨ ਕਰਦੇ ਹਨ । ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਨੂੰ ਅਵਧੂਤ ਪਦ ਨਾਲ ਯਾਦ ਕੀਤਾ ਹੈ ।

ਭਾਗਵਤ ਪੁਰਾਣ ਤੇ ਦਸਮ ਗ੍ਰੰਥ ਵਿਚ 'ਅਵਧੂਤ' ਸ਼ਬਦ ਦੱਤ (ਦਤਾਤ੍ਰੇਯ) ਦੇ ਸੰਬੰਧ ਵਿਚ ਵੀ ਵਰਤਿਆ ਹੈ । ਅਵਧੂਤ ਸ਼ਬਦ ਸੰਨਿਆਸੀ ਲਈ ਵੀ ਵਰਤਿਆ ਜਾਂਦਾ ਹੈ (ਸੰਨਿਆਸੀ ਵੈਸ਼ਨਵ ਵੀ ਹਨ ਸ਼ੈਵ ਵੀ) । ਮਹਾਂ ਨਿਰਵਾਣ ਤੰਤ੍ਰ ਅਨੁਸਾਰ ਅਵਧੂਤ ਦੇ ਚਾਰ ਪ੍ਰਕਾਰ ਹਨ :

1. ਬ੍ਰਹਮਾਵਧੂਤ
2. ਸ਼ੈਵਾਵਧੂਤ
3. ਕੁਲਾਵਧੂਤ
4. ਵੀਰਾਵਧੂਤ

ਅਵਧੂਤਾਂ ਦੀਆਂ ਕਈ ਹੋਰ ਸ਼੍ਰੇਣੀਆਂ ਵੀ ਹਨ । ਵੈਸ਼ਨਵ ਅਵਧੂਤ ਰਾਮਾਨੰਦ ਦੇ ਚੇਲੇ ਹਨ । ਇਹ ਬੰਗਾਲ ਵਿਚ ਕਈ ਥਾਵਾਂ ਤੇ ਮਿਲਦੇ ਹਨ । ਲੋਕੀਂ ਇਨ੍ਹਾਂ ਨੂੰ ਬਾਉਲ ਵੀ ਕਹਿੰਦੇ ਹਨ । ਇਕ ਅਖਾੜੇ ਵਿਚ ਦੋ ਤਿੰਨ ਅਵਧੂਤ ਅਤੇ ਕਈ ਦਾਸੀਆਂ ਰਹਿੰਦੀਆਂ ਹਨ । ਭਿੱਖਿਆ ਮੰਗਣ ਸਮੇਂ ਗੋਪੀ-ਯੰਤ੍ਰ ਅਤੇ ਇਕਤਾਰਾ ਵਜਾ ਕੇ ਗੀਤ ਗਾਉਂਦੇ ਹਨ । ਕਿਤਨੇ ਹੀ ਸਦਾਚਾਰ ਦੇ ਨਿਯਮਾਂ ਤੋਂ ਮੁਕਤ ਵਿਚਰਦੇ ਹਨ । ਤਾਂਤ੍ਰਿਕ ਪਰਿਭਾਸ਼ਾ ਵਿਚ

'ਅਵਧੂਤੀ' ਨਾਮ ਸੁਖਮਨਾ ਨਾੜੀ ਦਾ ਹੈ (ਵੇਖੋ ਸਾਧਨ ਮਾਲਾ 448-11)।

ਜੋ ਸਿੱਧ-ਅਭਿਆਸੀ ਨਾੜੀ-ਸੰਬੋਧਨ ਵਿਚ ਇਤਨਾ ਦ੍ਰਿੜ ਹੋ ਜਾਏ ਕਿ ਉਸਦੇ ਪ੍ਰਾਣਾਂ ਲਈ ਸੁਖਮਨਾ ਦਾ ਮਾਰਗ ਖੁਲ੍ਹ ਜਾਏ, ਉਸ ਨੂੰ ਨਾਥ ਪੰਥੀ ਲੋਗ ਅਵਧੂਤ ਕਹਿੰਦੇ ਸਨ।

ਗੋਰਖ ਬਚਨ ਸੰਗ੍ਰੈਹ (गोरक्ष वचन संग्रह) ਨਾਮ ਦੀ ਪੁਸਤਕ ਵਿਚ ਅਵਧੂਤ ਯੋਗੀ ਦੇ ਲੱਛਣ ਦਿੱਤੇ ਹਨ :

"ਜਿਸ ਨੇ ਕਲੇਸ਼ ਅਤੇ ਬੰਧਨਾਂ ਦੀਆਂ ਫਾਹੀਆਂ ਨੂੰ ਪੂਰੀ ਤਰ੍ਹਾਂ ਕੈਂਚੀ ਨਾਲ ਕੱਟ ਦਿੱਤਾ ਹੈ ਤੇ ਸਾਰੀਆ ਅਵਸਥਾਵਾਂ ਤੇ ਮੁਕਤ ਹੋ ਗਿਆ ਹੈ ॥150॥"

"ਤੇ ਜੋ ਕਦੇ ਭੋਗੀ ਹੈ, ਕਦੇ ਤਿਆਗੀ ਹੈ, ਕਦੇ ਪਿਸ਼ਾਚ ਵਾਕੁਨ ਨੰਗਾ ਹੈ, ਕਦੇ ਰਾਜਾ ਹੈ ਤੇ ਕਦੇ ਆਚਾਰੀ ਹੈ ॥159॥"

(ਨਿਰੁਕਤ, 293-95)

**ਅਵਿੰਦਨ :**

ਅਵਿੰਦ=(ਅ+ਵਿੰਦ+ਨ) 'ਵਿੰਦ' ਦੇ ਅਰਥ ਹਨ ਗਿਆਨੀ, ਵੇਤਾ, ਜਾਨਕਾਰ, ਉਦਾਰ, ਦਾਤਾ ਆਦਿ।

2. ਇਸ ਲਈ ਅਵਿੰਦ ਦਾ ਅਰਥ ਅਣਜਾਣ, ਮੂਰਖ, ਅਗਿਆਨੀ। ਤੰਗ ਦਿਲ ਤੇ ਸੂਮ ਹੋਇਆ। 'ਨ' ਅੰਤਕ ਬਹੁ-ਵਾਚਕ ਅਰਥ ਦੇਣ ਲਈ ਜੋੜਿਆ ਹੈ।

(ਹਿ. ਸ਼. ਸਾ. ਪੰ. 4442)

**ਆਦਿ ਭਵਾਨੀ :**

(ਆਦਿ+ਭਵਾਨੀ) ਆਦਿ=ਮੂਲ, ਭਵਾਨੀ=ਭਵ (ਸ਼ਿਵ) ਦੀ ਪਤਨੀ; ਪਾਰਬਤੀ; ਦੁਰਗਾ; ਸ਼ਕਤੀ; ਆਦਿ ਸ਼ਕਤੀ; ਜਗਤ ਮਾਤਾ।

(ਹਿ. ਸ਼. ਸਾ. 439, 3628, 3630)

ਪਾਰ੍ਬਤੀ ਦੇਵੀ, ਸ਼ਿਵ ਦੀ ਪਤਨੀ, ਦਾ ਇਕ ਦਿਆਲੂ ਰੂਪ।

(ਮ. ਵਿ. 749)

ਸ਼ਿਵ ਨੂੰ ਆਦਿ ਪੁਰਖ ਮੰਨਿਆ ਜਾਂਦਾ ਹੈ ਇਸ ਲਈ ਭਵਾਨੀ ਪਹਿਲੀ ਨਾਰੀ ਹੋਈ। 'ਆਦਿ' ਵਿਸ਼ੇਸ਼ਣ ਜੁੜਨ ਨਾਲ ਆਦਿ ਭਵਾਨੀ ਦਾ ਅਰਥ ਹੋਇਆ, ਮੁੱਢਲੀ ਮਾਂ ਦੇਵੀ (ਮਾਤ੍ਰੀ ਸ਼ਕਤੀ)।

**ਐਰਾਪਤਿ :**

(ਐਰਾਵਤ ਹਾਥੀ), ਜਦੋਂ ਦੇਵਤਿਆਂ ਤੇ ਦੈਂਤਾਂ ਨੇ ਖੀਰ ਸਮੁੰਦਰ ਰਿੜਕਿਆ ਤਾਂ ਉਸ ਵਿੱਚੋਂ ਜੋ ਚੌਦਾਂ ਰਤਨ ਨਿਕਲੇ ਉਨ੍ਹਾਂ ਵਿੱਚੋਂ ਇਕ ਸਫ਼ੈਦ ਹਾਥੀ (ਜਿਸ ਦੇ ਚਾਰ ਦੰਦ ਸਨ) ਭੀ ਨਿਕਲਿਆ ਸੀ। ਇਹ ਹਾਥੀ ਇੰਦ੍ਰ ਨੂੰ ਸਵਾਰੀ ਲਈ ਦਿੱਤਾ ਗਿਆ।

(ਮਹਾ. ਕੋ., 82)

**ਅੰਬਰੀਕ :**

ਇਕ੍ਸ਼ਵਾਕ ਵੰਸ਼ੀ, ਅਜੁੱਧਿਆ ਦਾ ਅਠਾਈਵਾਂ ਰਾਜਾ ਅੰਬਰੀਕ। ਇਸਦੇ ਯੱਗ ਵਿੱਚੋਂ ਇੰਦ੍ਰ 'ਬਲੀ' ਚੁਰਾ ਕੇ ਲੈ ਗਿਆ। ਰਿਸ਼ੀਆਂ ਨੇ ਇਸ ਬੇਅਦਬੀ ਦਾ ਪ੍ਰਾਯਸ਼੍ਚਿਤ ਨਰ-ਬਲੀ ਦੱਸਿਆ। ਇਕ ਬ੍ਰਾਹਮਣ ਅਜੀਗਰ੍ਤ ਜਾਂ ਚੀਕ ਨੇ ਆਪਣਾ ਪੁੱਤਰ ਸ਼ੁਨਹਸ਼ੇਪ ਬਲੀ ਲਈ ਵੇਚ ਦਿੱਤਾ। ਵਿਸ਼੍ਵਾਮਿੱਤ੍ਰ ਨੇ ਸ਼ੁੰਨਹਸ਼ੇਪ ਨੂੰ ਦੋ ਮੰਤ੍ਰ ਸਿਖਾਏ ਜਿਨ੍ਹਾਂ ਦੇ ਜਪ ਨਾਲ ਪ੍ਰਸੰਨ ਹੋ ਕੇ ਇੰਦ੍ਰ ਨੇ ਉਸ ਦੀ ਜਾਨ ਬਖਸ਼ ਦਿੱਤੀ, ਇਕ ਹੋਰ ਕਥਾ ਵਿਚ ਰਿਸ਼ੀ ਦੁਰ੍ਵਾਸਾ ਨੇ ਆਪਣੀ ਜਟਾ ਦਾ ਇਕ ਤੇਜ-ਪੁੰਜ ਰਾਜੇ ਅੰਬਰੀਕ ਦੇ ਮਾਰਨ ਨੂੰ ਭੇਜਿਆ ਤਾਂ ਵਿਸ਼ਣੂ ਨੇ ਸੁਦਰ੍ਸ਼ਨ ਚੱਕ੍ਰ ਨਾਲ, ਨਾ ਕੇਵਲ ਅੰਬਰੀਕ ਦੀ ਰਾਖੀ ਕੀਤੀ, ਸਗੋਂ ਰਿੱਖੀ ਨੂੰ ਮੁਆਫ਼ੀ ਮੰਗਣ ਉੱਤੇ ਮਜਬੂਰ ਕੀਤਾ। ਲਿੰਗ ਪੁਰਾਣ ਵਿਚ ਇਹ ਸ੍ਰਾਪ ਨਾਰਦ ਤੇ ਪਰ੍ਵਤ ਰਿਖੀ ਨੇ ਦਿੱਤਾ ਸੀ ਤੇ ਸੁਦਰਸ਼ਨ ਚੱਕਰ ਨੇ ਅੰਬਰੀਕ ਦੀ ਰੱਖਿਆ ਕਰਕੇ ਇਨ੍ਹਾਂ ਰਿਖੀਆਂ ਤੋਂ ਮੁਆਫ਼ੀ ਮੰਗਵਾਈ।

(ਹਿ. ਵਿ. ਕੋ., ਭਾਗ 1/61)

**ਇਕ ਸੌ ਅੱਠ ਨਾਮ :**

ਮਾਲਾ ਦੇ ਇਕ ਸੋ ਅੱਠ ਮਣਕੇ ਹੁੰਦੇ ਹਨ, ਜਦੋਂ ਮਾਲਾ ਜਪਦਿਆਂ ਹਰ ਮਣਕੇ ਤੇ ਭਗਵਾਨ ਨੂੰ ਵੱਖਰੇ ਨਾਮ ਨਾਲ ਸਿਮ੍ਰਿਆ ਜਾਂਦਾ ਹੈ ਤਾਂ ਨਾਮ-ਮਾਲਾ ਦੇ ਇਕ ਸੌ ਅੱਠ ਨਾਮਾਂ ਦੀ ਪੂਰਤੀ ਹੁੰਦੀ ਹੈ। ਇਹ ਸਹੱਸਰ ਨਾਮ ਦੇ ਢੰਗ ਦੀ ਰਚਨਾ ਹੁੰਦੀ ਹੈ। ਇਸ ਵਿਚ ਵਿਸ਼ਨੂੰ ਦੇ ਦਸਾਂ ਅਵਤਾਰਾਂ ਦੇ ਕਾਰਨਾਮਿਆਂ ਦਾ ਸਿਮ੍ਰਨ ਵੱਖਰੇ ਵੱਖਰੇ ਨਾਵਾਂ ਨਾਲ ਕੀਤਾ ਜਾਂਦਾ ਹੈ, ਜਿਵੇਂ ਮੁਰ ਦੈਂਤ ਨੂੰ ਮਾਰਨ ਉੱਤੇ ਸ੍ਰੀ ਕ੍ਰਿਸ਼ਨ ਦਾ ਮੁਰਾਰੀ ਨਾਉਂ ਹੋਇਆ। ਰਘੁਕੁਲ ਵਿਚ ਜੰਮਣ ਕਾਰਨ, ਰਾਮ ਦਾ ਇਕ ਨਾਮ ਰਾਘਵ ਭੀ ਪਿਆ।

**ਇਕਾਦਸ :**

ਏਕਾ+ਦਸ਼ੀ=ਇਕਾਦਸਿ ਜਾਂ ਇਕਾਦਸ

ਚੰਦ੍ਰ-ਮਹੀਨੇ ਦੀ ਏਕਾਦਸੀ (ਚਾਨਣੀ ਤੇ ਹਨੇਰੀ) ਨੂੰ ਬ੍ਰਤ ਰੱਖਣਾ ਪੁੰਨ ਗਿਣਿਆ ਜਾਂਦਾ ਹੈ। ਇਸ ਦਿਨ ਅੰਨ ਖਾਣਾ ਪਾਪ ਮੰਨਿਆ ਜਾਂਦਾ ਹੈ।

(ਮ. ਕੋ., 1/349)

**ਇੜਾ :**

ਇਕ ਨਾੜੀ ਜੋ ਸਰੀਰ ਦੇ ਖੱਬੇ ਪਾਸੇ ਕੰਗਰੋੜ 'ਚੋਂ ਹੋ ਕੇ ਨੱਕ ਤਕ ਜਾਂਦੀ ਹੈ, ਚੰਦ੍ਰਮਾ ਇਸ ਦਾ ਦੇਵਤਾ ਮੰਨਿਆ ਜਾਂਦਾ ਹੈ। ਇਹ ਇੜਾ ਪਿੰਗਲਾ ਤੇ ਸੁਖਮਨਾ ਦੇ ਤ੍ਰਿਗੜੇ 'ਚੋਂ ਇਕ ਹੈ।

(ਹਿ. ਸ਼. ਸਾ., 508)

**ਇੰਦ੍ਰ :**

ਦੇਵਰਾਜ, ਅਮਰਾਵਤੀ ਦਾ ਸੁਆਮੀ; ਵਰਖਾ ਦਾ ਦੇਵਤਾ ਭੀ ਹੈ। ਮੌਤ ਤੇ

ਕਾਲ ਦੇ ਸੁਆਮੀ ਵ੍ਰਿਤ੍ਰ ਦੈਂਤ ਨਾਲ ਇਸ ਦੀ ਨਿਤ ਜੰਗ ਹੁੰਦੀ ਰਹਿੰਦੀ ਹੈ। ਪੁਰਾਣਾਂ ਅਨੁਸਾਰ ਅਦਿਤੀ ਤੋਂ ਕੱਸ਼੍ਯਪ ਰਿਸ਼ੀ ਦਾ ਪੁੱਤ੍ਰ। ਇਕ ਮਨਵੰਤਰ ਵਿਚ ਚੌਦਾਂ ਇੰਦ੍ਰ ਰਾਜ ਭੋਗਦੇ ਹਨ, ਜਿਨ੍ਹਾਂ ਦੇ ਨਾਮ : ਵਿਸ੍ਵਭੁਕ, ਵਿਪਸ਼ਚਿਤ੍ਰ, ਵਿਭੂ, ਪ੍ਰਭੂ, ਸ਼ਿਖਿ, ਮਨੋਜਵ, ਤੇਜਸ੍ਵੀ, ਬਲਿ, ਅਦ੍ਭੁਤ, ਤ੍ਰਿਦਿਵ, ਸੁਸ਼ਾਤੀ, ਸੁਕੀਰ੍ਤੀ, ਰਿਤੁਧਾਤਾ ਤੇ ਦਿਵਸ੍-ਪਤਿ ਹਨ। ਵਰਤਮਾਨ ਵਿਚ ਤੇਜਸ੍ਵੀ ਦਾ ਦੌਰ ਹੈ।

ਇਹ ਪਹਿਲਾਂ ਦੇਵਤਿਆਂ ਦਾ ਰਾਜਾ ਨਹੀਂ ਸੀ, ਪਰ ਇਸ ਦੇ ਲੋਕ ਭਲਾਈ ਦੇ ਕੰਮਾਂ ਤੋਂ ਪ੍ਰਸੰਨ ਹੋ ਕੇ ਇਸਨੂੰ ਦੇਵਮਾਲਾ ਵਿਚ ਰਲਾ ਲਿਆ ਗਿਆ। ਇਸ ਦੇ ਕੁੱਝ ਹੋਰ ਪ੍ਰਸਿੱਧ ਨਾਮ, ਪੁਰਹੂਤ, ਪੁਰੰਦਰ, ਸ਼ੱਕ੍ਰ, ਸੁਰਪਤਿ, ਸ਼ਚੀਪਤਿ, ਮੇਘਵਾਹਨ, ਸਹਸ੍ਰਖਸ਼, ਮਹੇਂਦ੍ਰ। ਬਿਸ੍ਵੰਭਰ, ਬਜ੍ਰਪਾਣਿ, ਪਰ੍ਬਤਾਰੀ, ਨਾਕਨਾਥ, ਦੇਵਾਧਿਪਿ ਆਦਿ ਹਨ।

(ਮਹਾ. ਕੋ. ਪੰ. 93/ਹਿ. ਸ. ਸਾ 1/497/ਮੋ. ਵਿ., 166)

**ਇੰਦ੍ਰ ਲੋਕ :**

ਸੁਰਗ ਲੋਕ, ਇੰਦ੍ਰ ਦੀ ਰਾਜਧਾਨੀ ਅਮਰਾਵਤੀ ਦਾ ਦੇਸ਼। ਉਹ ਦੇਸ਼ ਜਿਸ ਵਿਚ ਦੇਵਤੇ, ਗੰਧਰਵ ਦੇ ਅਪਸਰਾ ਵੱਸਦੇ ਹਨ।

(ਮੋ. ਵਿ., 106)

**ਸਚਦਾਨੰਦ** (ਸਤ+ਚਿਤ+ਆਨੰਦ)

ਸਤ =ਜੋ ਸਦਾ ਥਿਰ ਹੈ
ਚਿਤ =ਜੋ ਚੇਤਨਾ ਭਰਪੂਰ ਹੈ
ਅਨੰਦ =ਜੋ ਖੁਸ਼ੀ ਦਾ ਘਰ ਹੈ
ਇੰਝ ਸਤ੍+ਚਿਦ੍+ਆਨੰਦ ਦਾ ਅਰਥ ਹੋਇਆ ਕਰਤਾਰ।

(ਮੋ. ਵਿ., 1135)

**ਸਜਨਾ :**

ਗੁਰੂ ਨਾਨਕ ਜੀ ਦੀਆਂ ਜਨਮਸਾਖੀਆਂ ਵਿਚ ਤੁਲੰਬਾ (ਜ਼ਿਲਾ ਮੁਲਤਾਨ) ਦਾ ਇਕ ਠੱਗ ਸੀ, ਜਿਸਨੇ ਧਰਮਮੰਦਰ ਰਚ ਰੱਖੇ ਸਨ। ਭੋਲਾ ਭਾਲਾ ਰਾਹੀ ਆ ਜਾਂਦਾ ਤਾਂ ਮਾਰ ਮੁਕਾ ਕੇ ਉਸਦਾ ਮਾਲ ਲੁੱਟ ਲੈਂਦਾ। ਇਕ ਵਾਰੀ ਗੁਰੂ ਨਾਨਕ ਜੀ ਭੀ ਉਸ ਦੇ ਟਿਕਾਣੇ ਜਾ ਪਹੁੰਚੇ ਤਾਂ ਉਸਨੇ ਗੁਰੂ ਜੀ ਨੂੰ ਆਪਣਾ ਸ਼ਿਕਾਰ ਬਣਾਉਣਾ ਚਾਹਿਆ, ਪਰ ਗੁਰੂ ਜੀ ਦੇ ਸ਼ਬਦ ਬਾਣਾਂ ਦਾ ਵਿੰਨ੍ਹਿਆ ਆਪਣੀਆਂ ਕਰਤੂਤਾਂ ਤਿਆਗ ਕੇ ਸੱਚ ਮੁੱਚ ਦਾ ਸੱਜਣ ਹੀ ਹੋ ਗਿਆ। ਗੁਰੂ ਜੀ ਨੇ ਉਸ ਨੂੰ ਮੰਜੀ ਬਖ਼ਸ਼ੀ ਤੇ ਸਿੱਖੀ ਦਾ ਪ੍ਰਚਾਰਕ ਥਾਪਿਆ। ਤੁਲੰਬੇ ਦਾ ਨਾਉਂ ਪਿੱਛੋਂ ਜਾ ਕੇ ਮਖ਼ਦੂਮਪੁਰ ਹੋ ਗਿਆ ਸੀ।

(ਮਹਾਂ ਕੋ., 108. ਤੇ 703.)

**ਸਤਿਯੁਗ :**

ਚਾਰ ਪ੍ਰਸਿੱਧ ਯੁਗਾਂ ਵਿਚ ਸਤ੍ਯ ਜਾਂ ਕ੍ਰਿਤਯੁਗ ਪਹਿਲਾ ਮੰਨਿਆ ਗਿਆ ਹੈ।

ਵੇਦਾਂ ਵਿਚ ਯੁਗ-ਵੰਡ ਦਾ ਹਵਾਲਾ ਸਪਸ਼ਟ ਨਹੀਂ ਪਰ ਸ੍ਮ੍ਰਿਤਿਯਾਂ ਤੇ ਪੁਰਾਣਾਂ ਵਿਚ ਚਾਰ ਯੁਗਾਂ ਦਾ ਜ਼ਿਕਰ ਜ਼ਰੂਰ ਵਿਸਤਾਰ ਨਾਲ ਮਿਲਦਾ ਹੈ।

ਵੈਸਾਖ, ਸ਼ੁਕ੍ਲਾ ਅਖੈ-ਤੀਜ, ਐਤਵਾਰ ਨੂੰ ਸਤਿਯੁਗ ਦੀ ਉਤਪਤਿ ਹੋਈ ਸੀ। ਇਸਦਾ ਵਿਸਤਾਰ 17,28,000 ਵਰ੍ਹੇ ਹੈ। ਇਸ ਯੁਗ ਵਿਚ (ਮੱਛ੍ਯ, ਕੂਰ੍ਮ, ਵਰਾਹ ਅਤੇ ਨਰ-ਸਿੰਘ) ਚਾਰ ਅਵਤਾਰ ਹੋਏ ਸਨ।

ਸਤਿਯੁਗ ਵਿਚ ਸੋਨੇ ਦੇ ਬਰਤਨਾਂ ਦੀ ਵਰਤੋਂ ਆਮ ਹੁੰਦੀ ਸੀ; ਮਨੁੱਖਾਂ ਦੀ ਦੇਹ ਬੜੀ ਤੇ ਉਮਰ ਲੰਮੀ ਹੁੰਦੀ ਸੀ। ਪ੍ਰਧਾਨ ਤੀਰਥ ਕੁਰੂਖਸ਼ੇਤਰ ਸੀ। ਗਿਆਨ, ਧਿਆਨ ਤਪ ਪ੍ਰਧਾਨ ਸਨ। ਹਰ ਬੰਦਾ ਪੁਰਸ਼ਾਰਥ ਕਰ ਕੇ ਆਪਣੀ ਕ੍ਰਿਤ ਪੂਰਦਾ ਸੀ, ਜਿਸ ਕਰਕੇ ਯੁਗ ਨੂੰ ਕ੍ਰਿਤਯੁਗ ਕਹਿੰਦੇ ਸਨ। ਧਰਮ ਚਹੁੰ-ਚਰਨਾਂ (ਸਭ ਤਰ੍ਹਾਂ ਪੂਰਨ) ਤੇ ਕਾਇਮ ਸੀ। ਮਨੂ ਦਾ ਗ੍ਰੰਥ ਹੀ ਮੁੱਖ ਧਰਮ-ਸ਼ਾਸਤ੍ਰ ਸੀ।

ਕਲਿਯੁਗ ਤੋਂ ਪਿੱਛੋਂ ਕਲਕੀ ਰਾਹੀਂ ਇਸ ਯੁਗ ਦੀ ਮੁੜ ਸਥਾਪਨਾ ਹੋਵੇਗੀ।

(ਮਹਾਭਾਰਤ, ਵਨਪਰਵ (149/11-25, 191/1-14,
ਹਿ. ਵਿ. ਕੋ, ਖੰਡ 11 ਵਾਂ-ਪੰਨਾ 451)

**ਸਨਕਾਦਿਕ :**

ਬ੍ਰਹਮਾ ਦੇ ਚਾਰ ਮਾਨਸਿਕ ਪੁੱਤ੍ਰ ਸਨਕ, ਸਨੰਦਨ, ਸਨਾਤਨ ਤੇ ਸਨਤਕੁਮਾਰ। ਕੋਈ ਕੋਈ ਇਨ੍ਹਾਂ ਦੀ ਗਿਣਤੀ ਸੱਤ ਭੀ ਮੰਨਦੇ ਹਨ। ਸਨਤਕੁਮਾਰ (ਜਾਂ ਸਨਤਸੁਜਾਨ) ਇਨ੍ਹਾਂ ਵਿਚੋਂ ਪ੍ਰਮੁੱਖ ਸੀ। ਇਨ੍ਹਾਂ ਨੂੰ ਵੇਧਾਂਤ੍ਰ ਭੀ ਕਿਹਾ ਜਾਂਦਾ ਹੈ।

(ਤ੍ਰਿਕ. ਹਿ. ਮਾ., ਪੰ. 277)

**ਸਰਸ੍ਵਤੀ :**

ਇਕ ਪਵਿਤ੍ਰ ਭਾਰਤੀ ਨਦੀ ਜਿਸਦੀ ਚਰਚਾ ਵੇਦਾਂ ਵਿਚ ਭੀ ਹੈ ਤੇ ਜੋ ਅੱਜ ਕੱਲ੍ਹ ਧਰਤੀ ਤੋਂ ਮਿਟ ਚੁੱਕੀ ਹੈ। ਸਾਰਸੁਤੀ ਤੇ ਸਰਸੁਤੀ ਭੀ ਇਸਦੇ ਨਾਉਂ ਹਨ। ਕਿਹਾ ਜਾਂਦਾ ਹੈ ਕਿ ਸਰਸ੍ਵਤੀ ਦੇ ਦਰਸ਼ਨ ਪ੍ਰਯਾਗ ਰਾਜ (ਇਲਾਹਾਬਾਦ) ਵਿਚ ਗੰਗਾ-ਜਮਨਾ ਦੇ ਸੰਗਮ ਸਥਾਨ ਉੱਤੇ ਅਜੇ ਭੀ ਹੁੰਦੇ ਹਨ।

(ਹਿ. ਵਿ. ਕੋ., 11/491)

**ਸਰਗੁਣ :**

ਈਸ਼੍ਵਰ ਦਾ ਉਹ ਰੂਪ ਜਿਸ ਨੂੰ ਰੂਪ, ਰੇਖ, ਰੰਗ ਆਦਿ ਗੁਣਾਂ ਵਾਲਾ ਮੰਨਿਆ ਗਿਆ ਹੋਵੇ। ਭਗਵਾਨ ਦਾ ਅਵਤਾਰੀ ਸਰੂਪ।

(ਮਹਾਂ. ਕੋ., 123)

**ਸਰਦ :**

ਭਾਰਤ ਦੀਆਂ ਛੀਆਂ ਰੁੱਤਾਂ ਵਿੱਚੋਂ ਇਕ ਜੋ ਅੱਸੂ-ਕੱਤਕ ਦੇ ਮਹੀਨਿਆਂ ਵਿਚ

ਬਰਖਾ ਰੁੱਤ ਤੋਂ ਪਿੱਛੋਂ ਆਉਂਦੀ ਹੈ। ਇਸ ਰੁੱਤ ਦੀਆਂ ਚਾਨਣੀਆਂ ਰਾਤਾਂ, ਖ਼ਾਸ ਕਰਕੇ ਪੂੰਨਿਆ ਦੀ ਰਾਤ, ਬਹੁਤ ਸੁੰਦਰ ਮੰਨੀਆਂ ਜਾਂਦੀਆਂ ਹਨ।

(ਗਿਆਨ ਸ਼ਬਦ ਕੋਸ਼-ਪੰਨਾ, 766)

**ਸ਼ਵਰੀ :**

ਪ੍ਰਸਿੱਧ ਭੀਲਨੀ ; ਸ਼ਬਰਾਂ (ਦੱਖਣ ਭਾਰਤ ਦੀ ਇਕ ਜੰਗਲੀ ਪਹਾੜੀ ਜਾਤ) ਨੂੰ ਕੋਸ਼ਕਾਰਾਂ ਨੇ ਸੂਦਰ ਤੇ ਭਿੱਲ ਦੀ ਸੰਤਾਨ ਮੰਨਿਆ ਹੈ। ਭਿੱਲ ਤੋਂ ਸ਼ਾਇਦ 'ਭੀਲ ਜਾਤਿ ਦੇ ਲੋਕ, ਭਾਵ ਹੈ ਜੋ ਵਿੰਧਿਆਚਲ, ਮਾਲਵੇ ਦੇ ਜੰਗਲਾਂ, ਮੇਵਾੜ, ਖਾਨਦੇਸ਼ ਆਦਿ ਵਿਚ ਵੱਸਦੇ ਹਨ।

ਸ਼ਵਰੀ, ਮਤੰਗ ਰਿਖੀ ਦੀ ਚੇਲੀ, ਪੰਪਾਸਰ ਕਿਨਾਰੇ ਵੱਸਦੀ ਸੀ। ਬਨਵਾਸ ਸਮੇਂ ਰਾਮਚੰਦ੍ਰ ਜੀ ਇਸ ਪਾਸ ਠਹਿਰੇ ਤੇ ਇਸ ਦੇ, ਚੱਖ-ਚੱਖ ਕੇ ਛਾਂਟ ਕੇ ਰੱਖੇ ਜੂਠੇ ਬੇਰ ਖਾ ਕੇ ਪ੍ਰਸੰਨ ਹੋਏ। ਰਾਮ ਜੀ ਦੇ ਦਰਸ਼ਨ ਉਪਰੰਤ ਇਹ ਚਿਤਾ ਬਣਾ ਕੇ ਸੜ ਮਰੀ ਸੀ ਤਾਂ ਜੋ ਮੁਕਤੀ ਨੂੰ ਪ੍ਰਾਪਤ ਹੋਵੇ।

(ਮ. ਵਿ. 1052; ਤੁ. ਸ਼. ਸਾ; 431)

**ਸਵੈਯਾ :**

ਇਕ ਪ੍ਰਸਿੱਧ ਭਾਖਾ ਛੰਦ ਜਿਸਦੇ ਹਰ ਚਰਣ ਵਿਚ ਸੱਤ ਭਗਣ ਤੇ ਇਕ ਗੁਰੂ ਹੁੰਦਾ ਹੈ ਜਾਂ ਹਰ ਇਕ ਚਰਣ ਵਿਚ 31 ਮਾਤਰਾ ਅੰਤ ਗੁਰੂ ਲਘੂ ਹੁੰਦੇ ਹਨ। ਪਿੰਗਲ ਦੇ ਵਿਦਵਾਨਾਂ ਨੇ ਇਸ ਛੰਦ ਦੇ ਹੋਰ ਵੀ ਅਨੇਕਾਂ ਸਰੂਪ ਕਲਪੇ ਹਨ। ਰਾਜਸਥਾਨੀ ਚਾਰਣ ਤੇ ਭੱਟ ਮਹਿਮਾ ਦੇ ਹਰ ਛੰਦ ਨੂੰ ਹੀ ਸਵੈਯਾ ਕਹਿ ਲੈਂਦੇ ਸਨ, ਭਾਵੇਂ ਛੰਦ ਕਈ ਵਾਰੀ ਕਬਿੱਤ, ਛੱਪੇ ਆਦਿ ਭੀ ਹੁੰਦਾ ਸੀ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟਾਂ ਦੇ ਸਵੈਯੇ ਤੇ ਸਾਧੂ ਕੁਸ਼ਲ ਦਾਸ ਦੇ ਗੁਰੂ ਨਾਨਕ ਦੀ ਉਸਤਤਿ ਵਿਚ ਰਚੇ ਸਵੈਯੇ ਇਸੇ ਰੀਤ ਦਾ ਪ੍ਰਮਾਣ ਹਨ।

(ਸੰ. ਸ਼. ਸਾ., 987)

**ਸਾਤੋ ਸਾਗਰੇ :**

ਦੁੱਧ, ਦਹੀਂ, ਘੀ, ਗੰਨੇ ਦਾ ਰਸ, ਸ਼ਹਿਦ, ਮਿੱਠੇ ਪਾਣੀ ਤੇ ਖਾਰੇ ਪਾਣੀ ਦੇ ਅੱਡ ਅੱਡ ਸੱਤ ਸਮੁੰਦਰ।

(ਤੁ. ਸ਼. ਸਾ., 444)

**ਸਾਧ :**

ਇਕ ਫ਼ਿਰਕਾ, ਜਿਸਦੇ ਅਨੁਯਾਈ ਪਿੰਡ ਪਿੰਡ ਫਿਰ ਕੇ ਤਿਆਗ ਤੇ ਭਗਤੀ ਦਾ ਪ੍ਰਚਾਰ ਕਰਦੇ ਸਨ ਤੇ ਭਿੱਛਿਆ ਨਾਲ ਢਿੱਡ ਭਰਦੇ ਸਨ। ਉੱਤਰ ਪ੍ਰਦੇਸ਼ ਵਿਚ ਇਨ੍ਹਾਂ ਦਾ ਪ੍ਰਚਾਰ ਵਧੇਰੇ ਸੀ। ਗੇਰਵੇ ਕੱਪੜੇ ਜਾਂ ਕੇਵਲ ਲੰਗੋਟੀ ਤੇ ਵਿਭੂਤ (ਭਸਮ) ਮਲ ਲੈਣਾ ਇਨ੍ਹਾਂ ਦਾ ਪਹਿਰਾਵਾ ਸੀ। ਬਹੁਤੇ ਛੋਟੀਆਂ ਜਾਤਾਂ ਵਿੱਚੋਂ ਹੁੰਦੇ ਸਨ ਤੇ ਕੁੱਝ ਕਬੀਰ ਜਾਂ ਰਵਿਦਾਸ ਨੂੰ ਭੀ ਆਪਣਾ ਗੁਰੂ ਮੰਨਦੇ ਸਨ।

ਅੱਜ ਕੱਲ੍ਹ ਇਨ੍ਹਾਂ ਦਾ ਪ੍ਰਚਾਰ ਬਹੁਤ ਘਟ ਗਿਆ ਹੈ। ਹੁਣ, ਹਰ ਗੇਰੂਆ ਪਹਿਨਣ ਵਾਲਾ, ਚਾਹੇ ਉਹ ਕਿਸੇ ਸੰਪ੍ਰਦਾਇ ਦਾ ਹੋਵੇ, ਸਾਧ ਸਦਾਉਂਦਾ ਹੈ। ਕਈ ਸਾਧ ਪਿੰਡਾਂ ਵਿਚ ਡੇਰੇ ਬਣਾ ਕੇ ਭੀ ਵਸਦੇ ਤੇ ਝਾੜ ਫੂਕ ਟੂਣੇ-ਟਾਮਣ ਆਦਿ ਰਾਹੀਂ ਆਪਣੀ ਪ੍ਰਭੁਤਾ ਬਣਾ ਲੈਂਦੇ ਹਨ।

(ਮਾ.ਹਿ.ਕੋ., ਜਿਲਦ 5, ਪੰ. 336)

**ਸਾਰਸੁਤੀ :**

ਵੇਖੋ ਸਰਸ੍ਵਤੀ (ਸਰਸ+ਵਤੀ)

**ਸਾਰਦ :**

ਸਾਰਦਾ (ਸਾਰ=ਤੱਤ+ਦਾ=ਦੇਣ ਵਾਲੀ)
ਗਿਆਨ ਤੇ ਕਲਾ ਦੀ ਦੇਵੀ 'ਸਰਸ੍ਵਤੀ'

(ਰਾਮ ਸ਼ੰਕਰ ਸ਼ੁਕਲ, ਰਸਾਲ-ਭਾਸ਼ਾ ਸ਼ਬਦ ਕੋਸ਼., ਪੰ. 1558)

**ਸਾਂਖਜ :**

ਛੀ ਸ਼ਾਸਤ੍ਰਾਂ ਵਿੱਚੋਂ ਇਕ, ਜਿਸ ਨਾਲ ਕਪਿਲ ਮੁਨੀ ਦਾ ਨਾਉਂ ਜੋੜਿਆ ਜਾਂਦਾ ਹੈ। ''ਸਾਂਖਜ ਅਨੁਸਾਰ ਨਜ਼ਾਯ ਤੋਂ ਇਕ ਕਦਮ ਅਗੇਰੇ ਜਾ ਕੇ 'ਵਸਤੂ' ਤੋਂ ਬਾਹਰ ਦੇ ਵਰਤਮਾਨ ਦਾ ਪ੍ਰਭਾਵ ਹਟਾ ਕੇ 'ਗੁਣ' ਦਾ ਆਰੋਪ ਕਰੀਦਾ ਹੈ। ''ਆਤਮਾ ਹੀ 'ਵਸਤੂ' ਹੈ ਤੇ ਰੁਚੀਕਰ, ਅਰੁਚੀਕਰ ਤੇ ਅਵੇਸਲਾ ਜੋ ਕੁੱਝ ਭੀ ਆਤਮਾ ਨੂੰ ਪ੍ਰਭਾਵਿਤ ਕਰਦਾ ਹੈ 'ਗੁਣ' ਹੈ।

ਸਾਂਖਜ ਸ਼ਬਦ ਦਾ ਅਰਥ ਹੈ 'ਗਿਣਤੀ ਜਾਂ ਚਰਚਾ ਪ੍ਰਧਾਨ ਜਾਂ ਬਿਬੇਕ ਪ੍ਰਧਾਨ'।

ਸਾਂਖਜ ਪੱਧਤਿ ਦੀ ਵਿਆਖਿਆ ਕਪਿਲ ਨੇ ਢੁੱਕਵੇਂ ਸੂਤ੍ਰਾਂ ਵਿਚ ਕੀਤੀ ਹੈ। ਮਨੁੱਖ ਨੂੰ ਵਿਆਪਣ ਵਾਲੀਆਂ ਤਿੰਨ ਵਿਆਧੀਆਂ ਹਨ :

(ੳ) ਰੋਗ ਸੋਗ ਆਦਿਕ, ਜਿਨ੍ਹਾਂ ਦੀ ਹੋਂਦ ਦੁਖ ਦਾ ਸੁਭਾਵਕ ਅੰਗ ਹੈ।

(ਅ) ਬਾਹਰਲੀਆਂ ਵਸਤੂਆ ਤੋਂ ਹੋਣ ਵਾਲੀਆਂ ਹਾਨੀਆਂ, ਤੇ

(ੲ) ਪ੍ਰਾਕ੍ਰਿਤਿਕ ਤੇ ਅਭੌਤਿਕ ਸ਼ੈਆਂ ਤੋਂ ਹੋਣ ਵਾਲੀਆਂ ਹਾਨੀਆਂ ਤੇ ਬੰਧਨ ਜਿਨ੍ਹਾਂ ਵਿਚ ਆਤਮਾ ਦੁਖੀ ਹੁੰਦੀ ਹੈ।

ਪੁਰਸ਼ ਤੇ ਪ੍ਰਕ੍ਰਿਤੀ ਦੇ ਮੇਲ ਦਾ ਫਲ 'ਭਾਸਮਾਨ' ਹੈ। ਆਤਮਾ ਅਨਾਦੀ, ਸ਼ੁੱਧ, ਤੇ ਸੁਤੰਤ੍ਰ ਗਿਆਨ ਮਾਤ੍ਰ ਹੈ। ਪ੍ਰਕ੍ਰਿਤੀ ਸੱਤ੍ਵ, ਰਜਸ੍ਵ ਤੇ ਤਮ ਦੇ ਸਮਤੋਲ ਦੀ ਦਸ਼ਾ ਹੈ। ਅਤੇ, ਪ੍ਰਕ੍ਰਿਤੀ ਤੋਂ ਮਹਤ੍ (ਸੂਝ) ਦਾ ਵਿਕਾਸ ਹੁੰਦਾ ਹੈ, ਸੂਝ ਤੋਂ ਅਹੰਕਾਰ, ਅਹੰਕਾਰ ਤੋਂ ਪੰਜ ਤਨਮਾਤ੍ਰ ਤੇ ਇੰਦ੍ਰੀਆਂ ਦੇ ਦੋਵੇਂ (ਬਾਹਰੀ ਇੰਦ੍ਰੀਆਂ ਤੇ ਭੀਤਰ ਇੰਦ੍ਰੀਆਂ) ਦਲ ਅਤੇ ਸੂਖਮ ਤੱਤਾਂ ਤੋਂ ਸਥੂਲ-ਭਾਂਤ, ਫੇਰ ਇਨ੍ਹਾਂ ਤੋਂ ਇਲਾਵਾ ਆਤਮਾ ਹੁੰਦੀ ਹੈ।

ਅੰਤਿਮ ਨਿਰਣਾ ਇਹ ਦਿੱਤਾ ਹੈ, ਕਿ ਮੋਖ੍ਸ਼ ਵਿਚ ਆਤਮ-ਵਿਨਾਸ਼, ਆਤਮਾ (ਜਾਂ ਪੁਰਸ਼) ਦਾ ਕਿਵੇਂ ਭੀ ਨਿਸ਼ਾਨਾ ਨਹੀਂ ਹੈ।

ਸ੍ਰੀ ਜੇ. ਸੀ. ਥਾਮਸਨ ਨੇ ਸਾਂਖਜ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਦੱਸਿਆ ਹੈ :

(1) **ਸ਼ੁੱਧ ਸਾਂਖਯ :**

ਜਿਹੜਾ ਵਸਤੂ-ਪਰਕ ਸੱਤਾ ਨੂੰ ਸਭ ਸ਼ੈਆਂ ਦਾ ਮੂਲ ਮੰਨਣ ਕਾਰਨ ਨਿਰੀਸ਼੍ਵਰ ਜਾਂ ਅਨਾਸਤਕ ਸਦਾਉਂਦਾ ਹੈ। ਇਸਦੇ ਆਧਾਰ ਗ੍ਰੰਥ ਸਾਂਖਯ ਪ੍ਰਵਚਨ ਤੇ ਤਤ੍ਵ-ਸਮਾਸ (ਜੋ ਦੋਵੇਂ ਹੀ ਕਪਿਲ ਦੀ ਆਪਣੀ ਰਚਨਾ ਮੰਨੇ ਜਾਂਦੇ ਹਨ) ਤੇ ਸਾਂਖਯ ਕਾਰਿਕਾ (ਉਸਦੇ ਚੇਲੇ ਈਸ਼੍ਵਰ-ਕ੍ਰਿਸ਼ਣ ਦੀ ਰਚਨਾ) ਹਨ।

(2) **ਯੋਗ ਪੱਧਤੀ :**

ਜਿਸ ਨੂੰ ਸਏਸ਼੍ਵਰ ਜਾਂ ਆਸਤਕ ਮੰਨਿਆ ਜਾਂਦਾ ਹੈ। ਪਤੰਜਲਿ ਦਾ ਯੋਗ-ਸੂਤ੍ਰ ਇਸ ਵਿਚਾਰਧਾਰਾ ਦਾ ਆਧਾਰ ਗ੍ਰੰਥ ਹੈ।

(3) **ਪੁਰਾਣਿਕ ਪੱਧਤੀ :**

ਜੋ ਉਪਰਲੀਆਂ ਦੋਹਾਂ ਪੱਧਤੀਆਂ ਦਾ ਰਲ-ਗੱਡ ਤੇ ਵਿਗੜ-ਰੂਪ ਹੈ।

(ਕ. ਡਿਕ., ਪੰ. 552-54)

**ਸ਼ਾਂਬੂਕਹਿ : (ਸ਼ੰਬੂਕ ਨੂੰ)**

ਸ਼ਾਂਬੂਕ (ਸ਼ੰਬੂਕ) ਰਮਾਇਣ ਵਿਚ ਵਰਣਿਤ ਇਕ ਤਪਸਵੀ ਸ਼ੂਦਰ। ਇਸ ਦੀ ਕਠੋਰ ਤਪੱਸਿਆ ਦੇ ਪ੍ਰਭਾਵ ਨਾਲ ਤ੍ਰੇਤਾ ਯੁਗ ਵੇਲੇ ਰਾਮਰਾਜ ਵਿਚ ਇਕ ਬ੍ਰਾਹਮਣ ਦਾ ਪੁੱਤ ਅਣ-ਆਈ ਮਰ ਗਿਆ। ਸ਼ਕਾਇਤ ਪੁੱਜਣ ਤੇ ਰਾਮ ਚੰਦ੍ਰ ਜੀ ਨੇ ਬਣ ਵਿਚ ਜਾ ਕੇ ਸ਼ੰਬੂਕ ਦਾ ਸਿਰ ਲਾਹਿਆ ਤੇ ਬ੍ਰਾਹਮਣ ਦੇ ਪੁਤ੍ਰ ਨੂੰ ਮੁੜ ਜਿਉਂਦਾ ਕੀਤਾ।

(ਹਿ. ਸ਼. ਸ., 4670)

**ਸਿਮ੍ਰਿਤਿ :**

(ਜੋ ਯਾਦ ਰੱਖਿਆ ਗਿਆ)। ਸ਼ਰੁਤੀ ਜਾਂ ਰੱਬੀ ਸੰਦੇਸ਼ ਤੋਂ ਭਿੰਨ ਫੁਰਨਾ। ਇਸ ਸੰਗਿਆ ਦੇ ਅਰਥਾਂ ਵਿਚ ਵੇਦਾਂਗ, ਸੂਤ੍ਰ, ਰਾਮਾਯਣ, ਮਹਾਭਾਰਤ, ਪੁਰਾਣ, ਧਰਮਸ਼ਾਸਤ੍ਰ ਖ਼ਾਸ ਕਰਕੇ ਮਨੂੰ, ਯੱਗਜਵਲਕ ਤੇ ਹੋਰ ਦੈਵੀਸ਼ਕਤੀ ਤੋਂ ਵਰੋਸਾਏ ਸਿਮ੍ਰਿਤਿਕਾਰਾਂ ਦੀ ਰਚਨਾ, ਨੀਤੀ-ਸ਼ਾਸਤ੍ਰ ਜਾਂ ਸਦਾਚਾਰ ਦੇ ਸ਼ਾਸਤ੍ਰ ਸ਼ਾਮਿਲ ਹਨ। ਮਨੂੰ ਦਾ ਕਥਨ ਹੈ 'ਸ਼੍ਰੁਤੀ ਤੋਂ ਭਾਵ ਹੈ ਵੇਦ, ਤੇ ਸਿਮ੍ਰਿਤ ਦਾ ਅਰਥ ਧਰਮ ਦੇ ਸਿੱਧਾਂਤ ਹੈ।'

(ਮਨੂ ਸਿਮ੍ਰਿਤਿ 11.10/ਕ. ਡਿਕ, ਪੰ. 301)

**ਸਿਯਧਾਮ :**

(ਸਿਯ-ਸੀਤਾ; ਧਾਮ=ਸਥਾਨ)

ਰਾਮ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ ਅਤੇ ਸੀਤਾ ਉਨ੍ਹਾਂ ਦੀ ਪਤਨੀ ਹੋਣ ਦੇ ਨਾਤੇ ਲੱਛਮੀ ਦਾ ਅਵਤਾਰ ਹੈ ਇਸ ਪ੍ਰਕਾਰ ਸਿਯਧਾਮ ਦਾ ਅਰਥ ਹੋਇਆ ਬੈਕੁੰਠ।

(ਮੋਂ. ਵਿ., 1218)

**ਸਿਧ ਚੋਰਾਸੀ :**

ਸਹਿਜਯਾਨੀਆਂ ਦੀ ਇਕ ਸ਼ਾਖਾ ਦੇ ਸਾਧੂ, ਜੋ ਕਈ ਪ੍ਰਕਾਰ ਦੀਆਂ ਕਰਾਮਾਤਾਂ

ਵਿਖਾ ਕੇ ਭਰਮਾਉਂਦੇ ਰਹਿੰਦੇ ਸਨ । ਇਨ੍ਹਾਂ ਦੀ ਵੱਡੀ ਦੇਣ ਬੁੱਧ ਵਾਂਗ ਸੰਸਕ੍ਰਿਤ ਦਾ ਮੋਹ ਤਿਆਗ ਕੇ ਲੋਕ ਬੋਲੀਆਂ ਨੂੰ ਆਪਣੀ ਬਾਣੀ ਦਾ ਸਾਧਨ ਬਣਾਉਣਾ ਸੀ ।

ਸਿੱਧਾਂ ਦੀ ਨਾਮਾਵਲੀ ਬਾਰੇ ਕਈ ਮਤਭੇਦ ਹਨ । ਸ੍ਰੀ ਰਾਹੁਲ ਸੰਕ੍ਰਿਤਯਾਯਨ ਜੀ ਨੇ ਤਿੱਬਤ ਦੇ ਇਕ ਵਿਹਾਰ ਵਿੱਚੋਂ ਇਕ ਸੂਚੀ ਲੱਭੀ ਸੀ, ਜਿਸ ਦਾ ਸ਼ਾਇਦ, ਗੁਰੂ-ਪਰੰਪਰਾ ਦੇ ਤੌਰ ਤੇ ਪਾਠ ਕੀਤਾ ਜਾਂਦਾ ਸੀ । ਇਸ ਸੂਚੀ ਵਿਚਲੇ ਨਾਉਂ ਹੋਰਨਾਂ ਸੂਚੀਆਂ ਨਾਲੋਂ ਵੱਖਰੇ ਹਨ ।

(ਦੋ. ਕੋ. ਪੰਨਾ 19-20)

ਇਸੇ ਤਰ੍ਹਾਂ ਰਾਹੁਲ ਜੀ ਨੇ ਆਪਣੇ ਗ੍ਰੰਥ 'ਪੁਰਾਤੱਤ੍ਵ ਨਿਬੰਧਾਵਲੀ' ਵਿਚ ਸਿੱਧਾਂ ਬਾਰੇ ਇਕ ਹੋਰ ਹੀ ਸਚੀ ਦਿੱਤੀ ਹੈ । ਆਚਾਰੀਆ ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਜੀ ਨੇ ਇਕ ਤਾੜ ਪੱਤ੍ਰ ਦੀ ਪੋਥੀ 'ਵਰਣ ਰਤਨਾਕਰ' ਵਿੱਚੋਂ ਜਯੋਤਿਰੀਸ਼੍ਵਰ ਕਵੀ ਚੰਦ੍ਰਸ਼ੇਖਰ ਆਚਾਰੀਆ ਦੀ ਦੱਸੀ ਇਕ ਵੱਖਰੀ ਸੂਚੀ ਆਪਣੀ ਪੁਸਤਕ ਨਾਥ ਸੰਪ੍ਰਦਾਇ ਵਿਚ ਦਰਜ ਕੀਤੀ ਹੈ ।

(ਨਾਥ ਸੰਪ੍ਰਦਾਯ, ਪੰ. 31-34)

ਭਾਈ ਕਾਨ੍ਹ ਸਿੰਘ ਜੀ ਦੇ ਮੱਤ ਅਨੁਸਾਰ "ਸਿਧਾਂ ਦੇ ਨਾਵਾਂ ਦੀਆਂ ਸੂਚੀਆਂ ਵਿਚ ਕਈ ਨਾਮ ਕਲਪਿਤ ਜਾਪਦੇ ਹਨ, ਨਹੀਂ ਤਾਂ ਸਾਰੀਆਂ ਇੱਕੋ ਹੁੰਦੀਆਂ" ।

(ਮਹਾਂ. ਕੋ., 359)

## ਸਿੱਧਿ :

ਅਲੌਕਿਕ ਸ਼ਕਤਿ, ਕਰਾਮਾਤਾਂ । ਇਨ੍ਹਾਂ ਦੀ ਗਿਣਤੀ ਅਠਾਰਾਂ ਤਕ ਮੰਨੀ ਜਾਂਦੀ ਹੈ । ਪਹਿਲੀਆਂ ਅੱਠ ਵਧੇਰ ਪ੍ਰਸਿੱਧ ਹਨ ।

ਸੂਚੀ ਇਸ ਪ੍ਰਕਾਰ ਹੈ :

1. ਅਣਿਮਾ=ਬਹੁਤ ਛੋਟਾ ਹੋ ਜਾਣਾ
2. ਮਹਿਮਾ=ਬਹੁਤ ਵੱਡਾ ਹੋ ਜਾਣਾ
3. ਗਰਿਮਾ=ਬਹੁਤ ਭਾਰੀ ਹੋ ਜਾਣਾ
4. ਲਘਿਮਾ=ਬਹੁਤ ਹੌਲਾ ਹੋ ਜਾਣਾ
5. ਪ੍ਰਾਪਤਿ=ਮਨ ਚਾਹੀ ਚੀਜ਼ ਹਾਸਿਲ ਕਰ ਲੈਣਾ
6. ਪ੍ਰਕਾਰਜ=ਸਭ ਦੇ ਮਨ ਦੀ ਬੁੱਝ ਲੈਣੀ
7. ਈਸ਼ਿਤਾ=ਆਪਣੀ ਇੱਛਾ ਅਨੁਸਾਰ ਸਭ ਨੂੰ ਪਰੇਰ ਲੈਣਾ
8. ਵਸ਼ਿਤਾ=ਸਭ ਨੂੰ ਕਾਬੂ ਕਰ ਲੈਣਾ
9. ਅਨੂਰ੍ਮਿ=ਭੁੱਖ ਤੇਹ ਦਾ ਨਾ ਵਿਆਪਣਾ
10. ਦੂਰ-ਸ੍ਰਵਣ=ਦੂਰੋਂ ਸਭ ਗੱਲ ਸੁਣ ਲੈਣਾ
11. ਦੂਰ-ਦਰਸ਼ਨ=ਦੂਰ ਦੇ ਨਜ਼ਾਰੇ ਅੱਖਾਂ ਸਾਹਵੇਂ ਵੇਖਣੇ
12. ਮਨੋਵੇਗ=ਮਨ ਵਿਚ ਕਲਪਣਾ ਕਰਦੇ ਸਾਰ ਕਿਸੇ ਥਾਂ ਪਹੁੰਚ ਜਾਣਾ
13. ਕਾਮਰੂਪ=ਮਨੋਕਾਮਨਾ ਅਨੁਸਾਰ ਰੂਪ ਵਟਾ ਲੈਣਾ
14. ਪਰਕਾਯਾ-ਪ੍ਰਵੇਸ਼=ਦੂਜੇ ਦੇ ਸਰੀਰ ਵਿਚ ਆਪਣੀ ਆਤਮਾ ਨੂੰ ਸਮਾ ਲੈਣਾ
15. ਸਵਛੰਦ ਮ੍ਰਿਤਯੂ=ਆਪਣੀ ਇੱਛਾ ਅਨੁਸਾਰ ਮਰਨਾ

16. ਸੁਰ-ਕ੍ਰੀੜਾ=ਦੇਵਤਿਆਂ ਨਾਲ ਮਿਲ ਕੇ ਮੌਜਾਂ ਲੁਟਣੀਆਂ
17. ਸੰਕਲਪ ਸਿਧਿ=ਜੋ ਚਿਤਿਵਣਾ ਸੋ ਪੂਰਾ ਹੋ ਜਾਣਾ
18. ਅਪ੍ਰਤਿਹਤਗਤਿ=ਮਨਚਾਹੀ ਥਾਂ ਜਾਣ ਵਿਚ ਰੁਕਾਵਟ ਨਾ ਪੈਣੀ

(ਮੋ. ਵਿ., 1216)

**ਸ਼ਿਵ :**

ਭਾਰਤ ਦੇ ਤਿੰਨ ਮੁੱਖ ਦੇਵਤਿਆਂ (ਬ੍ਰਹਮਾ, ਵਿਸ਼ਨੂੰ ਤੇ ਸ਼ਿਵ) ਵਿੱਚੋਂ ਇਕ। ਮਹਾਦੇਵ; ਪਾਰਬਤੀ ਦਾ ਪਤੀ। ਇਕ ਅਨੁਮਾਨ ਇਹ ਹੈ ਕਿ ਸ਼ਿਵ ਸਿੰਧ ਸੱਭਿਅਤਾ ਦੇ ਲੋਕਾਂ ਦਾ ਪ੍ਰਮੁਖ ਦੇਵਤਾ ਸੀ। ਸ਼ਿਵ ਨੂੰ ਰੁੱਦ੍ਰ ਭੀ ਕਹਿੰਦੇ ਹਨ ਤੇ ਇਸ ਦੇ ਗਿਆਰਾਂ ਰੂਪ ਕਲਪੇ ਜਾਂਦੇ ਹਨ। ਇਹ ਸਭਨਾਂ ਕਲਾ ਕਿਰਤਾਂ ਦਾ ਆਦਿ ਕਰਤਾ ਤੇ ਵਿਨਾਸ਼ ਰਾਹੀਂ ਨਵ-ਵਿਕਾਸ਼ ਦਾ ਦੇਵਤਾ ਮੰਨਿਆ ਜਾਂਦਾ ਹੈ।

(ਗੋਲਡ ਸਟਕਰ-ਸੰਸਕ੍ਰਿਤ ਐਂਡ ਕਲਚਰ, ਪੰ. 51)

**ਸ਼ਿਵਰਾਮ :**

ਰਾਮ ਨਾਰਾਯਣ ਵੇਦੀ ਦਾ ਪੁੱਤਰ, ਬਾਬਾ ਕਾਲੂ ਜੀ ਦਾ ਪਿਤਾ ਸ੍ਰੀ ਗੁਰੂ ਨਾਨਕ ਜੀ ਦਾ ਦਾਦਾ। ਇਨ੍ਹਾਂ ਦਾ ਜਨਮ ਲਗਪਗ 1418 ਈ. (ਸੰ. 1475) ਵਿਚ ਹੋਇਆ ਸੀ। ਕਈ ਲੇਖਕਾਂ ਨੇ ਇਨ੍ਹਾਂ ਦਾ ਨਾਮ ਸ਼ਿਵਨਾਰਾਯਣ ਭੀ ਲਿਖਿਆ ਹੈ।

(ਮਹਾ. ਕੋ., ਪੰ. 151 ਤੇ ਨਵੇਂ ਵਾਧੇ, ਪੰ. 21)

**ਸੁਕ (ਸੁਕਦੇਵ ਮੁਨੀ) :**

ਵਯਾਸ ਮੁਨੀ ਦਾ ਪੁੱਤਰ। ਵਯਾਸ ਇਕ ਸਮੇਂ ਹਵਨ ਲਈ ਅਰਣੀ ਲੱਕੜੀ ਨੂੰ ਘਸਾ ਕੇ ਅੱਗ ਕੱਢ ਰਿਹਾ ਸੀ ਤਾਂ ਘ੍ਰਿਤਾਚੀ ਨਾਉਂ ਦੀ ਅਪਸਰਾਂ ਨੂੰ ਦੇਖ ਕੇ ਰਿਖੀ ਦਾ ਵੀਰਯ ਡੁੱਲ੍ਹ ਗਿਆ। ਘ੍ਰਿਤਾਚੀ, ਰਿਖੀ ਦੇ ਸ੍ਰਾਪ ਤੋਂ ਡਰਦੀ ਤੋਤੀ ਬਣ ਕੇ ਉੱਡ ਗਈ। ਘ੍ਰਿਤਾਚੀ 'ਚੋਂ ਹੀ ਸਮਾਂ ਪਾ ਕੇ ਸੁਕਦੇਵ ਉਪਜਿਆ।

(ਤੁ. ਸ਼. ਸਾ. 459, ਹਿੰ. ਵ., 585)

**ਸ਼ੁਕ੍ਰ :**

ਭ੍ਰਿਗੂ ਰਿਸ਼ੀ ਦਾ ਪੁੱਤਰ ਤੇ ਦੈਂਤਾਂ ਦਾ ਪੁਰੋਹਿਤ। ਇਸਨੂੰ ਅਤੇ ਉਸ਼ਨਸ ਨੂੰ ਇੱਕੋ ਸਮਝਿਆ ਜਾਂਦਾ ਹੈ। ਇਹ ਇਕ ਧਰਮ ਸ਼ਾਸਤਰ ਦਾ ਲੇਖਕ ਵੀ ਸੀ। ਦੇਵਤਿਆਂ ਕੋਲੋਂ ਅਸੁਰਾਂ ਦੀ ਰੱਖਿਆ ਲਈ ਇਸ ਨੇ ਕਰੜੀ ਤਪੱਸਿਆ ਸ਼ੁਰੂ ਕੀਤੀ। ਪਰ ਦੇਵਤਿਆਂ ਨੇ ਹਮਲਾ ਕਰ ਹੀ ਦਿੱਤਾ। ਵਿਸ਼ਨੂ ਨੇ ਸ਼ੁਕ੍ਰ ਦੀ ਮਾਂ ਨੂੰ ਮਾਰ ਦਿੱਤਾ ਤਾਂ ਸ਼ੁਕ੍ਰ ਨੇ ਵਿਸ਼ਣੂ ਨੂੰ ਸਰਾਪ ਦੇ ਦਿੱਤਾ ਕਿ ਤੂ 'ਸੰਸਾਰ ਵਿਚ ਸੱਤ ਵਾਰੀ ਮਨੁੱਖਾ ਦੇਹੀ ਵਿਚ ਜਨਮ ਲਵੇਂਗਾ" ਤੇ ਆਪਣੀ ਮਾਂ ਨੂੰ ਜਿਵਾਲ ਲਿਆ।

ਇੰਦ੍ਰ ਨੇ ਜਯੰਤੀ ਨੂੰ ਸ਼ੁਕ੍ਰ ਦੀ ਤਪੱਸਿਆ ਭੰਗ ਕਰਨ ਲਈ ਭੇਜਿਆ। ਪਰ ਸ਼ੁਕ੍ਰ ਨੇ ਆਪਣੀ ਤੱਪਸਿਆ ਪੂਰੀ ਕਰ ਕੇ ਜਯੰਤੀ ਨਾਲ ਹੀ ਵਿਆਹ ਕਰਾ ਲਿਆ।

ਸ਼ੁਕ੍ਰ ਨੂੰ ਭਾਰਗਵ ਅਤੇ ਭ੍ਰਿਗੂ ਜਾਂ 'ਕਵੀ' ਵੀ ਕਹਿੰਦੇ ਹਨ। ਸ਼ੁਕ੍ਰ ਗ੍ਰਹਿ ਦੇ ਨਾਮ ਆਸ੍ਫੁਜਿਤ, ਮਘਾਭਵ, ਸ਼ੋਡਸ਼ਾਂਸ਼ੂ, ਅਤੇ ਸ਼ਵੇਤ ਵੀ ਹਨ।

(ਡਿਕ. ਹਿੰ. ਮਾ, 307)

**ਸੁਖਮਨਾ (ਜਾਂ ਅਵਧੂਤਿਕਾ) :**

ਸੂਖਮ ਸਰੀਰ ਦੀਆਂ ਪ੍ਰਮੁੱਖ ਨਾੜੀਆਂ ਵਿੱਚੋਂ ਹੈ, ਜੋ ਬ੍ਰਹਮਡੰਡ (ਕੰਗਰੋੜ) ਵਿਚੋਂ ਲੰਘਦੀ ਤੇ ਕੰਡਯੋਨੀ ਚੱਕ੍ਰ ਤੋਂ ਚੰਦ੍ਰਮਾ, ਸੂਰਜ ਤੇ ਅਗਨੀ ਦੇ ਸਿੱਧਾਂਤਾਂ ਅਨੁਕੂਲ, ਬ੍ਰਹਮ ਰੰਧ੍ਰ ਤਕ ਜਾਂਦੀ ਹੈ। ਇਸੇ ਵਿਚਕਾਰ ਦੋ ਹੋਰ ਸੂਖਮ ਨਾੜੀਆਂ ਵੱਜ੍ਰਿਣੀ ਤੇ ਚਿੱਤ੍ਰਿਣੀ ਹਨ। ਚਿੱਤ੍ਰਿਣੀ ਵਾਲ ਦੇ ਹਜ਼ਾਰਵੇਂ ਹਿੱਸੇ ਜਿੰਨੀ ਬਾਰੀਕ ਹੈ ਤੇ ਇਸੇ ਉੱਤੇ ਅੱਠੇ ਚੱਕ੍ਰ (ਯੋਗੀਆਂ ਦੇ ਕਥਨ ਅਨੁਸਾਰ) ਬਣੇ ਹਨ, ਜਿਨ੍ਹਾਂ ਵਿੱਚੋਂ ਲੰਘ ਕੇ ਜਾਗ੍ਰਿਤ ਕੁੰਡਿਲਨੀ ਬ੍ਰਹਮਰੰਧ੍ਰ ਚੋਂ ਅਮ੍ਰਿਤ ਚੱਖਦੀ ਹੈ।

(ਹਿੰ. ਵ., 1/227)

**ਸੁੰਨਿ-ਸਮਾਧੀ :**

(ਸ਼ੂਨਯ=ਚੇਤਨਤਾ ਤੋਂ ਖਾਲੀ+ਸਮਾਧਿ=ਚਿੱਤ ਦਾ ਪੂਰਾ ਟਿਕਾਉ)

ਉਹ ਸਮਾਧਿ ਜਿਸ ਵਿਚ ਸੰਕਲਪ ਨਾ ਫੁਰਨ। ਯੋਗੀਆਂ ਦੀ ਇਕ ਕਿਰਿਆ।

2. ਬ੍ਰਹਮ ਦੀ ਉਹ ਅਵਸਥਾ ਜਦੋਂ ਉਹ ਪ੍ਰਕ੍ਰਿਤਿ ਨੂੰ ਆਪਣੇ ਆਪੇ ਵਿਚ ਸਮੇਟ ਕੇ ਨਿਜ ਰੂਪ ਵਿਚ ਅਚਲ ਹੋ ਜਾਂਦਾ ਹੈ। ਇਹ ਦਸ਼ਾ ਪ੍ਰਲੈ ਤੋਂ ਪਿੱਛੋਂ ਤੇ ਨਵੀਂ ਸੰਸਾਰ ਰਚਨਾ ਆਰੰਭ ਹੋਣ ਦੇ ਵਿਚਕਾਰਲੇ ਸਮੇਂ ਵਿਚ ਹੀ ਸੰਭਵ ਹੁੰਦੀ ਹੈ। ਇਸੇ ਨੂੰ ਵਿਸ਼ਨੂੰ ਦਾ ਸ਼ੇਸ਼ਨਾਗ ਦੀ ਸੇਜ ਤੇ ਸੌਣਾ ਭੀ ਕਿਹਾ ਜਾਂਦਾ ਹੈ।

(ਮਹਾਂ. ਕੋ., ਪੰ. 161)

**ਸੁਬਹਾਨੀ:**

ਸੁਬਹਾਨ ਅਰਬੀ ਦਾ ਸ਼ਬਦ ਹੈ, ਜਿਸਦੇ ਅਰਥ ਹਨ ਰੱਬੀ (Divine)

(ਹੈਈਮ-ਫਰਹੰਗ ਯਕਜ਼ਿਲਦੀ ਫ਼ਾਰਸੀ
ਬਾ ਇਗਲਸ਼ੀ, 435)

**ਸੁਮਰੇਸ :**

ਇਕ ਕਵੀ ਦੀ ਛਾਪ ਜਿਸਦਾ ਨਾਉਂ ਮੁਨਸ਼ੀ ਨਰਬਦਾਪ੍ਰਸ਼ਾਦ ਦੱਸਿਆ ਗਿਆ ਹੈ।

(ਖਾ. ਕਾ. ਹ. ਲਿ., 2300)

**ਸੁਰਸਰੀ :**

(ਸੁਰ=ਦੇਵਤਾ+ਸਰੀ=ਸਰਿਤਾ=ਨਦੀ)

ਦੇਵਤਿਆਂ ਦੀ ਨਦੀ ਅਰਥਾਤ ਗੰਗਾ ਜਿਸਨੂੰ ਪੁਰਾਣਾਂ ਅਨੁਸਾਰ ਸ਼ਿਵ ਜੀ ਨੇ ਸਗਰ ਰਾਜੇ ਦੇ ਪੁੱਤਰ ਨੂੰ ਤਾਰਨ ਲਈ, ਭਗੀਰਥ ਦੀ ਤਪੱਸਿਆ ਤੋਂ ਰੀਝ ਕੇ ਧਰਤੀ ਤੇ ਲਿਆਂਦਾ ਸੀ।

**ਸੁਮੇਰੁ :**

(ਸੁ+ਮੇਰੁ) ਮੇਰੁ ਦਾ ਸਾਧਾਰਨ ਅਰਥ ਹੈ ਪਹਾੜ ਦੀ ਟੀਸੀ।

'ਇਲਾਵਰਤ' ਖੇਤਰ ਦੇ ਮੱਧ ਵਿਚ 'ਮੇਰੁ' ਪਰਬਤ ਹੈ। ਇਸ ਨਾਉਂ ਦਾ ਮੂਲ ਕੀ ਹੈ ਇਹ ਠੀਕ ਠੀਕ ਪਤਾ ਨਹੀਂ ਲੱਗ ਸਕਿਆ। ਇਸ ਦੀ ਉਚਾਈ 1,60,000 ਲੀਗ ਹੈ। ਮੇਰੂ ਸ੍ਵਰਗ ਲੋਕਾਂ ਵਿੱਚੋਂ ਸਭ ਤੋਂ ਉੱਚਾ ਹੈ। ਇਸ ਦੇ ਆਲੇ ਦੁਆਲੇ ਸਾਰੇ ਸ੍ਵਰਗੀ ਆਕਾਰ ਘੁੰਮਦੇ ਰਹਿੰਦੇ ਹਨ। ਮੇਰੂ ਪਰ੍ਬਤ ਤੇ ਇਕ ਵਡ-ਆਕਾਰੀ ਜਾਮਣੂ ਦਾ ਦਰਖ਼ਤ ਹੈ, ਇਸ ਦਰਖ਼ਤ ਦੀ ਛਾਂ ਨੇ ਸਾਰੀ ਧਰਤੀ ਨੂੰ ਢਕ ਰੱਖਿਆ ਹੈ, ਜਿਸ ਕਾਰਨ ਧਰਤੀ ਦਾ ਨਾਉਂ ਜੰਬੂ ਦ੍ਵੀਪ ਹੈ।

ਭਾਰਤੀ ਭੂਮੀ-ਵਿਗਿਆਨ ਅਨੁਸਾਰ 'ਮੇਰੂ ਪਰ੍ਬਤ' ਹਿਮਾਲਾ ਵਿਚ ਅਲਮੋੜੇ ਦੇ ਲਾਗੇ ਹੈ, ਜਿੱਥੋਂ ਗੰਗਾ ਨਿਕਲਦੀ ਹੈ। ਮਹਾਂਭਾਰਤ ਵਿਚ ਮੇਰੂ ਨਾਮ, ਸ਼ਕਦ੍ਵੀਪ ਦੇ ਇਕ ਪਰ੍ਬਤ ਨੂੰ ਦਿੱਤਾ ਗਿਆ ਹੈ, ਜੋ ਪਾਮੀਰ ਦੀਆਂ ਪਹਾੜੀਆਂ ਵਿਚ ਮੰਨਿਆ ਜਾਂਦਾ ਹੈ, 'ਮੇਰੂ' ਜਾਂ ਮੇਰੂ ਨੂੰ ਸੁਮੇਰੁ (ਸੁਹਣੀ ਸ਼ਕਲ ਵਾਲਾ) ਹੇਮਾਦ੍ਰੀ (ਸੋਨੇ ਦਾ ਪਹਾੜ) ਰਤਨ-ਸਾਨੂੰ (ਰਤਨਾ ਦੀ ਟੀਸੀ) ਕਰਣਿਕਾਚਲ (ਕੰਵਲ-ਪਰਬਤ) ਅਮਰ ਪਰ੍ਬਤ (ਸਦੀਵੀ ਪਰ੍ਬਤ) ਤੇ ਦੇਵ ਪਰ੍ਬਤ (ਰੱਬੀ ਪਹਾੜ) ਭੀ ਕਹਿੰਦੇ ਹਨ।

(ਹਿੰ. ਵ., 2/184)

**ਸੁਰਤਰੁ :**

(ਸੁਰ=ਦੇਵਤੇ+ਤਰੁ=ਬ੍ਰਿਛ-ਦੇਵਤਿਆਂ ਦਾ ਬ੍ਰਿਛ)

ਉਹ ਕਾਲਪਨਿਕ ਬ੍ਰਿਛ ਜੋ ਚੌਦਾਂ ਰਤਨਾਂ ਨਾਲ ਸਮੁੰਦਰ ਵਿੱਚੋਂ ਨਿਕਲਿਆ ਕਿਹਾ ਜਾਂਦਾ ਹੈ ਇਸ ਦੇ ਹੇਠ ਖੜੇ ਕੇ ਜੋ ਮੰਗ ਮੰਗੋ ਪੂਰੀ ਹੋ ਜਾਂਦੀ ਹੈ।

(ਮੋ. ਵਿ. 1234;/ ਹਿ. ਸ਼. ਸਾ., 857)

**ਸੁਰੇਸ਼ :**

(ਸੁਰ=ਦੇਵਤਾ+ਏਸ਼=ਈਸ਼, ਈਸ਼੍ਵਰ, ਰਾਜਾ)

ਦੇਵਤਿਆਂ ਦਾ ਰਾਜਾ ਇੰਦ੍ਰ, ਵਿਸ਼ਨੂੰ, ਸ਼ਿਵ, ਲੋਕਪਾਲ, ਸ੍ਰੀ ਕ੍ਰਿਸ਼ਣ। ਏਥੇ ਭਾਵ ਇੰਦ੍ਰ ਤੋਂ ਹੈ।

(ਭਾਸ਼ਾ ਸ਼ਬਦ ਕੋਸ਼, 1601)

**ਸੁਲਖਣੀ-(ਸੁਲੱਖਨੀ) :**

ਪਿੰਡ ਪੱਖੋਕੇ ਰੰਧਾਵੇ ਦੇ ਭਾਈ ਮੂਲਚੰਦ ਚੋਣੇ ਖੱਤਰੀ ਤੇ ਮਾਈ ਚੰਦੋ ਦੀ ਧੀ ਜਿਸ ਦਾ ਵਿਆਹ 1487 ਈ. ਨੂੰ ਗੁਰੂ ਨਾਨਕ ਜੀ ਨਾਲ ਵਟਾਲੇ ਵਿਚ ਹੋਇਆ। ਇਨ੍ਹਾਂ ਦੇ ਦੋ ਪੁੱਤਰ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀਦਾਸ ਜੀ ਹੋਏ। ਆਪ ਦੇ ਗੋਤ ਦੇ ਆਧਾਰ

ਉੱਤੇ ਸਿੱਖ ਇਤਿਹਾਸ ਵਿਚ ਆਪ ਨੂੰ ਬਹੁਤ ਥਾਈਂ ਮਾਤਾ ਚੋਣੀ ਕਰ ਕੇ ਭੀ ਲਿਖਿਆ ਮਿਲਦਾ ਹੈ ।

(ਮਹਾਂ. ਕੋ., 56.165)

**ਸੇਤੁਬੰਧ :**

(ਸੇਤੂ=ਪੁਲ+ਬੰਧ=ਬੰਨ੍ਹਾਈ—ਪੁਲ ਦਾ ਬੰਨ੍ਹਣਾ)

ਲੰਕਾ ਤੇ ਭਾਰਤ ਵਿਚਕਾਰ ਉਹ ਪੁਲ ਜੋ ਸ੍ਰੀ ਰਾਮ ਚੰਦਰ ਜੀ ਦੀ ਸੈਨਾ ਦੇ ਪਾਰ ਜਾਣ ਲਈ ਰਾਮੇਸ਼ਵਰ ਦੇ ਅਸਥਾਨ ਉੱਤੇ ਬਣਾਇਆ ਗਿਆ । ਨਕਸ਼ਿਆਂ ਵਿਚ ਇਸ ਨੂੰ ਆਦਮ ਦਾ ਪੁਲ ਲਿਖਦੇ ਹਨ । ਇਸ ਦਾ ਇਕ ਨਾਉਂ 'ਸਮੁਦ੍ਰਾਰੂ' ਭੀ ਹੈ ।

(ਹਿ. ਮਿ. 292/ਸੰ. ਸ਼. ਸਾ., ਪੰਨਾ 10-31)

**ਸ਼ੇਸ਼, ਸ਼ੇਸ਼ਨਾਗ :**

ਪੁਰਾਣਾਂ ਵਿਚ ਇਸ ਨੂੰ ਕਸ਼ਜਪ ਅਤੇ ਕਦਰੂ ਦਾ ਪੁੱਤਰ ਅਤੇ ਸੱਪਾਂ, ਨਾਗਾਂ ਜਾਂ ਪਾਤਾਲ ਦਾ ਰਾਜਾ ਮੰਨਿਆ ਜਾਂਦਾ ਹੈ । ਮਹਾਂ ਪ੍ਰਲਯ ਹੁੰਦੀ ਵਿਚ ਵਿਸ਼ਣੂ ਇਸੇ ਦੀ ਸੇਜ ਤੇ ਹੀ ਨਿਵਾਸ ਕਰਦੇ ਹਨ । ਕਈ ਥਾਵਾਂ ਤੇ ਲਿਖਿਆ ਹੈ ਕਿ ਇਸ ਨੇ ਹੀ ਸਾਰੀ ਪ੍ਰਿਥਵੀ ਨੂੰ ਆਪਣੇ ਸਿਰ ਉੱਤੇ ਚੁੱਕਿਆ ਅਤੇ ਸੱਤਾਂ ਪਾਤਾਲਾਂ ਜਾਂ ਨਰਕਾਂ ਨੂੰ ਥੰਮ੍ਹਿਆ ਹੋਇਆ ਹੈ । ਇਸ ਦੇ ਉਬਾਸੀ ਲੈਣ ਨਾਲ ਪ੍ਰਿਥਵੀ ਤੇ ਭੁਚਾਲ ਆਉਂਦਾ ਹੈ । ਹਰ ਕਲਪ ਦੇ ਅਖੀਰ ਤੇ ਇਹ ਆਪਣੇ ਮੂੰਹ ਤੋਂ ਇਕ ਜ਼ਹਿਰੀਲੀ ਅੱਗ ਕੱਢਦਾ ਹੈ, ਜਿਸ ਨਾਲ ਸਾਰਾ ਸੰਸਾਰ ਨਸ਼ਟ ਹੋ ਜਾਂਦਾ ਹੈ ।

ਦੇਵਤਿਆਂ ਨੇ ਸਮੁੰਦਰ ਰਿੜਕਣ ਸਮੇਂ ਇਸੇ ਦੀ ਨੇਤ੍ਰੀ ਬਣਾਈ ਸੀ । ਇਸ ਦਾ ਰੰਗ ਬੈਂਗਣੀ ਅਤੇ ਗਲੇ ਵਿਚ ਚਿੱਟਾ ਹਾਰ ਹੈ । ਇਕ ਹੱਥ ਵਿਚ ਹਲ ਅਤੇ ਦੂਜੇ ਵਿਚ ਮੂਸਲ ਹੈ । ਇਸ ਨੂੰ 'ਅਨੰਤ', 'ਅਸੀਮ' ਵੀ ਕਿਹਾ ਜਾਂਦਾ ਹੈ । ਆਮ ਤੌਰ ਤੇ ਇਸ ਨੂੰ ਤੇ ਵਾਸੁਕੀ ਨੂੰ ਇਕ ਹੀ ਮੰਨਿਆ ਜਾਂਦਾ ਹੈ । ਵਿਦਵਾਨਾਂ ਦੀ ਰਾਇ ਵਿਚ ਬਲਰਾਮ ਜੀ ਇਸੇ ਦੇ ਅਵਤਾਰ ਸਨ । ਇਸ ਦੇ ਫਣ ਨੂੰ ਮਣੀਦ੍ਵੀਪ 'ਹੀਰਿਆਂ ਦਾ ਜਜ਼ੀਰਾ' ਅਤੇ ਇਸ ਦੇ ਮਹਲ ਨੂੰ ਮਣੀ-ਭੀਤੀ, 'ਹੀਰਿਆਂ ਦੀਆਂ ਕੰਧਾਂ ਵਾਲਾ ਦਾ ਮਣੀ-ਮੰਡਪ' 'ਹੀਰਿਆਂ ਦਾ ਮਹਿਲ' ਕਿਹਾ ਜਾਂਦਾ ਹੈ ।

(ਮਿ. ਕੋ., ਪੰ. 291-92)

**ਸੋਹੰ ਹੰਸਾ :**

(सोऽहम् हंसा)

ਸੋ+ਅਹਮ੍=ਮੈਂ ਆਪ ਹੀ ਹਾਂ+ਅਹਮ੍ਸਾ=ਮੈਂ ਓਹੀ ਹਾਂ । ਵੇਦਾਂਤੀਆਂ ਦਾ ਇਕ ਪ੍ਰਸਿੱਧ ਵਾਕ ਜੋ ਅਦ੍ਵੈਤ ਦਾ ਲਖਾਇਕ ਹੈ । ਸਾਇਣ ਨੇ 'ਹੰਸਾ' ਨੂੰ 'ਅਹਮ੍ਸਾ' ਦਾ ਹੀ ਵਟਿਆ ਰੂਪ ਮੰਨਿਆ ਹੈ, ਜਦ ਕਿ ਕੁੱਝ ਹੋਰ ਵਿਦਵਾਨ 'ਹੰਸਾ' ਦਾ ਮੂਲ 'ਹੰਸ' ਸ਼ਬਦ ਨੂੰ ਗਿਣ ਕੇ ਇਸ ਦੇ ਅਰਥ ਸੂੱਛ, ਨੀਰ-ਖੀਰ ਨਿਖੇੜਕ ਗੁਣਾਂ ਤੇ ਉੱਡ ਜਾਣ ਦੀ ਸ਼ਕਤੀ ਵਾਲਾ ਹੋਣ ਕਾਰਨ ਆਤਮਾ, ਪਰਮਾਤਮਾ ਤੇ ਬ੍ਰਹਮ ਆਦਿ ਭੀ ਕਰਦੇ ਹਨ । ਜਿਸ ਆਧਾਰ ਤੇ ਸੋਹੰ-ਹੰਸਾ ਦੇ ਅਰਥ ਹੁੰਦੇ ਹਨ 'ਮੈਂ' ਆਪ ਹੀ ਉਹ ਪ੍ਰਮਾਤਮਾ ਹਾਂ ;

ਤੇ ਭਾਵ ਹੁੰਦਾ ਹੈ ਕਿ ਜੀਵ ਤੇ ਪਰਮਾਤਮਾ ਵਿਚਕਾਰ ਕੋਈ ਦ੍ਵੈਤ ਨਹੀਂ, ਦੋਵੇਂ ਇੱਕੋ ਹਨ। ਇਹ ਭਾਵਨਾ ਸੂਫ਼ੀਆਂ ਦੇ 'ਅਨਲਹੱਕ' ਨਾਲ ਇਕ-ਸੁਰ ਹੈ।

(ਮੋ. ਵਿ., ਪੰ. 1251, 1286)
(ਸੰ. ਸ਼ ਸਾ., ਪੰ. 1038, 1052)

## ਸਕਰੰ :

(ਸੂਕਰ=ਸੂਅਰ=ਵਾਰਾਹ ਅਵਤਾਰ)

ਭਾਵ ਹੈ ਵਿਸ਼ਨੂੰ ਦਾ ਤੀਜਾ ਅਵਤਾਰ। ਹਿਰਨਾਕ੍ਸ਼ ਦੈਂਤ ਇਕ ਵਾਰੀ ਧਰਤੀ ਨੂੰ ਡੋਬ ਕੇ ਪਾਤਾਲ ਵਿਚ ਲੈ ਗਿਆ। ਜਿਸ ਨਾਲ ਸਮੇਂ ਤੋਂ ਪਹਿਲਾਂ ਹੀ ਜਲ ਪ੍ਰਲੈ ਹੋ ਗਈ। ਦੇਵਤਿਆਂ ਦੀ ਪੁਕਾਰ ਤੇ ਵਿਸ਼ਨੂੰ ਨੇ ਵਰਾਹ ਦਾ ਅਵਤਾਰ ਧਾਰਨ ਕੀਤਾ ਤੇ ਇਕ ਹਜ਼ਾਰ ਵਰ੍ਹਾ ਹਿਰਨਾਕ੍ਸ਼ ਦੈਂਤ ਨਾਲ ਲੜਾਈ ਕਰਕੇ ਉਸਨੂੰ ਮਾਰ ਮੁਕਾਇਆ। ਫੇਰ ਜ਼ਮੀਨ ਨੂੰ ਆਪਣੇ ਦੰਦਾਂ ਉੱਤੇ ਟਿਕਾ ਕੇ ਉਬਾਰਿਆ ਅਤੇ ਮੁੜ ਆਪਣੇ ਟਿਕਾਣੇ ਕਾਇਮ ਕਰ ਦਿੱਤਾ।

(ਸੰ. ਸ਼. ਸਾ., 1026)

## ਸੂਰ ਸੁਤਾ :

ਸੂਰਜ ਦੀ ਧੀ, ਯਮੁਨਾ, ਗੰਗਾ ਤੋਂ ਉਤਰ ਕੇ ਭਾਰਤ ਦੀ ਦੂਜੀ ਪਵਿਤ੍ਰ ਨਦੀ। ਇਹ ਪ੍ਰਯਾਗ ਰਾਜ ਤੀਰਥ ਉੱਤੇ ਗੰਗਾ ਵਿਚ ਹੀ ਮਿਲ ਜਾਂਦੀ ਹੈ।

(ਮੋ. ਵਿ., 847)

## ਸੂਰਜ-ਉਪਾਸੀ :

ਸੂਰਜ ਦੀ ਉਪਾਸਨਾ ਕਰਨ ਵਾਲੇ। ਸੂਰਜ ਦੀ ਉਪਾਸਨਾ ਭਾਰਤ ਵਿਚ ਰਿਗਵੇਦ ਤੋਂ ਵੀ ਪੁਰਾਣੀ ਮੰਨੀ ਗਈ ਹੈ। ਬ੍ਰਾਹਮਣ ਗ੍ਰੰਥਾਂ ਵਿਚ ਤੇ ਅਥਰਵ ਵੇਦ ਵਿਚ ਦਰਜ ਅਨੇਕਾਂ ਯੱਗਾਂ ਆਦਿ ਵਿਚ ਸੂਰਜ ਦੀ ਪੂਜਾ ਦੀ ਵਿਸ਼ੇਸ਼ ਮਹੱਤਾ ਬਖਾਨ ਕੀਤੀ ਗਈ ਹੈ।

ਉਪਨਿਸ਼ਦਾਂ ਵਿਚ ਭਰਦ੍ਵਾਜ, ਕੌਸ਼ੀਤਕੀ, ਗਾਰ੍ਗਜ, ਘੋਰ ਅੰਗਿਰਸ ਤੇ ਬ੍ਰਹਦਰਥ ਆਦਿ ਰਿਖੀ ਸੂਰਜ ਉਪਾਸਕਾਂ ਵਿਚ ਗਿਣੇ ਹਨ। ਰਾਮ ਨੇ, ਰਾਵਣ ਨੂੰ ਜਿੱਤਣ ਲਈ, 'ਆਦਿਤਜ ਹ੍ਰਿਦਜ ਮੰਤ੍ਰ' ਦਾ ਪਾਠ ਕੀਤਾ ਸੀ। ਕੋਰਵਾਂ ਤੇ ਪਾਂਡਵਾਂ ਵਿਚ ਭੀ ਅਣਗਿਣਤ ਸੂਰਜ ਉਪਾਸਕ ਸਨ।

(ਐਸ. ਗੇਦੇਨ, ਦੀ ਸਨ, ਐਨਸਾਈਕਲੋਪੀਡੀਆ ਆਫ ਰਿਲੀਜਨ ਐਂਡ ਇਥਿਕਸ, ਜਿਲਦ ਬਾਰ੍ਹਵੀਂ, ਪੰਨਾ 83.
ਵੀ.ਸੀ.ਸ੍ਰੀ ਵਾਸਤਵਾ, ਸਨ ਵਰਸ਼ਿਪ ਇਨ ਏਸ਼ੀਐਂਟ ਇੰਡੀਆ, ਅਲਾਹਾਬਾਦ 1972, ਪੰਨਾ 341)

## ਸੂਰਦਾਸ :

ਇਹ ਬ੍ਰਜਬਾਸੀ ਬਾਬਾ ਰਾਮਦਾਸ ਦਾ ਪੁੱਤ ਇਕ ਪ੍ਰਸਿੱਧ ਕ੍ਰਿਸ਼ਨ ਭਗਤ ਸੀ, ਜੋ

1478 ਈ. ਦੇ ਕਰੀਬ ਜੰਮਿਆ ਤੇ 1508 ਈ. ਦੇ ਕਰੀਬ ਵੱਲਭਾਚਾਰੀਆ ਦਾ ਸਿੱਖ ਹੋ ਕੇ ਗਊ ਘਾਟ ਦੇ ਮੰਦਿਰ ਵਿਚ ਨਿਤ ਕੀਰਤਨ ਲਈ ਪਦ ਰਚਨਾ ਕਰਦਾ ਹੁੰਦਾ ਸੀ। ਇਸ ਦੀ ਰਿਹਾਇਸ਼ ਚੰਦ੍ਰਸਰੋਵਰ, ਪਿੰਡ ਪਾਰਸੌਲੀ, ਗੋਵਰਧਨ ਘਾਟ ਦੇ ਨੇੜੇ ਸੀ ਤੇ 1583 ਈ. ਤੇ ਆਸ ਪਾਸ (1640 ਬਿ.) ਇਸ ਦਾ ਸੁਰਗਵਾਸ ਹੋਇਆ।

(ਹਿੰ. ਵਿ. ਕੋ., 13/162)

**ਸੂਰਯ ਵੰਸ਼ :**

ਸੂਰਜਵੰਸ। ਕ੍ਸ਼ਤ੍ਰੀਆਂ ਦਾ ਇਕ ਵੰਸ਼, ਜਿਸ ਦਾ ਬਾਨੀ ਸੂਰਜ ਦਾ ਪੋਤਰਾ ਇਕ੍ਸ਼ਵਾਕੁ ਨਾਂ ਦਾ ਰਾਜਾ ਸੀ। ਰਾਮ ਚੰਦ੍ਰ ਜੀ ਇਸੇ ਵੰਸ਼ ਦੇ ਸਨ।

ਬਹੁਤ ਸਾਰੇ ਰਾਜਪੂਤ ਰਾਜਾ ਜਿਵੇਂ ਉਦਯਪੁਰ ਦਾ ਰਾਜਾ ਆਪਣੇ ਆਪ ਨੂੰ ਸੂਰਜਵੰਸ਼ੀ ਹੀ ਮੰਨਦੇ ਹਨ। ਗੁਰੂ ਗੋਬਿੰਦ ਸਿੰਘ ਨੇ ਬੇਦੀਆਂ ਤੇ ਸੋਢੀਆਂ ਦੀ ਵੰਸ਼ਾਵਲੀ ਇਸੇ ਵੰਸ਼ ਨਾਲ ਜੋੜੀ ਹੈ।

ਇਕ੍ਸ਼ਵਾਕੁ ਦੇ ਦੂਜੇ ਪੁੱਤਰ ਨਿਮੀ ਦੀ ਚਲਾਈ ਦੂਜੀ ਸ਼ਾਖਾ ਦਾ ਰਾਜ ਮਿਥਿਲਾ ਵਿਚ ਸੀ। ਵਿਸ਼ਨੂੰ ਪੁਰਾਣ ਵਿਚ ਦਿੱਤੀ ਗਈ ਤੇ ਹੋਰਨਾਂ ਗ੍ਰੰਥਾਂ ਵਿਚ ਦਿੱਤੀਆਂ ਨਾਮਾਵਲੀਆਂ ਵਿਚ ਕਾਫ਼ੀ ਭੇਦ ਹੈ, ਪਰ ਆਮ ਤੌਰ ਤੇ ਮੁਖ ਨਾਮ ਇਕੋ ਹਨ।

(ਡਿਕ. ਹਿੰ. ਮਾ. 312 ਬਚਿਤ੍ਰ ਨਾਟਕ ਆਪਣੀ ਕਥਾ)

**ਹਜ਼ਾਰ ਮੁਖ :** (ਸਹਸ੍ਰਾਨਨ)

ਸ਼ੇਸ਼ਨਾਗ। ਇਕ ਪੌਰਾਣਿਕ ਸੱਪ ਜਿਸ ਦੇ ਹਜ਼ਾਰ ਮੂੰਹ ਕਲਪੇ ਗਏ ਹਨ, ਜਿਨ੍ਹਾਂ ਨਾਲ ਉਹ ਰਾਤ ਦਿਨ ਨਿਤ ਨਵੇਂ ਨਾਉਂ ਨਾਲ ਵਿਸ਼ਨੂੰ ਦਾ ਜਸ ਕਰਦਾ ਰਹਿੰਦਾ ਹੈ।

(ਸੰ. ਸ਼. ਸਾ., ਪੰ. 985)

**ਹਨੂਮਾਨ :**

ਅੰਜਨੀ ਦਾ ਪੁੱਤਰ। ਰਾਮ ਦਾ ਅਨਿੰਨ ਭਗਤ, ਇਕ ਬਾਨਰ ਜੋ ਸੀਤਾ ਦੀ ਸੂਹ ਲੈਣ ਲੰਕਾ ਘੱਲਿਆ ਗਿਆ ਸੀ ਤੇ ਜਿਸ ਨੇ ਰਾਵਣ ਦਾ ਬਗੀਚਾ (ਅਸ਼ੋਕ ਵਾਟਿਕਾ) ਉਜਾੜਿਆ, ਫੇਰ ਲੰਕਾ ਨੂੰ ਅੱਗ ਲਾ ਕੇ ਸਾੜ ਸੁਆਹ ਕੀਤਾ। ਲਛਮਣ ਦੇ ਯੁੱਧ ਵਿਚ ਮੂਰਛਿਤ ਹੋ ਜਾਣ ਤੇ ਹਿਮਾਲਿਆ 'ਚੋਂ ਗੰਧਨ ਪਰਬਤ ਨੂੰ ਹੀ ਚੁੱਕ ਕੇ ਲੰਕਾ ਲੈ ਗਿਆ ਸੀ। ਅਜੁੱਧਿਆ ਵਾਪਸੀ ਤੇ ਇਹ ਸਦਾ ਰਾਮ ਦੇ ਚਰਨਾਂ ਵਿਚ ਹੀ ਸੇਵਾ ਕਰਦਾ ਰਿਹਾ। ਇਹ ਸੱਤ ਚਿਰਜੀਵੀਆਂ (ਅਵਸ੍ਥਾਮਾ, ਬਲਿ, ਵਯਾਸ, ਹਨੂਮਾਨ, ਵਿਭੀਸ਼ਣ, ਕ੍ਰਿਪਾਚਾਰੀਆ, ਤੇ ਪਰਸ਼ੁਰਾਮ) ਵਿਚ ਗਿਣੀਦਾ ਹੈ।

(ਹਿੰ. ਵਿ. ਕੋ., 12/288)

**ਹਰਧਨੁ :**

ਸ਼ਿਵ ਦਾ ਧਨੁਸ਼ (ਹਰ=ਸ਼ਿਵ+ਧਨੁ=ਧਨੁਸ਼)

ਰਾਜਾ ਜਨਕ ਨੇ ਸੀਤਾ ਦੇ ਸ੍ਵਬਰ ਵਿਚ ਸ਼ਰਤ ਰੱਖੀ ਸੀ ਕਿ ਜੋ ਸ਼ਿਵਜੀ ਦੇ ਧਨੁਸ਼

(ਜੋ ਉਸ ਦੇ ਪਰਿਵਾਰ ਵਿਚ ਸ਼ਿਵ ਜੀ ਵੱਲੋਂ ਬਖ਼ਸ਼ਿਆ ਹੋਇਆ ਸੀ) ਦਾ ਚਿੱਲਾ ਚੜ੍ਹਾ ਦੇਵੇਗਾ। ਉਸ ਨਾਲ ਸੀਤਾ ਵਿਆਹੀ ਜਾਵੇਗੀ। ਵੱਡੇ ਵੱਡੇ ਬਲਵਾਨ ਰਾਜੇ ਜਿਨ੍ਹਾਂ ਵਿਚ ਰਾਵਣ (ਜਿਸ ਨੇ ਸ਼ਿਵਾਂ ਨੂੰ ਦਸ ਵਾਰੀ ਆਪਣੇ ਸਿਰ ਵੱਢ ਕੇ ਭੇਟਾ ਕੀਤੇ ਸਨ) ਭੀ ਸ਼ਾਮਿਲ ਸੀ ਇਸ ਧਨੁਸ਼ ਨੂੰ ਹਿਲਾ ਭੀ ਨਾ ਸਕੇ, ਪਰ ਨੌਜਵਾਨ ਰਾਮ ਨੇ (ਜੋ ਅਜੁੱਧਿਆ ਦੇ ਰਾਜੇ ਦਸ਼ਰਥ ਦਾ ਪੁੱਤ ਸੀ ਤੇ ਉਸ ਸਮੇਂ ਵਿਸ੍ਵਾਮਿਤ੍ਰ ਨਾਲ ਯੱਗ ਦੀ ਰੱਖਿਆ ਕਰਨ ਘਰੋਂ ਆਪਣੇ ਭਰਾ ਲਛਮਣ ਨਾਲ ਆਇਆ ਹੋਇਆ ਸੀ) ਅਜਿਹੇ ਜ਼ੋਰ ਨਾਲ ਚਿੱਲਾ ਖਿੱਚਿਆ ਕਿ ਧਨੁਸ਼ ਕੜਕ ਗਿਆ।

(ਸਿ. ਸ਼. ਸਾ. ਪੰ: 1058 ਤੇ 507 ਅਤੇ ਕਥਾ ਲਈ ਵੇਖੋ ਰਾਮਾਇਣ)

## ਹਰੀਚੰਦ :

ਸੂਰਜਵੰਸੀ ਕ੍ਸ਼ਤ੍ਰੀਆਂ ਵਿੱਚੋਂ ਅਠਾਈਵਾਂ ਰਾਜਾ, ਜੋ ਬੜਾ ਧਰਮਾਤਮਾ ਸੀ ਤੇ ਰਾਜਸੂ-ਯਗ ਅਤੇ ਦਾਨ ਦੇ ਫਲ-ਸਰੂਪ ਸੁਰਗਾਂ ਵਿਚ ਗਿਆ। ਦਾਨ ਤੇ ਸਚ ਬੋਲਣ ਦੇ ਹਠ ਕਾਰਨ ਇਸ ਨੂੰ ਬਹੁਤ ਕਸ਼ਟ ਭੋਗਣੇ ਪਏ। ਅੰਤ ਵਿਚ ਸਾਰੇ ਦੁਖ ਦੂਰ ਹੋ ਕੇ ਪ੍ਰਜਾ ਸਮੇਤ ਰਾਜੇ ਹਰੀਚੰਦ ਨੂੰ ਸੁਰਗਾਂ ਵਿਚ ਵਾਸਾ ਮਿਲਿਆ, ਪਰੰਤੂ ਆਪਣੇ ਮੂੰਹੋਂ ਉਸਤਤਿ ਕਰ ਬੈਠਣ ਕਾਰਨ ਪਰਿਵਾਰ ਸਮੇਤ ਸੁਰਗਾਂ ਤੋਂ ਧਕੇਲ ਦਿੱਤਾ ਗਿਆ। ਪਸ਼ਚਾਤਾਪ ਕਰਨ ਉੱਤੇ ਉਸਦੀ ਭੁੱਲ ਬਖ਼ਸ਼ ਦਿੱਤੀ ਗਈ ਤੇ ਉਹ ਰਾਹ ਵਿਚ ਹੀ ਆਪਣੇ ਪਿਤਾ ਤ੍ਰਿਸ਼ਕੂ ਵਾਂਗ ਅਟਕ ਗਿਆ। ਉਸਦੀ ਬਸਤੀ ਨੂੰ ਹਰੀਚੰਦਉਰੀ ਨਾਂ ਦਿੱਤਾ ਜਾਂਦਾ ਹੈ। ਇਹ ਕਾਲਪਨਿਕ ਬਸਤੀ ਕਈ ਬਾਰ ਸਮੁੰਦਰ ਜਾਂ ਮਾਰੂਥਲਾਂ ਉਪਰਲੀ ਧੁੰਦ ਵਿਚ ਚੜ੍ਹਦੇ ਸੂਰਜ ਸਮੇਂ ਦਿਖਾਈ ਦਿੰਦੀ ਹੈ।

(ਕ. ਡਿਕ., ਪੰ. 242-48)

## ਹਿਮਧਰ :

(ਹਿਮ=ਬਰਫ਼+ਧਰ=ਧਾਰਨ ਕਰਨ ਵਾਲਾ) ਹਿਮਾਲਾ ਪਰਬਤ

(ਮੋ. ਵਿ., ਪੰ. 1299)

## ਹਿਰਨ ਗਰਭ :

(ਹਿਰਨ) ਹ੍ਰਿਣਯ=ਸੋਨਾ+ਗਰਭ=ਪੇਟ ਵਿਚ) ਸੋਨੇ ਦੇ ਅੰਡੇ ਤੋਂ ਜੰਮਿਆ।

ਬ੍ਰਹਮਾ ਦਾ ਇਕ ਨਾਮ "ਉਹ ਜੋ ਸੋਨੇ ਦੇ ਅੰਡੇ ਵਿੱਚੋਂ ਜਨਮਿਆ"। ਰਿਗਵੇਦ ਵਿਚ ਹਿਰਣਯਗਰਭ ਅੰਦਰ ਸਰਵੋਤਮਤਾ ਦੇ ਸਾਰੇ ਗੁਣ ਵਰਨੇ ਗਏ ਹਨ। 10-ਵੇਂ ਮੰਡਲ ਦੀ 121ਵੀਂ ਰਿਚਾ ਵਿਚ ਇਹ ਦੇਵਤਾ ਸਭ ਤੋਂ ਪਹਿਲਾ ਕਿਹਾ ਗਿਆ ਹੈ, ਜੋ ਹਰ ਸ਼ੈ ਦਾ ਇੱਕੋ ਇਕ ਸੁਆਮੀ ਹੈ, ਜੋ ਸੁਰਗਾਂ ਤੇ ਭੂਮੀ ਨੂੰ ਸੰਭਾਲਦਾ ਹੈ, ਜੋ ਪ੍ਰਾਣ ਤੇ ਸੁਆਸ ਦਿੰਦਾ ਹੈ, ਜਿਸ ਦਾ ਹੁਕਮ ਦੇਵਤੇ ਭੀ ਮੰਨਦੇ ਹਨ, ਜੋ ਸਾਰੇ ਦੇਵਤਿਆਂ ਸਿਰ ਦੇਵਤਾ ਹੈ ਤੇ ਜੋ ਇੱਕੋ ਇਕੱਲਾ ਉਨ੍ਹਾਂ ਸਭਨਾਂ ਦੇ ਵਜੂਦ ਦਾ ਕਾਰਨ ਹੈ।

(ਕ. ਡਿਕ., ਪੰ. 25)

**ਹੈ ਗ੍ਰੀਵ :**

(ਹੈ ਹਯ=ਘੋੜਾ+ਗ੍ਰੀਵ=ਗਰਦਨ)

ਵਿਸ਼ਨੂੰ ਦੇ ਇਕ ਸਰੂਪ ਦਾ ਨਾਉਂ (ਇਕ ਕਥਾ ਅਨੁਸਾਰ), ਜੋ ਉਸਨੇ ਵੇਦਾਂ ਦਾ ਉੱਧਾਰ ਕਰਨ ਲਈ ਧਾਰਿਆ, ਜਿਨ੍ਹਾਂ ਨੂੰ ਮਧੁ ਤੇ ਕੈਟਭ ਨਾਉਂ ਦੇ ਦੋ ਦੈਂਤ ਚੁਰਾ ਲੈ ਗਏ ਸਨ। (ਪੰਚਰਾਤ੍ਰ)

ਇਕ ਹੋਰ ਕਥਾ ਅਨੁਸਾਰ ਇਕ ਦੈਂਤ ਦਾ ਨਾਉਂ (ਜਿਸਨੂੰ 'ਬ੍ਰਹਮ ਵੇਦ ਪ੍ਰਹਰਤ੍ਰੀ' ਭੀ ਕਹਿੰਦੇ ਹਨ), ਜੋ ਕਲਪ ਦੇ ਅੰਤ ਤੇ ਬ੍ਰਹਮਾ ਦੀ ਨੀਂਦ ਸਮੇਂ ਹੋਈ ਪ੍ਰਲੈ ਵਿਚ ਵੇਦਾਂ ਨੂੰ ਚੁਰਾ ਲੈ ਗਿਆ ਸੀ। ਵੇਦਾਂ ਨੂੰ ਮੁੜ ਪ੍ਰਾਪਤ ਕਰਨ ਲਈ ਵਿਸ਼ਨੂੰ ਨੇ ਮੱਛ ਅਵਤਾਰ ਧਾਰ ਕੇ ਹਯਗ੍ਰੀਵ ਦਾ ਵਧ ਕੀਤਾ। ਜਿਸ ਘਟਨਾ ਦੇ ਵਰਤਣ ਲਈ ਭਰਤ੍ਰੀ ਮੇਂਥ ਨੇ 'ਹਯਗ੍ਰੀਵ ਵਧ' ਨਾਉਂ ਦੇ ਕਾਵਿ ਦੀ ਰਚਨਾ ਕੀਤੀ।

(ਹਰਿ ਪੁ., ਕਥਾਸਰਿਤ ਸਾਗਰ ਆਦਿ ਤੇ ਮੋ. ਵਿ., 1288)

**ਹੋਰੀ :**

(ਹੋਲੀ) ਇਕ ਤਿਉਹਾਰ ਜੋ ਫੱਗਣ ਦੇ ਦਿਨਾਂ ਵਿਚ ਮਨਾਇਆ ਜਾਂਦਾ ਹੈ ਤੇ ਉਸ ਉੱਤੇ ਗਾਏ ਜਾਣ ਵਾਲੇ 'ਫਾਗ' ਦੇ ਗੀਤ, ਜੋ ਬਹੁਤਾ 'ਕਾਫ਼ੀ' ਰਾਗਣੀ ਤੇ 'ਚਾਚਰ' ਤਾਲ ਵਿਚ ਗਾਏ ਜਾਂਦੇ ਹਨ। ਇਨ੍ਹਾਂ ਗੀਤਾਂ ਵਿਚ ਬਿਰਹਾ ਦੀ ਕਸਕ ਵਧੇਰੇ ਹੁੰਦੀ ਹੈ ਤੇ ਕ੍ਰਿਸ਼ਨ ਲੀਲਾ ਦਾ ਵਰਣਨ (ਗੋਪੀਆਂ ਨਾਲ ਹੋਰੀ ਖੇਡਣ ਆਦਿ ਦਾ) ਮੁਖ ਰੂਪ ਵਿਚ ਹੁੰਦਾ ਹੈ। ਕਾਂਸ਼ੀ ਦੇ ਆਸ ਪਾਸ 'ਕਬੀਰ' ਨਾਉਂ ਦੇ ਗੰਦੇ ਗੀਤ ਭੀ ਇਸੇ ਮੌਕੇ ਗਾਏ ਜਾਂਦੇ ਹਨ।

ਪੌਰਾਣਿਕ ਕਥਾਵਾਂ ਵਿਚ ਕਿਹਾ ਗਿਆ ਹੈ ਕਿ ਹਰਨਾਖ਼ਸ਼ ਦੈਂਤ ਦਾ ਪੁੱਤ ਪ੍ਰਹਿਲਾਦ ਰਾਮ ਦਾ ਭਗਤ ਸੀ ਪਰ ਹਰਨਾਖਸ ਉਸਨੂੰ ਵਰਜਦਾ ਸੀ। ਉਹ ਚਾਹੁੰਦਾ ਸੀ ਕਿ ਸਾਰੇ ਉਸਨੂੰ ਹੀ ਸ੍ਰਿਸ਼ਟੀ ਦਾ ਕਰਤਾ-ਹਰਤਾ ਮੰਨਣ। ਪ੍ਰਹਿਲਾਦ ਦੇ (ਰਾਮ ਦੀ ਭਗਤੀ ਬਾਰੇ) ਹਠ ਕਰਨ ਤੇ ਹਰਨਾਖਸ਼ ਨੇ ਪ੍ਰਹਿਲਾਦ ਨੂੰ ਆਪਣੀ ਭੈਣ (ਜਿਸਨੂੰ ਦੇਵਤਿਆਂ ਦਾ ਵਰ ਸੀ ਕਿ ਉਸਨੂੰ ਅੱਗ ਨਹੀਂ ਸਾੜ ਸਕੇਗੀ) ਦੀ ਗੋਦੀ ਵਿਚ ਬਿਠਾ ਕੇ ਅੱਗ ਵਿਚ ਸਾੜ ਦੇਣ ਦੀ ਸੋਚੀ। ਪ੍ਰਹਿਲਾਦ ਬਚ ਗਿਆ ਪਰ ਉਸਦੀ ਭੂਆ ਸੜ ਗਈ। ਕਿਹਾ ਜਾਂਦਾ ਹੈ ਕਿ ਹੋਲੀ ਦਾ ਤਿਉਹਾਰ ਉਸੇ ਘਟਨਾ ਦੀ ਯਾਦ ਵਿਚ ਹੈ।

(ਸੰ. ਸ਼. ਸਾ. 1085 ਪ੍ਰਾਸੰਗਿਕ ਕਥਾ ਕੋਸ਼, 164)

**ਹੰਸ :**

ਇਕ ਸਫ਼ੇਦ ਪੰਛੀ ਜਿਸ ਬਾਰੇ ਪ੍ਰਸਿੱਧ ਹੈ ਕਿ ਉਹ ਦੁੱਧ ਤੇ ਪਾਣੀ ਨਿਖੇੜਦਾ ਤੇ ਮੋਤੀ ਚੁਗਦਾ ਹੈ। ਜੀਵਾਤਮਾ ਨੂੰ ਭੀ ਹੰਸ ਕਿਹਾ ਜਾਂਦਾ ਹੈ

(ਸੰ. ਸ. ਸਾ., ਪੰਨਾ 1052)

**ਹੰਸਾਵਤਾਰ :**

ਵਿਸ਼ਨੂੰ ਦਾ ਅਵਤਾਰ, ਕਥਾ ਹੈ ਕਿ ਸਨਕਾਦਿਕਾਂ ਨੇ ਬ੍ਰਹਮਾ ਪਾਸ ਆਤਮ-ਵਿਵੇਕ ਦਾ ਪ੍ਰਸ਼ਨ ਕੀਤਾ। ਜਦ ਬ੍ਰਹਮਾ ਉੱਤਰ ਦੇਣ ਦੀ ਥਾਂ ਚਿੰਤਾ ਵਿਚ ਪੈ ਗਿਆ ਤਾਂ ਵਿਸ਼ਨੂੰ ਨੇ ਹੰਸ-ਅਵਤਾਰ ਧਾਰਨ ਕਰ ਕੇ ਤੱਤ-ਗਿਆਨ ਦ੍ਰਿੜਾਇਆ।

(ਭਾਗਵ., ਸਕੰ 11, ਅਧਿ. 13)

**ਕਤੇਬਨ (ਕਿਤਾਬਾਂ) :**

ਚਾਰ ਰੱਬੀ ਇਲਹਾਮੀ ਕਿਤਾਬਾਂ ਜਿਨ੍ਹਾਂ ਵਿਚ ਸਾਮੀ ਧਰਮਾਂ ਦੇ ਨਿਯਮ ਦਰਜ ਹਨ। ਇਹ ਕਿਤਾਬਾਂ ਜ਼ਬੂਰ, ਤੌਰੇਤ, ਅੰਜੀਲ ਤੇ ਕੁਰਆਨ ਹਨ।

(ਮਹਾ. ਕੋ., ਪੰ. 219)

**ਕਦੰਬ :**

ਕਦਮ, ਇਕ ਪ੍ਰਸਿੱਧ ਸਦਾ ਬਹਾਰ ਦਰਖ਼ਤ; ਜੋ ਬ੍ਰਜ ਪ੍ਰਦੇਸ਼ ਵਿਚ ਆਮ ਹੈ, ਇਸ ਦੀ ਛਾਉਂ ਖ਼ੂਬ ਸੰਘਣੀ ਹੁੰਦੀ ਹੈ। ਸ੍ਰੀ ਕ੍ਰਿਸ਼ਨ ਜੀ ਦੀ ਬਾਲ ਲੀਲ੍ਹਾ ਦੀਆਂ ਅਨੇਕ ਕਥਾਵਾਂ ਦੀ ਪਿੱਠਭੂਮੀ ਵਿਚ ਇਸੇ ਦਰਖ਼ਤ ਦਾ ਜ਼ਿਕਰ ਆਉਂਦਾ ਹੈ। ਬਰਸਾਤ ਵਿਚ ਇਸ ਨੂੰ ਪੀਲੇ ਪੀਲੇ ਗੋਲ ਫੁੱਲ ਲੱਗਦੇ ਹਨ।

(ਬ੍ਰਿ. ਕੋ. ਪੰਨਾ 212 ਤੇ ਸੂਰਸਾਗਰ ਦੇ ਅਨੇਕਾਂ ਪਦ)

**ਕਪਲਾਦਿ :**

ਸਾਂਖ੍ਯ ਸ਼ਾਸਤ੍ਰ ਦਾ ਕਰਤਾ ਕਪਿਲ ਰਿਖੀ ਜੋ ਕਰਦਮ ਰਿਖੀ ਦਾ ਪੁੱਤਰ ਸੀ, ਕਪਿਲਾਦਿ ਕਹਿਣ ਤੋਂ ਪ੍ਰਤੀਤ ਹੁੰਦਾ ਹੈ ਕਿ ਭਾਵ ਉਹ ਸਾਰੇ ਰਿਸ਼ੀ ਜੋ ਦਾਰਸ਼ਨਿਕ ਬ੍ਰਿਤੀ ਵਾਲੇ ਸਨ।

(ਗਿ. ਕੋ., ਪੰ. 137)

**ਕਬੀਰ :**

ਇਨ੍ਹਾਂ ਦੇ ਜਨਮ-ਮਰਨ ਦੀਆਂ ਤਿਥੀਆਂ, ਬਾਰੇ, ਵਿਦਵਾਨਾਂ ਵਿਚ ਸੰਮਤੀ ਨਹੀਂ, 1398-1518 ਵਿਚਕਾਰ ਅਨੇਕ ਅਟਕਲਾਂ ਲਾਈਆਂ ਗਈਆਂ ਹਨ। ਇਹ ਕਾਸੀ ਵਿਚ ਜੁਲਾਹੇ ਦਾ ਕੰਮ ਕਰਦੇ ਤੇ ਸਵਾਮੀ ਰਾਮਾਨੰਦ ਦੇ ਚੇਲਿਆਂ ਵਿਚ ਗਿਣੇ ਜਾਂਦੇ ਸਨ, ਭਾਵੇਂ ਡਾ. ਮੋਹਨ ਸਿੰਘ ਇਨ੍ਹਾਂ ਨੂੰ ਰਾਮਾਨੰਦ ਦਾ ਚੇਲਾ ਨਹੀਂ ਮੰਨਦੇ। ਇਨ੍ਹਾਂ ਦਾ ਵੱਖਰਾ ਪੰਥ ਭੀ ਚਲਿਆ। ਕਿਹਾ ਜਾਂਦਾ ਹੈ ਕਿ ਗੁਰੂ ਨਾਨਕ ਜੀ ਪਹਿਲੀ ਉਦਾਸੀ ਸਮੇਂ ਇਨ੍ਹਾਂ ਨੂੰ ਬਨਾਰਸ ਵਿਚ 1496 ਵਿਚ ਮਿਲੇ।

ਪਾਦਰੀ ਵੇਸਟਕਾਟ ਨੇ ਕਬੀਰ ਨਾਉਂ ਦੇ 11 ਸੰਤਾਂ ਦੀ ਟੋਹ ਲਾਈ ਹੈ, ਜਿਨ੍ਹਾਂ ਵਿਚ ਸੋਲ੍ਹਵੀਂ-ਸਤਾਰ੍ਹਵੀਂ ਸਦੀ ਦੇ ਕਬੀਰ ਚਿਸ਼ਤੀ ਨਾਗੌਰੀ ਤੇ ਸ਼ੇਖ ਕਬੀਰ 'ਬਾਲਾਪੀਰ' ਭੀ ਹਨ। ਪਰ ਅਸਲ ਭਗਤ ਕਬੀਰ ਦਾ ਨਿਰਣਾ ਨਹੀਂ ਕਰ ਸਕੇ।

ਕਬੀਰ ਆਪਣੇ ਸਮੇਂ ਦੇ ਮਹਾਨ ਸੁਧਾਰਕ ਸਨ, ਜਿਨ੍ਹਾਂ ਕਰਮ-ਕਾਂਡ ਦਾ ਵਿਰੋਧ ਕੀਤਾ, ਜ਼ਾਤ-ਪਾਤ, ਛੂਤ-ਛਾਤ ਤੇ ਪੁਜਾਰੀਵਾਦੀ ਪ੍ਰਵਿਰਤੀਆਂ ਨੂੰ ਖ਼ੂਬ ਭੰਡਿਆ। ਉਨ੍ਹਾਂ ਦੀ

ਸ਼ੈਲੀ ਪੰਡਤਾਊ ਦੀ ਥਾਂ ਲੋਕਾਂ ਨੂੰ ਸਮਝ ਆਉਣ ਵਾਲੀ ਸੀ। ਮਰਨ ਸਮੇਂ ਇਹ ਮਗਹਰ ਚਲੇ ਗਏ।

(ਮੋਹਨ ਸਿੰਘ, ਡਾ. — ਕਬੀਰ ਹਿਜ਼ ਬਾਯੋਗ੍ਰਾਫ਼ੀ ਪੰਨਾ 23.
ਵੈਸਟਕਾਟ-ਕਬੀਰ ਐਂਡ ਕਬੀਰ ਪੰਥੀਜ਼ ਪੰਨਾ 3.
ਪੁਰਸ਼ੋਤਮ ਲਾਲ — ਕਬੀਰ ਸਾਹਿਤਯ ਕਾ ਅਧਿਐਨ ਪੰਨਾ 350-52.
ਹਿੰਦੀ ਸਾਹਿਤਯ, ਭਾਰਤੀਯ ਹਿੰਦੀ ਪਰਿਸ਼ਦ, ਦਿਵਤੀਯ ਖੰਡ, ਪੰਨਾਂ 211.
ਆ. ਇ., ਪੰਨਾ 345)

**ਕਮਲਾ :**

ਲੱਛਮੀ। ਵਿਸ਼ਨੂੰ ਦੀ ਪਤਨੀ ਤੇ ਧਨ ਦੀ ਦੇਵੀ। ਪੁਰਾਣਿਕ ਵਿਚਾਰਧਾਰਾ ਅਨੁਸਾਰ ਇਹ ਭ੍ਰਿਗੂ ਤੇ ਖਯਾਤੀ ਦੀ ਧੀ ਸੀ, ਜੋ ਅਗਲੇ ਜਨਮ ਵਿਚ ਸਮੁੰਦਰ ਮੰਥਨ ਸਮੇਂ ਪ੍ਰਗਟ ਹੋਈ। ਇਹ ਦੁੱਧ ਦੇ ਸਮੁੰਦਰ ਵਿਚ ਵਿਸ਼ਨੂੰ ਦੇ ਨਾਲ, ਸ਼ੇਸ਼ਨਾਗ ਉੱਤੇ ਨਿਵਾਸ ਕਰਦੀ ਹੈ। ਇਸ ਦੇ ਹੋਰ ਨਾਮ ਸ੍ਰੀ, ਪਦਮਨਾ, ਖ੍ਸ਼ੀਰ ਬਾਰਿਧੀ ਤਨਯਾ, ਹੀਰਾ, ਇੰਦਿਰਾ, ਜਲਧਿਜਾ, ਚੰਚਲਾ, ਲੋਲਾ ਤੇ ਲੋਕ-ਮਾਤਾ ਆਦਿ ਹਨ। ਹਿੰਦੂ ਪਰਿਵਾਰਾਂ ਵਿਚ ਲਛਮੀ ਦੀ ਪੂਜਾ ਦੀਵਾਲੀ ਦੇ ਦਿਨਾਂ ਵਿਚ ਕੀਤੀ ਜਾਂਦੀ ਹੈ। ਕਮਲਾ ਦਾ ਨਾਮ ਸ਼ਾਕਤਾਂ ਦੀਆਂ ਦਸ ਮਹਾਂ ਦੇਵੀਆਂ ਵਿਚ ਸ਼ਾਮਿਲ ਹੈ।

(ਮ. ਕੋ., 176/ਮਹਾਂ. ਕੋ., 134)

**ਕਲਕੀ :**

ਵਿਸ਼ਨੂੰ ਦੀ ਅਵਤਾਰ ਮਾਲਾ ਵਿਚ ਦਸਵਾਂ ਤੇ ਅੰਤਿਮ ਅਵਤਾਰ ਜੋ ਸੰਭਲ (ਜ਼ਿਲ੍ਹਾ ਮੁਰਾਦਾਬਾਦ) ਵਿਚ ਹੋਵੇਗਾ। "ਉਹ ਸਫੇਦ ਘੋੜੇ ਤੇ ਸਵਾਰ, ਹੱਥ ਵਿਚ ਬਿਜਲੀ ਵਾਂਗ ਚਮਕਦੀ ਤਲਵਾਰ ਫੜੀ ਜਾਂ ਅੱਤ ਤਿੱਖਾ ਗੰਡਾਸਾ ਫੜੀ ਆਵੇਗਾ। ਉਸ ਦੇ ਅਵਤਾਰ ਧਾਰਨ ਦਾ ਸਮਾਂ ਕਲਯੁਗ ਦਾ ਅੰਤ ਹੋਵੇਗਾ। ਉਹ ਸਭ ਤੋਂ ਪਹਿਲਾਂ ਪਾਪੀ ਰਾਜਿਆਂ ਦਾ ਨਾਸ ਕਰੇਗਾ, ਫੇਰ ਪਾਪੀ ਬ੍ਰਾਹਮਣਾਂ ਦਾ ਤੇ ਫੇਰ ਬਾਕੀ ਦੇ ਪਾਪੀਆਂ ਦਾ, ਜਿਨ੍ਹਾਂ ਵਿਚ ਉਸ ਦੇ ਮਾਂ ਪਿਉ ਭੀ ਸ਼ਾਮਿਲ ਹੋਣਗੇ।"

ਕੁੱਝ ਕਥਾਵਾਂ ਅਨੁਸਾਰ ਸਫੈਦ ਘੋੜਾ ਹੀ ਕਲਕੀ ਅਵਤਾਰ ਹੋਵੇਗਾ, ਜੋ ਆਪਣੇ ਸੱਜੇ ਪੌੜ ਨਾਲ ਧਰਤੀ ਨੂੰ ਠੁਕਰਾਵੇਗਾ ਤਾਂ ਕੱਛੂ, ਜੋ ਧਰਤੀ ਨੂੰ ਆਪਣੀ ਪਿੱਠ ਤੇ ਸੰਭਾਲਦਾ ਹੈ, ਪਾਤਾਲ ਵਿਚ ਧਰਤੀ ਸਮੇਤ ਹੇਠਾਂ ਬੈਠ ਜਾਵੇਗਾ। ਈਸ਼ਵਰ ਫੇਰ ਧਰਤੀ ਨੂੰ ਸ਼ੁੱਧ ਕਰ ਕੇ ਉਭਾਰੇਗਾ ਤੇ ਲੋਕਾਂ ਉੱਪਰ ਧਰਮ ਦਾ ਰਾਜ ਚਲਾਏਗਾ।

(ਹਿ. ਵ., 512/ਹਿ. ਸ਼. ਸ., 855)

2. ਦਸਮ ਗ੍ਰੰਥ ਵਿਚ ਕਲਕੀ ਦਾ ਮਾਤਾ ਦੇ ਪੇਟੋਂ ਜੰਮਣਾ ਨਹੀਂ ਲਿਖਿਆ, ਸਗੋਂ ਇਹ ਕਥਾ ਦਿੱਤੀ ਹੈ ਕਿ ਇਕ ਬ੍ਰਾਹਮਣ ਦੇਵੀ ਦੀ ਪੂਜਾ ਕਰਦਾ ਸੀ। ਸੂਦ੍ਰ ਰਾਜਾ ਜੋ ਆਪਣੇ ਰਾਜ ਵਿਚ ਦੇਵ-ਪੂਜਾ ਨਹੀਂ ਕਰਨ ਦਿੰਦਾ ਸੀ, ਇਸ ਬ੍ਰਾਹਮਣ ਤੋਂ ਖਿੱਝ ਗਿਆ ਤੇ ਹੁਕਮ ਦਿੱਤਾ ਕਿ ਬ੍ਰਾਹਮਣ ਦਾ ਮੰਦਿਰ ਵਿਚ ਲੈ ਜਾ ਕੇ ਸਿਰ ਲਾਹ ਦਿੱਤਾ ਜਾਵੇ। ਜਦੋਂ

ਜੱਲਾਦ ਇਸ ਹੁਕਮ ਦੀ ਪਾਲਣਾ ਕਰਨ ਲੱਗੇ ਤਾਂ ਕਲਕੀ ਅਵਤਾਰ ਪ੍ਰਗਟ ਹੋ ਗਿਆ, ਜਿਸ ਨੇ ਸਾਰੇ ਨਾਸਤਕਾਂ ਦਾ ਨਾਸ ਕੀਤਾ ।

(ਦ. ਗ੍ਰੰ., ਕਲਕੀ ਅਵਤਾਰ)

**ਕਲਿਜੁਗ :**

ਜੁਗਵੰਡ ਵਿਚ ਅੰਤਿਮ ਤੇ ਚੌਥਾ ਯੁਗ । ਇਸ ਦੀ ਉਮਰ 432000 ਵਰ੍ਹੇ ਹੈ । ਇਸ ਦਾ ਮੁੱਢ 18 ਫਰਵਰੀ 3102 ਈ. ਪੂ. ਨੂੰ ਹੋਇਆ । ਇਸ ਯੁਗ ਦੀ ਸਮਾਪਤੀ ਤੇ ਸੰਸਾਰ ਵਿਚ ਪ੍ਰਲਯ ਹੋ ਜਾਵੇਗਾ ।

ਸ੍ਰੀ ਗੈਰੇਟ ਨੇ ਕਲਿਯੁਗ ਦੇ ਆਰੰਭ ਦਾ ਸਮਾਂ ਈਸਾ ਪੂਰਬਲੀ 13ਵੀਂ ਚੌਧਵੀਂ ਸਦੀ ਵਿਚ ਮੰਨਿਆ ਹੈ । ਜਦੋਂ ਵਿਸ਼ਨੂੰ ਕ੍ਰਿਸ਼ਨਾਵਤਾਰ ਭੁਗਤਾ ਕੇ ਵਿਸ਼ਨੂੰ ਲੋਕ ਪਰਤਿਆ ਸੀ । ਇਸ ਯੁਗ ਵਿਚ ਸਾਰੇ ਗੁਣਾਂ ਦਾ ਹ੍ਰਾਸ ਹੋ ਜਾਵੇਗਾ । ..ਪਰ ਕੁੱਝ ਗੁਣ ਭੀ ਗਿਣਾਏ ਹਨ ਜਿਹਾ ਕਿ ਵਿਸ਼ਨੂੰ ਭਗਤੀ ਦਾ ਤੁਰਤ ਫਲਦਾਈ ਹੋਣਾ, ਥੋੜ੍ਹਾ ਜਿਹਾ ਭੀ ਪੁੰਨ ਕਰਨ ਨਾਲ ਭਾਰੀ ਅਜਰ ਮਿਲਣਾ ਆਦਿ । ਕਲਿਯੁਗ ਤੋਂ ਪਿੱਛੋਂ ਮੁੜ ਕ੍ਰਿਤਯੁਗ (ਸਤਯੁਗ) ਆਵੇਗਾ ।

(ਮੋ. ਵਿ., 261/ਕ.ਡਿਕ., 308)

**ਕਾਸ਼ੀ :**

ਗੰਗਾ ਕੰਢੇ ਵਰੁਨਾ ਤੇ ਅਸੀ ਨਦੀਆਂ ਵਿਚਕਾਰ ਵੱਸੀ ਇਕ ਪੁਰਾਣੀ ਨਗਰੀ ਜੋ ਹੁਣ ਦੇ ਵਾਰਾਣਸੀ ਸ਼ਹਿਰ ਵਿਚ ਖਪ ਗਈ ਹੋਈ ਹੈ । ਇਸ ਨੂੰ ਸ਼ਿਵਾਂ ਦੀ ਨਗਰੀ ਕਿਹਾ ਜਾਂਦਾ ਸੀ । ਸੱਤ ਪਵਿੱਤ੍ਰ ਧਾਮਾਂ ਵਿੱਚੋਂ ਇਕ ਧਾਮ । ਇਸ ਦਾ ਸਭ ਤੋਂ ਪੁਰਾਣਾ ਜ਼ਿਕਰ ਸ਼ਤਪਥ ਬ੍ਰਾਹਮਣ ਵਿਚ ਮਿਲਦਾ ਹੈ । ਰਾਮਾਇਣ ਦੇ ਸਮੇਂ ਭੀ ਇਹ ਪ੍ਰਸਿੱਧ ਨਗਰੀ ਸੀ ਤੇ ਫਾਹੀਯਾਨ ਦੇ ਸਮੇਂ ਭੀ ।

(ਹਿ. ਸ਼. ਸਾ., 1/935)

**ਕਾਬਾ :**

ਅਰਬ ਦੇਸ਼ ਵਿਚ, ਮੱਕੇ ਸ਼ਹਿਰ ਵਿਚ, ਮੁਸਲਮਾਨਾਂ ਦਾ ਧਰਮ-ਮੰਦਰ 'ਬੈਤੁਲਾਹ' ਜਾਂ 'ਬੈਤੁਲਹਰਮ' ਭੀ. ਇਸੇ ਨੂੰ ਕਹਿੰਦੇ ਹਨ । ਸ਼ਰਧਾਲੂਆਂ ਦਾ ਵਿਸ਼ਵਾਸ ਹੈ ਕਿ ਸੂਰਜ ਭੀ ਪੂਰਬ ਤੇ ਪੱਛਮ ਵੱਲ ਨਿੱਤ ਕਾਬੇ ਦੀ ਜ਼ਿਆਰਤ ਕਰਨ ਜਾਂਦਾ ਹੈ । ਧਰਤੀ ਦੀ ਪੱਧਰ ਤੋਂ ਉੱਚੀ ਥਾਂ ਅਤੇ ਚੌਕੋਰ ਬਣਿਆ ਹੋਣ ਕਾਰਨ ਇਹ ਨਾਮ ਪਿਆ । ਇਸ ਵਿਚ ਸਭ ਤੋਂ ਵਧੇਰੇ ਸਤਿਕਾਰ ਵਾਲਾ ਹੋਣ ਦਾ ਭੀ ਇਸ਼ਾਰਾ ਹੈ ।

(ਫਰਹੰਗਿ ਆਨੰਦ ਰਾਜ, ਜਿ. 5. ਸ:, 3428-29)

**ਕਾਮ, ਕਾਮ ਦੇਵ :**

ਪ੍ਰੇਮ ਦਾ ਦੇਵਤਾ, ਇਰੋਸ ਜਾਂ ਕਿਉਪਿਡ । ਕਾਮ ਜਾਂ ਕਾਮਨਾ ਤੋਂ ਲਿੰਗ ਸੁਆਦ ਦੀ ਥਾਂ ਵਧੇਰੇ ਕਰਕੇ 'ਆਦਿ ਸੱਚ' ਦਾ ਭਾਵ ਲੈਣਾ ਚਾਹੀਦਾ ਹੈ, ਅਥਰਵ ਵੇਦ ਦੀ ਇਕ ਰਿਚਾ ਵਿਚ ਲਿਖਿਆ ਹੈ, "ਕਾਮ ਨੇ ਹੀ ਸਭ ਤੋਂ ਪਹਿਲਾਂ ਇਸ ਸੰਸਾਰ ਵਿਚ ਜਨਮ ਲਿਆ ਸੀ । ਇਸ਼ ਦੀ ਕੋਈ ਵੀ ਸਮਾਨਤਾ ਨਹੀਂ ਕਰ ਸਕਦਾ ।" ਕਾਮ ਦਾ ਅਕਸਰ ਅਗਨੀ ਨਾਲ

ਏਕੀਕਰਨ ਕੀਤਾ ਜਾਂਦਾ ਹੈ ਅਤੇ ਜਦੋਂ "ਦੋਵਾਂ ਨੂੰ ਇਕ ਦੂਜੇ ਨਾਲੋਂ ਵੱਖ ਕਰਕੇ ਵੇਖਿਆ ਜਾਵੇ ਤਾਂ ਕਾਮ ਦੇਵਤਾ ਅਗਨੀ ਦੇਵਤਾ ਨਾਲੋਂ ਉੱਚਿਤ ਲੱਗੇਗਾ।" ਤੈਤਿਰੀਯ ਬ੍ਰਾਹਮਣ ਅਨੁਸਾਰ ਇਹ ਨਿਆਂ ਦੇ ਦੇਵਤਾ ਧਰਮ ਦਾ ਪੁੱਤਰ ਹੈ, ਜਿਹੜਾ ਵਿਸ਼੍ਵਾਸ ਦੀ ਦੇਵੀ ਸ਼੍ਰਧਾ ਦੀ ਕੁਖੋਂ ਪੈਦਾ ਹੋਇਆ ਸੀ। ਪਰ ਹਰੀਵੰਸ਼ ਅਨੁਸਾਰ ਇਹ ਲ਼ਕਸ਼ਮੀ ਦਾ ਪੁੱਤਰ ਸੀ।

ਇਕ ਹੋਰ ਰਵਾਇਤ ਅਨੁਸਾਰ ਇਹ ਬ੍ਰਹਮਾ ਦੇ ਹਿਰਦੇ ਵਿੱਚੋਂ ਪੈਦਾ ਹੋਇਆ ਸੀ। ਚੌਥੀ ਰਵਾਇਤ ਅਨੁਸਾਰ ਇਹ ਪਾਣੀ ਵਿੱਚੋਂ ਪੈਦਾ ਹੋਇਆ ਸੀ ਇਸੇ ਕਰਕੇ ਇਸ ਨੂੰ ਇਰਾਜ 'ਪਾਣੀ ਤੋਂ ਜੰਮਿਆ ਹੋਇਆ' ਕਹਿੰਦੇ ਹਨ। ਪੰਜਵੀਂ ਰਵਾਇਤ ਅਨੁਸਾਰ ਇਸ ਨੂੰ ਆਤ੍ਮਭੂ 'ਸਵੈ-ਉਤਪੰਨ' ਜਾ ਅਨਨਜਜ ਕਹਿੰਦੇ ਹਨ। ਇਸ ਦੀ ਪਤਨੀ ਦਾ ਨਾਂ ਰਤੀ ਜਾਂ ਰੇਵਾ (ਕਾਮਨਾ ਦੀ ਦੇਵੀ) ਲਿਖਿਆ ਹੈ। ਇਸ ਨੇ ਸ਼ਿਵ ਜੀ ਦੀ ਤਪਸਿਆ ਤੇ ਆਰਾਧਨਾ ਵਿਚ ਵਿਘਨ ਪਾਇਆ ਤਾਂ ਉਨ੍ਹਾਂ ਕ੍ਰੋਧਿਤ ਹੋ ਕੇ ਇਸ ਨੂੰ ਆਪਣੀ ਤੀਜੀ ਅੱਖ ਦੀ ਅੱਗ ਨਾਲ ਸਾੜ ਕੇ ਸੁਆਹ ਕਰ ਦਿੱਤਾ। ਫੇਰ 'ਪ੍ਰਦਯੁਮਨ' ਦੇ ਰੂਪ ਵਿਚ ਕ੍ਰਿਸ਼ਨ ਅਤੇ ਰੁਕਮਣੀ ਜਾਂ ਮਾਯਾ ਦੇ ਘਰ ਜਨਮ ਲੈਣ ਦੀ ਆਗਿਆ ਦੇ ਦਿੱਤੀ। ਕਾਮ ਦੇਵਤਾ ਦਾ ਇਕ ਪੁੱਤ ਅਨਿਰੁੱਧ ਅਤੇ ਇਕ ਧੀ ਤ੍ਰਿਸ਼ਾ ਵੀ ਹੈ। ਇਸਦੇ ਹੱਥ ਵਿਚ ਤੀਰ ਤੇ ਕਮਾਨ ਫੜਿਆ ਹੋਇਆ ਹੈ। ਕਮਾਨ ਗੰਨੇ ਦੀ ਬਣੀ ਹੁੰਦੀ ਹੈ, ਜਿਸ ਦਾ ਚਿੱਲਾ ਮਧੂ-ਮੱਖੀਆਂ ਦੀ ਤੰਦ ਦਾ ਅਤੇ ਹਰ ਇਕ ਤੀਰ ਉੱਤੇ ਵੱਖਰੇ ਵੱਖਰੇ ਰੰਗ ਦਾ ਇਕ ਫੁਲ ਟੰਗਿਆ ਹੁੰਦਾ ਹੈ। ਇਹ ਆਮ ਤੌਰ ਤੇ ਤੋਤੇ ਦੀ ਸੁਆਰੀ ਕਰਦਾ ਚਿਤ੍ਰਿਆ ਜਾਂਦਾ ਹੈ।

ਇਸ ਦੇ ਬਹੁਤ ਸਾਰੇ ਨਾਂ ਤੇ ਉਪਾਧੀਆਂ ਹਨ :—ਇਸ਼ਮ, ਕੰਜਨ ਤੇ ਕਿੰਕਿਰ, ਮਦ, ਰਮ ਜਾਂ ਰਮਣ ਅਤੇ ਸਮਰ; 'ਭਾਵਜ' ਜਾਂ 'ਮਨੋਜ', ਕਾਰਸ਼੍ਣੀ, ਮਾਯੀ ਜਾਂ ਮਾਯਾਸੁਤ ਅਤੇ ਸ੍ਰੀ ਨੰਦਨ। ਅਭਿਰੂਪ, ਦਰਪਕ, ਜਾਂ ਦੀਪਕ, ਗਦਯਿਤਨੂ, ਗ੍ਰਿਧੁ, ਗ੍ਰਿਤ੍ਸ, ਕਾਮਨਾ ਤੇ ਖਰੂ; ਕੰਦਰ੍ਪ, ਕਾਂਤੂ, ਕਲਾਕੇਲੀ: ਮਾਰ, ਮਧੁਦੀਪ, ਮੁਹਿਰ, ਮੁਰਮੁਰ; ਰਾਗਵ੍ਰਿੰਤ; ਰੂਪਾਸ੍ਤ੍ਰ; ਰਤ ਨਾਰੀਚ; ਸ਼ਮਾਂਤਕ; ਸੰਸਾਰਗੁਰੂ; ਸ੍ਮਰ; ਸ਼ਿੰਗਾਰ ਯੋਨੀ; ਤਿਥ; ਵਾਮ; ਕੁਸੁਮਾਯੁਧ; ਪੁਸ਼ਪਧਨੁਸ਼, ਅਤੇ ਪੁਸ਼ਪਸਰ 'ਮਕਰਕੇਤੂ' ਅਤੇ ਪੁਸ੍ਪਕੇਤਨ।

(ਮਿ. ਕੋ., 145-47)

## ਕਾਮੰਦਕੀ :

ਇਕ ਲੇਖਕ ਦਾ ਨਾਂ, ਜਿਸ ਦੇ 'ਰਾਜਨੀਤੀ ਦੇ ਮੂਲ ਤੱਤਾਂ' ਸੰਬੰਧੀ ਲਿਖੇ ਗ੍ਰੰਥ ਨੂੰ ਵੀ ਇਸੇ ਨਾਂ ਨਾਲ ਸੰਬੋਧਿਤ ਕੀਤਾ ਜਾਂਦਾ ਹੈ। ਮੂਲ ਗ੍ਰੰਥ ਰਾਜ਼ੇਂਦ੍ਰ ਲਾਲ ਮਿੱਤ੍ਰ ਦੁਆਰਾ ਬਿਬਲਿਓਥਿਕਾ ਇੰਡੀਕਾ ਵਿਚ ਪ੍ਰਕਾਸ਼ਤ ਹੋ ਚੁੱਕਾ ਹੈ।

(ਮਿ. ਕੋ., 179-181)

## ਕਾਮ ਧੇਨੂ :

ਵਸ਼ਿਸ਼ਠ ਰਿਸ਼ੀ ਨਾਲ ਸੰਬੰਧਿਤ ਇਕ ਗਊ, ਜਿਹੜੀ ਹਰੇਕ ਮਨੋਕਾਮਨਾ ਪੂਰੀ ਕਰਦੀ ਹੈ। ਇਹ ਸਮੁੰਦਰ ਮੰਥਣ ਸਮੇਂ ਨਿਕਲੀ ਸੀ। ਇਸ ਦੀਆਂ ਪਰਾਪ੍ਰਾਕ੍ਰਿਤਕ ਸ਼ਕਤੀਆਂ ਦੇ ਉਦਾਹਰਣਾਂ ਵਿੱਚੋਂ ਇਕ ਅਨੁਸਾਰ ਇਸ ਦੀ ਬੀਰਾਂ ਦੇ ਇਕ ਜੱਥੇ ਦੀ

ਸਿਰਜਨਾ ਕਰਨਾ ਹੈ, ਜਿਸ ਨੇ ਕਾਰ੍ਤ ਵੀਰਜ ਦੇ ਵਿਰੁੱਧ ਵਸ਼ਿਸ਼ਠ ਦੀ ਸਹਾਇਤਾ ਕੀਤੀ ਸੀ ।

(ਮਿ. ਕੋ. 147)

**ਕਾਮੋਸੁਧੇਨ :**

(ਕਾਮ=ਇਛਾ+ਸੁ=ਭਲੀ+ਧੇਨੁ=ਗਊ) ਦੇਖੋ ਕਾਮਧੇਨੂ

ਕਾਮਧੇਨ ਦੇ ਹੋਰ ਨਾਮ ਸੁਰਭੀ, ਕਾਮਦੁੱਘਾ, ਕਾਮਦੂਹ, ਸਵਲਾ ਤੇ ਨੰਦਿਨੀ ਹਨ ।

(ਹਿੰ. ਵ., 5 15 16)

**ਕਾਲ :**

ਬੇਦੀ ਵੰਸ਼ ਵਿਚ ਸ਼ਿਵਰਾਮ ਜਾਂ ਸ਼ਿੱਵਨਾਰਾਯਣ ਦਾ ਪੁੱਤਰ ਤੇ ਗੁਰ ਨਾਨਕ ਦਾ ਪਿਤਾ । ਇਹ ਰਾਇ ਬੁਲਾਰ ਦੀ ਰਾਜਧਾਨੀ ਪਿੰਡ ਤਲਵੰਡੀ ਵਿਚ ਧੜਵਾਈ (ਪਟਵਾਰੀ ਦੇ ਢੰਗ ਦਾ ਇਕ ਪੁਰਾਣਾ ਅਹੁਦਾ) ਸੀ ਜਿਸ ਦਾ ਮੁਖ ਕੰਮ ਫ਼ਸਲ ਦੀ ਪੈਦਾਵਾਰ ਦਾ ਮਾਲਕਾਂ, ਮੁਜ਼ਾਰਿਆਂ ਤੇ ਸਰਕਾਰ ਵਿਚ ਵੰਡਾਰਾ ਕਰਵਾਉਣਾ ਤੇ ਸਰਕਾਰ ਦਾ ਹਿੱਸਾ ਵਸੂਲਣਾ ਹੁੰਦਾ ਸੀ ।

(ਵੇਖੋ ਸ਼ਿਵਰਾਮ)

**ਕਾਂਤੀ (ਕਾਂਚੀ) :**

ਹਿੰਦੂਆਂ ਦੀਆਂ ਸੱਤ ਪੁਰੀਆਂ ਵਿੱਚੋਂ ਇੱਕ ਪਵਿੱਤ੍ਰ ਪੁਰੀ ਜੋ ਚੇਂਗਲਪਟ ਜ਼ਿਲ੍ਹੇ ਵਿਚ ਹੈ । ਇਹ ਪੁਰਾਣੇ ਸਮੇਂ ਵਿਚ ਚੋਲ ਤੇ ਪੱਲਵਾਂ ਦੀ ਰਾਜਧਾਨੀ ਰਹੀ ਹੈ, ਹੁਣ ਇਸਦਾ ਨਾਉਂ ਕਾਂਜੀਵਰਮ ਹੈ । ਕਾਂਚੀ ਦਾ ਨਾਂ ਹੀ ਭਾਈ ਗੁਰਦਾਸ ਜੀ ਨੇ ਕਾਂਤੀ ਲਿਖਿਆ ਹੈ ।

(ਮਹਾਂ. ਕੋ., 237 ਮਿ. ਕੋ., 148)

**ਕ੍ਰਿਸ਼ਨ :**

ਵਿਸ਼ਨੂੰ ਦਾ ਅੱਠਵਾਂ ਅਵਤਾਰ । ਜਾਦਵਾਂ ਦਾ ਰਾਜਾ । ਵਸੁਦੇਵ ਤੇ ਦੇਵਕੀ ਦਾ ਪੁੱਤਰ, ਕੰਸ ਦਾ ਭਾਣਜਾ ਤੇ ਉਗ੍ਰਸੈਨ ਦਾ ਦੁਹਤਾ, ਜਿਸਨੂੰ ਗੋਕਲ ਦੇ ਗੁਆਲਿਆਂ ਦੇ ਸਰਦਾਰ ਨੰਦ ਤੇ ਉਸਦੀ ਪਤਨੀ ਯਸ਼ੋਧਾ ਨੇ ਪਾਲਿਆ । ਇਨ੍ਹਾਂ ਮਹਾਂਭਾਰਤ ਸਮੇਂ ਅਰਜਨ ਨੂੰ ਗੀਤਾ ਦਾ ਉਪਦੇਸ਼ ਦਿੱਤਾ ਤੇ ਪਿੱਛੋਂ ਦੁਆਰਿਕਾ ਵਿਚ ਆਪਣਾ ਰਾਜ ਸਥਾਪਿਤ ਕੀਤਾ । ਜਦੋਂ ਸਾਰੇ ਯਾਦਵ-ਵੰਸ਼ੀ ਸਰਦਾਰ ਦੁਰਵਾਸ਼ਾ ਰਿਖੀ ਦੇ ਸ੍ਰਾਪ ਕਾਰਨ ਲੜ ਮਰੇ ਤਾਂ ਆਪ ਇਕ ਦਿਨ ਜੰਗਲ ਵਿਚ ਸੋਚਵਾਨ ਲੇਟੇ ਸਨ ਕਿ **ਜਰਾ** ਨਾਮ ਦੇ ਇਕ ਸ਼ਿਕਾਰੀ ਨੇ ਆਪ ਦੇ ਚਰਨਾਂ ਵਿਚਲੇ ਪਦਮ ਚਿੰਨ੍ਹ ਨੂੰ ਹਿਰਨ ਦੀ ਅੱਖ ਸਮਝ ਕੇ ਤੀਰ ਮਾਰਿਆ, ਜਿਸ ਕਾਰਨ ਆਪਨੇ ਦੇਹ ਤਿਆਗ ਦਿੱਤੀ ।

(ਹਿੰ. ਸ. ਸਾ., 2/1031-32)

**ਕਿਕਾਨਗ੍ਰੀਵ :**

(ਕਿਕਾਨ=ਘੋੜਾ+ਗ੍ਰੀਵ=ਗਰਦਨ)

ਦੇਖੋ ਹਯਗ੍ਰੀਵ। (ਹਿੰ. ਸ਼. ਸਾ., 2/942, 3-1373-74)

**ਕਿਦਾਰ : ਕੇਦਾਰ**

ਕੇਦਾਰ ਨਾਥ ਤੀਰਥ ਜੋ ਉੱਤਰ ਪ੍ਰਦੇਸ਼ ਦੇ ਗੜ੍ਹਵਾਲੀ ਇਲਾਕੇ ਵਿਚ ਰੁੱਦ੍ਰ ਹਿਮਾਲਾ ਦੀ ਬਰਫ਼ਾਨੀ ਧਾਰ ਤੇ ਮਹਾਪੰਥ ਦੀ ਚੋਟੀ ਹੇਠਾਂ ਇਕ ਟਿੱਲੇ ਉੱਤੇ ਹੈ। ਇਹ ਸਮੁੰਦਰ ਤੱਟ ਤੋਂ 7333 ਫ਼ੁਟ ਉਚਾਈ ਤੇ ਹੈ। ਵੈਸਾਖ ਤੋਂ ਕੱਤਕ ਦੇ ਮਹੀਨੇ ਤਕ ਅਨੇਕਾਂ ਯਾਤਰੀ ਦਰਸ਼ਨਾਂ ਲਈ ਇੱਥੇ ਪਹੁੰਚਦੇ ਹਨ।

(ਹਿੰ. ਸ. ਮਾ., 2/1038)

**ਕਿੰਨਰ :**

ਸੁਰਗ ਲੋਕ ਦੇ ਵਾਸੀ ਉਹ ਲੋਕ ਜਿਨ੍ਹਾਂ ਦਾ ਧੜ ਮਨੁੱਖ ਦਾ ਤੇ ਸਿਰ ਮੂੰਹ ਘੋੜੇ ਦਾ ਹੁੰਦਾ ਹੈ। ਇਹ ਪਲੁਸਤਯ ਰਿਖੀ ਦੀ ਉਲਾਦ ਮੰਨੇ ਜਾਂਦੇ ਹਨ। ਕੁਬੇਰ ਦੀ ਸਭਾ ਵਿਚ ਜਦ ਗੰਧਰਵ ਗਾਉਂਦੇ ਹਨ ਤਾਂ ਇਹ ਨੱਚਿਆ ਕਰਦੇ ਹਨ।

(ਹਿੰ. ਵ., 570)

**ਕੁਬੇਰ :**

(ਬਦ ਸ਼ਕਲ) ਨਰਕ-ਨਿਵਾਸੀ ਇਕ ਦੁਰਾਤਮਾ ਵੈਦਿਕ-ਦੇਵਤਾ। ਉਹ ਪੁਲਸਤ ਜਾਂ ਵਿਸ਼੍ਰਵਾਸ ਦਾ ਪੁੱਤ, ਰਾਵਣ ਦਾ ਭਾਈ। ਉਸਦੀ ਪੁਰਾਣੀ ਬਸਤੀ ਲੰਕਾ, (ਮੇਰੂ ਪਰਬਤ ਉੱਤੇ) ਸੀ। ਰਾਵਣ ਨੇ ਕੁਬੇਰ ਨੂੰ ਘਰੋਂ ਕੱਢ ਦਿੱਤਾ ਤਾਂ ਵਾਯੂ ਨੇ ਮੇਰੂ ਦੀ ਟੀਸੀ ਢਾਹ ਕੇ ਸਮੁੰਦਰ ਵਿਚ ਸੁੱਟ ਦਿੱਤੀ। ਜਿੱਥੋਂ ਉਹ ਇਕ ਟਾਪੂ (ਸੀਲੋਨ) ਬਣ ਗਈ। ਰਾਵਣ ਨੇ ਇਸ ਬਸਤੀ ਤੇ ਕਬਜ਼ਾ ਕਰ ਲਿਆ ਤਾਂ ਕੁਬੇਰ ਨੇ ਸਵਰਗ-ਲੋਕ ਵਿਚ ਅਲਕਾ ਨੂੰ ਰਾਜ-ਧਾਨੀ ਬਣਾ ਲਿਆ। ਕੁਬੇਰ ਬ੍ਰਹਮਾ ਤੋਂ ਵਰ ਲੈ ਕੇ ਅਮਰ ਹੋ ਗਿਆ ਤੇ ਸੰਸਾਰ ਦੀ ਰੱਖਿਆ ਦੇ ਦੇਵਤਿਆਂ ਵਿਚ ਗਿਣਿਆ ਗਿਆ। ਬ੍ਰਹਮਾ ਨੇ ਕੁਬੇਰ ਨੂੰ ਪੁਸ਼ਪਕ ਨਾਉਂ ਦਾ ਇਕ ਵਿਮਾਨ ਦਿੱਤਾ ਸੀ, ਜਿਸ ਨੂੰ 'ਰਤਨ-ਵਰਸ਼ਕ' (ਰਤਨ ਬਰਸਾਉਣ ਵਾਲਾ) ਭੀ ਕਹਿੰਦੇ ਸਨ। ਰਾਵਣ ਨੇ ਇਹ ਵਿਮਾਨ ਭੀ ਖੋਹ ਲਿਆ ਸੀ।

ਇਸਦੀ ਸੇਵਾ ਜੱਛ, "ਗੁਹ੍ਯਕ, ਕਿੰਨਰ ਤੇ ਕਿੰਪੁਰਸ਼ ਆਦਿ ਕਰਦੇ ਹਨ..." ਕੁਬੇਰ ਦੀਆਂ ਦੋ ਪਤਨੀਆਂ ਰਿਧੀ ਤੇ ਯਖਸ਼ੀ ਹਨ। ਇਹ ਰੰਗ ਦਾ ਗੋਰਾ, ਅੱਠ ਦੰਦਾਂ, ਤਿੰਨ ਲੱਤਾਂ ਤੇ ਵਿਗੜਰੂਪ ਸਰੀਰ ਵਾਲਾ, ਬੰਦੇ ਦੀ ਸਵਾਰੀ ਕਰਦਾ ਚਿਤਰਿਆ ਜਾਂਦਾ ਹੈ।

ਉਸਦੇ ਕੁੱਝ ਹੋਰ ਨਾਮ ਵੈਸ਼੍ਰਵਣ, ਪੋਲਸਤਯ, ਐੜਾਵਿੜਾ, ਈਸ਼ਸਖੀ, ਕੁਤਨੂ, ਧਨਦਾ, ਧਨਪਤਿ, ਇੱਛਾਵਸੂ, ਯੱਖਸ਼ਰਾਜ, ਮਯੂਰਾਜਾ, ਰਾਖ੍ਸ਼ੇਂਦਰ, ਰਤਨਗਰਭ, ਰਾਜ-ਰਾਜ ਤੇ ਨਰ-ਰਾਜ ਭੀ ਹਨ।

(ਹਿ. ਵ., 569-70)

**ਕੂਰਮ (ਕਛੂ) :**

ਵਿਸ਼ਨੂੰ ਦਾ ਅਵਤਾਰ, ਜਿਸ ਨੂੰ ਕੱਛਪ (ਕਸ਼ਜਪ) ਕਹਿੰਦੇ ਹਨ।

(ਦੇਖੋ ਕੱਛਪ)

**ਕੇਸ਼ਵ :**

ਸੁੰਦਰ ਕੇਸਾਂ ਵਾਲਾ। ਕੇਸ਼ਿ ਦੈਂਤ ਨੂੰ ਮਾਰਨ ਵਾਲਾ ਵਿਸ਼ਨੂੰ ਦਾ ਅਵਤਾਰ, ਸ੍ਰੀ ਕ੍ਰਿਸ਼ਨ।

(ਵਿਸ਼ਨੂੰ ਪੁਰਾਣ, ਅੰਕ 5, ਅਧਿਆਇ 16)

**ਕੇਤੁ :**

1. ਨਿਸ਼ਾਨ, ਝੰਡਾ, ਧ੍ਵਜਾ, ਇਸ ਥਾਵੇਂ ਇਸਦਾ ਭਾਵ ਮੁਹਰੀ ਤੋਂ ਹੈ।

(ਗਿ. ਕੋ., ਪੰ. 171)

**ਕੈਲਾਸ਼ :**

ਸੁਮੇਰੂ ਵਾਂਗ ਭਾਰਤੀ ਮਿਥਿਹਾਸ ਵਿਚ ਪ੍ਰਸਿੱਧ ਇਕ ਪਰਬਤ ਜਿਸ ਤੇ ਸ਼ਿਵਾਂ ਦਾ ਨਿਵਾਸ ਹੈ। ਇਹ ਸੁਮੇਰੂ ਦੇ ਪੱਛਮ ਵਿਚ ਹੈ। ਇਸ ਨੂੰ ਚਾਂਦੀ ਦਾ ਪਰਬਤ ਵੀ ਕਿਹਾ ਜਾਂਦਾ ਹੈ। ਤਿੱਬਤ, ਚੀਨ ਤੇ ਹਿੰਦੁਸਤਾਨ ਤੋਂ ਹਜ਼ਾਰਾਂ ਯਾਤਰੀ ਹਰ ਸਾਲ ਇਸ ਦੀ ਪ੍ਰਦਖਣਾ ਕਰਦੇ ਹੁੰਦੇ ਸਨ।

ਭਾਰਤੀਆਂ ਦੀ ਇਨ੍ਹਾਂ ਪਰਬਤਾਂ ਵਿਚ ਅਥਾਹ ਸ਼ਰਧਾ ਤੋਂ ਅਨੁਮਾਨ ਲਾਇਆ ਗਿਆ ਹੈ ਕਿ ਕਦੇ ਇਹ ਪੁਰਾਣੇ ਆਰੀਆਂ ਦਾ ਨਿਵਾਸ ਰਹੇ ਹੋਣਗੇ।

(ਕ. ਡਿਕ., ਪੰ. 297-98)

**ਕੌਡਾ :**

ਇਕ ਰਾਖਸ਼ ਜੋ (ਜਨਮ ਸਾਖੀਆਂ ਅਨੁਸਾਰ) ਮਰਦਾਨੇ ਨੂੰ ਤਲ ਕੇ ਖਾਣ ਦੇ ਆਹਰ ਵਿਚ ਸੀ ਕਿ ਗੁਰੂ ਨਾਨਕ ਦੇ ਮੌਕੇ ਤੇ ਪਹੁੰਚਣ ਨਾਲ ਉਸਦਾ ਤੇਲ ਦਾ ਤਪਾਇਆ ਕੜਾਹਾ ਠੰਡਾ ਹੋ ਗਿਆ। ਇਹ ਜ਼ਾਹਰੀ ਕਰਾਮਾਤ ਵੇਖ ਕੇ ਗੁਰੂ ਜੀ ਦੀ ਬਾਣੀ ਤੋਂ ਸਿਖਿਆ ਲੈ ਕੇ ਉਸ ਨੇ ਆਦਮਖੋਰੀ ਛੱਡ ਦਿੱਤੀ ਤੇ ਗੁਰੂ ਜੀ ਦਾ ਸਿੱਖ ਹੋ ਗਿਆ।

(ਵੇਖੋ-ਜਨਮਸਾਖੀਆਂ)

**ਕੌਸ ਪੁਜੀ ਜਹਿ ਗੋਰ ਮੁਹੰਮਦ :**

ਗੁਰੂ ਨਾਨਕ ਦੀਆਂ ਸਾਖੀਆਂ ਵਿਚਲੀ 'ਮੱਕੇ ਦੀ ਗੋਸ਼ਟ' ਨਾਉਂ ਦੀ ਸਾਖੀ ਵਿਚ ਇਕ ਥਾਂ ਜ਼ਿਕਰ ਹੈ ਕਿ ਜਦੋਂ ਗੁਰੂ ਜੀ ਮੱਕੇ ਹੱਜ ਕਰਨ ਪਿੱਛੋਂ ਮਦੀਨੇ ਪਹੁੰਚੇ ਤਾਂ ਹਜ਼ਰਤ ਦੇ ਮਕਬਰੇ ਦੇ ਮਜਾਵਰਾਂ ਨਾਲ ਭੀ ਚਰਚਾ ਹੋਈ। ਉਨ੍ਹਾਂ ਆਪ ਦੇ ਸੱਚ ਦੇ ਸੰਦੇਸ਼ ਨਾਲ ਪ੍ਰਭਾਵਿਤ ਹੋ ਕੇ ਗੁਰੂ ਜੀ ਦੀ ਯਾਦਗਾਰ ਵਜੋਂ ਕੋਈ ਨਿਸ਼ਾਨੀ ਮੰਗੀ ਤਾਂ ਗੁਰੂ ਜੀ ਆਪਣੇ ਚਰਨਾਂ ਦੀ ਕੌਸ (ਖੜਾਂਵ) ਦੇ ਆਏ। ਜਨਮ-ਸਾਖੀਆਂ ਅਨੁਸਾਰ ਖੜਾਂਵ ਦੀ ਪੂਜਾ ਉਸ ਥਾਂ

ਉੱਤੇ ਹੁੰਦੀ ਰਹੀ ਹੈ। ਦੱਸਿਆ ਜਾਂਦਾ ਹੈ ਕਿ ਫੇਰ ਇਹ ਕੌਸਾਂ ਕਾਜ਼ੀ ਪੀਰ ਰੁਕਨੁਦ-ਦੀਨ ਉੱਚ ਸਰੀਫ਼ ਲੈ ਆਏ ਸਨ।

'ਬਾਬੇ ਕਉਂਸ ਉਤਾਰੀ ਪਾਵ ਤੇ ਰਖੀ ਨਿਸ਼ਾਨੀ ਏਹੁ
ਜੋ ਕਰੇਗੁ ਜਿਆਰਤ ਕੌਸ ਦੀ ਫੇਰ ਨ ਜਨਮ ਧਰੇਹ'
"166—ਗੋਸਟਿ ਮੱਕੇ ਕੀ ਪੂਰੀ ਹੋਈ",

(ਗੋਸਟਿ ਮਕੇ ਕੀ, ਹ. ਲਿ., ਸਿ. ਰੈ. ਲਾ., 6138)

### ਕੰਸ :

ਮਥੁਰਾ ਦੇ ਰਾਜੇ ਉਗ੍ਰਸੈਨ ਦਾ ਪੁੱਤਰ। ਸ੍ਰੀ ਕ੍ਰਿਸ਼ਨ ਜੀ ਦਾ ਮਾਮਾ, ਜੋ ਬੜਾ ਜ਼ਾਲਿਮ ਸੀ। ਇਸ ਨੇ ਪਿਤਾ ਨੂੰ ਕੈਦ ਕਰ ਕੇ ਰਾਜ ਹਥਿਆ ਲਿਆ ਸੀ। ਇਸ ਨੂੰ ਜੋਤਸ਼ੀਆਂ ਨੇ ਦੱਸਿਆ ਸੀ ਕਿ ਇਸ ਦਾ ਕਾਲ ਇਸ ਦੀ ਭੈਣ ਦੇਵਕੀ ਦੀ ਸੰਤਾਨ ਦੇ ਹੱਥੋਂ ਹੋਵੇਗਾ। ਜਿਸ ਭੈ ਤੋਂ ਇਸਨੇ ਭੈਣ ਅਤੇ ਭਣਵਈਏ (ਵਸੁਦੇਵ) ਨੂੰ ਕੈਦ ਕਰ ਰੱਖਿਆ ਸੀ ਤੇ ਉਨ੍ਹਾਂ ਦੀ ਹਰ ਸੰਤਾਨ ਨੂੰ ਮਰਵਾ ਛੱਡਦਾ ਸੀ। ਸ੍ਰੀ ਕ੍ਰਿਸ਼ਨ ਜੀ ਦੇਵਕੀ ਦੀ ਅੱਠਵੀਂ ਸੰਤਾਨ ਸਨ, ਜਿਨ੍ਹਾਂ, ਨੂੰ ਜੇਲ੍ਹ ਵਿੱਚੋਂ ਹੀ, ਜਨਮਦਿਆਂ ਸਾਰ ਗੋਕਲ ਦੇ ਸਰਦਾਰ ਨੰਦ ਦੀ ਪਤਨੀ ਨੇ ਆਪਣੀ ਉਸ ਸਮੇਂ ਜੰਮੀ ਧੀ ਨਾਲ ਵਟਾ ਕੇ ਪਾਲਿਆ ਸੀ। ਇਹੋ ਸ੍ਰੀ ਕ੍ਰਿਸ਼ਨ ਜੀ ਕੰਸ ਦਾ ਕਾਲ ਸਿੱਧ ਹੋਏ।

(ਕ. ਡਿਕ., ਪੰਨਾ 315)

### ਕੁੰਡਲੀਆ :

ਇਕ ਛੰਦ ਜਿਸ ਦੀਆਂ ਛੇ ਤੁਕਾਂ ਹੁੰਦੀਆਂ ਹਨ। ਦੂਜੀ ਤੁਕ ਦਾ ਪਿਛਲਾ ਅੱਧ ਤੀਜੀ ਤਕ ਦਾ ਮੁੱਢਲਾ ਅੱਧ ਹੁੰਦਾ ਹੈ। ਆਮ ਤੌਰ ਤੇ ਪਹਿਲੀਆਂ ਦੋ ਤੁਕਾਂ ਦੋਹੇ ਦੀਆਂ (13+11 ਮਾਤਰਾ) ਤੇ ਅਗਲੀਆਂ ਚਾਰ ਰੋਲਾ ਛੰਦ (11+13 ਮਾਤਰਾ) ਦੀਆਂ ਹੁੰਦੀਆਂ ਹਨ। ਦਸਮ ਗ੍ਰੰਥ ਵਿਚ ਤੇ ਕੁੱਝ ਹੋਰ ਹਿੰਦੀ ਕਵੀਆਂ ਦੀ ਰਚਨਾ ਵਿਚ ਚਾਰ ਚਰਨ ਵਾਲੇ ਕੁੰਡਲੀਏ ਭੀ ਮਿਲਦੇ ਹਨ।

(ਹਿੰ. ਸ਼. ਸਾ., 2-965)

### ਖਗਿੰਦ :

(ਖਗ=ਪੰਛੀ+ਇੰਦ=ਰਾਜਾ)

ਪੰਛੀਆਂ ਦਾ ਰਾਜਾ, ਗਰੁੜ। ਵਿਸ਼ਨੂੰ ਭਗਵਾਨ ਦੀ ਸਵਾਰੀ, ਜਿਸ ਦਾ ਅੱਧਾ ਧੜ ਪੰਛੀ ਦਾ ਤੇ ਅੱਧਾ ਮਨੁੱਖ ਦਾ ਹੈ। ਆਪਣੀ ਮਾਂ ਨੂੰ ਆਪਣੀ ਮਾਸੀ ਕੱਦਰੂ ਤੋਂ ਆਜ਼ਾਦ ਕਰਵਾਉਣ ਲਈ ਗਰੁੜ ਦੇਵਤਿਆਂ ਨੂੰ ਜਿੱਤ ਕੇ ਸੁਰਗਾਂ ਤੋਂ ਅੰਮ੍ਰਿਤ ਲੈ ਆਇਆ ਤੇ ਨਾਗਾਂ ਦੇ ਹਵਾਲੇ ਕਰ ਦਿੱਤਾ। ਇੰਦਰ ਨੇ ਯੁੱਧ ਕਰ ਕੇ ਅੰਮ੍ਰਿਤ ਦਾ ਕਲਸ਼ ਨਾਗਾਂ ਤੋਂ ਖੋਹਿਆ, ਪਰ ਕੁੱਝ ਤੁਪਕੇ ਧਰਤੀ ਤੇ ਡੁਲ੍ਹ ਗਏ, ਜਿਸਨੂੰ ਚੱਟਣ ਨਾਲ ਨਾਗਾਂ ਦੀਆਂ ਦੋ ਦੋ ਜੀਭਾਂ ਤੇ ਲੰਮੀ ਉਮਰ ਹੋ ਗਈ। ਜਟਾਯੂ ਗਰੁੜ ਦਾ ਵੱਡਾ ਪੁੱਤਰ ਰਾਘਵਾਂ ਦਾ ਮਿੱਤਰ ਸੀ

ਤੇ ਰਾਵਣ ਪਾਸੋਂ ਸੀਤਾ ਨੂੰ ਛੁਡਾਉਣ ਲਈ ਲੜਦਾ ਹੋਇਆ ਮਾਰਿਆ ਗਿਆ। ਉਸ ਤੋਂ ਛੋਟੇ ਭਰਾ ਸੰਪਾਤੀ ਨੇ ਹਨੂਮਾਨ ਨੂੰ ਲੰਕਾ ਦਾ ਰਾਹ ਦੱਸਿਆ ਸੀ, ਜਿਸਦੇ ਅਜਰ ਵਿਚ ਉਸ ਦੇ ਸੂਰਜ ਦੇ ਤੇਜ਼ ਨਾਲ ਸੜੇ ਹੋਏ ਖੰਭ ਮੁੜ ਉੱਗ ਪਏ ਸਨ।

ਗਰੁੜ ਦੇ ਹੋਰ ਨਾਉਂ ਅਮ੍ਰਿਤ-ਹਰਣ, ਦਕ੍ਸ਼ਾਯ, ਗਗਨੇਸ਼੍ਵਰ, ਗਰੁਢਮਾਨ, ਖਗੇਸ਼੍ਵਰ, ਨਾਸ਼ਜਪੀ, ਨਾਗੰਤਕ, ਪੰਨਗਨਾਸਨ, ਸ਼ਾਲਮਲੀਨ, ਸੁਪਰਣ, ਸੁਰੇਂਦ੍ਰਜਿਤ, ਤਾਰਕਸ਼ਯ, ਵੈਨਤੇਯ ਤੇ ਵਿਨਾਯਕ ਆਦਿ ਹਨ।

(ਹਿੰ. ਵ., 1/381-82)

**ਖੀਰ ਜੇ ਸਮੁੰਦਰ :**

(ਖੀਰ=ਖ੍ਸ਼ੀਰ=ਦੁੱਧ+ਜੇ=ਜੋ+ਸਮੁੰਦਰ) ਜੋ ਦੁੱਧ ਦਾ ਸਮੁੰਦਰ (ਹੈ)।

ਪੁਰਾਣਾਂ ਵਿਚ ਜੋ ਸੱਤ ਸਮੁੰਦਰ ਕਲਪੇ ਗਏ ਉਨ੍ਹਾਂ ਵਿੱਚੋਂ ਇਕ ਦੁੱਧ ਦਾ ਭਰਿਆ ਹੈ, ਜਿਸ ਵਿਚ ਸ਼ੇਸ਼ਨਾਗ ਦੀ ਸੇਜ ਉੱਤੇ ਵਿਸ਼ਨੂੰ ਭਗਵਾਨ ਦਾ ਨਿਵਾਸ ਹੈ। ਇਸੇ ਨੂੰ ਰਿੜਕ ਕੇ ਦੇਵਤਿਆਂ ਤੇ ਦੈਂਤਾਂ ਨੇ ਚੌਦਾਂ ਰਤਨ ਕੱਢੇ ਸਨ। ਬਾਕੀ ਸਾਗਰਾਂ ਦੇ ਨਾਵਾਂ ਲਈ ਵੇਖੋ 'ਸੱਤੇ ਸਾਗਰ'।

(ਬ੍ਰਿ. ਕੋ., ਪੰ. 280)

**ਗਣ ਨਾਇਕ :**

ਗਣੇਸ਼

**ਗਣੇਸ਼ :**

ਇਕ ਪ੍ਰਧਾਨ ਹਿੰਦੂ ਦੇਵਤਾ ਜਿਸਦਾ ਸਾਰਾ ਸਰੀਰ ਮਨੁੱਖ ਦਾ ਤੇ ਸਿਰ ਹਾਥੀ ਦਾ ਹੈ। ਚਾਰ ਹੱਥ, ਇਕ ਦੰਦ, ਤਿੰਨ ਅੱਖਾਂ ਤੇ ਮੱਥੇ ਵਿਚ ਅਰਧ ਚੰਦ੍ਰ ਦਾ ਨਿਸ਼ਾਨ ਹੈ। ਮਹਾਂਦੇਵ ਦਾ ਪੁੱਤ ਮੰਨੀਂਦਾ ਹੈ। ਪਹਿਲਾਂ ਇਸ ਦਾ ਸਿਰ ਭੀ ਸਾਧਾਰਨ ਬਾਲਕ ਵਾਂਗ ਮਨੁੱਖ ਦਾ ਸੀ ਜੋ ਸ਼ਨੀ ਦੀ ਨਜ਼ਰ ਪੈਣ ਨਾਲ ਉੱਡ ਗਿਆ। ਵਿਸ਼ਨੂੰ ਨੇ ਇਕ ਹਾਥੀ ਦਾ ਸਿਰ ਬਾਲਕ ਦੇ ਸਿਰ ਦੀ ਥਾਂ ਜੜ ਦਿੱਤਾ ਤੇ ਵਰ ਦਿੱਤਾ ਕਿ ਇਸ ਦੀ ਪੂਜਾ ਸਭ ਕਾਰਜਾਂ ਦੇ ਮੁੱਢ ਵਿਚ ਹੋਵੇਗੀ।

ਹਾਥੀ ਦਾ ਸਿਰ ਲੱਗਣ ਤੇ ਇਕ ਦੰਦ ਦੇ ਟੁੱਟਣ ਬਾਰੇ ਹੋਰ ਭੀ ਕਈ ਕਥਾਵਾਂ ਹਨ ਜਿਨ੍ਹਾਂ ਵਿਚ ਚੋਖੇ ਮਤਭੇਦ ਹਨ।

ਇਹ ਬਹੁਤ ਛੇਤੀ ਲਿਖਣ ਵਾਲਾ ਮੰਨਿਆ ਜਾਂਦਾ ਹੈ। ਮਹਾਂਭਾਰਤ ਦੀ ਪਹਿਲੀ ਪੋਥੀ ਇਸੇ ਨੇ ਲਿਖੀ ਸੀ।

(ਹਿੰ. ਸ਼. ਸਾ., ਪੰ. 1221)

**ਗਣਪਤਿ :**

ਗਣੇਸ਼

**ਗ੍ਰਾਹ ਨਿਕੰਦਾ**

(ਗ੍ਰਾਹ=ਘੜਿਆਲ+ਨਿਕੰਦਾ=ਕੱਟਣ ਵਾਲਾ) ਵਿਸ਼ਨੂੰ ਭਗਵਾਨ।

ਪੁਰਾਣਿਕ ਕਥਾ ਹੈ ਕਿ ਇਕ ਵਾਰੀ ਇਕ ਹਾਥੀ ਨੂੰ ਘੜਿਆਲ ਨੇ ਫੜ ਲਿਆ। ਹਾਥੀ ਦੀ ਦਰਦ ਭਰੀ ਕੂਕ ਤੇ ਤਰਸ ਖਾ ਕੇ ਭਗਵਾਨ ਨੇ ਆਪਣੇ ਸੁਦਰਸ਼ਨ ਚੱਕਰ ਨਾਲ ਘੜਿਆਲ ਨੂੰ ਚੀਰ ਦਿੱਤਾ। ਵਿਸਤਾਰ ਲਈ ਦੇਖੋ 'ਉਬਾਰਨ ਬਾਰਨ'।

**ਗਿਆਨ :**

ਜਾਨਣਾ, ਵਿਸ਼ੇਸ਼ ਰੂਪ ਵਿਚ ਅੱਖ, ਕੰਨ, ਨੱਕ, ਜੀਭ ਤੇ ਖੱਲ ਰਾਹੀਂ ਪ੍ਰਾਪਤ ਅਨੁਭਵ।

(ਸਿ. ਸ਼.ਸਾ., ਸੱਤਵਾਂ ਸੰਸ, ਪੰ : 376)

**ਗਿਰਭਾਰ ਪਤੀ :**

(ਗਿਰ=ਪਹਾੜ+ਭਾਰ=ਸੰਭਾਲ+ਪਤੀ=ਸੁਆਮੀ) ਪਹਾੜਾਂ ਦੀ ਸੰਭਾਲ ਦਾ ਮਾਲਿਕ=ਪਹਾੜਾਂ ਦਾ ਰਾਜਾ=ਹਿਮਾਲਾ।

(ਸਿ. ਸ਼. ਸਾ., ਪੰਨਾ 273,768,588)

**ਗੀਤਾ :**

(ਸ੍ਰੀ ਮਦ੍ ਭਗਵਦ੍ ਗੀਤਾ)

ਮਹਾਂ ਭਾਰਤ ਦੇ ਭੀਸ਼ਮ ਪਰਵ ਦਾ ਇਕ ਖੰਡ ਜਿਸਦੇ ਅਠਾਰਾਂ ਅਧਿਆਇ (25 ਵੇਂ ਤੋਂ 42ਵੇਂ ਅਧਿਆਇ ਤਕ) ਹਨ ਤੇ ਸਲੋਕ ਸੰਖਿਆ 700 ਹੈ। ਇਹ ਮੰਨਿਆ ਜਾਂਦਾ ਹੈ ਕਿ ਇਸ ਦਾ ਕਥਨ ਸ੍ਰੀ ਕ੍ਰਿਸ਼ਨ ਜੀ ਨੇ ਮਹਾਂ ਭਾਰਤ ਸਮੇਂ ਕੁਰੁਖੇਤਰ ਦੇ ਮੈਦਾਨ ਵਿਚ (ਅਰਜਨ ਨੂੰ ਮੋਹ ਵਸ਼, ਜੰਗ ਤੋਂ ਮੂੰਹ ਮੋੜਦਾ ਵੇਖ ਕੇ) ਉਸਦਾ ਕਰਤੱਵ ਸਮਝਾਉਣ ਲਈ, 'ਜਯੋਤਿਸਰ' ਤੀਰਥ ਸਥਾਨ ਉੱਤੇ ਕੀਤਾ ਸੀ। ਪ੍ਰੰਤੂ, ਭਾਗਵਤ ਪੁਰਾਣ ਵਿਚ ਇਸ ਦਾ ਕਿਤੇ ਜ਼ਿਕਰ ਨਹੀਂ। ਵਿਦਵਾਨਾਂ ਦੀ ਨਜ਼ਰ ਵਿਚ ਇਸ ਦਾ ਸੰਗ੍ਰਹਿ ਤੀਜੀ ਸਦੀ ਈਸਵੀ ਦੇ ਅੰਤ ਵਿਚ ਹੋਇਆ। ਨੌਵੀਂ ਸਦੀ ਵਿਚ ਲਿਖੇ ਸ਼ੰਕਰ ਦੇ ਭਾਸ਼ਯ ਤੋਂ ਪਹਿਲਾਂ ਇਸ ਗ੍ਰੰਥ ਦੀ ਚਰਚਾ ਘਟ ਹੀ ਮਿਲਦੀ ਹੈ, ਪ੍ਰੰਤੂ ਅੱਗੇ ਚਲ ਕੇ ਇਸਦੇ ਅਨੇਕਾਂ ਭਾਸ਼ਯ, ਤਿਲਕ, ਮੀਮਾਂਸਾ ਤੇ ਵਿਆਖਿਆ ਗ੍ਰੰਥ ਰਚੇ ਗਏ, ਜਿਨ੍ਹਾਂ ਵਿਚ ਗੀਤਾ ਦੇ ਤੱਤ-ਵਿਚਾਰ ਨੂੰ ਵੱਖ ਵੱਖ ਕੋਣਾਂ ਤੋਂ ਪੇਸ਼ ਕੀਤਾ ਗਿਆ ਹੈ। ਇਹ ਕ੍ਰਮ ਅਜੇ ਚਲ ਰਿਹਾ ਹੈ।

(ਹਿੰ. ਵ., ਪ. 134-37)

**ਗੁਦਾਵਰੀ :**

ਗੋਦਾਵਰੀ ; ਇਕ ਨਦੀ ਜੋ ਦੱਖਣ ਭਾਰਤ ਦੇ ਪੱਛਮੀ ਘਾਟਾਂ ਤੋਂ ਪੂਰਬੀ ਘਾਟਾਂ ਤਕ ਤ੍ਰਿਯੰਬਕ ਪਾਸੋਂ ਨਿਕਲ ਕੇ ਕੋਈ 1440 ਕਿਲੋਮੀਟਰ ਦੱਖਣ-ਪੂਰਬ ਵੱਲ ਵਹਿੰਦੀ ਹੈ। ਅਬਿਚਲ ਨਗਰ ਇਸੇ ਨਦੀ ਦੇ ਕੰਢੇ ਹੈ। ਸਮੁੰਦਰ ਵਿਚ ਡਿੱਗਣ ਤੋਂ ਸੌ ਕਿਲੋਮੀਟਰ ਪਹਿਲਾਂ ਬੜੀਆਂ ਉੱਚੀਆਂ ਤੇ ਭੀੜੀਆਂ ਜਿਹੀਆਂ ਕੰਧਾਂ ਵਿਚਕਾਰੋਂ ਲੰਘਦੀ, ਬੰਗਾਲ ਦੀ ਖਾੜੀ ਵਿਚ ਗਿਰਨ ਸਮੇਂ ਡੈਲਟਾ ਬਣਾਉਂਦੀ ਹੋਈ ਸੱਤ ਧਾਰਾਂ ਵਿਚ ਵਟ ਜਾਂਦੀ ਹੈ, ਜਿਨ੍ਹਾਂ 'ਚੋਂ ਗੌਤਮੀ ਗੋਦਾਵਰੀ ਮੁਖ ਹੈ। ਧਾਰਮਿਕ ਪੱਖ ਤੋਂ ਇਹ ਨਦੀ ਬਹੁਤ ਪਵਿੱਤਰ ਮੰਨੀ ਜਾਂਦੀ ਹੈ। ਹਰ ਬਾਰਾਂ ਸਾਲ ਪਿੱਛੋਂ ਰਾਜਮੁੰਦ੍ਰੀ ਲਾਗੇ ਬੜਾ ਮੇਲਾ ਭਰਦਾ ਹੈ।

(ਹਿੰ. ਵਿ. ਕੋ., 4/21)

**ਗ਼ੁਰ ਮੰਤ੍ਰ :**

ਗੁਰੂ ਦਾ ਦਿੱਤਾ ਹੋਇਆ ਮੰਤ੍ਰ ਜੋ ਧਰਮ (ਮਜ਼ਹਬ) ਧਾਰਨ ਸਮੇਂ ਉਪਦੇਸਿਆ ਜਾਂਦਾ ਹੈ ।

(ਬਿ. ਕੋ., ਪੰ. 228)

**ਗੁਰੰਡ :**

(ਗੋਰ<ਗੋਰਾ+ਅੰਡ=ਅੰਡਾ) ਗੋਰਾ ਅੰਡਾ=ਅੰਗ੍ਰੇਜ਼

ਅੰਗ੍ਰੇਜ਼ਾਂ ਨੇ ਸਿੱਖਾਂ ਵਿਚ ਇਹ ਵਿਸ਼ਵਾਸ ਪ੍ਰਚੱਲਿਤ ਕਰਨ ਦੀ ਕੋਸ਼ਿਸ਼ ਕੀਤੀ ਸੀ ਕਿ ਅੰਗ੍ਰੇਜ਼ ਭਾਰਤ ਵਿਚ ਗੁਰੂ ਤੇਗ ਬਹਾਦੁਰ ਜੀ ਦੇ ਵਰ ਨਾਲ ਆਏ ਸਨ । ਕਥਾ ਵਿਚ ਕਿਹਾ ਗਿਆ ਹੈ ਕਿ ਔਰੰਗਜ਼ੇਬ ਦੀ ਕੈਦ ਵਿਚ ਇਕ ਦਿਨ ਗੁਰੂ ਜੀ ਬੁਰਜ ਤੇ ਚੜ੍ਹ ਕੇ ਕੁੱਝ ਦੇਖ ਰਹੇ ਸਨ, ਬਾਦਸ਼ਾਹ ਦੇ ਇਤਰਾਜ਼ ਕਰਨ ਉੱਤੇ ਆਪ ਨੇ ਫੁਰਮਾਇਆ ਕਿ ਮੈਂ ਅਪਣੇ ਟੋਪੀ ਵਾਲੇ ਸਿੱਖਾਂ ਨੂੰ ਦੇਖ ਰਿਹਾ ਹਾਂ, ਜੋ ਤੁਹਾਡੇ ਜ਼ੁਲਮਾਂ ਦਾ ਖਾਤਮਾ ਕਰਨਗੇ ।

(ਗਾ. ਕੋ., 1/(1) 748)

**ਗੋਕਲ :**

ਬ੍ਰਜਦੇਸ਼ ਦੀ ਇਕ ਨਗਰੀ ਜੋ ਮਥੁਰਾ ਦੇ ਪਾਸ ਪੂਰਬ-ਦੱਖਣ ਵੱਲ ਹੈ ਤੇ ਜਿੱਥੇ ਸ੍ਰੀ ਕ੍ਰਿਸ਼ਨ ਜੀ ਦਾ ਬਾਲਪਨ ਗੁਆਲਿਆਂ ਦੇ ਚੌਧਰੀ ਨੰਦ ਦੇ ਘਰ ਯਸ਼ੋਦਾ ਦੀ ਨਿਗਰਾਨੀ ਵਿਚ ਬੀਤਿਆ । ਇਸੇ ਥਾਂ ਆਪ ਗਾਈਆਂ ਚਾਰਦੇ ਰਹੇ ਤੇ ਏਥੇ ਹੀ ਰਾਧਾ ਦੀ ਪ੍ਰੇਮ-ਕਥਾ ਦਾ ਬੀਜ ਪੁੰਗਰਿਆ । ਹੁਣ ਕੁੱਝ ਲੋਕ ਇਸ ਥਾਂ ਨੂੰ ਮਹਾਂਬਲ ਸੱਦਦੇ ਹਨ ।

(ਹਿੰ. ਸ਼.ਸਾ., ਪੰ. 1338)

**ਗੋਬਿੰਦ :**

(ਪ੍ਰਾਕ੍ਰਿਤ ਮੂਲ 'ਗੋਪੇਂਦ੍ਰ' ਦਾ ਵਟਿਆ ਰੂਪ) ਸ੍ਰੀ ਕ੍ਰਿਸ਼ਨ ਵਿਸ਼ਨੂੰ ।

(ਮੋ. ਵਿ., ਪੰ. 367)

**ਗੋਮਤੀ :**

ਇਕ ਨਦੀ ਜੋ ਉੱਤਰ ਪ੍ਰਦੇਸ਼ ਵਿਚ ਪੀਲੀ ਭੀਤ ਦੇ 32 ਕਿਲੋਮੀਟਰ ਪੂਰਬ ਗੋਤਮਤਾਲ ਨਾਮ ਦੀ ਝੀਲ ਵਿੱਚੋਂ ਨਿਕਲ ਕੇ ਖੇੜੀ, ਲਖਨਊ, ਜੌਨਪੁਰ ਆਦਿ ਵਿਚ 800 ਕਿਲੋਮੀਟਰ ਵਹਿੰਦੀ ਹੋਈ, ਵਾਰਾਣਸੀ ਤੋਂ 32 ਕਿਲੋਮੀਟਰ ਉੱਤਰ ਵੱਲ ਪਟਣਾ ਨਾਮ ਦੇ ਪਿੰਡ ਲਾਗੇ ਗੰਗਾ ਵਿਚ ਰਲ ਜਾਂਦੀ ਹੈ ।

(ਹਿੰ. ਵਿ. ਕੋ., 4/ਪੰ. 25)

**ਗੋਰਖ :**

ਜੋਗੀਆਂ ਦਾ ਪ੍ਰਸਿੱਧ ਆਚਾਰੀਆ । ਇਸਨੂੰ ਮਛੰਦਰ ਨਾਥ ਦਾ ਮੁੱਖ ਚੇਲਾ ਤੇ ਕਈਆਂ ਗੁਰੂ ਭੀ ਲਿਖਿਆ ਹੈ । ਇਸੇ ਨੇ ਮਛੰਦਰ ਨਾਥ ਨੂੰ ਇਕ ਵਾਰੀ ਵਾਮ-ਮਾਰਗੀ

ਪ੍ਰਭਾਵਾਂ 'ਚੋਂ ਕੱਢ ਕੇ ਮੁੜ ਜੋਗ-ਪੰਥ ਵਿਚ ਲਿਆਂਦਾ ਸੀ। ਇਸਦੀ ਗਿਣਤੀ ਪ੍ਰਸਿੱਧ ਨੌਂ ਨਾਥਾਂ ਵਿਚ ਹੁੰਦੀ ਹੈ। ਸਮਾਂ ਈਸਵੀ ਸਨ ਦੀ ਨੌਵੀਂ ਸਦੀ ਮੰਨਿਆ ਜਾਂਦਾ ਹੈ। ਗੋਰਖ ਨਾਥ ਦੇ ਨਾਉਂ ਤੇ ਸੰਸਕ੍ਰਿਤ ਅਤੇ ਆਧੁਨਿਕ ਭਾਰਤੀ ਭਾਖਾਵਾਂ ਵਿਚ ਲਿਖੇ ਚਾਲੀ ਦੇ ਕਰੀਬ ਗ੍ਰੰਥ ਮਿਲਦੇ ਹਨ, ਜਿਨ੍ਹਾਂ ਵਿੱਚੋਂ ਚੋਖੇ ਪਿੱਛੋਂ ਦੀ ਰਚਨਾ ਹਨ।

ਗੋਰਖ ਦੇ ਨਾਉਂ ਨਾਲ ਜੋਗੀਆਂ ਦੇ ਛੇ ਪੰਥ ਜੁੜੇ ਹਨ, ਜਿਹਾ ਕਿ "ਚਾਂਦ ਨਾਥੀ, ਹੇਠ ਨਾਥੀ, ਆਈ ਪੰਥੀ, ਵੈਰਾਗ ਪੰਥੀ, ਪਾਂਵ ਪੰਥੀ ਤੇ ਧਜ ਨਾਥੀ। ਇਨ੍ਹਾਂ ਪੰਥਾਂ ਵਿਚ ਕਈ ਪੁਰਾਣੇ ਮਤ ਜਿਹਾ ਕਿ ਯੋਗਮਾਰਗ, ਲਕੁਲੀਸ਼, ਕਾਪਾਲਿਕ ਤੇ ਵਾਮ ਮਾਰਗ ਭੀ ਸ਼ਾਮਿਲ ਹੋ ਗਏ ਪ੍ਰਤੀਤ ਹੁੰਦੇ ਹਨ।"

(ਹਿੰ. ਵਿ. ਕੋ., 4/ਪੰ. 27/28)

**ਗੰਡੀਵ :**

ਅਰਜਨ ਦਾ ਪ੍ਰਸਿੱਧ ਧਨੁਖ ਜੋ ਉਸਨੂੰ 'ਅਗਨੀ' ਪਾਸੋਂ ਮਿਲਿਆ ਸੀ।

(ਗਿ. ਕੋ., ਪੰ. 208)

**ਗੰਧਰਵ :**

ਦੇਵ ਲੋਕ ਦੇ ਗਵੱਈਏ। ਅਥਰਵਵੇਦ ਵਿਚ ਕੁੱਲ ਗਿਣਤੀ 6333 ਤੇ ਮੁੱਖ ਗੰਧਰਵ, (ਹਾਹਾ, ਹੂਹੂ, ਚਿਤ੍ਰਥ, ਹੰਸਵਿਸ੍ਵਾਵਸੁ, ਗੋਮਾਯੁ, ਤੁੰਬਰੁ ਤੇ ਨੰਦਿ ਅੱਠ ਗਿਣੇ ਹਨ। ਕੁੱਝ ਪੁਰਾਣਾਂ ਵਿਚ ਗੰਧਰਵਾਂ ਨੂੰ ਕਣ੍ਵ ਰਿਖੀ ਤੋਂ ਦਕ੍ਸ਼ ਦੀਆਂ ਦੋ ਪੁਤ੍ਰੀਆਂ 'ਮੁਨਿ' ਤੇ 'ਪ੍ਰਧਾ' ਦੀ ਸੰਤਾਨ ਕਿਹਾ ਹੈ। ਵਿਸ਼ਨੂ ਪੁਰਾਣ ਵਿਚ ਗੰਧਰਵਾਂ ਦੀ ਉਤਪਤੀ ਬ੍ਰਹਮਾ ਤੋਂ ਮੰਨੀ ਹੈ। ਹਰਿਵੰਸ਼ ਵਿਚ ਗੰਧਰਵਾਂ ਨੂੰ 'ਅਰਿਸ਼ਟਾ' ਦਕ੍ਸ਼ ਦੀ ਧੀ ਤੇ ਕਸ਼ੱਯੁਪ ਰਿਖੀ ਦੀ ਪਤਨੀ ਦੇ ਪੇਟੋਂ ਜਨਮਿਆ ਲਿਖਿਆ ਹੈ।

(ਮੌ. ਵਿ., 88)

**ਚਕ੍ਰਵਾਕ :**

ਚਕਵਾ (ਹੰਸਾਂ ਦੀ ਜਾਤ ਵਿੱਚੋਂ) ਇਕ ਪੰਛੀ (ਜਿਸ ਬਾਬਤ ਪ੍ਰਸਿੱਧ ਹੈ ਕਿ ਚੰਨ ਚੜ੍ਹਦਿਆਂ ਹੀ ਇਨ੍ਹਾਂ ਦਾ ਜੋੜਾ ਵਿਛੜ ਜਾਂਦਾ ਹੈ ਤੇ ਜੁਦਾਈ ਵਿਚ ਕੂਕਦਾ ਰਹਿੰਦਾ ਹੈ) ਜੋ ਦੱਖਣ ਭਾਰਤ ਨੂੰ ਛੱਡ ਕੇ ਸਾਰੇ ਭਾਰਤ ਵਿਚ ਮਿਲਦਾ ਹੈ। ਸਿਆਲਾਂ ਵਿਚ ਨਦੀਆਂ ਕਿਨਾਰੇ ਵਸਦਾ ਹੈ, ਗਰਮੀਆਂ ਵਿਚ ਭਾਰਤ ਤੋਂ ਬਾਹਰ ਚਲਿਆ ਜਾਂਦਾ ਹੈ। ਕੁਝ ਇਸ ਨੂੰ ਸੁਰਖਾਬ ਭੀ ਕਹਿੰਦੇ ਹਨ।

(ਹਿ. ਸ਼. ਸਾ., ਪੰ. 1442)

**ਚਾਰ ਪਦਾਰਥ :**

ਧਰ੍ਮ, ਅਰ੍ਥ, ਕਾਮ ਤੇ ਮੋਖ੍ਸ਼ ਜੋ ਮਨੁੱਖੀ ਜੀਵਨ ਦੇ ਪੁਰਸ਼ਾਰਥ ਮੰਨੇ ਜਾਂਦੇ ਹਨ। ਧਰਮ ਦਾ ਸੰਬੰਧ ਜੀਵਨ ਦੀਆਂ ਕੀਮਤਾਂ ਨਾਲ ਹੈ। ਅਰਥ ਦਾ ਸਰੀਰਕ ਲੋੜਾਂ ਨਾਲ, ਕਾਮ ਦਾ ਸੰਬੰਧ ਮਾਨਸਿਕ ਲੋੜਾਂ ਨਾਲ ਹੈ ਤੇ ਮੋਖ੍ਸ਼ ਇਨ੍ਹਾਂ ਤਿੰਨਾਂ ਪ੍ਰਕਾਰਾਂ ਦੀਆਂ ਲੋੜਾਂ ਤੋਂ ਆਜ਼ਾਦ ਹੋ ਜਾਣਾ ਹੈ।

(ਗਿ. ਕੋ., ਪੰ. 243)

**ਛਿਨਵੈ ਕੋਟਿ :**

ਕਥਾ ਹੈ ਕਿ ਜਦੋਂ ਰਾਜਾ ਜਨਕ ਦਾ ਵਿਮਾਨ ਨਰਕਾਂ ਦੇ ਕੋਲੋਂ ਦੀ ਲੰਘ ਰਿਹਾ ਸੀ ਤਾਂ ਉਸਨੂੰ ਕੂਕ ਪੁਕਾਰ ਸੁਣ ਕੇ ਤਰਸ ਆ ਗਿਆ। ਉਸਨੇ ਧਰਮਰਾਜ ਨਾਲ ਗੱਲ ਕਰ ਕੇ ਆਪਣੀ ਤਪੱਸਿਆ ਦਾ ਇਕ ਭਾਗ ਦੇ ਕੇ ਉਨ੍ਹਾਂ ਦੁਖੀਆਂ ਨੂੰ ਨਰਕਾਂ ਵਿੱਚੋਂ ਕਢਾ ਲਿਆ, ਫੇਰ, ਜਦੋਂ ਰਾਜਾ ਜਨਕ, ਗੁਰੂ ਨਾਨਕ ਦੇ ਅਵਤਾਰ ਰੂਪ ਵਿਚ ਦੁਨੀਆਂ ਵਿਚ ਮੁੜ ਕੇ ਆਇਆ ਤਾਂ ਇਹ ਛਿਆਨਵੇਂ ਕਰੋੜ ਲੋਕੀ ਭੀ ਉਸ ਦੇ ਨਾਲ ਹੀ ਦੁਨੀਆਂ ਵਿਚ ਆ ਗਏ ਤੇ ਗਰੂ ਕੇ ਸਿੱਖ ਬਣੇ।

(ਅਮਰ ਕਥਾ-ਹ. ਲਿ. ਪੱਤ੍ਰਾ, 30-34. ਨੰ: 82, ਗੁ. ਨਾ. ਯੂ. ਸੰਗ੍ਰਿਹ)

**ਜਗਨਨਾਥ :**

ਵਿਸ਼ਨੂੰ ਅਥਵਾ ਕ੍ਰਿਸ਼ਨ ਜੀ ਦੀ ਇਕ ਮੂਰਤੀ ਜੋ ਪੁਰੀ ਵਿਚ ਹੈ। ਇੱਥੇ ਭਾਰਤ ਦੇ ਕਈ ਇਲਾਕਿਆਂ ਤੋਂ ਯਾਤ੍ਰੀ ਆਉਂਦੇ ਹਨ। ਰਥ-ਯਾਤ੍ਰਾ ਹਾੜ ਸੁਦੀ ਦੂਜ ਨੂੰ ਬਹੁਤ ਇਕੱਠ ਹੋ ਜਾਂਦਾ ਹੈ। ਕ੍ਰਿਸ਼ਨ ਜੀ ਦੀ ਮੂਰਤੀ ਨੂੰ 16 ਪਹੀਆਂ ਦੇ ਕਰੀਬਨ 137 ਮੀਟਰ ਉੱਚੇ ਰਥ ਵਿਚ ਟਿਕਾ ਕੇ 4200 ਖ਼ਾਸ ਸੇਵਾਦਾਰ ਖਿੱਚਦੇ ਹਨ। ਕਦੇ ਇਸ ਰਥ ਦੇ ਪਹੀਆਂ ਹੇਠ ਆ ਕੇ ਮਰਨਾ ਪਵਿੱਤਰ ਮੰਨਿਆ ਜਾਂਦਾ ਸੀ।

ਜਗਨਨਾਥ ਮੰਦਿਰ ਦੇ ਵਿਹੜੇ ਵਿਚ ਹੀ ਇਕ ਸੂਰਜ ਦੇਵਤਾ ਦਾ ਮੰਦਿਰ ਭੀ ਹੈ ਤੇ ਸ੍ਰੀ ਕ੍ਰਿਸ਼ਨ ਦੀ ਮੂਰਤੀ ਦੇ ਨਾਲ ਬਲਰਾਮ ਅਤੇ ਸੁਭੱਦਰਾ ਦੀਆਂ ਮੂਰਤੀਆਂ ਭੀ ਹਨ। ਕੁੱਝ ਲੋਕਾਂ ਦਾ ਮਤ ਹੈ ਕਿ ਜਗਨਨਾਥ ਮੂਲ ਰੂਪ ਵਿਚ ਸ਼ਵਰਾਂ ਦੇ ਕੋਲਾਰੀ ਕਬੀਲੇ ਦਾ ਦੇਵਤਾ ਸੀ।

(ਹਿੰ. ਵ., 1/490)

**ਜਤੀ :**

ਦੇਖੋ ਖਟ (ਛੀ ਜਤੀ)

**ਜਦੋ ਪਤਿ :**

(ਯਾਦਵਾਂ ਦਾ ਪਤੀ) ਦੇਖੋ ਕ੍ਰਿਸ਼ਨ

**ਜਨਕ ਰਾਜ :**

ਮਿਥਿਲਾ ਦਾ ਇਕ ਬ੍ਰਹਮ ਗਿਆਨੀ ਰਾਜਾ। ਸੀਤਾ ਦਾ ਪਿਉ ਸੁਕਦੇਵ ਦਾ ਗਿਆਨ-ਗੁਰੂ। ਇਸੇ ਨੂੰ ਸੀਰ-ਧ੍ਵਜ 'ਹਲ ਦੇ ਨਿਸ਼ਾਨ ਵਾਲੇ ਝੰਡੇ ਵਾਲਾ' ਕਹਿੰਦੇ ਹਨ। ਇਹ ਸੂਰਜਵੰਸ਼ੀ ਸੀ। ਕੁੱਝ ਵਿਦਵਾਨ ਇਸ ਨੂੰ ਗੁਰੂ ਨਾਨਕ ਦੇ ਰੂਪ ਵਿਚ ਮੁੜ ਪ੍ਰਗਟਿਆ ਮੰਨਦੇ ਹਨ।

(ਮਿ. ਕੋ., 132)

(ਅਮਰ ਕਥਾ, ਹ. ਲਿ. ਗੁ. ਨਾ. ਯੂ. ਨੰ. 82 ਪੱਤ੍ਰਾ 30-44)

**ਜਨਾਰਦਨ :**

ਜਨਮ ਦਾ ਨਾਸ਼ ਕਰਨ ਵਾਲਾ ਅਰਥਾਤ ਜਿਸਦੀ ਕਿਰਪਾ ਨਾਲ ਮੁੜ ਜਨਮ ਨਾ ਲੈਣਾ ਪਵੇ। ਸ੍ਰੀ ਵਿਸ਼ਨੂ। ਸ਼ੰਕਰਾਚਾਰਜਾ ਇਸ ਨੂੰ ਦੁਸ਼ਟਾਂ ਦਾ ਨਾਸ਼ ਕਰਨ ਵਾਲਾ ਭੀ ਮੰਨਦਾ ਹੈ।

(ਮਹਾਂ. ਕੋ. 378, ਹਿੰ. ਸ਼. ਸਾ. 1686. ਗਿ. ਕੋ. 133)

**ਜਲੰਧਰ :**

ਇਕ ਨਾਥ, ਜੋ ਨੌਂ ਨਾਥਾਂ ਵਿੱਚੋਂ ਪ੍ਰਮੁੱਖ ਹੈ। ਗੋਰਖ ਨਾਥ ਦਾ ਚੇਲਾ ਗੋਪੀਚੰਦ ਦਾ ਗੁਰੂ।

(ਮਹਾਂ ਕੋ., 385)

**ਜੱਛ :**

ਦੇਵਤਿਆਂ ਤੇ ਪੁਰਸ਼ਾਂ ਵਿਚਕਾਰਲੀ ਇਕ ਜਾਤਿ। ਇਨ੍ਹਾਂ ਦਾ ਰਾਜਾ ਕੁਵੇਰ ਤੇ ਨਗਰੀ ਅਲਕਾਪੁਰੀ ਦਸੀ ਗਈ ਹੈ।

(ਮਹਾਂ ਕੋ., 752)

**ਜਾ ਸਚਖੰਡ ਮੈ ਦਰਸਨ ਪਾਯੋ :**

ਗੁਰੂ ਨਾਨਕ ਦੀ ਜਨਮ ਸਾਖੀ ਵਿਚ ਇਕ ਘਟਨਾ ਆਉਂਦੀ ਹੈ ਜਿਸ ਵਿਚ ਦੱਸਿਆ ਗਿਆ ਹੈ ਕਿ ਗੁਰੂ ਨਾਨਕ ਜਿਨ੍ਹੀਂ ਦਿਨੀਂ ਸੁਲਤਾਨਪੁਰ ਵਿਚ ਨਵਾਬ ਦੌਲਤ ਖ਼ਾਨ ਲੋਦੀ ਦੇ ਮੋਦੀਖਾਨੇ ਨੂੰ ਚਲਾ ਰਹੇ ਸਨ, ਨਿਤ ਬੇਈਂ ਉੱਤੇ ਨਹਾਉਣ ਜਾਂਦੇ ਸਨ। ਇਕ ਦਿਨ ਬੇਈਂ ਵਿਚ ਐਸੇ ਲੋਪ ਹੋਏ ਕਿ ਸੇਵਾਦਾਰ ਥੱਕ ਹਾਰ ਕੇ ਕਪੜੇ ਲੈ ਕੇ ਪਰਤ ਆਇਆ। ਗੁਰੂ ਜੀ ਦੇ ਭਣਵਈਏ ਜੈਰਾਮ ਅਤੇ ਨਵਾਬ ਵੱਲੋਂ ਡੁਬੋਲੀਆਂ ਤੇ ਜਾਲਾਂ ਰਾਹੀਂ ਬੜੀ ਤਲਾਸ਼ ਕੀਤੀ ਗਈ ਪਰ ਕੋਈ ਪਤਾ ਨਾ ਲੱਗਾ। ਆਖ਼ਿਰ ਤੀਜੇ ਦਿਨ ਗੁਰੂ ਜੀ ਆਪ ਤੋਂ ਆਪ ਬੇਈਂ ਵਿੱਚੋਂ ਨਿਕਲ ਆਏ। ਸਾਖੀਕਾਰ ਦਸਦਾ ਹੈ ਕਿ ਇਸ ਅਰਸੇ ਵਿਚ ਗੁਰੂ ਜੀ ਸੱਚਖੰਡ ਕਰਤਾਰ ਦੇ ਹਜ਼ੂਰ ਪਹੁੰਚੇ ਸਨ ਤੇ ਉਥੋਂ ਧਰਮ ਪ੍ਰਚਾਰ ਦਾ ਥਾਪੜਾ ਲੈ ਕੇ ਪਰਤੇ ਸਨ। ਇਸ ਤੁਕ ਵਿਚ ਉਸੇ ਕਥਾ ਵੱਲ ਸੰਕੇਤ ਹੈ।

(ਹਿੰ. ਵ., 2. 121-22)

**ਜੈ ਦੇਵ :**

ਬੀਰ ਭੂਮਿ (ਬੰਗਾਲ) ਵਿਚ ਪੈਦਾ ਹੋਇਆ ਇਕ ਬ੍ਰਾਹਮਣ। ਇਸ ਦੀ ਰਚਨਾ 'ਗੀਤ ਗੋਬਿੰਦ' ਪ੍ਰਸਿੱਧ ਹੈ। ਕੁੱਝ ਵਿਦਵਾਨਾਂ ਅਨੁਸਾਰ ਲਛਮਨ ਸੇਨ (1179-1199) ਦੇ ਦਰਬਾਰ ਵਿਚ ਰਿਹਾ। ਮੰਨਿਆ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਆਏ ਜੈਦੇਵ ਦੀ ਛਾਪ ਵਾਲੇ ਸ਼ਬਦ ਇਸੇ ਦੀ ਰਚਨਾ ਹਨ। ਪੰ. ਚੰਦ੍ਰ ਕਾਂਤ ਬਾਲੀ ਇਸ ਨੂੰ ਕੋਈ ਪੰਜਾਬ ਨਿਵਾਸੀ ਵੱਖਰਾ ਹੀ ਜੈ ਦੇਵ ਮੰਨਦੇ ਹਨ। ਇਸ ਸੰਬੰਧ ਵਿਚ ਉਨ੍ਹਾਂ ਦੇ ਗ੍ਰੰਥ ਦਾ ਮਤ ਵੀ ਵੇਖਣ ਯੋਗ ਹੈ।

ਕਲਕੱਤਾ ਯੂਨੀਵਰਸਿਟੀ ਦੇ ਆਰਕੇਆਲੋਜੀ ਵਿਭਾਗ ਦੇ ਡਾ. ਆਸ਼ੁਤੋਸ਼ ਭਟਾਚਾਰੀਆ ਤੇ ਡਾਕਟਰ ਬੀ.ਕੇ. ਚੈਟਰਜੀ, ਆਪਣੇ ਇਕ ਲੇਖ "ਆਰਿਜਿਨ ਐਂਡ ਡਿਵੈਲਪਮੈਂਟ ਆਫ਼ ਬੰਗਾਲੀ ਲਿਟਰੇਚਰ" ਵਿਚ ਇਨ੍ਹਾਂ ਦੀ ਰਚਨਾ ਗੀਤ ਗੋਬਿੰਦ ਨੂੰ ਮੂਲ ਸਮਕਾਲੀ ਬੰਗਾਲੀ ਭਾਖਾ ਵਿਚ ਲਿਖਿਆ ਮੰਨਦੇ ਹਨ।

(ਅੰ. ਪਰਿ 1963 ਪੰ. 109 ; ਮਹਾਂ. ਕੋ. 400 ; ਚੰ. ਬਾ. ਪੰ. 138-39)

(ਕੀਥ, ਏ. ਬੀ.; ਸੰਸਕ੍ਰਿਤ ਸਾਹਿਤ ਕਾ ਇਤਿਹਾਸ, ਹਿੰਦੀ ਅਨੁਵਾਦ, ਮੰਗਲ ਦੇਵ ਸ਼ਾਸਤ੍ਰੀ, ਪੰ. 230)

**ਜਗ :**

ਭਾਰਤ ਦੇ ਛੇ ਦਰਸਨਾਂ ਵਿੱਚੋਂ ਇਕ ਜਿਸ ਦਾ ਮੋਢੀ ਯਾਗਯਵਲਕ ਸੀ। ਪਾਤੰਜਲਿ ਰਿਖੀ ਨੇ ਯੋਗ ਸੂਤ੍ਰ ਵਿਚ ਜੋਗ ਨੂੰ ਚਿੱਤ ਇਕਾਗਰ ਕਰਨ ਦਾ ਢੰਗ ਦੱਸਿਆ ਹੈ। ਜੋਗ ਵਿਚ ਇੜਾ, ਪਿੰਗਲਾ, ਤੇ ਸੁਖਮਨਾ ਨਾੜੀਆਂ ਨੂੰ ਜਗਾਉਣ, ਸਰੀਰ ਦੇ ਅੱਠ ਚੱਕਰ ਭੇਦਣ ਤੇ ਕੁੰਡਲਿਨੀ ਵਿਚ ਅਮ੍ਰਿਤਧਾਰ ਚੁਆਉਣ ਦੀਆਂ ਵਿਧੀਆਂ ਦੱਸੀਆਂ ਗਈਆਂ ਹਨ। ਅੱਠ ਪ੍ਰਮੁੱਖ ਕ੍ਰਿਯਾਵਾਂ (ਯਮ, ਨਿਯਮ, ਆਸਨ, ਪ੍ਰਾਣਾਯਾਮ ਆਦਿ) ਹਨ। ਯੋਗ ਦੇ ਅਨੇਕ ਪ੍ਰਕਾਰ ਜਿਵੇਂ ਹਠਯੋਗ, ਕਰਮਯੋਗ, ਰਾਜਯੋਗ ਆਦਿ ਮੰਨੇ ਜਾਂਦੇ ਹਨ।

(ਹਿੰ. ਵ., 2-6, 16-18)

**ਜੋਗੀ :**

ਜੋਗ ਧਾਰਨ ਵਾਲਾ, (ਵੇਖੋ ਜੋਗ)

**ਜੰਗਮ :**

ਸ਼ੈਵ ਮਤ ਦਾ ਇਕ ਫ਼ਿਰਕਾ ਜੋ ਜੋਗੀਆਂ ਦੀ ਹੀ ਇਕ ਸ਼ਾਖ਼ ਹੈ। ਜੰਗਮ ਸਿਰ ਤੇ ਸੱਪ ਦੀ ਸ਼ਕਲ ਦੀ ਇਕ ਰੱਸੀ ਤੇ ਧਾਂਤ ਦਾ ਚੰਦ੍ਰਮਾ ਪਹਿਨਦੇ ਹਨ, ਕੰਨਾਂ ਵਿਚ ਮੁੰਦ੍ਰਾਂ ਦੀ ਥਾਂ ਪਿੱਤਲ ਦੇ ਫੁੱਲ ਮੋਰਪੰਖਾਂ ਨਾਲ ਸਜਾ ਕੇ ਧਾਰਦੇ ਹਨ। ਜੰਗਮ ਫ਼ਿਰਕਾ ਅੱਗੋਂ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਇਕ ਪਤਸ੍ਥਲ (ਵਿਰਕ੍ਤ) ਦੂਜੇ ਗੁਰੂ-ਸ੍ਥਲ (ਗ੍ਰਿਹਸਥੀ) ਕਹਾਉਂਦੇ ਹਨ। ਇਹ ਭਿੱਖਿਆ ਲੈਣ ਸਮੇਂ ਇਕ ਥਾਂ ਖਲੋਂਦੇ ਨਹੀਂ। ਅੱਗੇ ਪਿੱਛੇ ਡੋਲਦੇ ਰਹਿੰਦੇ ਹਨ।

(ਹਿੰ. ਵ., 1/46)

**ਜਤੀਸ :**

(ਜਤੀ=ਯਤੀ=ਆਤਮ-ਸੰਜਮ ਵਾਲਾ+ਈਸ਼=ਰਾਜਾ)

ਜਤੀਆਂ ਦਾ ਰਾਜਾ, ਰਾਮਾਨੁਜ। ਰਾਮਾਨੁਜ ਦਾ ਜਨਮ 1027 ਈ. ਵਿਚ ਹੋਇਆ। ਇਹ ਵੇਦਾਂਤ ਦਾ ਪ੍ਰਕਾਂਡ ਪੰਡਿਤ ਸੀ। ਸ੍ਰੀ ਰੰਗ ਮਠ ਦੇ ਅਚਾਰੀਆ ਆਲਵੰਦਾਰ ਇਸ ਨੂੰ ਮਹੰਤ ਬਣਾਉਣਾ ਲੋਚਦੇ ਸਨ, ਪ੍ਰੰਤੂ ਉਨ੍ਹਾਂ ਦੀ ਇਹ ਲੋਚ ਪੂਰੀ ਨਾ ਹੋਈ। ਆਲਵੰਦਾਰ ਦ ਸ੍ਵਰਗਵਾਸ ਪਿੱਛੋਂ ਉਨ੍ਹਾਂ ਦੀਆਂ ਤਿੰਨ ਅਧੂਰੀਆਂ ਇੱਛਾਵਾਂ 'ਚੋਂ ਇਕ

ਬ੍ਰਹਮ ਸੂਤ੍ਰ ਉੱਤੇ ਭਾਸ਼ਜ ਲਿਖ ਕੇ ਪੂਰੀ ਕੀਤੀ। ਸੰਨਿਆਸੀ ਰੂਪ ਵਿਚ ਇਸ ਦੀ ਪ੍ਰਸਿੱਧੀ ਦੂਰ ਦੂਰ ਤਕ ਫੈਲੀ।

(ਮੋ. ਵਿ., 840 ਹਿੰ. ਵਿ. ਕੋ., 10/109)

**ਜਦਬੰਸ :**

ਦੇਵਯਾਨੀ (ਸ਼ੁੱਕ੍ਰ ਦੀ ਪੁੱਤਰੀ) ਦੇ ਪੇਟੋਂ ਰਾਜਾ ਯਯਾਤਿ ਦੇ ਪੰਜ ਪੁੱਤਰਾਂ ਵਿੱਚੋਂ 'ਯਦੁ' ਸਭ ਤੋਂ ਛੋਟਾ ਹੋਇਆ, ਉਸ ਤੋਂ ਜੋ ਵੰਸ਼ ਚੱਲਿਆ ਉਸਦਾ ਨਾਮ ਯਦੁਵੰਸ਼ ਪਿਆ। ਸ੍ਰੀ ਕ੍ਰਿਸ਼ਨ ਇਸ ਵੰਸ਼ ਦੇ ਸਭ ਤੋਂ ਪ੍ਰਤਾਪੀ ਰਾਜਾ ਹੋਏ।

(ਹਿੰ. ਵਿ. ਕੋ., 9/465)

**ਜਦੇਸ :**

(ਜਦੂ+ਏਸ)

ਜਾਦਵਾਂ ਦਾ ਸੁਆਮੀ, ਸੀ ਕ੍ਰਿਸ਼ਨ

(ਬ੍ਰਿ. ਕੋ., 926)

**ਟੇਕ :**

ਰਾਗ ਗਾਉਂਦੇ ਸਮੇਂ ਗੀਤ ਦਾ ਸਥਾਈ ਭਾਗ ਜੋ ਬਾਰ ਬਾਰ ਗਾਇਆ ਜਾਂਦਾ ਹੈ ਅਤੇ ਜਿਸ ਵਿਚ ਰਾਗ ਦਾ ਰੂਪ ਉਘੜਦਾ ਹੈ।

(ਹਿੰ. ਸ਼. ਸਾ., 1894)

**ਤਪ ਤਾਪਤੰ :**

ਤਪ ਕਰਨ ਵਾਲਾ=ਤਪੀਸਵਰ=ਸ਼ਿਵ ਦੇ ਅਰਥਾਂ ਵਿਚ ਵਰਤਿਆ ਗਿਆ ਹੈ।

**ਤਲਵੰਡੀ :**

ਗੁਰੂ ਨਾਨਕ ਦਾ ਜਨਮ ਸਥਾਨ, ਇਸ ਪਿੰਡ ਦਾ ਆਮ ਨਾਉਂ ਰਾਇ ਭੋਇ ਦੀ ਤਲਵੰਡੀ ਭੀ ਸੀ। ਇਸ ਪਿੰਡ ਦਾ ਸਰਦਾਰ ਰਾਇ ਬੁਲਾਰ ਭੱਟੀ ਸੀ, ਜੋ ਗੁਰੂ ਨਾਨਕ ਜੀ ਦੇ ਬਾਲਪੁਣੇ ਤੋਂ ਹੀ ਉਨ੍ਹਾਂ ਦੇ ਰੱਬੀ ਲੋਕ ਤੇ ਅਜ਼ਮਤ ਵਾਲੇ ਹੋਣ ਦਾ ਕਾਇਲ ਸੀ। ਹੁਣ ਇਹ ਪਿੰਡ ਪਾਕਿਸਤਾਨ ਵਿਚ ਰਹਿ ਗਿਆ ਹੈ। ਦੇਸ਼ ਵੰਡ ਸਮੇਂ ਇਸ ਦਾ ਨਾਂ (ਨਾਨਕਆਣਾ) ਨਨਕਾਣਾ ਸਾਹਿਬ ਸੀ।

(ਮਹਾ. ਕੋ., 514)

**ਤਿਲਕ :**

ਉਹ ਚਿੰਨ੍ਹ ਜੋ ਪੀਲੇ ਚੰਦਨ ਕੇਸਰ ਆਦਿ ਨਾਲ ਸੰਪ੍ਰਦਾਇ ਦੇ ਸੰਕੇਤ ਲਈ ਲਾਉਂਦੇ ਹਨ। ਵੈਸ਼ਨਵਾਂ ਵਿਚ ਤਿਲਕ ਸਰੀਰ ਦੇ 12 ਅੰਗਾਂ ਤੇ ਲਗਾਇਆ ਜਾਂਦਾ ਹੈ,

ਜਿਹਾ ਕਿ ਮੱਥਾ, ਪੇਟ, ਛਾਤੀ, ਕੰਠ (ਦੋਵੇਂ ਪਾਸੇ), ਦੋਵੇਂ ਵੱਖੀਆਂ, ਦੋਵੇਂ ਬਾਹਾਂ, ਕੰਨ, ਪਿਠ ਤੇ ਲੱਕ ਉੱਤੇ। ਪਹਿਲਾਂ ਤਿਲਕ ਸਿਰਫ ਸ਼ਿੰਗਾਰ ਲਈ ਲਾਉਂਦੇ ਸਨ, ਫੇਰ ਉਪਾਸਨਾ ਲਈ ਸੰਪ੍ਰਦਾਇ ਦਾ ਚਿੰਨ੍ਹ ਵੀ ਬਣ ਗਿਆ।

(ਹਿੰ. ਸ਼. ਸਾ., 2090)

**ਤ੍ਰਿਕਾਂਡ :**

ਜਿਸ ਵਿਚ ਕਰਮ, ਉਪਾਸਨਾ ਤੇ ਆਤਮ ਗਿਆਨ ਦਾ ਵਰਣਨ ਹੋਵੇ। ਤਿੰਨ ਕਾਂਡਾਂ ਵਾਲਾ। ਅਮਰਕੋਸ਼ ਜਾਂ ਨਿਰੁਕਤ; 'ਵੇਦ'।

(ਹਿੰ. ਸ਼. ਸਾ., 2155)

**ਤ੍ਰਿਪਤਾ :**

ਬਾਬੇ ਕਾਲੂ ਬੇਦੀ ਦੀ ਪਤਨੀ, ਗੁਰੂ ਨਾਨਕ ਦੀ ਮਾਤਾ। ਇਨ੍ਹਾਂ ਦਾ ਜਨਮ, ਪਿੰਡ ਚਾਹਲ (ਹੁਣ ਪਾਕਿਸਤਾਨ) ਵਿਚ ਹੋਇਆ ਤੇ ਦੇਹਾਂਤ ਕਰਤਾਰਪੁਰ ਵਿਚ ਸੰਨ 1527 ਦੇ ਕਰੀਬ (1579 ਸੰਮਤ ਨੂੰ) ਹੋਇਆ। ਭਾਈ ਸੰਤੋਖ ਸਿੰਘ ਜੀ ਨੇ ਨਾਨਕ ਪ੍ਰਕਾਸ਼ (ਉੱਤਰਾਰਧ, ਅਧਿਆਇ ਛੀਵਾਂ) ਵਿਚ ਇਨ੍ਹਾਂ ਦਾ ਦੇਹਾਂਤ ਤਲਵੰਡੀ ਵਿਚ ਹੋਇਆ ਦੱਸਿਆ ਹੈ।

(ਮਹਾ. ਕੋ., 455)

**ਤ੍ਰਿਲੋਚਨ :**

ਇਕ ਭਗਤ ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਜਾਤ ਦਾ ਵੈਸ਼ਜ ਤੇ ਬਾਰਸੀ (ਜ਼ਿਲਾ ਸ਼ੋਲ਼ਾਪੁਰ) ਦਾ ਵਸਨੀਕ ਸੀ। ਇਸਦਾ ਜਨਮ 1324 ਈ. ਵਿਚ ਹੋਇਆ। ਇਹ ਪੰਢਰਪੁਰ ਨਿਵਾਸੀ ਤੇ ਨਾਮਦੇਵ ਦਾ ਸਮਕਾਲੀ ਸੀ। ਨਾਮਦੇਵ ਨੇ ਆਪਣੇ ਅਨੇਕ ਪਦ ਇਸਨੂੰ ਸੰਬੋਧਨ ਕਰ ਕੇ ਲਿਖੇ ਹਨ। ਭਗਤਮਾਲ ਵਿਚ ਤ੍ਰਿਲੋਚਨ ਨੂੰ ਭੀ ਨਾਮਦੇਵ ਦੇ ਨਾਲ ਹੀ ਗਿਆਨ ਦੇਵ ਦਾ ਸਿੱਖ ਕਿਹਾ ਹੈ।

(ਹਿੰ. ਸਾ. ਆ. ਇ., 313)

**ਤ੍ਰੇਤਾ :**

ਚਤੁਰਜੁਗੀ ਵਿਚ ਦੂਜਾ ਯੁਗ ਜੋ 1,29,60,00 ਸਾਲ ਦਾ ਹੈ।

(ਸੰ. ਸ਼. ਸਾ., 454)

**ਤੋਟਕ ਛੰਦ :**

ਇਸ ਛੰਦ ਦੇ ਚਾਰ ਚਰਣ ਤੇ ਹਰ ਇਕ ਚਰਣ ਵਿਚ ਚਾਰ ਚਾਰ ਸਗਣ (॥ S, ॥ S, ॥ S, ॥ S) ਹੁੰਦੇ ਹਨ।

(ਗਿ. ਕੋ., 335)

**ਤੰਤ੍ਰ :**

ਹਿੰਦੂ-ਉਪਾਸਨਾ ਨਾਲ ਸੰਬੰਧਿਤ ਇਕ ਸ਼ਾਸਤ੍ਰ, ਜੋ ਸ਼ਿਵ ਦੀ ਰਚਨਾ ਮੰਨਿਆ ਜਾਂਦਾ ਹੈ। ਇਸ ਦੇ ਤਿੰਨ ਭਾਗ ਆਗਮ, ਯਾਮਲ ਤੇ ਤੰਤ੍ਰ ਹਨ। ਤੰਤ੍ਰ ਵਿਚ ਸ੍ਰਿਸ਼ਟਿ, ਲਯ, ਮੰਤ੍ਰ-ਨਿਰਣੈ, ਦੇਵਤਿਆਂ ਦੇ ਸੰਸਥਾਨ, ਯੰਤ੍ਰ-ਨਿਰਣਯ, ਤੀਰਥ, ਆਸ਼੍ਰਮ, ਧਰਮ, ਕਲਪ, ਜੋਤਿਸ਼-ਸੰਸਥਾਨ, ਬ੍ਰਤ-ਕਥਾ, ਸੁੱਚ ਤੇ ਭਿੱਟ, ਇਸਤ੍ਰੀ-ਪੁਰਖ ਲੱਛਣ, ਰਾਜ-ਧਰਮ, ਦਾਨ-ਧਰਮ, ਯੁਵਾਧਰਮ, ਵਿਉਹਾਰ ਤੇ ਅਧਿਆਤਮਕ ਵਿਸ਼ਿਆਂ ਦਾ ਵਰਣਨ ਹੁੰਦਾ ਹੈ।

ਇਸ ਸ਼ਾਸਤ੍ਰ ਦਾ ਪ੍ਰਚਾਰ ਸ਼ਾਕਤਾਂ ਵਿਚ ਵਧੇਰੇ ਹੈ ਤੇ ਮਾਰਣ, ਉਚਾਟਣ, ਵਸ਼ੀਕਰਣ ਆਦਿ ਸਿੱਧੀਆਂ ਲਈ ਹੀ ਇਸ ਦੀ ਵਰਤੋਂ ਹੁੰਦੀ ਹੈ। ਤਾਂਤ੍ਰਿਕ ਸਭਨਾਂ ਦੇਵਤਿਆਂ ਦੀ ਪੂਜਾ ਕਰਦੇ ਹਨ, ਪਰ ਉਨ੍ਹਾਂ ਦਾ ਢੰਗ ਵੱਖਰਾ ਹੁੰਦਾ ਹੈ।

ਭਾਵੇਂ ਤੰਤ੍ਰ ਸ਼ਾਸਤ੍ਰ ਦੇ ਆਰੰਭ ਦਾ ਸਮਾਂ ਨਿਸ਼ਚਿਤ ਕਰਨਾ ਕਠਿਨ ਹੈ, ਪਰ ਕੁਝ ਵਿਦਵਾਨ ਇਸ ਸੰਬੰਧੀ ਸਾਹਿੱਤ ਨੂੰ ਵੇਦਾਂ ਤੋਂ ਭੀ ਪੁਰਾਣਾ ਮੰਨਦੇ ਹਨ। ਵਰਤਮਾਨ ਰੂਪ ਚੌਥੀ-ਪੰਜਵੀਂ ਸਦੀ ਈਸਵੀ ਦੇ ਨੇੜੇ ਤੇੜੇ ਹੀ ਚਾਲੂ ਹੋਇਆ।

ਹਿੰਦੂਆਂ ਦੀ ਦੇਖਾਦੇਖੀ ਬੋਧਾਂ ਵਿਚ ਭੀ ਕਈ ਤੰਤ੍ਰ ਗ੍ਰੰਥ ਬਣੇ।

(ਹਿੰ. ਸ਼. ਸਾ., 1987 ਹਿੰ. ਵਿ. ਕੋ., 5/278-79)

**ਦਸ ਅਵਤਾਰ :**

ਵਿਸ਼ਨੂੰ ਦੇ ਪੁਰਾਣਾਂ ਵਿਚ ਦਸ ਮੁੱਖ ਅਵਤਾਰ ਗਿਣਾਏ ਗਏ ਹਨ, ਜਿਹਾ ਕਿ ਮੱਛ, ਕੱਛ, ਵਾਰਾਹ, ਨਰ ਸਿੰਘ, ਵਾਮਨ ਸਤਿਯੁਗ ਵਿਚ ; ਪਰਸ਼ੁਰਾਮ ਅਤੇ ਰਾਮਚੰਦ ਤ੍ਰੇਤੇ ਵਿਚ; ਸ੍ਰੀ ਕ੍ਰਿਸ਼ਨ ਜੀ ਦੁਆਪਰ ਵਿਚ; ਬੁੱਧ ਤੇ ਕਲਕੀ ਕਲਜੁਗ ਵਿਚ।

(ਹਿੰ. ਸ਼. ਸਾ., 2235)

**ਦਸ ਗ੍ਰੀਵ :**

(ਦਸ=ਗਿਣਤੀ ਦਾ ਅੰਕ+ਗ੍ਰੀਵ>ਗ੍ਰੀਵਾ=ਗਰਦਨ)
ਰਾਵਣ ਦਾ ਇਕ ਨਾਉਂ।
ਇਸ ਨੂੰ ਦਸ ਕੰਧ, ਦਹਿ ਸਿਰ, ਦਸ ਮੁੰਡ ਆਦਿ ਭੀ ਕਹਿੰਦੇ ਹਨ।

(ਹਿੰ. ਸ਼. ਸਾ., 3231)

**ਦਮੋਦਰ (ਦਾਮੋਦਰ) :**

(ਦਾਮ=ਰੱਸੀ+ਉਦਰ=ਪੇਟ)
ਜਿਸ ਦੇ ਪੇਟ ਨੂੰ ਰੱਸੀ ਨਾਲ ਬੰਨ੍ਹਿਆ ਗਿਆ ਹੋਵੇ। ਸ੍ਰੀ ਕ੍ਰਿਸ਼ਨ। ਇਕ ਵਾਰੀ ਤਾੜਨਾ ਲਈ ਮਾਤਾ ਯਸ਼ੋਦਾ ਨੇ ਸ਼੍ਰੀ ਕ੍ਰਿਸ਼ਨ ਨੂੰ ਰੱਸੀ ਨਾਲ ਬੰਨ੍ਹ ਦਿੱਤਾ ਸੀ ਜਿਸ ਤੋਂ ਇਹ ਨਾਂ ਪਿਆ। ਕੁੱਝ ਵਿਦਵਾਨ 'ਜਿਸਦੇ ਪੇਟ ਵਿਚ ਸਾਰਾ ਸੰਸਾਰ ਹੋਵੇ' ਤੇ ਕੁੱਝ 'ਇੰਦ੍ਰੀਆਂ ਨੂੰ ਬੰਨ੍ਹ ਰਖਣ ਵਾਲਾ' ਅਰਥ ਭੀ ਕਰਦੇ ਹਨ।

(ਹਿੰ. ਸ਼. ਸਾ., 2256)

**ਦ੍ਵਾਰਾਵਤੀ :**

ਦੁਆਰਿਕਾ ਨਗਰੀ। ਹਿੰਦੂਆਂ ਦੇ ਚਾਰ ਮਹਾਨ ਧਾਮਾਂ ਵਿੱਚੋਂ ਇਕ। ਇਸ ਨਗਰੀ ਵਿਚ ਸ੍ਰੀ ਕ੍ਰਿਸ਼ਨ ਜੀ ਕਾਲਯਵਨ ਦੇ ਵਿਰੁੱਧ ਯੁੱਧ ਚੋਂ ਭੱਜ ਕੇ ਜਾ ਬਸੇ ਸਨ। ਇਸ ਥਾਵੇਂ ਰਣਛੋੜ ਜੀ ਨਾਮ ਦੀ ਮੂਰਤੀ ਦਾ ਮੰਦਿਰ ਹੈ।

(ਹਿ. ਸ਼. ਸਾ., 2404-05)
(ਹਿ. ਵਿ. ਕੋ., 6-166.)

**ਦਾਦੂ :**

ਗੁਜਰਾਤ ਵਾਸੀ ਇਕ ਭਗਤ (1544-1603 ਈ.)। ਜਾਤ-ਪਾਤ, ਆਚਾਰ-ਵਿਉਹਾਰ, ਤੀਰਥ-ਬ੍ਰਤ ਤੇ ਅਵਤਾਰ ਆਦਿ ਬਾਰੇ ਦਾਦੂ ਦੇ ਵਿਚਾਰ ਕਬੀਰ ਨਾਲ ਮਿਲਦੇ ਹਨ ਪਰ ਉਹ ਖੰਡਨ ਨਹੀਂ ਕਰਦਾ। ਇਸ ਦੀ ਬਾਣੀ ਰਾਜਸਥਾਨੀ, ਗੁਜਰਾਤੀ, ਪੰਜਾਬੀ ਤੇ ਸਿੰਧੀ ਵਿਚ ਹੈ।

ਕੁੱਝ ਵਿਦਵਾਨ ਇਸ ਨੂੰ ਮੁਸਲਮਾਨ ਦੇ ਨਾਉਂ ਤੋਂ ਦਾਊਦ ਦਸਦੇ ਹਨ। ਕੁੱਝ ਪੇਂਜਾ, ਕੁੱਝ ਬ੍ਰਾਹਮਣ ਦੀ ਸੰਤਾਨ ਤੇ ਕੁੱਝ ਨਦੀ ਵਿੱਚੋਂ ਮਿਲਿਆ ਮੰਨਦੇ ਹਨ।

ਸਾਂਭਰ (ਗੁਜਰਾਤ) ਵਿਚ ਰਹਿੰਦਿਆਂ ਦਾਦੂ ਨੇ ਬ੍ਰਹਮ ਸੰਪ੍ਰਦਾਇ ਚਲਾਇਆ, ਜੋ ਪਿੱਛੋਂ ਪਾਰਬ੍ਰਹਮ ਅਤੇ ਦਾਦੂ ਪੰਥ ਸਦਾਇਆ।

(ਐ. ਪਰਿ., 53/ਸਾ. ਕੋ., 2/232-33)

**ਦਿਗਪਾਲ :**

(ਦਿਕ੍ ਪਾਲ)

ਪੁਰਾਣਾਂ ਅਨੁਸਾਰ ਦਸਾਂ ਦਿਸ਼ਾਂ (ਉੱਤਰ, ਪੂਰਬ, ਦੱਖਣ, ਪੱਛਮ, ਈਸ਼ਾਨ, ਅਗਨਿ, ਨੈਰਿਤੀ, ਵਾਯਵੀ, ਅਧੋ ਤੇ ਊਰਧ) ਦੇ ਦਸ ਦੇਵਤਾ (ਉੱਤਰ ਦਾ ਕੁਬੇਰ, ਪੂਰਵ ਦਾ ਇੰਦ੍ਰ, ਦੱਖਣ ਦਾ ਯਮ, ਪੱਛਮ ਦਾ ਵਰੁਣ, ਈਸ਼ਾਣ ਦਾ ਸ਼ਿਵ, ਅਗਨਿ ਕੋਣ ਦਾ ਅਗਨਿ, ਨੈਰਿਤੀ ਦਾ ਨੈਰਿਤ ਰਾਖਸ਼, ਵਾਯਵੀ ਕੋਣ ਦਾ ਵਾਯੂ, ਅਧੋ ਦਾ ਸ਼ੇਸ਼ਨਾਗ ਤੇ ਊਰਧ ਦਾ ਬ੍ਰਹਮਾ) ਹਨ। ਇਨ੍ਹਾਂ ਦੀ ਪੂਜਾ ਹਰ ਸ਼ੁਭ ਕਾਰਜ ਸਮੇਂ ਹੁੰਦੀ ਹੈ। ਕੁੱਝ ਲੋਕ ਯਮ ਦੇ ਨਾਰਾਜ਼ ਹੋ ਜਾਣ ਦੇ ਭੈ ਤੋਂ ਡਰ ਕੇ ਦੱਖਣ ਦਿਸ਼ਾ ਵੱਲ ਪੈਰ ਪਸਾਰਨਾ ਅਸ਼ੁਭ ਗਿਣਦੇ ਹਨ।

**ਦਿਜ ਬਾਵਨ :**

(ਦਿਜ=ਦਿਵਜ=ਬ੍ਰਾਹਮਣ+ਬਾਵਨ=ਵਾਮਨ=ਬੌਨਾ, ਬੌਨਾ ਬ੍ਰਾਹਮਣ)

ਵਾਮਨ ਅਵਤਾਰ, ਕਸ਼ਯਪ ਤੇ ਅਦਿਤੀ ਦਾ ਪੁੱਤਰ, ਜੋ ਬ੍ਰਾਹਮਣ ਦਾ ਰੂਪ ਧਾਰ ਕੇ ਬਲਿ ਰਾਜੇ ਨੂੰ ਛਲਣ ਗਿਆ ਤੇ ਢਾਈ ਕਰਮਾਂ ਧਰਤੀ ਮੰਗ ਕੇ ਸਾਰੀ ਪ੍ਰਿਥਵੀ ਅਤੇ ਆਕਾਸ਼ ਦੋ ਡਿੰਘਾਂ ਵਿਚ ਮਿਣ ਲਈ ਬਾਲੀ ਨੂੰ ਅੰਤ ਪਾਤਾਲ ਦਾ ਰਾਜਾ ਥਾਪ ਦਿੱਤਾ।

ਵਿਸ਼ਨੂੰ ਦਾ ਪੰਜਵਾਂ ਅਵਤਾਰ । ਮਾਲਾਬਾਰ ਵਿਚ ਇਸ ਅਵਸਰ ਨੂੰ 'ਓਨਮੋ' ਦੇ ਤਿਉਹਾਰ ਦੇ ਰੂਪ ਵਿਚ ਅਜੇ ਭੀ ਮਨਾਇਆ ਜਾਂਦਾ ਹੈ ।

(ਹਿ. ਸ਼. ਸਾ., 4425/ਹਿ. ਵ., 452)

**ਦਿਵੱਲੂਤ :**

ਦੇਵਲੂਤ, ਗੁਰੂ ਨਾਨਕ ਦੀਆਂ ਜਨਮ ਸਾਖੀਆਂ ਵਿਚ ਪਹਿਲੀ ਫੇਰੀ ਸਮੇਂ ਗਯਾ ਦੇ ਲਾਗੇ ਇਕ ਗੁਸੈਲੇ ਯੋਗੀ ਦੇ ਰੂਪ ਵਿਚ ਵਰਣਿਤ ਹੈ । ਇਸਨੂੰ ਗੁਰੂ ਨਾਨਕ ਨੇ ਆਪਣੀ ਵਿਚਾਰਧਾਰਾ ਦਾ ਗਿਆਨ ਦੇ ਕੇ ਸਿੱਧੇ ਰਸਤੇ ਪਾਇਆ ।

(ਜਨਮ-ਸਾਖੀ, ਇੰਡੀਆ ਆਫਿਸ ਲਾਇਬ੍ਰੇਰੀ ਫੋਟੋ ਸਟੇਟ ਕਾਪੀ)

**ਦੀਪ ਸਾਤੋਂ :**

ਜੰਬੂ, ਸ਼ਾਲਮਲੀ, ਗੋਮੇਦਕ, ਕੁਸ਼, ਕ੍ਰੌਂਚ, ਸ਼ਾਕ ਤੇ ਪੁਸ਼ਕਰ, ਪ੍ਰਿਥਵੀ ਦੇ ਸੱਤ ਭਾਗ ਜੋ ਪੁਰਾਣਾਂ ਵਿਚ ਸੱਤ ਸਮੁੰਦਰਾਂ ਵਿਚ ਘਿਰੇ ਹੋਏ ਮੰਨੇ ਗਏ ਹਨ ।

ਜ਼ਿਕਰ ਹੈ ਕਿ ਰਾਜਾ ਪ੍ਰਿਯਵ੍ਰਤ ਇਕ ਪਹੀਏ ਦੇ ਰਥ ਉੱਪਰ ਚੜ੍ਹ ਕੇ ਸੱਤ ਵਾਰ ਘੁੰਮਿਆ । ਉਸ ਦੇ ਪਹੀਏ ਦੀ ਲੀਕ ਨਾਲ ਸੱਤ ਸਾਗਰ ਬਣ ਗਏ ਤੇ ਉਨ੍ਹਾਂ ਨਾਲ ਘਿਰੇ ਧਰਤੀ ਦੇ ਟੁਕੜੇ ਦੀਪ ਬਣ ਗਏ । ਦੀਪਾਂ ਦੀ ਗਿਣਤੀ ਪੁਰਾਣਾਂ ਵਿਚ ਵਧਦੀ ਗਈ ਹੈ, ਹਰਿ ਵੰਸ਼ ਪੁਰਾਣ ਵਿਚ ਚਾਰ ਨਾਂ ਹੋਰ ਸ਼ਾਮਿਲ ਹੋ ਗਏ । ਮਹਾਂਭਾਰਤ ਵਿਚ ਗਿਣਤੀ 13 ਹੋ ਗਈ । ਉਪਦੀਪਾਂ ਨੂੰ ਨਾਲ ਰਲਾ ਕੇ ਹੁਣ ਇਹ ਗਿਣਤੀ 18 ਹੋ ਗਈ ਹੈ ।

(ਮੋ. ਵਿ., 507)

**ਦੁਆਪਰ , ਦ੍ਵਾਪਰ :**

ਤੀਜਾ 'ਯੁਗ' ਇਸ ਦੀ ਉਮਰ 8,64,000 ਸਾਲ ਮੰਨੀ ਗਈ ਹੈ । ਇਸ ਯੁਗ ਵਿਚ ਨੇਕੀ ਘੱਟ ਰਹਿ ਗਈ, ਰਸਮਾਂ ਕਈ ਯੁਕਤੀਆਂ ਨਾਲ ਹੋਣ ਲੱਗ ਪਈਆਂ । ਲੋਕਾਂ ਦੀ ਬੁੱਧੀ ਮਲੀਨ ਹੁੰਦੀ ਚਲੀ ਗਈ ।

(ਹਿ. ਸ਼. ਸਾ., 2403)

**ਦੇਸ਼ੇਸ :**

(ਦੇਸ਼=ਇਲਾਕਾ+ਏਸ਼=ਰਾਜਾ), ਇਲਾਕੇ ਦਾ ਰਾਜਾ;

(ਮਹਾਂ ਕੋ., 486)

**ਦੇਵ :**

ਦੇਵਤਾ, ਭਾਰਤੀ ਮਿਥਿਹਾਸ ਵਿਚ ਦੇਵਤਿਆਂ ਦੀ ਗਿਣਤੀ ਤੇਤੀਸ ਕੋਟਿ (ਕਰੋੜ) ਤਕ ਮੰਨੀ ਗਈ ਹੈ । ਪਰ ਕਈ ਵਿੱਦਵਾਨ ਕੋਟਿ ਦਾ ਅਰਥ ਕਰੋੜ ਨਾ ਕਰਕੇ 'ਭੇਦ' ਕਰਦੇ ਹਨ । ਦੇਵਤਿਆਂ ਦੇ ਤੇਤੀ ਭੇਦ ਇਸ ਪ੍ਰਕਾਰ ਗਿਣਾਏ ਗਏ ਹਨ :—

ਅਠ ਵਸੁ : (ਧਰ, ਧ੍ਰੁਵ, ਸੋਮ, ਵਿਸ਼ਨੂੰ, ਅਨਿਲ, ਅਨਲ, ਪ੍ਰਤਯੂਸ਼, ਤੇ ਪ੍ਰਭਾਸ)

ਗਿਆਰਾਂ ਰੁਦ੍ਰ: (ਅਜ, ਏਕਪਾਦ, ਅਹਿਵਰ੍ਧਨ, ਪਿਨਾਕੀ, ਅਪ੍ਰਾਜਿਤ, ਤ੍ਰ੍ਯੰਬਕ, ਮਹੇਸ਼੍ਵਰ, ਵ੍ਰਿਸ਼ਾਕਪੀ, ਸ਼ੰਭੂ, ਹਰਣ ਤੇ ਈਸ਼੍ਵਰ)। ਬਾਰਾਂ ਆਦਿਤਯ: (ਇੰਦ੍ਰ, ਧਾਤਾ, ਭਗ, ਪੂਸ਼ਾ, ਮਿਤ੍ਰ, ਵਰੁਣ, ਅਰ੍ਯਮਾ, ਅੰਸ਼ੁ, ਵਿਸ੍ਵਸਤ, ਤ੍ਵਸ਼ਟਾ, ਸਵਿਤਾ ਅਤੇ ਵਿਸ਼ਨੂ ਪ੍ਰਜਾਪਤਿ)। ਰਾਮਾਇਣ ਵਿਚ ਇੰਦ੍ਰ ਤੇ ਪ੍ਰਜਾਪਤਿ ਦੀ ਥਾਂ ਅਸ਼੍ਵਿਨੀ ਕੁਮਾਰ ਗਿਣੇ ਹਨ।

(ਹਿ. ਸ਼. ਸਾ., 2358/ਮਹਾਂ. ਕੋ., 450)

**ਦੇਵਕੀ ਨੰਦਨ :**

ਮਥੁਰਾ ਦੇ ਰਾਜੇ ਉੱਗਰ ਸੈਨ ਦੀ ਧੀ ਤੇ ਕੰਸ ਦੀ ਭੈਣ ਦੇਵਕੀ ਤੋਂ ਜੰਮਿਆ ਵਾਸਦੇਵ ਦਾ ਪੁੱਤਰ, ਸ੍ਰੀ ਕ੍ਰਿਸ਼ਨ।

(ਹਿ. ਸ਼. ਸਾ., 2356)

**ਦੇਵੀ :**

ਦੇਵਤਿਆਂ ਦੀ ਰੱਖਿਅਕ ਸ਼ਕ੍ਤੀ। ਸਰਸਵਤੀ, ਦੁਰਗਾ, ਸਾਵ੍ਰਿਤੀ ਆਦਿ। ਸ਼ਾਕ੍ਤਪੰਥ ਵਿਚ ਦਸ ਮਹਾਂ ਦੇਵੀਆਂ ਦੀ ਪੂਜਾ ਹੁੰਦੀ ਹੈ। ਪਹਾੜੀ ਇਲਾਕਿਆਂ ਵਿਚ ਦੇਵੀ ਪੂਜਾ ਦੀ ਰੀਤ ਬਹੁਤ ਹੈ। ਸ਼ਾਕ੍ਤਾਂ ਦੀਆਂ ਦਸ ਦੇਵੀਆਂ ਦੇ ਨਾਂ ਹਨ :—

"ਕਾਲੀ, ਤਾਰਾ, ਖੋੜਸੀ, ਭੁਵਨੇਸ਼੍ਵਰੀ, ਭੈਰਵੀ, ਛਿੰਨ-ਮਸ੍ਤਾ, ਧੂਮਾਵਤੀ, ਬਗਲਾ, ਮਾਤੰਗੀ ਤੇ ਕਮਲਾ।"

(ਮੋ. ਵਿ., 496, ਹਿ. ਵਿ. ਕੋ., 586)

**ਦੋਪਤਿ :**

ਦੇਖੋ 'ਦ੍ਰੋਪਦਿ'

**ਦ੍ਰੋਪਦਿ :**

(ਦ੍ਰੋਪਦੀ ਜਾਂ ਦ੍ਰੋਪਤਿ) ਪੁਰਾਣਾ ਨਾਉਂ ਕ੍ਰਿਸ਼ਨਾ ਸੀ।

ਰਾਜਾ ਦ੍ਰੁਪਦ ਦੀ ਧੀ ਜਿਸ ਨੂੰ ਅਰਜਨ ਸ੍ਵੰਬਰ ਵਿਚ ਜਿੱਤ ਕੇ ਲਿਆਇਆ ਤੇ ਪਿੱਛੋਂ ਇਹ ਪੰਜਾਂ ਪਾਡਵਾਂ ਦੀ ਪਤਨੀ ਮੰਨੀ ਗਈ, ਜਦੋਂ ਪਾਂਡਵ ਜੂਏ ਵਿਚ ਹਾਰ ਗਏ ਤਾਂ ਦੁਸ਼ਾਸ਼ਨ ਨੇ ਦ੍ਰੋਪਦੀ ਨੂੰ ਦਰਬਾਰ ਵਿਚ ਨੰਗਾ ਕਰਨਾ ਚਾਹਿਆ। ਸ੍ਰੀ ਕ੍ਰਿਸ਼ਨ ਨੇ ਉਸ ਦੀ ਪੁਕਾਰ ਤੇ ਸਹਾਇਤਾ ਕਰਕੇ ਪਤ ਰੱਖੀ।

(ਐਕ. ਪਰਿ., 116)

**ਦੱਤ :**

ਦੇਖੋ ਦੇਵਦੱਤ

**ਦੱਤਾਤ੍ਰੇਯ :**

(ਦੱਤ ਅਥਵਾ ਦੱਤ-ਆਚਾਰੀਆ)

ਅਤ੍ਰਿ ਰਿਖੀ ਦਾ ਪੁਤ੍ਰ ਜੋ ਅਨੁਸੂਯਾ ਦੇ ਪੇਟੋਂ ਜਨਮਿਆ। ਇਸ ਦੀ ਗਿਣਤੀ

ਵਿਸ਼ਨੂੰ ਦੇ 24 ਅਵਤਾਰਾਂ ਵਿਚ ਹੈ। ਇਸ ਨੇ 24 ਗੁਰੂ ਧਾਰਨ ਕੀਤੇ ਤੇ ਹਰ ਕਿਸੇ ਪਾਸੋਂ ਕੋਈ ਨਾ ਕੋਈ ਗੁਣ ਸਿੱਖਿਆ। ਇਹ 24 ਗੁਰੂ ਸਨ : ਪ੍ਰਿਥਵੀ, ਜਲ, ਪਵਨ, ਅਕਾਸ਼, ਚੰਦ੍ਰਮਾ, ਅਗਨੀ, ਸੂਰਜ, ਕਬੂਤਰ, ਅਜਗਰ, ਸਮੁੰਦ੍ਰ, ਹਾਥੀ, ਭੌਰਾ, ਪਤੰਗਾ, ਸ਼ਹਿਦ ਚੋਣ ਵਾਲੀ ਇਸਤ੍ਰੀ, ਮ੍ਰਿਗ, ਮੱਛੀ, ਪਿੰਗਾ ਵੇਸ਼ਜਾ, ਗਿਰਝਾਂ, ਸ਼ਿਕਾਰੀ, ਬਾਲਕ, ਕੁਆਰੀ ਕੰਨਜਾ, ਤੀਰਗਰ, ਮੱਕੜੀ ਤੇ ਤਿਤਲੀ।

**ਧਨੇਸ਼ :**

ਧਨ ਦਾ ਦੇਵਤਾ ਕੁਬੇਰ

(ਦੇਖੋ ਕੁਬੇਰ)

**ਧਨੰਤਰ** (ਧਨੰਤਰਿ, ਧਨ੍ਵੰਤਰ=ਧਨੁ+ਪੁਤ੍ਰ) :

ਦੇਵਤਿਆਂ ਦਾ ਪ੍ਰਸਿੱਧ ਵੈਦ। ਕਹਿੰਦੇ ਹਨ ਇਹ ਸਮੁੰਦਰ ਮੰਥਨ ਸਮੇਂ ਨਿਕਲਿਆ ਸੀ ਤੇ ਚੌਦਾਂ ਰਤਨਾਂ ਵਿਚ ਗਿਣੀਦਾ ਹੈ। ਹਰਿਵੰਸ਼ ਪੁਰਾਣ ਵਿਚ ਇਸ ਨੂੰ ਕਾਸ਼ੇਯਵੰਸੀ ਧਨੁਰਾਜਾ ਦਾ ਪੁੱਤ ਕਿਹਾ ਗਿਆ ਹੈ। ਵਿਕ੍ਰਮਾਦਿੱਤ ਦੇ ਨੌਂ ਰਤਨਾਂ ਵਿਚ ਭੀ ਇਕ ਧਨਵੰਤ੍ਰੀ ਵੈਦ ਸੀ। ਅਸਲ ਵਿਚ ਸੱਲ-ਵਿੱਦਿਆ ਤੇ ਵੈਦ-ਵਿੱਦਿਆ ਦੇ ਮਾਹਰ ਨੂੰ ਧਨਵੰਤ੍ਰੀ ਕਹਿਣ ਦੀ ਰੀਤ ਪ੍ਰਤੀਤ ਹੁੰਦੀ ਹੈ।

(ਹਿ. ਵਿ. ਕੋ., 6/164)

**ਧ੍ਰੂ :**

ਰਾਜਾ ਉਤਾਨਪਾਦ ਤੇ ਰਾਣੀ ਸੁਨੀਤੀ ਦਾ ਪੁੱਤਰ ਜਿਸ ਨੂੰ ਇਕ ਦਿਨ ਉਸ ਦੇ ਪਿਤਾ ਦੀ ਚਹੇਤੀ ਰਾਣੀ (ਧ੍ਰੂ ਦੀ ਮਤ੍ਰੇਈ) ਸੁਰੁਚਿ ਨੇ ਪਿਤਾ ਦੀ ਗੋਦੀ 'ਚੋਂ ਉਠਾ ਦਿੱਤਾ। ਉਹ ਰੋਂਦਾ ਰੋਂਦਾ ਮਾਂ ਕੋਲ ਗਿਆ। ਮਾਂ ਨੇ ਸਹਿਜ ਸੁਭਾ ਕਹਿ ਦਿੱਤਾ ਬੇਟਾ ਰਾਜ ਸਿੰਘਾ-ਸਨ ਅਤੇ ਰਾਜੇ ਦੀ ਗੋਦੀ ਵਿਚ ਬੈਠਣ ਲਈ ਤਪੱਸਿਆ ਕਰਨੀ ਪੈਂਦੀ ਹੈ, ਬਾਲਕ ਧ੍ਰੂ ਜੰਗਲਾਂ ਵਿਚ ਤਪ ਕਰਨ ਚਲਾ ਗਿਆ। ਸੱਤ ਰਿਖੀਆਂ ਨੇ ਉਸ ਨੂੰ ਗਿਆਨ ਉਪਦੇਸ਼ ਦਿੱਤਾ ਤੇ ਵਿਸ਼ਨੂੰ ਨੇ ਉਸ ਦੇ ਤਪ ਤੋਂ ਪ੍ਰਸੰਨ ਹੋ ਕੇ ਇਸ ਦੀ ਮਨੋਂ ਕਾਮਨਾ ਪੂਰੀ ਕੀਤੀ ਤੇ ਅਚਲ ਅਸਥਾਨ ਉੱਤੇ ਜਾ ਬਿਠਾਲਿਆ।

(ਵਾਰਾਂ ਭਾਈ ਗੁਰਦਾਸ, ਹਿ. ਵਿ. ਕੋ., 201)

**ਧੰਨਾ :**

ਇਕ ਪ੍ਰਸਿੱਧ ਭਗਤ ਜੋ ਜੱਟ ਜਾਤਿ ਵਿਚ ਹੋਇਆ। ਇਹ ਧੁਆਨ ਪਿੰਡ ਨਾਮ ਦੇ (ਦੇਉਲੀ ਤੋਂ 32 ਕਿਲੋਮੀਟਰ ਦੂਰ) ਵਿਚ 1415 ਈ. ਦੇ ਲਾਗੇ (1472 ਸੰਮਤ) ਜਨ-ਮਿਆ। ਕਾਂਸ਼ੀ ਜਾ ਕੇ ਰਾਮਾਨੰਦ ਜੀ ਪਾਸੋਂ ਦੀਖਿਆ ਲਈ। ਪਹਿਲੀ ਉਮਰ ਇਹ ਮੂਰਤੀ

ਪੂਜਕ ਸੀ ਫੇਰ ਇਕ-ਈਸ਼੍ਵਰਵਾਦੀ ਉਪਾਸ਼ਕ ਹੋ ਕੇ ਪਰਮ-ਪਦ ਨੂੰ ਪ੍ਰਾਪਤ ਹੋਇਆ, ਇਸਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ ।

(ਹਿੰ. ਸਾ. ਆ. ਇ., 317-18)

(ਨਾਭਾਦਾਸ-ਭਗਤਮਾਲ, 267-268)

**ਨਉਧਾ ਭਗਤਿ :**

(ਨਉਧਾ=ਨਵਧਾ=ਨਉਂ ਪ੍ਰਕਾਰ ਦੀ+ਭਗਤੀ>ਭਕ੍ਤਿ)

ਨੌਂ ਤਰ੍ਹਾਂ ਦੀ ਭਗਤੀ ਦੀ ਹੇਠ ਲਿਖੀ ਵੰਡ ਪ੍ਰਸਿੱਧ ਹੈ :

1) ਸ੍ਰਵਣ : ਆਪਣੇ ਇਸ਼ਟ ਦੇਵ ਦਾ ਜਸ ਸੁਣਨਾ
2) ਕੀਰਤਨ : ਗੁਣਾਂ ਦਾ ਗਾਉਣਾ ਜਾਂ ਕਥਨਾ
3) ਸਿਮ੍ਰਣ : ਯਾਦ ਕਰਨਾ
4) ਪਾਦਸੇਵਨ : ਪੈਰ ਮਲਣੇ
5) ਅਰ੍ਚਨ : ਚੰਦਨ ਤੇ ਫੁੱਲਾਂ ਆਦਿ ਨਾਲ ਪੂਜਾ
6) ਵੰਦਨ : ਪ੍ਰਣਾਮ, ਨਮ੍ਸਕਾਰ ਕਰਨਾ
7) ਸਖਜ : ਇਸ਼ਟ ਦੇਵ ਨਾਲ ਮਿੱਤਰਤਾ ਦਾ ਭਾਵ ਅਰਥਾਤ ਉਸਨੂੰ ਆਪਣਾ ਸਹਾਇਕ ਜਾਣਨਾ
8) ਦਾਸਜ : ਸੇਵਕ-ਭਾਵ, ਆਪਣੇ ਇਸ਼ਟ ਦੇਵਤਾ ਨੂੰ ਆਪਣਾ ਸੁਆਮੀ ਜਾਣਨਾ
9) ਆਤਮ ਨਿਵੇਦਨ : ਆਪਣਾ ਆਪਾ ਸੌਂਪ ਦੇਣਾ

(ਸ੍ਰੀ. ਮਦ ਭਾਗਵਤ, 755,23)

**ਨਈਮ :**

ਇਕ ਰਾਗ ਜੋ ਫ਼ਾਰਸੀ ਸੰਗੀਤ ਦੇ ਆਧਾਰ ਉੱਤੇ ਭਾਰਤੀ ਮਿਸ਼੍ਰ ਪੱਧਤੀ ਦੇ ਰਾਗਾਂ ਵਿਚ ਸ਼ਾਮਿਲ ਕੀਤਾ ਗਿਆ । ਇਸਦਾ ਵਿਵਰਣ ਸੰਗੀਤ ਸ਼ਾਸਤ੍ਰ ਦੇ ਪੁਰਾਣੇ ਗ੍ਰੰਥਾਂ ਵਿਚ ਨਹੀਂ ਮਿਲਦਾ । ਅੱਜ ਕੱਲ੍ਹ ਇਸ ਦੀ ਵਰਤੋਂ ਆਮ ਨਹੀਂ ਰਹੀ ।

**ਨਕਰੀ :**

(ਨਕ੍ਰ+ਈ=ਨਕ੍ਰ ਨੇ) ਨਾਕੂ, ਘੜਿਆਲ । ਇਸ਼ਾਰਾ ਹੈ ਉਸ ਕਥਾ ਵੱਲ ਜਿਸ ਵਿਚ ਘੜਿਆਲ (ਮਗਰ ਮੱਛ ਨਾਕੂ), ਨੇ ਹਾਥੀ ਨੂੰ ਫੜ ਕੇ ਪਾਣੀ ਵਿਚ ਡੋਬਣਾ ਚਾਹਿਆ ਸੀ ਪਰ ਹਾਥੀ ਦੀ ਫਰਿਆਦ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਉਸ ਨੂੰ ਬਚਾ ਲਿਆ ।

(ਬ੍ਰਹਤ ਹਿੰਦੀ ਕੋਸ਼, 566)

**ਨਰ :**

ਵਿਸ਼ਨੂੰ ਦਾ ਅੰਸ਼-ਅਵਤਾਰ, ਨਾਰਾਯਣ ਦਾ ਵੱਡਾ ਭਰਾ ।

ਕਾਲਿਕਾ ਪੁਰਾਣ ਅਨੁਸਾਰ ਸ਼ਿਵ-ਮਹਾਦੇਵ ਨੇ ਸ਼ਰਭ ਦਾ ਅਵਤਾਰ ਧਾਰ ਕੇ ਨਰ

ਸਿੰਘ ਅਵਤਾਰ ਦੇ ਦੋ ਟੁਕੜੇ ਕਰ ਦਿੱਤੇ ਸਨ। ਇਕ ਟੁਕੜਾ ਨਰ ਰੂਪ ਵਾਲਾ ਤੇ ਦੂਜਾ ਸਿੰਘ ਰੂਪ ਵਾਲਾ। ਪਹਿਲਾ ਨਰ ਤੇ ਦੂਜਾ ਨਾਰਾਇਣ ਅਵਤਾਰ ਸਦਾਇਆ। ਦੇਵੀ ਭਾਗਵਤ ਵਿਚ ਅਰਜਨ ਨੂੰ ਨਰ ਦਾ ਅਵਤਾਰ ਕਿਹਾ ਗਿਆ ਹੈ। ਕੁੱਝ ਹੋਰ ਕਥਾਵਾਂ ਅਨੁਸਾਰ ਨਰ ਤੇ ਨਾਰਾਇਣ ਦੋ ਤਪੱਸਵੀ ਭਰਾ ਸਨ, ਜਿਨ੍ਹਾਂ ਦੀ ਤਪੱਸਿਆ ਭੰਗ ਕਰਨ ਵਿਚ ਇੰਦ੍ਰ ਅਸਫਲ ਰਿਹਾ ਤੇ ਜੋ ਦਕ੍ਸ਼ ਦੇ ਯੱਗ ਵਿਚ ਰੁੱਦ੍ਰ ਨਾਲ ਭੀ ਲੜੇ। ਨਰ ਛੋਟਾ ਸੀ ਤੇ ਨਾਰਾਇਣ ਵੱਡਾ।

(ਹਿੰ. ਸ਼. ਸਾ., 3539-40)

**ਨਰ ਸਿੰਘ :**

ਵਿਸ਼ਨੂੰ ਦਾ ਚੌਥਾ ਅਵਤਾਰ ਜੋ ਸਤਿਜੁਗ ਵਿਚ ਹਰਨਜ਼ਾਕ੍ਸ਼ ਦੈਂਤ ਨੂੰ ਮਾਰਨ ਲਈ ਹੋਇਆ। ਇਸ ਦਾ ਅੱਧਾ ਜਿਸਮ ਮਨੁੱਖ ਦਾ ਤੇ ਅੱਧਾ ਸ਼ੇਰ ਦਾ ਸੀ।

(ਦੇਖੋ ਪ੍ਰਹਲਾਦ ਅਤੇ ਨਰ)

**ਨਰ ਹਰਿ :**

(ਦੇਖੋ ਨਰ ਸਿੰਘ)

**ਨਰਬਦਾ (ਨਰਮਦਾ) :**

ਮੱਧ ਪ੍ਰਦੇਸ਼ ਦੀ ਇਕ ਨਦੀ, ਇਹ ਅਮਰਕੰਟਕ ਪਰਬਤੋਂ ਨਿਕਲ ਕੇ ਭੜੌਚ ਪਾਸ ਖੰਬਾਇਤ ਦੀ ਖਾੜੀ ਵਿਚ ਡਿਗਦੀ ਹੈ। ਇਸ ਦੀ ਲੰਬਾਈ 1280 ਕਿਲੋਮੀਟਰ ਦੇ ਕਰੀਬ ਹੈ।

(ਹਿੰ. ਸ਼. ਸਾ., 2543)

**ਨਵਖੰਡ :**

ਪੁਰਾਣਾਂ ਅਨੁਸਾਰ ਧਰਤੀ ਦੇ ਨੌਂ ਭਾਗ ਭਾਰਤ, ਇਲਾਵ੍ਰਤ, ਕਿੰਪੁਰਸ਼, ਭੱਦ੍ਰ, ਕੇਤੁਮਾਲ, ਹਰਿ, ਹਿਰਣ੍ਯ, ਰਮ੍ਯ ਤੇ ਕੁਸ਼ ਹਨ।

(ਗਿਆਨ ਸ਼ਬਦ ਕੋਸ਼, 396)

**ਨਾਥ :**

ਜੋਗੀ ਪੰਥ ਦੇ ਨੌਂ ਮੁਖੀ :

ਆਦਿ ਨਾਥ, ਮਛੇਂਦ੍ਰ ਨਾਥ, ਉਦਯਨਾਥ, ਸੰਤੋਖ ਨਾਥ, ਕੰਥੜਨਾਥ, ਸਤ੍ਯ ਨਾਥ, ਅਚੰਭਨਾਥ, ਚੌਰੰਗੀਨਾਥ, ਤੇ ਗੋਰਖਨਾਥ। ਇਕ ਹੋਰ ਸੰਪ੍ਰਦਾਇ ਅਨੁਸਾਰ ਇਹ ਨੌਂ ਨਾਥ ਇਸ ਪ੍ਰਕਾਰ ਹਨ :

ਆਦਿ ਨਾਥ, ਸ਼ੈਲਨਾਥ, ਸੰਤੋਖਨਾਥ, ਅਚੰਭਨਾਥ, ਰਾਜਕੰਤਨਾਥ, ਪ੍ਰਜਾਨਾਥ, ਮਛੰਦਰਨਾਥ, ਗੋਰਖਨਾਥ ਤੇ ਗਜਾਨ ਸਰੂਪੀਨਾਥ। ਹੋਰ ਭੀ ਅਨੇਕਾਂ ਸੂਚੀਆਂ ਮਿਲਦੀਆਂ ਹਨ।

(ਵੇਖੋ ਡਾ. ਹਜ਼ਾਰੀ ਪ੍ਰਸਾਦ : ਨਾਥ ਸੰਪ੍ਰਦਾਯ, ਤੇ
ਰਾਹੁਲ ਸੰਕ੍ਰਿਤਯਾਯਨ : ਪੁਰਾਤਤ੍ਵ ਨਿਬੰਧਾਵਲੀ)

**ਨਾਦ :**

ਸ਼ਬਦ ਦੇ ਚਾਰ ਪ੍ਰਕਾਰਾਂ (ਸਫ਼ੋਟ, ਨਾਦ, ਆਹਤ, ਅਨਾਹਤ) ਵਿੱਚੋਂ ਦੂਜਾ, ਬਿਨਾਂ ਵਜਾਇਆਂ ਜਾਂ ਨਾ ਵਜਾਇਆ ਜਾਣ-ਜੋਗਾ. ਅਵਾਜ਼ ਦਾ ਅਮੁਕ ਸਿਲਸਿਲਾ ਜਿਸ ਨੂੰ ਸਾਧਾਰਨ ਪੁਰਸ਼ ਨਹੀਂ ਸੁਣ ਸਕਦਾ, ਕੇਵਲ ਯੋਗੀ ਸੁਣਦਾ ਹੈ। ਅਨਾਹਤ, ਸ਼ਬਦ ਦੇ ਵਿਚਾਰ ਵਿਚ ਰੂਪਮਾਨ ਹੋਣ ਦੀ ਦਸ਼ਾ ਹੈ ਤੇ ਆਹਤ, ਸਰੂਪਮਾਨ। ਆਹਤ ਦੇ ਅੱਗੇ ਚਾਰ ਪ੍ਰਕਾਰ (ਸਵਨ, ਧ੍ਵਨੀ, ਹ੍ਰਾਦ ਤੇ ਅਨਕ) ਹਨ। ਤੇ ਹਰ 'ਆਹਤ' ਆਵਾਜ਼ ਕੰਪਨ ਰਾਹੀਂ ਪ੍ਰਗਟ ਹੁੰਦੀ ਹੈ। ਉਸਦੇ ਚਾਰ ਦਰਜੇ (ਸਪੰਦ, ਪ੍ਰਯੰਤੀ ਜਾਂ ਪਰਾ, ਪਸ਼ਯੰਤੀ ਤੇ ਵੈਖਰੀ) ਹਨ। ਇਨ੍ਹਾਂ ਵਿੱਚੋਂ ਕੇਵਲ ਵੈਖਰੀ ਹੀ ਸੁਣਾਈ ਦਿੰਦੀ ਹੈ।

2. ਸੰਗੀਤ ਦਮੋਦਰ ਅਨੁਸਾਰ ਨਾਦ ਦੇ ਤਿੰਨ ਪ੍ਰਕਾਰ ਹਨ :

ਪ੍ਰਾਣੀ ਭਵ=ਜਾਨਵਰਾਂ ਦੀ ਆਵਾਜ਼
ਅਪ੍ਰਾਣੀ ਭਵ=ਬੇ ਜਾਨ ਸਾਜ਼ਾਂ ਵਿੱਚੋਂ ਉਪਜਾਈ ਆਵਾਜ਼
ਉਭਯ ਭਵ=ਦੋਹਾਂ ਦੀ ਰਲਵੀਂ ਆਵਾਜ਼

(ਹਿੰ. ਵ., 2.426 ; ਹਿੰ. ਸ. ਸਾ., 2578-79)

**ਨਾਭਕੌਲ :**

ਉਹ ਕਮਲ ਜੋ ਪੁਰਾਣਾਂ ਨੇ ਵਿਸ਼ਨੂੰ ਦੀ ਨਾਭਿ 'ਚੋਂ ਉਪਜਿਆ ਹੋਇਆ ਦੱਸਿਆ ਹੈ ਤੇ ਜਿਸ ਵਿੱਚੋਂ ਬ੍ਰਹਮਾ ਦੇ ਉਪਜਣ ਦੀ ਗੱਲ ਕਹੀ ਗਈ ਹੈ।

2. ਯੋਗ-ਵਿਦਿਆ ਅਨੁਸਾਰ ਨਾਭਿ ਵਿਚਲਾ ਦਸਪੱਤੀਆਂ ਦਾ ਕਮਲ ਜਿਸ ਦਾ ਨਾਂ ਨਾਭਿ ਚੱਕਰ ਤੇ ਮਣਿਪੂਰ ਚੱਕਰ ਭੀ ਹੈ।

(ਗੁਰੂ ਗ੍ਰੰਥ ਸਾਹਿਬ-ਗੁਜਰੀ, 1,489./ਹਿੰ. ਵ., 1/281)

**ਨਾਮਦੇਵ :**

ਨਾਮਦੇਵ ਦੇ ਕਾਲ ਬਾਰੇ ਵਿੱਦਵਾਨਾਂ ਵਿਚ ਮਤ ਭੇਦ ਹੈ। ਮਹਾਂਰਾਸ਼ਟਰ ਵਿਚ ਇਸ ਨਾਉਂ ਦੇ ਪੰਜ ਸੰਤ ਹੋਏ ਹਨ, ਜਿਨ੍ਹਾਂ ਵਿਚ ਠੀਕ ਠੀਕ ਨਿਖੇੜ ਕਰਨਾ ਔਖਾ ਹੈ। ਸਾਧਾਰਨ ਤੌਰ ਤੇ ਮੰਨਿਆ ਜਾਂਦਾ ਹੈ ਕਿ ਇਹ 1192-1272 ਈ. ਵਿਚਕਾਰ ਹੋਏ। ਪ੍ਰਸਿਧ ਨਾਮਦੇਵ, ਦਾਮੂ ਛੀਂਬੇ ਦਾ ਪੁੱਤ ਤੇ ਨਰਸੀ ਬ੍ਰਾਹਮਣੀ ਪਿੰਡ ਦਾ ਵਾਸੀ ਸੀ। ਗਿਆਨੇਸ਼੍ਵਰ ਪਰਿਵਾਰ ਦੀ ਪ੍ਰੇਰਨਾ ਨਾਲ ਇਸ ਨੇ ਨਾਥਪੰਥੀ ਵਿਸ਼ੋਬਾ ਖੇਚਰ ਤੋਂ ਦੀਖਿਆ ਲਈ ਤੇ ਪੰਢਰਪੁਰ ਵਿੱਚ ਟਿਕ ਗਿਆ।

ਗਿਆਨੇਸ਼੍ਰ ਤੇ ਨਾਮਦੇਵ ਕੱਠੇ ਉੱਤਰ ਭਾਰਤ ਦੀ ਯਾਤਰਾ ਲਈ ਚੱਲੇ, ਪਰ ਗਿਆਨੇਸ਼੍ਵਰ ਮਾਰਵਾੜ ਵਿੱਚੋਂ ਹੀ ਮੁੜ ਗਿਆ ਤੇ ਨਾਮ ਦੇਵ ਪੰਜਾਬ ਭੀ ਆਇਆ। ਜ਼ਿਲਾ ਗੁਰਦਾਸਪੁਰ ਦੇ ਘੋਮਾਣ ਪਿੰਡ ਵਿਚ ਇਸ ਦਾ ਦੇਹੁਰਾ ਹੈ ਤੇ ਪੰਥ ਭੀ ਚਲਦਾ ਹੈ। ਕੁੱਝ ਲੋਕ ਸੰਤ ਨਾਮਦੇਵ ਦਾ ਅੰਤ ਭੀ ਘੋਮਾਣ ਵਿਚ ਹੋਇਆ ਮੰਨਦੇ ਹਨ, ਪਰ ਬਹੁਮਤ ਪੰਢਰਪੁਰ ਦੇ ਪੱਖ ਵਿਚ ਹੈ।

ਕਬੀਰ ਤੋਂ ਪਹਿਲਾਂ ਨਾਮਦੇਵ ਨੇ ਉੱਤਰੀ ਭਾਰਤ ਵਿਚ ਨਿਰਗੁਣੀਆ ਭਗਤੀ ਦਾ ਪ੍ਰਚਾਰ ਕੀਤਾ। ਇਸ ਦੇ 61 ਪਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਨਾਮਦੇਵ ਦੇ ਮਰਾਠੀ ਅਭੰਗਾਂ ਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਵਿਚ ਜੀਵਨ ਘਟਨਾਵਾਂ, ਭਾਵਾਂ ਹਾਂ ਨਹੀਂ ਰੂਪਕਾਂ ਤੇ ਉਪਮਾਵਾਂ ਤਕ ਦੀ ਸਮਾਨਤਾ ਹੈ।

(ਹਿੰ. ਵਿ. ਕੋ., 5/316)

**ਨਾਰਦ :**

ਇਕ ਰਿਖੀ ਜਿਸਨੇ ਰਿਗਵੇਦ ਦੇ ਕਈ ਮੰਤਰ ਰਚੇ ਹਨ। ਕਿਧਰੇ ਕਨ੍ਹ-ਵੰਸ਼ੀ ਤੇ ਕਿਧਰੇ ਕਾਸ਼ਜਪ ਦਾ ਪੁੱਤਰ ਤੇ ਕਿਧਰੇ ਬ੍ਰਹਮਾ ਦਾ ਪੁੱਤਰ ਲਿਖਿਆ ਹੈ। ਇਹ ਬੜਾ ਭਗਤ ਪਰ ਕਲਹਿ-ਉਪਜਾਉਣ ਵਾਲਾ ਪ੍ਰਸਿੱਧ ਹੈ। ਇਸ ਨੂੰ ਬੀਣਾ ਵਜਾਉਂਦੇ ਤੇ ਅਕਾਸ਼ ਵਿਚ ਵਿਚਰਦੇ ਚਿਤ੍ਰਿਆ ਜਾਂਦਾ ਹੈ।

(ਹਿੰ. ਸ਼. ਸਾ., 2592)

**ਨਾਰਾਇਣ :**

ਵਿਸ਼ਨੂੰ ਦੇ ਚੌਬੀਸ ਅਵਤਾਰਾਂ ਵਿੱਚੋਂ ਇਕ ਅਵਤਾਰ। ਜੈਨਾਂ ਵਿਚ ਨਰ-ਨਾਰਾਇਣ ਨੌਂ ਵਸੁਦੇਵਾਂ ਵਿੱਚੋਂ ਅੱਠਵਾਂ ਹੈ।

(ਦੇਖੋ ਨਰ, ਸਿਰਲੇਖ ਹੇਠ ਨਰ-ਨਾਰਾਇਣ ਕਥਾ ਦਾ ਸੰਖੇਪ ਵਰਣਨ)

(ਹਿੰ. ਸ਼. ਸਾ., 2592-93)

**ਨੀਲਾਚਲ :**

ਨੀਲ ਗਿਰਿ ਪਰਬਤ।

(ਗਿਆਨ ਸ਼ਬਦ ਕੋਸ਼, 426)

**ਨੇਤਿ ਨੇਤਿ :**

ਨ+ਇਤਿ (ਨ=ਨਹੀਂ+ਇਤਿ+ਏਥੇ ਹੀ ਬੱਸ) ਏਨਾ ਹੀ ਨਹੀਂ ਅਨੰਤ ਹੈ।

(ਭਾਸ਼ਾ ਸ਼ਬਦ ਕੋਸ਼, 120)

**ਨੌ ਨਿਧਿ :**

ਸੰਸਕ੍ਰਿਤ ਗ੍ਰੰਥਾਂ ਵਿਚ ਨੌਂ ਨਿਧੀਆਂ, ਜਿਨ੍ਹਾਂ ਦਾ ਸਵਾਮੀ ਕੁਬੇਰ ਹੈ, ਇਸ ਪ੍ਰਕਾਰ ਹਨ :

ਪਦਮ, ਮਹਾਪਦਮ, ਸੰਖ, ਮਕਰ, ਕੱਛਪ, ਮੁਕੰਦ, ਨੰਦ, ਨੀਲ ਅਤੇ ਰਵ। ਨਉਨਿਧਿ ਤੋਂ ਭਾਵ ਸਾਰੀ ਧਨ-ਸੰਪਦਾ ਹੈ। ਮਾਰਕੰਡੇਯਪੁਰਾਣ ਦੇ 68ਵੇਂ ਅਧਿਆਇ ਵਿਚ ਲਿਖਿਆ ਹੈ ਕਿ ਇਨ੍ਹਾਂ ਨਿਧੀਆਂ ਦਾ ਟਿਕਾਣਾ ਪਦਮਿਨੀ ਨਾਮ ਦੀ ਵਿੱਦਿਆ ਦੇਵੀ ਹੈ।

2. ਗੁਰੂ ਨਾਨਕ ਦਾ ਜਸ ਕਰਨ ਵਾਲਾ ਇਕ ਕਵੀ, ਜੋ ਆਪਣੇ ਆਪ ਨੂੰ ਉਸੇ

ਪਰਿਵਾਰ 'ਚੋਂ ਉਪਜਿਆ ਦੱਸਦਾ ਹੈ । ਪ੍ਰਸੰਗ ਵਿਚ ਕਵੀ ਨੇ ਇੱਕੋ ਥਾਂ ਸ਼ਲੇਸ਼ ਰਾਹੀਂ ਦੋਹਾਂ ਅਰਥਾਂ ਦਾ ਭਾਸ ਕਰਾਇਆ ਹੈ ।

(ਮੋ. ਵਿ., 548)

ਗੁਰ ਉਪਮਾ ਹ. ਲਿ. 525, ਸੈ. ਪ. ਲਾ)

**ਨੰਦ ਲਾਲ :**

ਵਸੁਦੇਵ ਤੇ ਦੇਵਕੀ ਦਾ ਪੁੱਤਰ ਸ੍ਰੀ ਕ੍ਰਿਸ਼ਨ ਜੋ ਗੋਕਲ ਵਿਚ ਗੁਆਲਿਆਂ ਦੇ ਸਰਦਾਰ ਨੰਦ ਦੇ ਘਰ ਮਾਤਾ ਯਸ਼ੋਧਾ ਦੀ ਗੋਦ ਵਿਚ ਪਲਿਆ । ਇਸ ਨਾਤੇ ਤੋਂ ਸ੍ਰੀ ਕ੍ਰਿਸ਼ਨ ਦਾ ਨਾਉਂ ਨੰਦ ਲਾਲ ਭੀ ਪਿਆ ।

(ਭਾਸ਼ਾ ਸ਼ਬਦ ਕੋਸ਼, 856)

**ਪਰਸੁਰਾਮ :**

ਰੇਣੁਕਾ ਤੋਂ ਜਮਦਗ੍ਨੀ ਦਾ ਛੋਟਾ ਪੁੱਤਰ । ਇਸ ਨੂੰ ਵਿਸ਼ਨੂੰ ਦਾ ਛੇਵਾਂ ਅਵਤਾਰ ਮੰਨਿਆ ਜਾਂਦਾ ਹੈ, ਭਾਵੇਂ ਉਹ ਆਪ ਸ਼ਿਵ ਦਾ ਪੁਜਾਰੀ ਸੀ । ਸ਼ਿਵ ਨੇ ਇਸ ਦੀ ਤਪੱਸਿਆ ਤੋਂ ਪ੍ਰਸੰਨ ਹੋ ਕੇ ਇਕ ਕੁਹਾੜਾ (ਪਰਸ਼ਾ) ਬਖ਼ਸ਼ਿਆ ਸੀ, ਜਿਸ ਕਾਰਨ ਇਸ ਦਾ ਨਾਮ ਪਰਸ-ਰਾਮ ਹੋ ਗਿਆ । ਇਕ ਵੇਰ ਹੈਹ੍ਯ ਰਾਜੇ ਕਾਰ੍ਤ ਵੀਰ੍ਯ ਨੇ, ਰਿਸ਼ੀ ਜਮਦਗ੍ਨੀ ਦੇ ਆਸ਼੍ਰਮ ਵਿੱਚੋਂ ਕੁੱਝ ਬੂਟੇ ਉਖਾੜ ਦਿੱਤੇ ਤੇ ਉਨ੍ਹਾਂ ਦੀ ਆਗਿਆ ਤੋਂ ਬਿਨਾਂ ਹੀ ਕਾਮਧੇਨ ਦਾ ਵੱਛਾ ਚੁਰਾ ਲੈ ਜਾਣਾ ਚਾਹਿਆ । ਪਰਸੁਰਾਮ ਨੇ ਕਾਰ੍ਤ-ਵੀਰ੍ਯ ਨੂੰ ਪਿੱਛਾ ਕਰਕੇ ਕੁਹਾੜੇ ਨਾਲ ਵੱਢ ਦਿੱਤਾ । ਪਰ ਉਸ ਦੇ ਪੁੱਤਰਾਂ ਨੇ ਰਿਸ਼ੀ ਜਮਦਗ੍ਨੀ ਦੀ ਹੱਤਿਆ ਕਰ ਦਿੱਤੀ । ਦੁਖੀ ਹੋ ਕੇ ਪਰਸਰਾਮ ਨੇ ਦੁਨੀਆਂ ਤੋਂ ਕ੍ਸ਼ਤ੍ਰੀਆਂ ਦਾ ਬੀਜ ਨਾਸ ਕਰਨ ਦਾ ਪ੍ਰਣ ਕਰ ਲਿਆ । 37 ਵਾਰੀ ਉਸਨੇ ਕ੍ਸ਼ਤ੍ਰੀ ਘਰਾਣੇ ਨਸ਼ਟ ਕੀਤੇ ; ਆਖਿਰ ਰਾਮਚੰਦਰ ਜੀ ਸਾਹਮਣੇ ਉਸ ਨੂੰ ਝੁਕਣਾ ਪੈ ਗਿਆ ।

(ਹਿੰ. ਮਾ., 190)

**ਪਰਮ ਹੰਸ :**

ਸੰਨਿਆਸੀਆਂ ਵਿੱਚੋਂ ਇਕ ਭੇਦ । ਉਹ ਸੰਨਿਆਸੀ ਜੋ ਗਿਆਨ ਦੀ ਪਰਮ-ਪ੍ਰਾਪਤੀ ਕਰ ਬੈਠਾ ਹੋਵੇ ।

(ਹਿੰ. ਸ਼. ਸਾ, 2831)

**ਪਰਾਤਮ :**

ਪ੍ਰਮਾਤਮਾ, ਪਾਰਬ੍ਰਹਮ

(ਹਿੰ. ਸ਼. ਸਾ., 2842)

**ਪ੍ਰਹਲਾਦ :**

ਹਿਰ੍ਣਾਕ੍ਸ਼ ਦਾ ਪੁੱਤਰ ਤੇ ਬਲਿ ਦਾ ਪਿਉ । ਹਿਰ੍ਣਾਕਸ਼ ਨੇ ਇੰਦ੍ਰ ਤੋਂ ਰਾਜ ਖੋਹ ਲਿਆ ਸੀ ਤੇ ਦੇਵ ਲੋਕ ਵਿਚ ਵੱਸਣ ਲੱਗਾ ਸੀ । ਪ੍ਰਹਲਾਦ ਆਪਣੇ ਬਚਪਨ ਤੋਂ

ਹੀ ਵਿਸ਼ਨੂੰ ਭਗਤ ਹੋ ਗਿਆ ਸੀ। ਪਿਉ ਨੇ ਪ੍ਰਹਿਲਾਦ ਨੂੰ ਮਾਰ ਮੁਕਾਉਣ ਦੇ ਕਈ ਮਨਸੂਬੇ ਬਣਾਏ ਜੋ ਅਸਫ਼ਲ ਰਹੇ। ਆਖਿਰ , ਹਿਰਣਾਕ੍ਸ਼, ਜਦੋਂ ਤਲਵਾਰ ਨਾਲ ਆਪ ਪ੍ਰਹਿਲਾਦ ਦਾ ਸਿਰ ਵੱਢਣ ਲੱਗਾ, ਵਿਸ਼ਨੂੰ ਭਗਵਾਨ ਨੇ ਉਸ ਨੂੰ ਨਰ ਸਿੰਘ ਰੂਪ ਧਾਰ ਕੇ ਨਹੁੰਦਰਾਂ ਨਾਲ ਪਾੜ ਸੁਟਿਆ। ਪਿਤਾ ਦੇ ਮਾਰੇ ਜਾਣ ਪਿੱਛੋਂ ਪ੍ਰਹਿਲਾਦ ਨੇ ਦੈਂਤਾਂ ਦਾ ਰਾਜਾ ਬਣ ਕੇ ਪਾਤਾਲ ਵਿਚ ਵਾਸਾ ਲੈ ਲਿਆ।

(ਹਿੰ. ਮਾ., 1968-238-39)

## ਪ੍ਰਾਸ਼ਰ :

ਇਕ ਮਹਾਨ ਰਿਸ਼ੀ ; ਸ਼ਕਤੀ ਦਾ ਪੁੱਤਰ ਤੇ ਸ਼ਿਸ਼੍ਟ ਦਾ ਪੋਤਾ। ਇਸ ਨੇ ਇਕ ਰਾਕਸ਼ ਹੱਥੀਂ ਆਪਣੇ ਪਿਤਾ ਦੇ ਮਾਰੇ ਜਾਣ ਉੱਤੇ ਯੱਗ ਕਰਕੇ ਸਾਰੇ ਰਾਕਸ਼ਾਂ ਦਾ ਮੂਲੋਂ ਨਾਸ਼ ਕਰਨ ਦੀ ਠਾਣ ਲਈ ਪਰ ਉਸ ਦੇ ਦਾਦੇ ਨੇ ਉਸ ਨੂੰ ਰੋਕ ਲਿਆ। ਪਲੁਸਤ ਨੇ ਉਸ ਨੂੰ ਵਿਸ਼ਨੂੰ ਪੁਰਾਣ ਪੜ੍ਹਾਇਆ। ਪ੍ਰਾਸ਼ਰ ਨਾਮ ਦੇ ਚਾਰ ਰਿਸ਼ੀ ਹੋ ਚੁੱਕੇ ਹਨ।

(ਕ. ਡਿਕ., 447-48)

## ਪਾਤਕੀ :

ਪਾਤਕ ਕਰਨ ਵਾਲਾ : 'ਪ੍ਰਾਯਸ਼੍ਚਿਤ' ਅਨੁਸਾਰ ਪਾਤਕ ਦੇ ਨੌਂ ਭੇਦ ਹਨ।

(1) ਅਤਿਪਾਤਕ (2) ਮਹਾਪਾਤਕ (3) ਅਨੁਪਾਤਕ (4) ਉਪਪਾਤਕ (5) ਸੰਕਰੀਕਰਣ (6) ਅਪਾਤੀਕਰਣ (7) ਜਾਤਿ ਪ੍ਰਸੰਕਰ (8) ਮਲਾਵਹ ਅਤੇ (9) ਪ੍ਰਕੀਰਣਕ।

ਮਨੂ ਨੇ ਪੰਜ ਮਹਾ-ਪਾਤਕ ਗਿਣਾਏ ਹਨ :

(1) ਬ੍ਰਹਮਹਤ੍ਯਾ (2) ਸੁਰਾਪਾਨ (3) ਸ੍ਤੇਯ (4) ਗੁਰੂਤਲਪ ਗਮਨ ਅਤੇ (5) ਇਸ ਪ੍ਰਕਾਰ ਦੇ ਪਾਪੀਆਂ ਦੀ ਸੰਗਤ।

(ਹਿੰ. ਸ਼. ਸਾ., 2939)

## ਪਾਤਾਲਹਿ :

ਪਾਤਾਲ ਵਿਚ, ਧਰਤੀ ਦੇ ਹੇਠਲੀ ਸ੍ਰਿਸ਼ਟੀ ਦੇ ਸਭ ਤੋਂ ਹੇਠਲੇ ਲੋਕ ਵਿਚ। ਪੁਰਾਣਾਂ ਵਿਚ ਅਜਿਹੇ ਸੱਤ ਲੋਕਾਂ ਦਾ ਵਰਣਨ ਹੈ (ਅਤਲ, ਬਿਤਲ, ਸੁਤਲ, ਰਸਾਤਲ, ਤਲਾਤਲ, ਮਹਾਤਲ ਤੇ ਪਾਤਾਲ)।

(ਬ੍ਰਹਤ ਹਿੰਦੀ ਕੋਸ਼, 674)

## ਪਾਂਚ ਮੁਖ (ਪੰਚਾਨਨ) :

ਪੰਜ ਮੂੰਹਾਂ ਵਾਲਾ; ਸ਼ਿਵ

(ਗਿਆਨ ਸ਼ਬਦ ਕੋਸ਼, 434)

ਪਿਕੰਬਰ : (ਪੈਗਾਮਬਰ)

(ਪੈਗਾਮ=ਸੁਨੇਹਾ+ਬਰ=ਚੁੱਕਣ ਵਾਲਾ, ਲੈ ਜਾਣ ਵਾਲਾ)

ਸੁਨੇਹਾ ਲੈ ਜਾਣ ਵਾਲਾ, ਨਬੀ ; ਭਾਵ ਹਜ਼ਰਤ ਮੂਸਾ, ਹਜ਼ਰਤ ਦਾਊਦ ਹਜ਼ਰਤ ਈਸਾ ਤੇ ਹਜ਼ਰਤ ਮੁਹੰਮਦ ਆਦਿ ਚਾਰ ਧਰਮ ਕਿਤਾਬਾਂ ਲਿਆਉਣ ਵਾਲਿਆਂ ਤੋਂ ਹੈ ।

(ਫਰਹੰਗਿ ਯਕ ਜਿਲਦੀ, ਪਾਰਸੀ ਵਾ ਇੰਗਲੇਸੀ—163)

ਪੀਪਾ :

ਇਕ ਪ੍ਰਸਿੱਧ ਵੈਸ਼ਣਵ ਭਗਤ । ਗਗਰੌਨ ਜਾਂ ਗਾਗਰੋਣ (ਕੋਟੇ ਤੋਂ 70-72 ਕਿਲੋਮੀਟਰ ਦੱਖਣ ਵੱਲ) ਦਾ ਰਾਜਾ । ਇਹ ਪਹਿਲਾਂ ਦੁਰਗਾ ਭਗਤ ਸੀ ਫੇਰ ਰਾਮਾਨੰਦ ਦਾ ਚੇਲਾ ਹੋ ਗਿਆ ਤੇ ਘਰ ਬਾਰ ਤਿਆਗ ਕੇ ਇਸਤਰੀ ਸਮੇਤ ਜੀਵਨ ਧਰਮ-ਪ੍ਰਚਾਰ ਦੇ ਅਰਪਣ ਕਰ ਦਿੱਤਾ । ਦੋਵੇਂ ਚੋਖਾ ਚਿਰ ਘੁੰਮ ਫਿਰ ਕੇ ਦੁਆਰਿਕਾ ਵਿਚ ਵਸ ਗਏ । ਇਸ ਦੀ ਰਚਨਾ ਦੀ ਵੰਨਗੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਦੇਖੀ ਜਾ ਸਕਦੀ ਹੈ ।

(ਆ. ਇ., 318 : ਗੁਰੂ ਗ੍ਰੰਥ ਸਾਹਿਬ, ਧਨਾਸਿਰੀ, 695)

ਪੁਰਾਣ :

ਹਿੰਦੂ ਪੁਰਾਤਨ ਧਰਮ ਕਥਾਵਾਂ ਦੇ ਸੰਗ੍ਰਹਿ ਜਿਨ੍ਹਾਂ ਵਿਚ :

(1) ਸ੍ਰਿਸ਼ਟੀ ਰਚਨਾ
(2) ਪਰਲੈ
(3) ਦੇਵ ਕੁਲਾਂ ਤੇ ਰਿਸ਼ੀ ਕੁਲਾਂ
(4) ਮੱਨੂ-ਅੰਤਰਾਂ ਦਾ ਵਰਣਨ ਤੇ
(5) ਸੂਰਜ-ਬੰਸੀ ਤੇ ਚੰਦ੍ਰ ਬੰਸੀ ਰਾਜਕੁਲਾਂ ਦਾ ਵਰਣਨ ਹੈ ।

ਇਨ੍ਹਾਂ ਦੀ ਗਿਣਤੀ 18 ਹੈ । ਮੁੱਖ ਨਾਉਂ ਇਹ ਹਨ :

(1) ਵਿਸ਼ਨੂੰ
(2) ਨਾਰਦੀਯ
(3) ਭਾਗਵਤ
(4) ਗਰੁੜ
(5) ਪਦਮ
(6) ਵਰਾਹ

ਇਹ ਛੀ ਵੈਸ਼ਣਵ ਪੁਰਾਣ ਹਨ, ਜਿਨ੍ਹਾਂ ਵਿਚ ਵਿਸ਼ਨੂੰ ਦੀ ਮਹਿਮਾ ਦਰਜ ਹੈ ।

(7) ਮਤਸਜ
(8) ਕੂਰ੍ਮ

(9) ਲਿੰਗ
(10) ਸ਼ਿਵ
(11) ਸਕੰਦ ਤੇ
(12) ਅਗ੍ਨੀ,

ਇਹ ਛੀ ਸ਼ੈਵ ਪੁਰਾਣ ਹਨ, ਜਿਨ੍ਹਾਂ ਨੂੰ ਤਾਮਸ ਭੀ ਕਹਿੰਦੇ ਹਨ ; ਅਤੇ

(13) ਬ੍ਰਹਮ
(14) ਬ੍ਰਹਮਾਂਡ
(15) ਬ੍ਰਹਮ ਵੈਵਰਤ
(16) ਮਾਰਕੰਡੇਯ
(17) ਭਵਿਸ੍ਯ ਤੇ
(18) ਵਾਮਨ ।

ਇਹ ਛੀ ਬ੍ਰਹਮ ਦੀ ਉਪਮਾ ਨਾਲ ਸੰਬੰਧਿਤ ਕਹੇ ਜਾਂਦੇ ਹਨ । ਪਰ ਇਹ ਵੰਡ ਐਵੇਂ ਅਟਾ ਸਟਾ ਹੀ ਹੈ, ਵਧੇਰੇ ਪੁਰਾਣਾਂ ਵਿਚ ਵਿਸ਼ਨੂੰ ਦਾ ਹੀ ਜ਼ਿਕਰ ਹੈ ।

(ਡਿਕ. ਹਿੰ. ਮਾ., 245-46)

**ਪੂਤਨਾ :**

ਬਲਿ ਦੀ ਧੀ ਇਕ ਰਾਖਸ਼ੀ ਜਿਸ ਨੂੰ ਕੰਸ ਨੇ ਜ਼ਹਿਰ ਲੱਗਿਆ ਥਣ ਚੁੰਘਾ ਕੇ ਕ੍ਰਿਸ਼ਨ ਨੂੰ ਮਾਰਨ ਲਈ ਮਥੁਰਾ ਭੇਜਿਆ ਸੀ, ਪਰ ਜਦੋਂ ਸ੍ਰੀ ਕ੍ਰਿਸ਼ਨ ਨੇ ਉਸ ਦੇ ਥਣਾਂ ਨੂੰ ਮੂੰਹ ਲਾਇਆ ਤਾਂ ਉਹ ਆਪ ਹੀ ਤੜਪ ਤੜਪ ਕੇ ਮਰ ਗਈ ।

(ਹਿੰ. ਵਿ. ਕੋ., 7,30-102)

**ਪੰਥ ਉਦਾਸੀ : (ਉਦਾਸੀ ਪੰਥ)**

ਉਦਾਸੀ ਸਾਧੂਆਂ ਦਾ ਪੰਥ, ਜਿਸਦਾ ਮੁਖੀ ਉਧਾਰਕ ਗੁਰੂ ਨਾਨਕ ਜੀ ਦਾ ਵੱਡਾ ਪੁੱਤਰ ਬਾਬਾ ਸ੍ਰੀ ਚੰਦ ਸੀ ।

ਇਸ ਪੰਥ ਦੇ ਸਾਧੂਆਂ ਨੇ ਗੁਰੂ ਨਾਨਕ ਦੀ ਸਿੱਖੀ ਦਾ ਪ੍ਰਚਾਰ ਕਰਨ ਵਿਚ ਬਹੁਤ ਹੱਥ ਵੰਡਾਇਆ ।

(ਹਿੰ. ਵਿ. ਕੋ., 2/77)

**ਪੰਦਰਾ ਸੈ ਛਿਆਨਵੇ ਮੈ ਅਸੂ ਵਦੀ ਦਸਮੀ :**

ਗੁਰੂ ਨਾਨਕ ਦੀ ਜੋਤੀ ਜੋਤ ਸਮਾਉਣ ਦੀ ਤਾਰੀਖ਼ ਜੋ 22 ਸਤੰਬਰ 1539 ਈ. ਬਣਦੀ ਹੈ ।

(ਮਹਾ. ਕੋ., 519)

**ਫਣਿੰਦ :**

ਫਣਿੰਦ (ਫਣੀਂਦ੍>ਫਣੀ+ਇੰਦ੍)
ਫਣ ਵਾਲਿਆਂ (ਸੱਪਾਂ) ਦਾ ਰਾਜਾ, ਸ਼ੇਸ਼ ਨਾਗ

(ਹਿੰ. ਸ਼. ਕੋ., 3266)

**ਬਸਿਸਟ :**

ਤ੍ਰਿਤਸੂ ਕਬੀਲੇ ਦਾ ਪ੍ਰਸਿੱਧ ਰਿਸ਼ੀ। ਉਸ ਦਾ ਪਹਿਲਾ ਜਨਮ ਬ੍ਰਹਮਾ ਦੇ ਪੁੱਤਰ ਦੇ ਰੂਪ ਵਿਚ ਹੋਇਆ, ਪ੍ਰੰਤੂ ਇਕ੍ਸ਼ਵਾਕੁ ਰਾਜਾ ਦੇ ਪੁੱਤਰ ਨਿੰਮੀ ਨੂੰ ਸ੍ਰਾਪ ਦੇਣ ਕਾਰਨ ਉਸ ਨੂੰ ਭੀ ਦੇਹ ਤਿਆਗ ਕੇ ਮੁੜ ਉਰਵਸ਼ੀ ਦੇ ਪੇਟੋਂ ਜੰਮਣਾ ਪਿਆ। ਰਿਗ ਵੇਦ ਦਾ ਸੱਤਵਾਂ ਮੰਡਲ ਵਸ਼ਿਸ਼ਟ ਦਾ ਲਿਖਿਆ ਹੈ। ਇਹ ਸੱਠ ਪੁਸ਼ਤਾਂ ਇਕ੍ਸ਼ਵਾਕੁ ਵੰਸ਼ ਦਾ ਪੁਰੋਹਿਤ ਰਿਹਾ। ਰਿਸ਼ੀ ਵਿਸ਼੍ਵਾਮਿੱਤਰ ਨਾਲ ਇਸ ਦਾ ਵਿਰੋਧ ਪ੍ਰਸਿੱਧ ਹੈ, ਪਰ ਅੰਤ ਵਿਚ ਉਸ ਨੇ ਵਿਸ਼੍ਵਾਮਿੱਤਰ ਨੂੰ 'ਬ੍ਰਾਹਮਣ ਪਦਵੀ' ਦੀ ਮਾਨਤਾ ਦੇਣੀ ਕਬੂਲ ਲਈ। ਵਸ਼ਿਸ਼ਟ ਦੀਆਂ ਦੋ ਪਤਨੀਆਂ ਸਨ ਇਕ ਦਕ੍ਸ਼ ਦੀ ਧੀ ਊਰਜਾ ਤੇ ਦੂਜੀ ਅਰੁੰਧਤੀ।

(ਹਿੰ. ਵਾ., ਜਿਲਦ ਦੂਜੀ- 553-55)

**ਬਸੁਪਤਿ :**

(ਬਸੁ=ਧਰਤੀ+ਪਤਿ) ਧਰਤੀ ਦਾ ਸੁਆਮੀ, ਵਿਸ਼ਨੂੰ, ਸ੍ਰੀ ਕ੍ਰਿਸ਼ਨ

(ਹਿੰ. ਸ਼. ਸਾ., 4400)

**ਬਚੇਸ ਰਿਖੀ :**

(ਵਚਨ+ਈਸ਼੍ਵਰ)=(ਵਾਕ੍+ਈਸ਼) ਬ੍ਰਹਸਪਤਿ

(ਮੋ. ਵਿ., 936)

**ਬਦ੍ਰਿਕਾਸ਼੍ਰਮ :**

ਵਿਸ਼ਨੂੰ ਦੇ ਨਰ-ਨਾਰਾਯਣ ਰੂਪ ਵਿਚ ਕੀਤੇ ਤਪ ਨਾਲ ਸੰਬੰਧਿਤ ਹਿਮਾਲਾ ਪਰਬਤ ਵਿਚ, ਗੰਗਾ ਦੇ ਨੇੜੇ ਇਕ ਤੀਰਥ। ਮਹਾਂਭਾਰਤ ਅਨੁਸਾਰ ਅਰਜੁਨ ਨੇ ਨਰ ਅਵਤਾਰ ਦੇ ਰੂਪ ਵਿਚ ਬੱਦਰੀ ਧਾਮ ਵਿਚ ਲੰਮੀ ਤਪੱਸਿਆ ਕੀਤੀ ਸੀ। ਇਸ ਧਾਮ ਨੂੰ ਬਦਰੀ ਨਾਥ (ਵਿਸ਼ਨੂੰ) ਧਾਮ ਭੀ ਕਹਿੰਦੇ ਹਨ।

ਪਦਮ ਪੁਰਾਣ ਵਿਚ ਲਿਖਿਆ ਹੈ ਕਿ ਇਸ ਥਾਵੇਂ ਇਕ ਬੇਰੀ (ਬੱਦਰੀ) ਹੋਣ ਕਾਰਨ ਇਸ ਦਾ ਨਾਮ ਬਦ੍ਰਿਕਾਸ਼੍ਰਮ ਪਿਆ।

(ਹਿੰ. ਮਾ., 39., ਮਹਾਂ. ਕੋ., 626)

**ਬਭੀਛਨ-ਵਿਭੀਸ਼ਨ :**

ਰਾਵਣ ਦਾ ਭਰਾ ਤੇ ਰਾਮ ਦਾ ਅਨੰਨ ਭਗਤ। ਜਦੋਂ ਵੱਡੇ ਭਰਾ ਕੁਬੇਰ ਨੂੰ ਲੰਕਾ ਵਿੱਚੋਂ ਕੱਢ ਦਿੱਤਾ ਗਿਆ ਤਾਂ ਵਿਭੀਸ਼ਨ ਭੀ ਉਸ ਦੇ ਨਾਲ ਗੰਧਮਾਦਨ ਪਰਬਤ ਤੇ ਜਾ ਵਸਿਆ। ਕੁੱਝ ਕਹਿੰਦੇ ਹਨ ਕਿ ਰਾਵਣ ਦੀ ਸਭਾ ਵਿਚ ਜਦੋਂ ਵਿਭੀਸ਼ਣ ਨੇ ਜ਼ੋਰ

ਪਾਇਆ ਕਿ ਸੀਤਾ, ਰਾਮ ਚੰਦਰ ਨੂੰ ਮੋੜ ਦਿੱਤੀ ਜਾਵੇ ਤਾਂ ਰਾਵਣ ਨੇ ਗੁੱਸੇ ਵਿਚ ਉਸ ਨੂੰ ਲੱਤ ਮਾਰੀ। ਅਪਮਾਨਿਤ ਵਿਭੀਸ਼ਣ ਆਪਣੇ ਭਰਾ ਕੁਬੇਰ ਕੋਲ ਪਹੁੰਚ ਗਿਆ।

ਉਸ ਸਮੇਂ ਸ਼ਿਵ ਭੀ ਅਲਕਾਪੁਰੀ ਵਿਚ ਸਨ, ਉਨ੍ਹਾਂ ਵਿਭੀਸ਼ਣ ਨੂੰ ਰਾਮ ਚੰਦ੍ਰ ਜੀ ਦਾ ਅਵਤਾਰੀ ਰੂਪ ਦੱਸ ਕੇ ਉਨ੍ਹਾਂ ਦੀ ਸ਼ਰਨ ਵਿਚ ਜਾਣ ਦੀ ਸਲਾਹ ਦਿੱਤੀ। ਰਾਮਚੰਦ੍ਰ ਜੀ ਦੇ ਕੈਂਪ ਵਿਚ ਵਿਭੀਸ਼ਣ ਨੂੰ ਪਹਿਲਾਂ ਭੇਦੀਆ ਹੀ ਸਮਝਿਆ ਗਿਆ ਸੀ, ਪਰ ਅੰਤ ਵਿਚ ਉਸ ਦੀ ਭਗਤੀ ਦਾ ਵਿਸ਼ਵਾਸ ਹੋ ਗਿਆ।

ਯੁੱਧ ਵਿਚ ਰਾਵਣ ਦੇ ਮਾਰੇ ਜਾਣ ਪਿੱਛੋਂ ਲੰਕਾ ਦਾ ਰਾਜ ਵਿਭੀਸ਼ਣ ਨੂੰ ਦੇ ਦਿੱਤਾ ਗਿਆ।

(ਕ. ਡਿਕ., 707-08)

**ਬਰਨ :**

ਵਰੁਣ, ਪਾਣੀ ਦਾ ਦੇਵਤਾ। ਵੈਦਿਕ ਦੇਵਤਿਆਂ ਵਿਚ ਸਭ ਤੋਂ ਪੁਰਾਣਾ, ਕਦੇ ਇਸ ਨੂੰ ਆਕਾਸ਼ ਦਾ ਮਹਾਨ ਦੇਵਤਾ ਮੰਨਿਆ ਜਾਂਦਾ ਸੀ, ਫੇਰ ਏਸ ਦਾ ਨਾਉਂ ਮਿੱਤਰ ਦਿਨ ਦੇ ਦੇਵਤੇ ਦੇ ਨਾਲ ਰਾਤ ਦਾ ਸੁਆਮੀ ਹੋ ਕੇ ਜੁੜ ਗਿਆ। ਇਸ ਨੂੰ ਪ੍ਰਚੇਤਸ, ਅੰਬੁ-ਰਾਜ, ਜਲਪਤਿ, ਕੇਸ਼, ਉਦ–ਦਾਮ, ਪਾਸ਼-ਭ੍ਰਿਤ, ਵਿਲੋਮ ਤੇ ਵਾਰੀਲੋਮ ਭੀ ਕਹਿੰਦੇ ਹਨ।

(ਕ. ਡਿਕ., 336-38)

**ਬ੍ਰਹਮਾ :**

ਹਿੰਦੂ ਦੇਵਤਿਆਂ ਦੀ ਤ੍ਰਿਮੂਰਤੀ ਵਿੱਚੋਂ ਪਹਿਲਾ ਦੇਵਤਾ। ਸ੍ਰਿਸ਼ਟੀ ਦਾ ਰਚਨ-ਹਾਰਾ। ਜਨਮ ਹਿਰਣਯਗਰਭ (ਸੁਨਹਿਰੀ ਅੰਡੇ) ਤੋਂ ਜਾਂ ਵਿਸ਼ਨੂੰ ਦੀ ਨਾਭੀ ਵਿੱਚੋਂ ਉਪਜੇ ਕੰਵਲ ਵਿੱਚੋਂ ਹੋਇਆ। ਵਿਸ਼ਨੂੰ ਪੁਰਾਣ ਅਨੁਸਾਰ ਤ੍ਰਿਮੂਰਤੀ ਦਰ ਅਸਲ ਤਿੰਨ ਦੇਵਤੇ ਨਹੀਂ, ਸਗੋਂ ਇੱਕੋ ਦੇਵਤੇ ਦੇ ਕ੍ਰਿਆ ਅਨੁਕੂਲ ਅਰਥਾਤ ਰਚਣਹਾਰ, ਪਾਲਣ-ਹਾਰ ਤੇ ਲਯ-ਕਰਨਹਾਰ, ਵੱਖ ਵੱਖ ਨਾਮ ਹਨ। ਬ੍ਰਹਮਾ ਦੇ ਚਾਰ ਮੁਖ ਮੰਨੇ ਗਏ। ਚਾਰੇ ਵੇਦ ਇਨ੍ਹਾਂ ਚਾਰ ਮੂੰਹਾਂ ਤੋਂ ਉਚਾਰੇ ਗਏ। ਬ੍ਰਹਮਾ ਦੀ ਪੂਜਾ ਪੁਸ਼ਕਰ ਰਾਜ ਤੀਰਥ ਵਿਚ ਹੁੰਦੀ ਹੈ।

(ਕ. ਡਿਕ., 103-04)

**ਬ੍ਰਹਮਾਦਿ :**

ਬ੍ਰਹਮਾ ਤੋਂ ਲੈ ਕੇ ਸਭ ਦੇਵਤੇ ਜਿਨ੍ਹਾਂ ਦੀ ਗਿਣਤੀ ਤੇਤੀਸ ਕੋਟਿ ਮੰਨੀ ਜਾਂਦੀ ਹੈ।

(ਮੋ. ਵਿ., 492-95)

**ਬ੍ਰਹਮ ਲੋਕ :**

ਬ੍ਰਹਮਾ ਦੇ ਵੱਸਣ ਦੀ ਥਾਂ, ਬੈਕੁੰਠ।

(ਹਿੰ. ਸ਼. ਸਾ., 3590)

**ਬਲਿ :**

ਵਿਰੋਚਨ ਦੈਂਤ ਦਾ ਪੁੱਤ, ਜਿਸਨੇ ਇੰਦਰ ਆਦਿ ਦੇਵਤਿਆਂ ਨੂੰ ਜਿੱਤ ਕੇ ਉਨ੍ਹਾਂ ਦਾ ਰਾਜ ਖੋਹ ਲਿਆ। ਦੇਵਤਿਆਂ ਦੀ ਪੁਕਾਰ ਉੱਤੇ ਵਿਸ਼ਨੂੰ ਨੇ ਬਲਿ ਦੇ ਦਰਬਾਰ ਵਿਚ ਇਕ ਬੌਣੇ ਬ੍ਰਾਹਮਣ ਦੇ ਰੂਪ ਵਿਚ ਅੱਪੜ ਕੇ ਢਾਈ ਕਰਮ ਧਰਤੀ ਦਾਨ ਮੰਗੀ। ਬਲਿ ਰਾਜੇ ਨੇ ਆਪਣੇ ਮੰਤਰੀ ਸ਼ੁਕ੍ਰਾਚਾਰੀਆ ਦੇ ਸਮਝਾਉਣ ਦੇ ਬਾਵਜੂਦ ਹਾਂ ਕਰ ਲਈ। ਬੌਣੇ ਦੇ ਰੂਪ ਵਿਚ ਵਿਸ਼ਨੂੰ ਨੇ ਪਹਿਲੇ ਕਦਮ ਵਿਚ ਸਾਰੀ ਧਰਤੀ ਮਿਣ ਲਈ, ਦੂਜੇ ਕਦਮ ਵਿਚ ਸਾਰਾ ਆਕਾਸ਼ ਤੇ ਤੀਜੇ ਅੱਧੇ ਕਦਮ ਵਿਚ ਬਲਿ ਨੂੰ ਪਾਤਾਲ ਵਿਚ ਧਕੇਲ ਦਿੱਤਾ। ਤਦੋਂ ਤੋਂ ਬਲਿ ਦਾ ਰਾਜ ਪਾਤਾਲ ਵਿਚ ਹੈ ਤੇ ਬਾਵਨ (ਵਾਮਨ) ਅਵਤਾਰ ਉਸ ਦੇ ਦਰ ਉੱਤੇ ਪਹਿਰਾ ਦਿੰਦਾ ਹੈ।

(ਕ. ਡਿਕ., 73-74)

**ਬਾਲਮੀਕ :**

ਭਾਰਗਵ ਪਰਿਵਾਰ ਦਾ ਇਕ ਰਿਖੀ ਜਿਸ ਨੂੰ ਕਿਰਾਤਾਂ (ਇਕ ਆਦਿ ਵਾਸੀ ਜਾਤਿ) ਨੇ ਪਾਲਿਆ ਤੇ ਕੁੱਝ ਅਰਸਾ ਉਨ੍ਹਾਂ ਵਾਂਗ ਹੀ ਜੀਵਨ ਬਿਤਾਇਆ। ਨਾਰਦ ਨੇ ਉਸ ਨੂੰ ਤਪੱਸਿਆ ਵੱਲ ਪ੍ਰੇਰਿਆ। ਪ੍ਰਸਿੱਧ ਹੈ ਕਿ ਉਹ ਸਮਾਧੀ-ਮਗਨ ਹੋ ਕੇ ਤਪ ਕਰਦਾ ਰਿਹਾ ਅਤੇ ਉਸ ਦੇ ਆਲੇ ਦੁਆਲੇ ਸਿਉਂਕ ਨੇ ਵਰਮੀ ਉਸਾਰ ਲਈ, ਜਿਸ ਕਾਰਨ ਉਸ ਦਾ ਇਹ ਨਾਉਂ ਪਿਆ। ਬਾਲਮੀਕ ਦਾ ਆਸ਼੍ਰਮ ਚਿਤ੍ਰਕੂਟ (ਉੱਤਰ ਪ੍ਰਦੇਸ਼) ਵਿਚ ਮੰਨਿਆ ਜਾਂਦਾ ਹੈ। ਇਸੇ ਆਸ਼ਰਮ ਵਿਚ ਸੀਤਾ ਨੇ ਆਪਣੇ ਬਨਵਾਸ ਦੇ ਦਿਨ ਕੱਟੇ ਅਤੇ ਲਵ ਕੁਸ਼ ਪਾਲੇ। ਬਾਲਮੀਕ ਰਿਖੀ ਨੇ ਰਾਮਾਇਣ ਦੀ ਕਥਾ ਸਭ ਤੋਂ ਪਹਿਲਾਂ ਲਿਖੀ ਤੇ ਕੁਸ਼ ਅਤੇ ਲਵ ਨੂੰ ਸਿਖਾਈ। ਇਸ ਨੂੰ ਸੰਸਕ੍ਰਿਤ ਸਾਹਿੱਤ ਦਾ ਆਦਿ ਕਵੀ ਮੰਨਿਆ ਜਾਂਦਾ ਹੈ।

ਇਕ ਵਿਸ਼ਵਾਸ ਅਨੁਸਾਰ ਬਾਲਮੀਕ ਜੀ ਦਾ ਆਸ਼ਰਮ ਅਮ੍ਰਿਤਸਰ ਦੇ ਨੇੜੇ ਰਾਮ ਤੀਰਥ ਵਿਚ ਸੀ।

(ਹਿੰ. ਵ., 550)

**ਬਿਆਸ :**

ਵੇਦਾਂ ਦਾ ਸੰਗ੍ਰਹਿ ਕਰਨ ਵਾਲਾ ਰਿਸ਼ੀ। ਪੁਰਾਣਾਂ ਅਨੁਸਾਰ ਹੁਣ ਤਕ 28 ਦੁਆਪਰ ਯੁਗ ਬੀਤੇ ਹਨ, ਹਰ ਦੁਆਪਰ ਵਿਚ ਇਕ ਵਿਆਸ ਹੁੰਦਾ ਰਿਹਾ ਹੈ ਤੇ ਵੇਦ ਨੂੰ ਨਵੇਂ ਸਿਰੇ ਤੋਂ ਸੰਪਾਦਿਤ ਕੀਤਾ ਜਾਂਦਾ ਸੀ। ਅੰਤਿਮ ਵਿਆਸ ਸ੍ਰੀ ਕ੍ਰਿਸ਼ਨ ਦ੍ਵੈਪਾਇਨ ਸੀ ਤੇ ਆਉਣ ਵਾਲੇ ਦੁਆਪਰ ਯੁਗ ਵਿਚ ਵਿਸ਼ਨੂੰ, ਕੂਰਮ ਤੇ ਵਾਯੂ ਪੁਰਾਣਾਂ ਦੇ ਮਤ ਅਨੁਸਾਰ, ਵੇਦਾਂ ਦਾ ਸੰਪਾਦਕ ਦ੍ਰੋਣ ਦਾ ਪੁੱਤਰ ਹੋਵੇਗਾ।

(ਕ. ਡਿਕ., 740-41)

**ਬਿਸਏ ਬੀਸ :**

ਬੀਸ ਬਿਸੁਏ ਜਾਂ ਬੀਸ ਬਿਸਵੇ (ਬਿੱਸਵਾ=ਵਿੱਘੇ ਦਾ ਵੀਹਵਾਂ ਹਿੱਸਾ) ਬੀਸ ਬਿਸਵੇਂ

ਕਹਿਣ ਦਾ ਭਾਵ ਹੁੰਦਾ ਹੈ—ਪੂਰਣ ਰੀਤ ਨਾਲ, ਚੰਗੀ ਤਰ੍ਹਾਂ ਮੁਕੰਮਲ ਤੌਰ ਤੇ ; ਪੂਰਾ, ਨਿਰਸੰਦੇਹ ।

(ਹਿੰ. ਸ਼. ਸਾ., 3517)

**ਬਿਸ਼ਨਾਦਿ :**

ਵਿਸ਼ਨੂੰ ਤੇ ਉਸਦੇ ਅਵਤਾਰ । ਰਿਗਵੇਦ ਵਿਚ ਵਿਸ਼ਨੂੰ ਨੂੰ ਭਾਵੇਂ ਪ੍ਰਮੁੱਖਤਾ ਨਹੀਂ ਸੀ ਪਰ ਵੈਦਿਕ ਕਾਲ ਵਿਚ ਵਿਸ਼ਨੂੰ ਧਨ, ਵੀਰਜ ਤੇ ਬਲ ਦੇਣ ਵਾਲੇ ਦੇਵਤੇ ਦੇ ਰੂਪ ਵਿਚ ਪ੍ਰਸਿੱਧ ਸੀ । ਉਹ ਭਗਤਾਂ ਦੀਆਂ ਮਨੌਤਾਂ ਭੀ ਪੂਰੀਆਂ ਕਰਦਾ ਸੀ । ਪੁਰਾਣਾਂ ਵਿਚ ਕਿਹਾ ਗਿਆ ਹੈ ਕਿ ਉਹ ਧਰਤੀ ਦਾ ਭਾਰ ਹਰਨ ਲਈ ਅਵਤਾਰ ਲੈਂਦਾ ਰਹਿੰਦਾ ਹੈ । ਦਸ ਅਵਤਾਰ ਮੁੱਖ ਤੇ ਚੌਦਾਂ ਹੋਰ, ਕੁੱਲ ਚੌਬੀਸ ਅਵਤਾਰ ਗਿਣੇ ਜਾਂਦੇ ਹਨ ।

(ਹਿੰ. ਸ਼. ਸਾ., 4562-63)

**ਬਿਆਕਰਣ :**

ਛੇ ਵੇਦੰਗਾਂ ਵਿੱਚੋਂ ਇਕ । ਉਹ ਵਿਦਿਆ ਜਿਸ ਵਿਚ ਸ਼ੁੱਧ ਵਾਕ-ਰਚਨਾ ਦਾ ਬੋਧ ਕਰਾਇਆ ਜਾਂਦਾ ਹੈ ।

(ਹਿੰ. ਸ਼. ਸਾ., 4644)

**ਬਿਤਰਨੀ :**

ਵੈਤਰਣੀ ਯਮਲੋਕ ਦੇ ਦੁਆਰ ਪਾਸੋਂ ਦੀ ਲੰਘਦੀ ਇਕ ਨਦੀ ਜੋ ਦੁਰਗੰਧ ਭਰੇ ਅੱਗ ਜੇਹੇ ਤੱਤੇ ਪਾਣੀ ਨਾਲ ਭਰੀ ਵਗਦੀ ਹੈ । ਯਮਲੋਕ ਤਕ ਪੁੱਜਣ ਲਈ ਹਰ ਬੰਦੇ ਨੂੰ ਇਹ ਪਾਰ ਕਰਨੀ ਪੈਂਦੀ ਹੈ । ਇਸ ਦਾ ਵਹਿਣ ਬੜਾ ਤਿੱਖਾ ਤੇ ਰੋੜ੍ਹ ਲੈ ਜਾਣ ਵਾਲਾ ਹੈ । ਗਊ ਆਦਿ ਦਾਨ ਕਰਦੇ ਸਮੇਂ ਦਾਨੀ ਦਾ ਇਹ ਵਿਸ਼ਵਾਸ ਹੁੰਦਾ ਹੈ ਕਿ ਉਸ ਦੀ ਪੂਛ ਫੜ ਕੇ ਪਾਰ ਉਤਰ ਜਾਈਦਾ ਹੈ ।

ਇਸ ਨਦੀ ਦੀ ਉਤਪਤੀ ਸਤੀ ਦੇ ਵਿਯੋਗ ਵਿਚ ਸ਼ਿਵ ਜੀ ਦੇ ਹੰਝੂਆਂ ਤੋਂ ਹੋਈ ਦੱਸੀ ਜਾਂਦੀ ਹੈ ।

(ਹਿੰ. ਸ਼. ਸਾ., 4617)

**ਬੇਦ ਚਾਰ :**

ਚਾਰ ਵੇਦ (ਰਿਗਵੇਦ, ਸਾਮ ਵੇਦ, ਯਜੁਰਵੇਦ ਤੇ ਅਥਰਵਣ ਵੇਦ)

(ਹਿੰ. ਸ਼. ਸਾ., 4603)

**ਬੇਦ ਬਿਆਸ :**

ਦੇਖੋ ਬਿਆਸ ।

**ਬੇਦੇਹਿ :**

ਵੈਦੇਹ ਪ੍ਰਾਂਤ ਦਾ ਰਾਜਾ ਜਾਂ ਵਾਸੀ ; ਦੇਹੁ ਤੋਂ ਬਿਨਾਂ । ਭਾਵ ਹੈ ਵੈਦੇਹ ਦੇਸ ਦੇ ਰਾਜੇ ਨਿਮਿ ਦੇ ਪੁੱਤ ਜਨਕ ਤੋਂ ।

(ਹਿੰ. ਸ਼. ਸਾ., 4619)

**ਬੇਣਿ (ਬੇਣੀ) :**

ਇਕ ਪ੍ਰਸਿੱਧ ਵੈਸ਼ਨਵ ਭਗਤ ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੈ। ਭਾਈ ਗੁਰਦਾਸ ਅਨੁਸਾਰ ਇਹ ਆਪਣੇ ਘਰ ਵਿਚ ਝੂਠ-ਮੂਠ ਕਹਿ ਛੱਡਦਾ ਸੀ ਕਿ ਮੈਂ ਰਾਜ ਦਰਬਾਰ ਵਿਚ ਜਾਂਦਾ ਹਾਂ। ਅਸਲ ਵਿਚ, ਇਕਾਂਤ ਵਿਚ ਬੈਠ ਕੇ ਪ੍ਰਭੂ ਦੀ ਭਗਤੀ ਕਰਦਾ ਰਹਿੰਦਾ ਸੀ। ਇਕ ਦਿਨ ਭਗਵਾਨ ਉਸ ਦੇ ਪਰਿਵਾਰ ਪਾਸ ਰਾਜੇ ਦੇ ਰੂਪ ਵਿਚ ਪਹੁੰਚੇ, ਬੜਾ ਦਿਲਾਸਾ ਤੇ ਖ਼ਰਚ ਲਈ ਧਨ ਆਦਿਕ ਦਿੱਤਾ। ਉਪਰੰਤ ਭਗਤ ਨੂੰ ਜਾ ਕੇ ਵੀ ਮਿਲੇ ਅਤੇ ਦਿਲਾਸਾ ਦਿੱਤਾ।

ਇਸ ਭਗਤ ਦਾ ਇਤਿਹਾਸਕ ਵਿਵਰਣ ਨਹੀਂ ਮਿਲਦਾ, ਪਰ ਇਸ ਦੀ ਭਾਸ਼ਾ ਤੋਂ ਜਾਪਦਾ ਹੈ ਕਿ ਇਹ ਨਾਮਦੇਵ ਤੋਂ ਪਹਿਲਾਂ ਹੋਇਆ।

(ਭਾ. ਗੁਰਦਾਸ, ਵਾਰਾਂ, 10/14 ; ਆ. ਇ., 314)

**ਬੈਕੁੰਠ :**

ਵਿਸ਼ਨੂੰ ਦੇ ਰਹਿਣ ਦਾ ਥਾਉਂ ਜੋ ਸੱਤ-ਲੋਕ ਤੋਂ ਭੀ ਉੱਤੇ ਹੈ। ਜਿਨ੍ਹਾਂ ਨੂੰ ਵਿਸ਼ਨੂੰ ਮੋਕ੍ਸ਼ ਦਿੰਦੇ ਹਨ, ਉਨ੍ਹਾਂ ਨੂੰ ਇਸੇ ਧਾਮ ਵਿਚ ਨਿਵਾਸ ਮਿਲਦਾ ਹੈ। ਇਸ ਥਾਵੇਂ ਰਹਿਣ ਵਾਲੇ ਨਾ ਬੱਢੇ ਹੁੰਦੇ ਹਨ ਨਾ ਮਰਦੇ ਹਨ।

(ਕ. ਡਿਕ, 669 ; ਹਿੰ. ਸ. ਸਾ., 4615)

**ਭਉ ਸਾਗਰ :**

ਭਵਸਾਗਰ, ਸੰਸਾਰ ਰੂਪੀ ਸਮੁੰਦਰ, ਦੁਨੀਆਂ ਵਿਚ ਜੰਮਣ ਮਰਣ ਦਾ ਚੱਕਰ।

(ਹਿੰ. ਸ਼. ਕੋ., 2629)

**ਭਾਗਵਤ :**

ਇਕ ਪੁਰਾਣ ਦਾ ਨਾਮ ਜੋ ਆਮ ਕਰਕੇ ਸੂਚੀਆਂ ਵਿਚ ਪੰਜਵਾਂ ਗਿਣਿਆ ਜਾਂਦਾ ਹੈ, ਪਰੰਤੂ ਪਦਮ ਪੁਰਾਣ ਵਿਚ ਇਸ ਨੂੰ ਅਠਾਰ੍ਹਵਾਂ ਮੰਨਿਆ ਗਿਆ ਹੈ। ਇਸ ਦੇ ਅਠਾਰਾਂ ਹਜ਼ਾਰ ਸਲੋਕ, ਤਿੰਨ ਸੌ ਬੱਤੀ ਅਧਿਆਇ ਤੇ ਬਾਰਾਂ ਸਕੰਧ (ਭਾਗ) ਹਨ। ਇਸ ਵਿਚ ਵਿਸ਼ਨੂੰ ਦੇ ਅਵਤਾਰਾਂ ਦੀ ਕਥਾ ਵਿਸਤਾਰ ਨਾਲ ਕਹੀ ਗਈ ਹੈ।

(ਕ. ਡਿਕ., ਪੰ. 82)

**ਭੈਰਵੀ :**

ਭੈਰਵ ਰਾਗ ਦੀ ਇਕ (ਬਹੁ ਪ੍ਰਚੱਲਿਤ) ਰਾਗਨੀ। ਜਿਸ ਨੂੰ ਗਵੱਈਏ 'ਸਦਾ ਸੁਹਾਗਰਣ' ਨਾਉਂ ਦਿੰਦੇ ਹਨ। ਇਸ ਵਿਚ ਸਾਰੇ ਹੀ ਸੁਰ ਵੱਕ੍ਰ ਹੋ ਕੇ ਲੱਗ ਜਾਂਦੇ ਹਨ। ਸੰਗੀਤ-ਰਤਨਾਕਰ ਅਨੁਸਾਰ ਮੱਧਮ ਵਾਦੀ ਤੇ ਧੈਵਤ ਸੰਵਾਦੀ ਸੁਰ ਹੈ। ਇਹ ਸਰਦੀਆਂ ਦੀ ਰੁੱਤ ਵਿਚ ਸੂਰਜ ਚੜ੍ਹੇ ਪਿੱਛੋਂ ਪਹਿਲੇ ਪਹਿਰ ਵਿਚ ਗਾਈ ਜਾਂਦੀ ਹੈ। ਕੋਮਲ ਤੀਬਰ ਸੁਰ ਵੱਕ੍ਰ ਕਰਕੇ ਲਾ ਕੇ ਵਿਦਵਾਨ ਇਸਨੂੰ ਹਰ ਸਮੇਂ ਤੇ ਹਰ ਮੌਸਮ ਵਿਚ ਗਾਉਂਦੇ ਰਹਿੰਦੇ ਹਨ। ਇਸ ਦਾ ਸਰੂਪ 'ਮਪਧ ਨੀਸਾ ਰੇ ਗਾ' ਹੈ।

(ਹਿੰ. ਸ਼. ਸਾ., 3638)

**ਮਹਾਮੋਹਨੀ :**

ਖੀਰ ਸਮੁੰਦਰ ਨੂੰ ਦੇਵਤਿਆਂ ਤੇ ਦੈਂਤਾਂ ਦਵਾਰਾ ਰਿੜਕਣ ਨਾਲ ਜੋ ਚੌਦਾਂ ਰਤਨ

ਨਿਕਲੇ, ਉਨ੍ਹਾਂ ਵਿਚ ਇਕ ਮਹਾਂ ਸੁੰਦਰ ਇਸਤਰੀ ਸੀ, ਜਿਸ ਨੂੰ ਮਹਾਮੋਹਨੀ ਕਿਹਾ ਗਿਆ, ਇਸਨੂੰ ਵਿਸ਼ਨੂੰ ਨੇ ਰੱਖ ਲਿਆ ।

(ਹਿੰ. ਵ., 143)

**ਮਹੇਸ਼੍ਵਰ :**

(ਮਹੀ+ਈਸ਼+ਵਰ) ਸ਼ਿਵ, ਪਰਮੇਸ਼੍ਵਰ ।

(ਗਿਆਨ ਸ਼ਬਦ ਕੋਸ਼, 630)

**ਮਕ੍ਰਾਕ੍ਰਿਤ :**

(ਮਕ੍ਰ=ਮੱਛ+ਆਕ੍ਰਿਤਿ=ਸ਼ਕਲ) ਮੱਛ ਦੀ ਸ਼ਕਲ ਵਾਲਾ । 2. ਕਾਮਦੇਵ ਦਾ ਨਿਸ਼ਾਨ ।

(ਬ੍ਰਹਤ ਹਿੰਦੀ ਕੋਸ਼, 860)

**ਮਥੁਰਾ :**

ਜਮੁਨਾ ਦੇ ਪੱਛਮੀ ਕੰਢੇ ਬਸੀ ਇਕ ਪਵਿੱਤਰ ਨਗਰੀ ਤੇ ਤੀਰਥ । ਏਥੇ ਚੋਖਾਂ ਪ੍ਰਸਿੱਧ ਮੰਦਰ ਤੇ 30 ਘਾਟ ਹਨ । ਇਹ ਸ੍ਰੀ ਕ੍ਰਿਸ਼ਨ ਦੀ ਲੀਲਾ ਦਾ ਪ੍ਰਮੁੱਖ ਕੇਂਦਰ ਸੀ । ਬੁੱਧ ਧਰਮ ਦਾ ਕੇਂਦਰ ਤੇ ਯਖ੍ਸ਼ ਸੰਸਕ੍ਰਿਤਿ ਦੀ ਜਨਮ ਭੂਮਿ ; ਧਰੁਵ ਅੰਬਰੀਖ ਤੇ ਬਲਿ ਆਦਿ ਦੀ ਤਪ ਤੇ ਯੱਗ-ਭੂਮੀ । ਪਹਿਲਾਂ ਗਜ਼ਨੀ ਦੇ ਮਹਮੂਦ, ਫੇਰ ਸਿਕੰਦਰ ਲੋਧੀ ਤੇ ਔਰੰਗਜ਼ੇਬ ਦੇ ਹੱਥੋਂ ਇਸ ਨਗਰੀ ਦੇ ਅਨੇਕਾਂ ਮੰਦਰ ਲੁਟੇ ਤੇ ਢਾਹੇ ਜਾਂਦੇ ਰਹੇ । ਮਥੁਰਾ ਦੀ ਗਿਣਤੀ ਹਿੰਦੂਆਂ ਦੀਆਂ ਸੱਤ ਪਵਿੱਤਰ ਪੁਰੀਆਂ ਵਿਚ ਹੁੰਦੀ ਹੈ ।

(ਹਿੰ. ਵਿ. ਕੋ., 9/128)

**ਮਧੁ ਕੈਟਭ :**

ਦੋ ਭਿਆਨਕ ਦੈਂਤ, ਜੋ ਮਹਾਭਾਰਤ ਤੇ ਪੁਰਾਣਾਂ ਅਨੁਸਾਰ ਵਿਸ਼ਨੂੰ ਦੇ ਕੰਨਾਂ ਚੋਂ (ਇਕ ਕਲਪ ਦੇ ਅੰਤ ਸਮੇਂ) ਜਦੋਂ ਵਿਸ਼ਨੂੰ ਜੀ ਸੌਂ ਰਹੇ ਸਨ, ਨਿਕਲੇ ਤੇ ਬ੍ਰਹਮਾ ਨੂੰ ਮਾਰਨਾ ਚਾਹੁੰਦੇ ਸਨ । ਵਿਸ਼ਨੂੰ ਨੇ ਦੋਹਾਂ ਦਾ ਨਾਸ਼ ਕੀਤਾ ਜਿਸ ਤੋਂ ਵਿਸ਼ਨੂੰ ਦਾ ਨਾਂ ਮਧੁ ਸੂਦਨ ਹੋਇਆ । ਮਾਰਕੰਡੇਯ ਪੁਰਾਣ ਵਿਚ ਕੈਟਭ ਦੀ ਮੌਤ ਉਮਾ ਦੇ ਹੱਥੋਂ ਹੋਈ ਲਿਖੀ ਹੈ ਤੇ ਇਸ ਲਈ ਉਮਾ ਦਾ ਇਕ ਨਾਉਂ ਕੈਟਭਾ ਭੀ ਪਿਆ । ਇਨ੍ਹਾਂ ਦੈਂਤਾਂ ਦੀ ਮਿੱਝ (ਮੇਧਾ) ਨਾਲ ਸਮੁੰਦਰ ਵਿਚ ਧਰਤੀ ਬਣ ਗਈ ਜਿਸ ਦਾ ਨਾਂ ਮੇਦਨੀ ਪਿਆ ।

(ਮਿ. ਕੋ., 139)

**ਮਲੇਛ :**

ਆਮ ਤੌਰ ਤੇ ਆਰੀਆ ਲੋਕ ਅਨਾਰੀਆਂ ਨੂੰ ਇਸ ਨਾਮ ਨਾਲ ਸੱਦਦੇ ਸਨ । ਸੰਸਕ੍ਰਿਤ ਠੀਕ ਨਾ ਬੋਲ ਸਕਣ ਵਾਲੇ ਲੋਕ ।

(ਮੋ.ਵਿ., 837)

**ਮਾਧਵ :**

ਸ੍ਰੀ ਕ੍ਰਿਸ਼ਨ ਦਾ ਇਕ ਨਾਉਂ, ਜੋ ਉਨ੍ਹਾਂ ਦੇ ਵਡੇਰੇ ਮਧੁ ਦੇ ਕਾਰਨ ਜਾਂ ਮਧੁ ਨਾਂ ਦੇ ਦੈਂਤ ਨੂੰ ਮਾਰਨ ਕਾਰਨ ਪਿਆ ।

(ਕ. ਡਿਕ., 364)

**ਮਾਨਸਰ :**

ਹਿਮਾਲਾ ਦੇ ਸਿਖਰ ਤੇ ਇਕ ਪ੍ਰਸਿੱਧ ਝੀਲ ਜਿਸ ਨੂੰ ਬ੍ਰਹਮਾ ਨੇ ਰਚਿਆ ਸੀ। ਰਿਸ਼ੀਆਂ ਨੇ ਇਸ ਦੇ ਆਸ ਪਾਸ ਦੀ ਧਰਤੀ ਨੂੰ ਸ੍ਵਰਗ ਕਿਹਾ ਹੈ। ਮਾਨਸ-ਸਰ ਤੇ ਮਾਨ ਸਰੋਵਰ ਵੀ ਇਸਦੇ ਨਾਮ ਹਨ।

(ਹਿੰ. ਸ਼ਾ. ਸਾ., 3905-06)

**ਮਾਯਾਵਤੀ :**

ਹਰਿਦਵਾਰ, ਮਾਯਾ ਪੁਰੀ ਭੀ ਇਸ ਦਾ ਨਾਮ ਹੈ। ਇਹ ਹਿੰਦੂਆਂ ਦੀਆਂ ਸੱਤ ਪਵਿੱਤਰ ਪੁਰੀਆਂ ਵਿੱਚੋਂ ਇਕ ਹੈ।

ਇਤਿਹਾਸ ਵਿਚ ਅਨੇਕ ਨਗਰੀਆਂ ਨੂੰ ਵੱਖ ਵੱਖ ਧਰਮਾਂ ਵਾਲਿਆਂ ਇਹ ਨਾਉਂ ਦਿੱਤਾ ਹੈ।

(ਹਿੰ. ਵ., 1/426)

**ਮਾਰਪਤੀ :**

(ਮਾਰ=ਕਾਮਦੇਵ+ਪਤੀ=ਜਿੱਤਣ ਵਾਲਾ) ਕਾਮਦੇਵ ਨੂੰ ਜਿੱਤਣ ਵਾਲਾ, ਸ਼ਿਵ

(ਹਿੰ. ਸ਼. ਸਾ., 3913 ਤੇ 2790)

**ਮੁਨੀ :**

ਮਨ ਵਿਚ ਗਹੁ ਨਾਲ ਵਿਚਾਰਣ ਵਾਲਾ। ਪੁਰਾਣਾਂ ਵਿਚ ਮੁਨੀਆਂ ਨੂੰ ਰਿਖੀਆਂ ਨਾਲ ਰਲਾ ਦਿੱਤਾ ਗਿਆ ਹੈ, ਦੋਹਾਂ ਦੀ ਗਿਣਤੀ ਸੱਤ ਮੰਨੀ ਹੈ। ਦੱਖਣ ਵਿਚ ਮੁਨੀਆਂ ਦੀ ਗਿਣਤੀ ਅੜਤਾਲੀ ਹਜ਼ਾਰ ਮੰਨਦੇ ਹਨ। ਇਹ ਲੋਕ ਦਿਨ ਰਾਤ ਤਪੱਸਿਆ ਕਰਦੇ ਰਹਿੰਦੇ ਹਨ। ਇਨ੍ਹਾਂ ਵਿਚ ਵਰ ਜਾਂ ਸਰਾਪ ਦੇਣ ਦੀ ਸ਼ਕਤੀ ਮੰਨੀ ਜਾਂਦੀ ਹੈ।

(ਕ. ਡਿਕ., 406/ਗੁ. ਸ਼. ਰ. ਮ. ਕੋ., 729)

**ਮੁਰਾਰੀ, ਮੁਰਾਰਿ, ਮੁਰਾਰੇ :**

(ਮੁਰ+ਅਰਿ=ਵੈਰੀ) ਮੁਰ ਨਾਮ ਦੇ ਇਕ ਦੈਂਤ ਨੂੰ ਵਿਸ਼ਨੂੰ ਦੁਆਰਾ ਮਾਰੇ ਜਾਣ ਕਾਰਨ ਸ੍ਰੀ ਕ੍ਰਿਸ਼ਨ ਦਾ ਇਹ ਨਾਮ ਪਿਆ।

(ਹਿੰ. ਸ਼. ਸਾ., 3795)

**ਮੂਲਾ :**

ਸਿਆਲਕੋਟ ਨਿਵਾਸੀ ਇਕ ਦੁਕਾਨਦਾਰ ਜੋ ਕੁੱਝ ਸਮਾਂ ਪਹਿਲਾਂ ਗੁਰੂ ਨਾਨਕ ਨਾਲ ਉਦਾਸੀਆਂ ਵਿਚ ਫਿਰਦਾ ਰਿਹਾ। ਫੇਰ ਇਕ ਵਾਰੀ ਜਦੋਂ ਗੁਰੂ ਜੀ ਨੇ ਇਸ ਨੂੰ ਬੁਲਾਇਆ ਤਾਂ ਇਹ ਆਪਣੀ ਘਰ ਵਾਲੀ ਦੇ ਆਖੇ ਹਨੇਰੇ ਕੋਠੇ ਵਿਚ ਜਾ ਲੁਕਿਆ ਤੇ ਅਖਵਾ ਦਿੱਤਾ ਕਿ "ਘਰ ਨਹੀਂ ਹੈ"। ਕੁਦਰਤੀ ਉਸੇ ਕੋਠੇ ਵਿਚ ਸੱਪ ਦੇ ਡੰਗਣ ਨਾਲ ਉਸ ਦੀ ਮੌਤ ਹੋ ਗਈ।

(ਮਹਾ. ਕੋ., 743)

**ਮੇਖ ਵਦੀ ਤੀਜ ਸਾਲ ਪੰਦਰਾ ਸੈ ਛਬੀਸੇ:**

ਇਕ ਪਰੰਪਰਾ ਅਨੁਸਾਰ ਗੁਰੂ ਨਾਨਕ ਦੀ ਜਨਮ ਤਿਥਿ। ਮੇਖ ਦਾ ਅਰਥ ਉਹ

ਮਹੀਨਾ ਹੈ ਜਦੋਂ ਸੂਰਜ ਮੇਖ ਰਾਸ਼ੀ ਵਿਚ ਹੁੰਦਾ ਹੈ। ਇਹ ਮਹੀਨਾ ਵਸਾਖ ਦਾ ਹੁੰਦਾ ਹੈ ਤੇ ਹਰ ਚੰਦ੍ਰਾਇਣੀ (ਚੰਦ੍ਰਮਾ ਅਨੁਸਾਰ) ਮਹੀਨੇ ਦੋ ਦੋ ਪੱਖ ਸੁਦੀ (ਚਾਨਣਾ) ਤੇ ਵਦੀ (ਹਨੇਰਾ) ਹੁੰਦੇ ਹਨ। ਬਿਕ੍ਰਮੀ ਸੰਮਤ 1526 ਵਿੱਚੋਂ 57 ਵਰ੍ਹੇ ਘੱਟ ਕਰਨ ਨਾਲ 1469 ਈਸਵੀ ਬਣ ਜਾਂਦਾ ਹੈ ਜੋ ਪ੍ਰਸਿੱਧ ਸਨ-ਸੰਮਤ ਨਾਲ ਮਿਲਦਾ ਹੈ।

**ਮਕਾ ਮਹਿਜਤ :**

ਹਜ਼ਰਤ ਮੁਹੰਮਦ ਦਾ ਜਨਮ ਅਸਥਾਨ ਤੇ ਮੁਸਲਮਾਨਾਂ ਦਾ ਸਭ ਤੋਂ ਪਵਿੱਤਰ ਅਸਥਾਨ। ਇਹ ਕਦੇ ਬੁੱਤ ਪੂਜਾ ਦਾ ਮੰਦਰ ਸੀ। ਹਜ਼ਰਤ ਇਬ੍ਰਾਹੀਮ ਨੇ ਇੱਥੋਂ ਦੀਆਂ ਸਾਰੀਆਂ ਮੂਰਤੀਆਂ ਤੁੜਵਾ ਦਿੱਤੀਆਂ ਸਨ। ਗੁਰੂ ਨਾਨਕ ਦੀਆਂ ਜਨਮ ਸਾਖੀਆਂ ਅਨੁਸਾਰ ਗੁਰੂ ਨਾਨਕ ਜੀ ਇਸ ਥਾਂ ਗਏ ਸੀ ਤੇ ਮੱਕੇ ਦੀ ਪ੍ਰਸਿੱਧ ਮਸਜਿਦ ਵਿਚ ਕਿਬਲੇ ਵੱਲ ਪੈਰ ਕਰ ਕੇ ਸੌਂ ਰਹੇ। ਮੁਤਵੱਲੀ ਦੇ ਇਤਰਾਜ਼ ਕਰਨ ਤੇ ਆਪ ਨੇ ਫ਼ੁਰਮਾਇਆ "ਭਾਈ, ਜਿਧਰ ਕਿਬਲਾ ਨਹੀਂ, ਮੇਰੇ ਪੈਰ ਉਧਰ ਕਰ ਦੇਹ"। ਕਹਿੰਦੇ ਹਨ, ਗੁਰੂ ਜੀ ਦੇ ਚਰਨਾਂ ਦੇ ਨਾਲ ਨਾਲ ਕਿਬਲਾ ਭੀ ਘੁੰਮਦਾ ਪ੍ਰਤੀਤ ਹੋਇਆ।

**ਮੰਤ੍ਰ :**

ਨਿਰੁਕਤ ਅਨੁਸਾਰ ਜਿਸ ਗੱਲ ਦਾ ਮਨਨ ਕਰੀਏ ਉਹ ਮੰਤਰ ਹੈ। ਤੰਤ੍ਰ ਸ਼ਾਸਤਰ ਅਨੁਸਾਰ ਕਿਸੇ ਦੇਵਤਾ ਨੂੰ ਰਿਝਾਉਣ ਅਥਵਾ ਕਾਰਜ-ਸਿੱਧੀ ਲਈ ਜਪਣ-ਯੋਗ ਸ਼ਬਦ।

(ਮੋ. ਵਿ., 767)

**ਰਵਸੁਤ**

(ਰਵਿ=ਸੂਰਜ+ਸੁਤ=ਪੁਤ) ਸੂਰਜ ਦਾ ਪੁੱਤਰ, ਯਮ

(ਹਿੰ. ਸ਼. ਸਾ., 2128)

**ਰਵਿਦਾਸ :**

ਇਕ ਪ੍ਰਸਿੱਧ ਵੈਸ਼ਣਵ ਭਗਤ (1414-1540 ਅਨੁਮਾਨਿਤ) ਜੋ ਰਾਮਾਨੰਦ ਜੀ ਦਾ ਚੇਲਾ ਸੀ ਤੇ ਚੰਮ ਦਾ ਕੰਮ ਕਰਦਾ ਸੀ। ਇਸ ਦਾ ਪੰਥ ਭੀ ਚਲਿਆ। ਇਸ ਦੀ ਬਾਣੀ ਦੇ 40 ਪਦ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹਨ। ਇਸ ਨੂੰ ਕਬੀਰ ਦਾ ਸਮਕਾਲੀ ਮੰਨਿਆ ਜਾਂਦਾ ਹੈ। ਮੀਰਾਂ ਬਾਈ ਦੇ ਕੁਝ ਪਦਾਂ ਵਿਚ ਇਸ ਨੂੰ ਗੁਰੂ ਰੂਪ ਵਿਚ ਸਤਕਾਰਿਆ ਹੈ।

(ਹਿੰ.ਵਿ. ਕੋ., 10/220)

**ਰਾਇ ਬੁਲਾਰ :**

ਗੁਰੂ ਨਾਨਕ ਦੇ ਜਨਮ-ਅਸਥਾਨ ਤਲਵੰਡੀ ਦੇ ਵਸਾਉਣ ਵਾਲੇ ਭੱਟੀ ਰਾਏ ਭੋਇ ਦਾ ਤਤਕਾਲੀ ਵਾਰਿਸ ਜੋ ਗੁਰੂ ਨਾਨਕ ਦਾ ਸ਼ਰਧਾਲੂ ਸੀ ਤੇ ਅਕਸਰ ਉਨ੍ਹਾਂ ਦੇ ਪਿਤਾ ਕਾਲੂ ਨੂੰ ਗੁਰੂ ਜੀ ਨਾਲ ਗੁੱਸੇ ਹੋਣੋਂ ਵਰਜਦਾ ਰਹਿੰਦਾ ਸੀ।

(ਵੇਖੋ ਜਨਮ ਸਾਖੀਆਂ)

**ਰਾਗ-ਰਾਗਨਿ :**

ਭਾਰਤੀ ਸੰਗੀਤ ਸ਼ਾਸਤਰ ਵਿਚ ਰਾਗ ਰਾਗਿਨੀ ਵਿਚਾਰ ਦਾ ਬਹੁਤ ਵਿਸਤਾਰ ਹੋਇਆ ਹੈ। ਵਿਗਿਆਨਿਕ ਦ੍ਰਿਸ਼ਟੀ ਤੋਂ ਰਾਗ ਰਾਗਣੀਆਂ ਵਿਚਕਾਰ ਭੇਦ ਕਰਨਾ ਕਠਿਨ ਹੈ। ਕੇਵਲ ਰਾਗਮਾਲਾ ਨਾਮ ਦੇ ਰੂਪਕ ਰਾਹੀਂ ਇਸ ਤਰ੍ਹਾਂ ਵਿਆਖਿਆ ਕਰ ਸਕਦੇ ਹਾਂ ਕਿ ਛੇ ਰੁੱਤਾਂ ਦੇ, ਛੇ ਮੂਲ ਰਾਗ, ਪੰਜਾਂ ਵਕਤਾਂ ਤੇ ਅੱਠਾਂ ਪਹਿਰਾਂ ਦੇ ਆਧਾਰ ਉੱਤੇ ਹਰ ਰਾਗ ਦੀਆਂ ਪੰਜ ਪੰਜ ਰਾਗਣੀਆਂ ਤੇ ਅੱਠ ਅੱਠ ਪੁੱਤਰ। ਅੱਗੋਂ ਇਸ ਰੂਪਕ ਦਾ ਵਿਸਤਾਰ ਕਰਕੇ ਨੂੰਹਾਂ, ਪੋਤ੍ਰੇ, ਪੋਤ੍ਰੀਆਂ ਤੇ ਦਾਸੀਆਂ ਦੀ ਭੀ ਕਲਪਨਾ ਕੀਤੀ ਜਾਂਦੀ ਰਹੀ ਹੈ, ਜੋ ਚੋ-ਘੜੀਆਂ ਤੇ ਘੜੀਆਂ ਤਕ ਅਪੜਦੀ ਹੈ।

**ਰਾਘਵ :**

ਰਘੁਕੁਲ ਵਿਚ ਉਪਜਿਆ ; ਦਸ਼ਰਥ, ਅਜ ਆਦਿ ; ਏਥੇ ਦਸ਼ਰਥ ਦੇ ਪੁੱਤਰ ਰਾਮਚੰਦ੍ਰ ਤੋਂ ਭਾਵ ਹੈ।

(ਬ੍ਰਿਹਤ ਹਿੰਦੀ ਕੋਸ਼, 951)

**ਰਾਵਣ :**

ਇਕ ਦੈਂਤ ਵਿਸ਼੍ਰਵਾਸ ਦਾ ਪੁੱਤ, ਲੰਕਾ ਦਾ ਰਾਜਾ ਜੋ ਬਣਬਾਸ ਸਮੇਂ ਸੀਤਾ ਜੀ ਨੂੰ ਚੁੱਕ ਕੇ ਲੈ ਗਿਆ ਸੀ ਤੇ ਸਮਝਾਉਣ ਉੱਤੇ ਭੀ ਮੋੜਨਾ ਨਾ ਮੰਨਿਆ। ਰਾਮ ਚੰਦ ਜੀ ਨੇ ਬਣਬਾਸੀ ਲੋਕਾਂ ਦੀ ਸੈਨਾ ਬਣਾ ਕੇ ਲੰਕਾ ਨੂੰ ਜਿੱਤ ਕੇ ਸੀਤਾ ਨੂੰ ਵਾਪਿਸ ਲਿਆਂਦਾ। ਰਾਵਣ ਇਸ ਯੁੱਧ ਵਿਚ ਮਾਰਿਆ ਗਿਆ। ਦੇਖੋ : ਦਸ ਗ੍ਰੀਵ ਭੀ।

(ਕ. ਡਿਕ., 507)

**ਰੁਦ੍ਰ :**

ਬ੍ਰਹਮਾ ਦੇ ਮੱਥੇ 'ਚੋਂ ਨਿਕਲਿਆ ਇਕ ਦੇਵਤਾ, ਜਿਸ ਵਿਚ ਨਰ ਤੇ ਨਾਰੀ ਦੋਵੇਂ ਤੱਤ ਸਨ। ਬ੍ਰਹਮਾ ਦੀ ਆਗਿਆ ਉੱਤੇ ਉਸ ਦਾ ਨਰ-ਅੰਸ਼ ਗਿਆਰਾਂ ਖੰਡਾਂ ਵਿਚ ਤੇ ਨਾਰੀ ਅੰਸ਼ ਅਣਗਿਣਤ ਖੰਡਾਂ ਵਿਚ ਵੰਡਿਆ ਗਿਆ। ਵਿਸ਼ਨੂੰ ਪੁਰਾਣ ਵਿਚ ਰੁਦਰ ਦੇ ਅੱਠ ਰੂਪ ਭਵ, ਸ਼੍ਰਵ, ਈਸ਼ਾਣ, ਪਸ਼ੂਪਤੀ, ਭੀਮ, ਉੱਗ੍ਰ ਤੇ ਮਹਾਦੇਵ ਹੋਏ। ਵਾਯੂ, ਪਦਮ, ਮਾਰ-ਕੰਡੇਯ, ਕੂਰਮ ਤੇ ਲਿੰਗ ਪੁਰਾਣ ਭੀ ਵਿਸ਼ਨੂੰ ਪੁਰਾਣ ਨਾਲ ਸੰਮਤੀ ਰਖਦੇ ਹਨ।

2. ਸ਼ਿਵ ਦਾ ਇਕ ਨਾਂ ; ਸ਼ਿਵ ਦੇ ਪੰਜਾਂ ਮੂੰਹਾਂ ਵਿੱਚੋਂ ਇਕ; ਰਿਗਵੇਦ ਵਿਚ ਰੁਦਰ ਨਾਂ ਦਾ ਇਕ ਛੋਟਾ ਦੇਵਤਾ ਹੈ।

(ਕ. ਡਿਕ., 519-520)

**ਰੁਦ੍ਰਾਦਿ :**

ਰੁਦ੍ਰ ਗਣ ; ਸ਼ਿਵ ਜੀ ਤੇ ਉਨ੍ਹਾਂ ਦੇ ਸਾਥੀ ਜੋ ਤਿੰਨ ਕਰੋੜ ਸੱਠ ਲੱਖ ਮੰਨੇ ਜਾਂਦੇ ਹਨ। ਇਹ ਜਟਾਧਾਰੀ, ਮੱਥੇ ਤੇ ਅਰਧ ਚੰਦਰ ਲਾਉਣ ਵਾਲੇ ਤੇ ਬੜੇ ਬਲਵਾਨ ਹੁੰਦੇ ਹਨ। ਇਹ ਜੋਗੀਆਂ ਦੀ ਸਾਧਨਾ ਵਿਚ ਪੈਣ ਵਾਲੇ ਵਿਘਨਾਂ ਨੂੰ ਦੂਰ ਕਰਦੇ ਹਨ।

(ਹਿੰ. ਸ਼. ਸਾ., 4186)

**ਰੀਠਾ ਕਰਯੋ ਜਗ ਮੀਠਾ :**

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਜਨਮ-ਸਾਖੀਆਂ ਵਿਚ ਇਕ ਕਰਾਮਾਤੀ ਸਾਖੀ ਜਿਸ ਅਨੁਸਾਰ ਗੁਰੂ ਜੀ ਨੇ ਮਰਦਾਨੇ ਦੇ ਭੁੱਖੋਂ ਆਤੁਰ ਹੋਣ ਸਮੇਂ ਇਕ ਰੀਠਿਆਂ ਦੇ ਬਣ ਵਿਚ ਭੇਜ ਕੇ ਆਗਿਆ ਕੀਤੀ ਕਿ ਉਨ੍ਹਾਂ ਰੀਠਿਆਂ ਨਾਲ ਆਪਣਾ ਪੇਟ ਭਰੇ। ਉਸ ਬਣ ਦੇ ਰੀਠੇ ਹੁਣ ਤਕ ਮਿੱਠੇ ਹਨ। ਇਹ ਥਾਂ ਅਲਮੋੜਾ ਜ਼ਿਲ੍ਹੇ (ਉੱਤਰ ਪ੍ਰਦੇਸ਼) ਨਾਨਕ ਮਤੇ ਤੋਂ ਕੋਈ 70 ਕਿਲੋਮੀਟਰ ਪੂਰਬ ਵੱਲ ਹੈ।

(ਮਹਾ. ਕੋ., 779)

**ਲਖਮੀਪਤਿ :**

ਵਿਸ਼ਨੂੰ, (ਲਕਸ਼ਮੀਕਾਂਤ, ਲਕਸ਼ਮੀ ਨਾਥ ਭੀ ਕਹਿੰਦੇ ਹਨ)

(ਹਿੰ. ਸ਼. ਸਾ., 4232)

**ਵਰਣਾਸ਼੍ਰਮ :**

ਭਾਰਤੀ ਸਮਾਜ ਦੀ ਚਾਰ ਹਿੱਸਿਆਂ ਵਿਚ ਵੰਡ : ਬ੍ਰਾਹਮਣ (ਵਿਚਾਰਵਾਨ), ਕ੍ਸ਼ਤ੍ਰੀ (ਰਾਖੇ), ਵੈਸ਼ (ਵਪਾਰੀ) ਤੇ ਸ਼ੂਦ੍ਰ (ਸੇਵਕ) ਅਤੇ ਜੀਵਨ ਦੀ ਚਾਰ ਖੰਡਾਂ (ਆਸ਼੍ਰਮਾਂ) ਵਿਚ ਵੰਡ ਜਿਵੇਂ : ਬ੍ਰਹਮਚਰ੍ਯ, ਗ੍ਰਹਸ੍ਥ, ਵਾਣ-ਪ੍ਰਸ੍ਥ ਤੇ ਸੰਨਯਾਸ ਅਰਥਾਤ ਗਿਆਨ ਦੀ ਪ੍ਰਾਪਤੀ ਦਾ ਸਮਾਂ, ਘਰ ਵਸਾਉਣ ਦਾ ਸਮਾਂ, ਬਣ ਵਿਚ ਘਰ ਛੱਡ ਕੇ ਅਰਥਾਤ ਆਪਣੇ ਵਾਰਿਸ਼ਾਂ ਨੂੰ ਸੰਪਤਿ ਸੌਂਪ ਕੇ, ਟਿਕ ਰਹਿਣਾ ਤੇ ਮੌਜ ਅਨੁਸਾਰ ਘਰ-ਬਾਹਰ ਇਕ ਸਮਾਨ ਜਾਣ ਕੇ ਜਿੱਥੇ ਮਨ ਮੰਨੇ ਉੱਥੇ ਵੱਸਣਾ। ਹਰ ਆਸ਼੍ਰਮ 25-25 ਵਰ੍ਹੇ ਦਾ ਮੰਨਿਆ ਹੈ।

(ਹਿੰ. ਸ਼. ਸਾ., 4384)

**ਵਾਸੁਦੇਵ :**

(ਵਸੁਦੇਵ ਦੀ ਸੰਤਾਨ)
ਸ੍ਰੀ ਕ੍ਰਿਸ਼ਨ

(ਹਿੰ. ਸ਼. ਸਾ., 4438)

**ਵਾਰਿਪਤੀ :**

(ਵਾਰਿ=ਜਲ+ਪਤੀ=ਮਾਲਕ)

ਵਾਰਿ ਨਾਥ ਤੇ ਵਾਰਿ ਰਾਜ ਭੀ ਕਹਿੰਦੇ ਹਨ ; ਵਰੁਣ ਦੇਵਤਾ। ਪੁਰਾਣਾਂ ਵਿਚ ਇਸ ਨੂੰ ਕਸ਼ਯਪ ਦਾ ਪੁੱਤਰ ਦੱਸਿਆ ਹੈ। ਵੈਦਿਕ ਦੇਵਤਿਆਂ ਵਿਚ ਇਸਦੀ ਥਾਂ ਪ੍ਰਮੁੱਖ ਸੀ ਜੋ ਫੇਰ ਇੰਦਰ ਨੇ ਮੱਲ ਲਈ। ਇਹ 12 ਆਦਿਤ੍ਯਾਂ ਤੇ ਅੱਠ ਦਿਕਪਾਲਾਂ ਵਿਚ ਗਿਣਿਆ ਜਾਂਦਾ ਹੈ।

(ਹਿੰ. ਸ਼. ਸਾ., 4376)

**ਵਿਸੁ-ਪਾਲਕ :**

(ਵਿਸੁ=ਵਿਸ਼ਵ=ਧਰਤੀ+ਪਾਲਕ=ਪਾਲਣ ਵਾਲਾ) ਈਸ਼੍ਵਰ ; ਵਿਸ਼ਨੂੰ

(ਹਿੰ. ਸ਼. ਸਾ., 4549)

**ਵਿਧਿ :**

ਜਗਤ ਦੀ ਰਚਨਾ ਕਰਨ ਵਾਲਾ, ਬ੍ਰਹਮਾ

(ਹਿੰ. ਸ਼. ਸਾ., 4448)

**ਵਿਸ਼ਨੂੰ :**

ਤਿੰਨਾਂ ਦੇਵਤਿਆਂ (ਬ੍ਰਹਮਾ, ਵਿਸ਼ਨੂੰ ਤੇ ਮਹੇਸ਼) ਵਿੱਚੋਂ ਧਰਤੀ ਦੀ ਪਾਲਣਾ ਕਰਨ ਵਾਲਾ ।

(ਹਿੰ. ਸ਼. ਸਾ., 4562)

**ਵਿਸ਼ਵਨਾਥ :**

(ਵਿਸ਼ਵ=ਸ੍ਰਿਸ਼ਟੀ+ਨਾਥ=ਮਾਲਿਕ) ਸ਼ਿਵ

(ਹਿੰ. ਸ਼. ਸਾ., 4548)

**ਵੇਦਾਂਤ :**

ਭਾਰਤ ਦੇ ਛੇ ਦਰਸ਼ਨਾਂ ਵਿੱਚੋਂ ਛੇਵਾਂ ਤੇ ਅੰਤਿਮ । ਇਸ ਦਾ ਦੂਜਾ ਨਾਮ ਉੱਤਰ ਮੀਮਾਂਸਾ ਭੀ ਹੈ । ਇਸਦਾ ਮੋਢੀ ਵਜਾਸ (ਸ੍ਰੀ ਕ੍ਰਿਸ਼ਨ ਦ੍ਵੈਪਾਇਨ) ਨੂੰ ਮੰਨਿਆ ਜਾਂਦਾ ਹੈ । ਵੇਦਾਂਤ ਦੀ ਵਿਚਾਰਧਾਰਾ ਦਾ ਪ੍ਰਮੁੱਖ ਵਿਸ਼੍ਵਾਸ ਇਹ ਹੈ ਕਿ ਬ੍ਰਹਮ ਹੀ ਇਕ ਮਾਤਰ ਸੱਚ ਹੈ ਤੇ ਇਹ ਸਾਰੀ ਸ੍ਰਿਸ਼ਟੀ, ਜੋ ਦਿੱਸਦੀ ਹੈ, ਮਿੱਥਿਆ ਹੈ । ਮਿੱਥਿਆ ਸੰਸਾਰ ਉਪਜਦਾ ਬਿਨਸਦਾ ਰਹਿੰਦਾ ਹੈ, ਜਦ ਕਿ ਬ੍ਰਹਮ ਸਦਾ ਕਾਇਮ ਰਹਿੰਦਾ ਹੈ । ਉਸ ਬਿਨ ਦੂਜੀ ਹੋਰ ਕੋਈ ਸੱਤ ਵਸਤੂ ਨਹੀਂ, ਸ਼ੰਕਰਾਚਾਰੀਆ ਇਸ ਦਰਸ਼ਨ ਦੇ ਪ੍ਰਮੁੱਖ ਵਿਦਵਾਨਾਂ ਵਿੱਚੋਂ ਸਨ ।

(ਡਿਕ. ਹਿੰ. ਮਾ., 81-82)

## ਅੰਤਿਕਾ 'ੳ'

1. ਅਮੀਰ ਦਾਸ
2. ਆਨੰਦ ਘਨ
3. ਈਸ਼ਰ ਸਿੰਘ
4. ਸੁਮੇਰ ਸਿੰਘ, ਬਾਵਾ
5. ਸ਼ੇਖਰ ਕਵੀ
6. ਸੰਤ ਸਿੰਘ, ਗਿਆਨੀ
7. ਸੰਤ ਸਿੰਘ, ਸੋਢੀ
8. ਸੰਤ ਰੇਣ
9. ਸੰਤੋਖ ਸਿੰਘ
10. ਸੰਤੋਖ ਸਿੰਘ, ਤੋਖਹਰੀ
11. ਕਰਮ ਸਿੰਘ, ਨਿਰਮਲਾ
12. ਕਲ ਕਵੀ
13. ਕੰਕਨ
14. ਗਣੇਸ਼ਾ ਸਿੰਘ, ਬੇਦੀ
15. ਗਿਆਨ ਸਿੰਘ, ਗਿਆਨੀ, ਲੌਂਗੋਂਵਾਲ
16. ਗੁਰਮੁਖ ਸਿੰਘ
17. ਗੋਪਾਲ ਸਿੰਘ
18. ਗੁਲਾਬ ਸਿੰਘ, ਨਿਰਮਲਾ
19. ਗ੍ਵਾਲ ਕਵੀ
20. ਜੀਵਨ ਸਿੰਘ, ਬੇਦੀ
21. ਤਨ ਸੁਖ
22. ਤਾਰਾ ਸਿੰਘ, ਪੰਡਿਤ
23. ਦਰਬਾਰੀ ਭਾਈ
24. ਨਾਨਕ ਦਾਸ
25. ਨਰੈਣ ਸਿੰਘ, ਭਾਈ
26. ਨਿਹਾਲ ਸਿੰਘ, ਸੰਤ
27. ਨਿਹਾਲ ਸਿੰਘ, ਠਾਕੁਰ
28. ਬਾਲ ਮੁਕੰਦ
29. ਬੀਰ ਸਿੰਘ, ਬਲ
30. ਬੰਸੀ ਕਵੀ
31. ਮੰਗਲ ਸਿੰਘ, ਨਿਰਮਲੇ
32. ਰਤਨ ਸਿੰਘ, ਭੰਗੂ
33. ਰਤਨ ਹਰੀ
34. ਰਾਮ ਸਿੰਘ
35. ਰਾਮ ਦਾਸ
36. ਵੀਰ ਸਿੰਘ, ਸੰਤ

## ਅੰਤਿਕਾ 'ਅ'

1. ਆਨੰਦ ਘਨ ਸੁਆਮੀ
2. ਆਤਮ ਸਰੂਪ
3. ਸਰੂਪ ਚੰਦ ਭੱਲਾ ਬਾਵਾ
4. ਸੁਖਵਾਸੀ ਰਾਇ
5. ਸੁਖਾ ਸਿੰਘ ਭਾਈ
6. ਕੀਰਤ ਭੱਟ
7. ਕੁਇਰ ਸਿੰਘ ਕਲਾਲ
8. ਕੇਸਰ ਸਿੰਘ ਛਿੱਬਰ
9. ਖੁਸ਼ਹਾਲ ਚੰਦ ਰਾਜਾ
10. ਗਣੇਸ਼ਾ ਸਿੰਘ ਬੇਦੀ
11. ਗਿਆਨੀ ਸਿੰਘ ਗਿਆਨੀ
12. ਗੁਰਦਾਸ ,ਭਾਈ
13. ਗੁਰੂ ਅਰਜਨ
14. ਗੁਰੂ ਅੰਗਦ
15. ਗੁਰੂ ਗੋਬਿੰਦ ਸਿੰਘ
16. ਗੁਰੂ ਨਾਨਕ
17. ਗੁਰੂ ਰਾਮ ਦਾਸ
18. ਗੁਲਾਬ ਸਿੰਘ ਪੰਡਿਤ
19. ਤਨਸੁਖ ਲਾਹੌਰੀ
20. ਤਾਰਾ ਸਿੰਘ ਨਰੋਤਮ ਪੰਡਿਤ
21. ਨਲ੍ਯ ਭੱਟ
22. ਬਲ੍ਯ ਭੱਟ
23. ਬੀਰਮ ਦਾਸ ਉਦਾਸੀ
24. ਮਥੁਰਾ ਭੱਟ
25. ਮਿਹਰਬਾਨ ਬਾਬਾ
26. ਮੈਥਿਲੀ ਸ਼ਰਣ ਗੁਪਤ
27. ਰਤਨ ਸਿੰਘ ਭੰਗੂ

## ਅੰਤਿਕਾ 'ੲ'

1. ਸੇਵਾ ਦਾਸ
2. ਸੱਤਾ ਬਲਵੰਡ
3. ਸ੍ਰੀ ਗੁਰੂ ਗੋਬਿੰਦ ਸਿੰਘ
4. ਕਵੀ ਕਲ
5. ਭਾਈ ਬਹਿਲੋ
6. ਭਾਈ ਨੰਦ ਲਾਲ
7. ਭੰਗੂ ਰਤਨ ਸਿੰਘ ਸ਼ਹੀਦ

# ਪੁਸਤਕਾਵਲੀ

## ਪੰਜਾਬੀ


1. ਐਸ. ਐਸ. ਅਮੋਲ, ਪੰਜਾਬੀ ਸਾਹਿੱਤ ਵਿਚਾਰ, ਜਾਲੰਧਰ 1962.

2. ਸ਼ਮਸ਼ੇਰ ਸਿੰਘ, ਅਸ਼ੋਕ, ਸੋਢੀ ਮਿਹਰਬਾਨ : ਜੀਵਨ ਤੇ ਸਾਹਿੱਤ, ਅੰਮ੍ਰਿਤਸਰ, 1968.

3. ਕਾਨ੍ਹ ਸਿੰਘ, ਭਾਈ, ਗੁਰਮਤ ਪ੍ਰਭਾਕਰ, ਦੂਜਾ ਐਡੀਸ਼ਨ, ਨਾਭਾ, 1922.

4. ਕਾਲੀਦਾਸ, ਗੁਜਰਾਂਵਾਲੀਆ, ਗੁਰੂ ਕੀਆਂ ਸੱਤ ਸਾਖੀਆਂ, ਦੂਜਾ ਸੰਸਕਰਣ, ਲਾਹੌਰ 1922.

5. ਗਣੇਸ਼ਾ ਸਿੰਘ, ਮਹੰਤ, ਨਿਰਮਲ ਭੂਸ਼ਨ, ਅ ਮ੍ਰਿਤਸਰ, 1937.

6. ਚਰਨ ਸਿੰਘ, (ਡਾ.), ਅਟਲ ਪ੍ਰਕਾਸ਼, (ਸੰਪਾ.) ਬਲਬੀਰ ਸਿੰਘ, (ਡਾ.), ਚਰਨ ਹਰਿ ਵਿਸਥਾਰ, ਜਿਲਦ ਦੂਜੀ, 1958.

7. ਦਿਆਲ ਸਿੰਘ, ਮਹੰਤ, ਨਿਰਮਲ ਦਰਸ਼ਨ, ਚੌਥਾ ਹਿੱਸਾ, ਅਮ੍ਰਿਤਸਰ, 1965.

8. ਦਿੱਤਾ ਰਾਮ, (ਉਰਫ ਗਿਆਨੀ ਦਿੱਤ ਸਿੰਘ), ਸੰਤ, ਸੀਰੀ ਫਰਿਹਾਦ, (ਸੰਪਾ.) ਸ਼ਮਸ਼ੇਰ ਸਿੰਘ, ਅਸ਼ੋਕ, ਲੁਧਿਆਣਾ, ਚੌਥੀ ਛਾਪ, (ਸਾਲ ਦਰਜ ਨਹੀਂ)

9. ਬਲਬੀਰ ਸਿੰਘ, (ਡਾ.), ਕਲਮ ਦੀ ਕਰਾਮਾਤ, ਚੌਥੀ ਵਾਰ, ਅਮ੍ਰਿਤਸਰ, 1969.

10. ਬਲਬੀਰ ਸਿੰਘ, (ਡਾ.), ਚਰਨ ਹਰਿ ਵਿਸਥਾਰ, ਜਿਲਦ ਪਹਿਲੀ, ਸੈਂਚੀ ਪਹਿਲੀ, ਅਮ੍ਰਿਤਸਰ, 1945.

11. ਬਲਬੀਰ ਸਿੰਘ, (ਡਾ.), ਚਰਨ ਹਰਿ ਵਿਸਥਾਰ, ਜਿਲਦ ਪਹਿਲੀ, ਸੈਂਚੀ ਦੂਜੀ, ਅਮ੍ਰਿਤਸਰ, 1957.

12. ਬਲਬੀਰ ਸਿੰਘ, (ਡਾ.), ਨਿਰੁਕਤ ਜਿਲਦ ਪਹਿਲੀ, ਪਟਿਆਲਾ, 1972.

13. ਭਾਨੁ ਦੱਤ, ਵਿਸ਼ਾਰਦ, ਸ੍ਰੀ ਗੁਰੂ ਸਿੰਘ ਸਭਾ ਇਤਿਹਾਸ ਨਵੀਨ, ਪ੍ਰਥਮ ਭਾਗ, ਲਾਹੌਰ, 1892

14. ਮਿਹਰਬਾਨ, ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, (ਸੰਪਾ.) ਕਿਰਪਾਲ ਸਿੰਘ (ਡਾ.) ਅਤੇ ਸ਼ਮਸ਼ੇਰ ਸਿੰਘ, ਅਸ਼ੋਕ, ਅਮ੍ਰਿਤਸਰ, 1962.

15. ਮੁੱਢਲੀ ਉੱਨ੍ਹੀਵੀਂ ਸਦੀ ਦਾ ਪੰਜਾਬ, (ਸੰਪਾ.) ਜੇ. ਐਸ. ਗਰੇਵਾਲ, (ਡਾ.) ਅਤੇ ਇੰਦੂ ਬਾਂਗਾ (ਮਿਸ), (ਡਾ.), ਅਮ੍ਰਿਤਸਰ, 1974.

16. ਰਣਧੀਰ ਸਿੰਘ, (ਗੁਰਦੁਆਰਾ ਇਨਸਪੈਕਟਰ), ਜੀਵਨ ਭਾਈ ਗੁਰਦਾਸ, ਟਾਈਪ ਕਾਪੀ, ਸ. ਰਣਧੀਰ ਸਿੰਘ ਜੀ ਦਾ ਨਿਜੀ ਸੰਗ੍ਰਹਿ ।

17. ਰਤਨ ਸਿੰਘ, ਜੱਗੀ, (ਡਾ.), ਗੁਰਬਾਣੀ ਟੀਕੇ: ਆਨੰਦਘਨ, ਪਟਿਆਲਾ, 1970.

18. ਰਤਨ ਸਿੰਘ, ਜੱਗੀ, (ਡਾ.), ਭਾਈ ਗੁਰਦਾਸ ਜੀਵਨ ਤੇ ਰਚਨਾ, ਪਟਿਆਲਾ, 1974.

19. ਰਤਨ ਸਿੰਘ, ਜੱਗੀ, (ਡਾ.), ਵਾਰਾਂ ਭਾਈ ਗੁਰਦਾਸ : ਸ਼ਬਦ ਅਨੁਕ੍ਰ-ਮਣਿਕਾ ਤੇ ਕੋਸ਼, ਪਟਿਆਲਾ, 1966.

20. ਵਸਾਖਾ ਸਿੰਘ, ਸੰਤ, ਮਾਲਵਾ ਇਤਿਹਾਸ, 3 ਜਿਲਦਾਂ, ਲੁਧਿਆਣਾ, (ਪ੍ਰਕਾਸ਼ਨ ਦਾ ਸਾਲ ਦਰਜ ਨਹੀਂ) ।

## ਹਿੰਦੀ (ਗੁਰਮੁਖੀ ਲਿਪੀ)

1. ਉਤਮ ਸਿੰਘ, ਵਿਸ਼ਨੁ ਪੁਰਾਣ, (ਹ. ਲਿ.), ਭਾਸ਼ਾ ਵਿਭਾਗ, ਪੰਜਾਬ ਸਰਕਾਰ, ਰੈਫਰੈਨਸ ਲਾਇਬ੍ਰੇਰੀ, ਹ. ਲਿ. ਨੰ. 7.

2. ਅਦ੍ਵੈਤਾਨੰਦ, ਬ੍ਰਹਮ, ਅਕਾਲ ਬਿਲਾਸ, (ਹ. ਲਿ) ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਹ. ਲਿ. ਨੰ: 1216.

3. ਅਗਿਆਤ, ਅਮਰ ਕਥਾ, (ਹ. ਲਿ), ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ ਅਮ੍ਰਿਤਸਰ, ਨੰ. 82.

4. ਅਗਿਆਤ, ਗੋਸਟਿ ਮਕੇ ਕੀ, (ਹ.ਲਿ.), ਸਿੱਖ ਰੈਫ਼ਰੈਨਸ ਲਾਇਬ੍ਰੇਰੀ ਅੰਮ੍ਰਿਤਸਰ, ਨੰ. 6138.

5. ਅਗਿਆਤ, ਜਨਮ ਸਾਖੀ ਗੁਰੂ ਨਾਨਕ ਦੇਵ ਜੀ, ਤਵਾਰੀਖ ਗੁਰੂ ਖ਼ਾਲਸਾ, ਭਾਈ ਬੂਟਾ ਸਿੰਘ ਪ੍ਰਤਾਪ ਸਿੰਘ, ਅਮ੍ਰਿਤਸਰ, ਪ੍ਰਕਾਸ਼ਨ ਸਾਲ ਦਰਜ ਨਹੀਂ.

6. ਅਗਿਆਤ, ਨਾਨਕ ਪ੍ਰਕਾਸ਼ ਬਹੁ ਅੰਗੀ ਗ੍ਰੰਥ, (ਹ. ਲਿ.), ਸ਼ਿੱਖ ਰੈਫ਼ਰੈਂਨਸ ਲਾਇਬ੍ਰੇਰੀ ਅਮ੍ਰਿਤਸਰ, ਨੰ. 5131.

7. ਅਰੁਣਦਾਸ, ਸੇਵਾਪੰਥੀ, ਗੁਰ ਜਸ ਹੁਲਾਸ, (ਹ. ਲਿ.), ਦੇਖੋ ਪੰਜਾਬੀ ਹੱਥ-ਲਿਖਤਾਂ ਦੀ ਸੂਚੀ, ਭਾਗ 2, ਪਟਿਆਲਾ, 1963.

8. ਆਤਮ ਸਰੂਪ, ਪੰਚਦਸ਼ੀ ਭਾਖਾ, (ਹ. ਲਿ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਨੰ. 295.

9. ਆਨੰਦਘਨ, ਓਂਕਾਰ ਪਰਮਾਰਥ, (ਹ. ਲਿ.), ਸਿੱਖ ਰੈਫ਼ਰੈਨਸ ਲਾਇਬ੍ਰੇਰੀ ਅਮ੍ਰਿਤਸਰ, ਨੰ: 6127.

10. ਆਨੰਦ ਘਨ, ਸਿਧ ਗੋਸਟਿ ਟੀਕਾ, (ਹ. ਲਿ.), ਸਿੱਖ ਰੈਫ਼ਰੈਨਸ ਲਾਇ-ਬ੍ਰੇਰੀ, ਅਮ੍ਰਿਤਸਰ, ਨੰ. 6126.

11. ਸਰੂਪ ਦਾਸ, ਭੱਲਾ, ਮਹਿਮਾ ਪ੍ਰਕਾਸ਼, (ਸੰਪਾ.) ਗੋਬਿੰਦ ਸਿੰਘ, ਲਾਂਬਾ, (ਹੁਣ ਡਾ.), ਪਟਿਆਲਾ, 1971.

12. ਸਾਹਿਬ ਸਿੰਘ, ਮ੍ਰਿਗਿੰਦ, ਜੋਗ ਜਸ ਪ੍ਰਕਾਸ਼, (ਹ. ਲਿ.), ਨਿਜੀ ਸੰਗ੍ਰਹਿ ।

13. ਸਾਧੂ ਜਨ, ਸਾਧੂ ਜਨ ਦੀ ਕਵਿਤਾ, (ਪੰਜਾਬੀ), (ਸੰਪਾ.), ਧਰਮਬੀਰ ਸਿੰਘ, ਜੌਲੀ, ਅਮ੍ਰਿਤਸਰ, (ਪ੍ਰਕਾਸ਼ਨ ਦਾ ਸਾਲ ਦਰਜ ਨਹੀਂ) ।

14. ਸੁਮੇਰ ਸਿੰਘ, ਸਾਹਬਜ਼ਾਦੇ, ਸ੍ਰੀ ਅਬਚਲ ਗੋਬਿੰਦ ਸਿੰਘ ਨਗਰੀ ਮਹਾਤਮ, (ਹ. ਲਿ.), 1870, ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ, ਨੰ. 115069.

15. ਸੁਮੇਰ ਸਿੰਘ, ਬੇਦੀ ਬੰਸੋਤਮ ਸਹਸ੍ਰਨਾਮ ਪ੍ਰੇਮ ਪ੍ਰਕਾਸ਼, ਪਟਨਾ, (ਪੱਥਰ ਛਾਪਾ), 1880, ਪ੍ਰੈਸ ਤੇ ਪ੍ਰਕਾਸ਼ਨ ਸਥਾਨ ਦਰਜ ਨਹੀਂ ।

16. ਸੁਰਜਣ ਦਾਸ, ਅਜਾਤ ਸਾਗਰ, (ਹ. ਲਿ.), 1860, ਸਿੱਖ ਰੈਫਰੈਨਸ ਲਾਇਬ੍ਰੇਰੀ, ਅਮ੍ਰਿਤਸਰ, ਨੰ. 7171.

17. ਸੁਰਤ ਰਾਮ, ਉਦਾਸੀ, ਉਸਤਤਿ ਦਸਾਂ ਮਹਿਲਾਂ ਕੀ, (ਹ. ਲਿ.), ਖਾਲਸਾ ਕਾਲਜ, ਅੰਮ੍ਰਿਤਸਰ, ਨੰ. 2300.

18. ਸੂਰਤ ਸਿੰਘ, ਦੀਵਾਨ, ਹੈਦਰਾਬਾਦ, ਭਜਨ, (ਹ. ਲਿ.) ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ ਅਮ੍ਰਿਤਸਰ, ਹੱਥ-ਲਿਖਤ ਸੰਗ੍ਰਹਿ, ਨੰ. 293.

19. ਸੋਹਨ ਕਵਿ (?) ਗੁਰ ਬਿਲਾਸ ਪਾ. 6. (ਸੰਪਾ.) ਇੰਦਰ ਸਿੰਘ, ਗਿਆਨੀ, ਅਮ੍ਰਿਤਸਰ, 1968.

20. ਸੌਧਾ, ਸਾਖੀਆਂ ਗਿਆਨ ਉਪਦੇਸ਼ ਕੀਆਂ, (ਹ. ਲਿ.), ਸਿੱਖ ਰੈਫਰੈਨਸ ਲਾਇਬ੍ਰੇਰੀ, ਨੰ. 4676.

21. ਸੌਂਧਾ, ਹਾਤਮਨਾਮਾ, (ਹ.ਲਿ.), ਸਿੱਖ ਰੈਫਰੈਨਸ ਲਾਇਬ੍ਰੇਰੀ, ਅੰਮ੍ਰਿਤਸਰ, ਨੰ. 2428.

22. ਸੌਧਾਂ, ਗੁਰੂ ਉਸਤਤਿ, (ਹ. ਲਿ.), ਸਿੱਖ ਰੈਫਰੈਨਸ ਲਾਇਬ੍ਰੇਰੀ, ਅਮ੍ਰਿਤਸਰ, ਨੰ. 255.

23. ਸੰਗਤ ਸਿੰਘ, ਸੰਤ, ਪ੍ਰਸਤਾਰ ਸੰਗ੍ਰਹਿ, ਨਾਭਾ, 1938.

24. ਸੰਤ ਸਿੰਘ, ਪੰਡਿਤ, ਸ੍ਰੀ ਗੁਰੂ ਚਰਿਤ ਪ੍ਰਭਾਕਰ, ਲਾਹੌਰ, (ਪੱਥਰ ਛਾਪਾ), (ਪ੍ਰਕਾਸ਼ਨ ਦਾ ਸਾਲ ਦਰਜ ਨਹੀਂ) ।

25. ਸੰਤ ਸਿੰਘ, ਸ਼੍ਰੀ ਬੀਰ ਮ੍ਰਿਗੇਸ਼ ਗੁਰ ਬਿਲਾਸ ਦੇਵ ਤਰੂ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਨੰ. 1708, 1709 ਅਤੇ 1718 (ਚਾਰ ਜਿਲਦਾਂ) ।

26. ਸੰਤ ਦਾਸ ਛਿੱਬਰ, ਸ੍ਰੀ ਅੰਮ੍ਰਿਤਸਰ ਮਹਿਮਾ, (ਹ. ਲਿ.), ਸਿੱਖ ਰੈਫਰੈਨਸ ਲਾਇਬ੍ਰੇਰੀ, ਅੰਮ੍ਰਿਤਸਰ, ਨੰ. 6531 ਅਤੇ 6240.

27. ਸੰਤੋਖ ਸਿੰਘ, ਪੰਡਿਤ, ਗੁਰੂ ਕਬਿੱਤ੍ਰ ਮਾਣਿਕਜ ਮੰਜੂਸ਼ਾ, ਨ੍ਰਿਪਬਰਨਨ ਖੰਡ, ਅਮ੍ਰਿਤਸਰ, 1878.

28. ਸੰਤੋਖ ਸਿੰਘ, ਭਾਈ, ਗੁਰ ਪ੍ਰਤਾਪ ਸੂਰਜ, (ਸੰਪਾ.), ਵੀਰ ਸਿੰਘ, ਭਾਈ ਸਾਹਿਬ, ਅਮ੍ਰਿਤਸਰ, 1963.

29. ਸੰਤ ਰੇਣ, ਨਾਨਕ ਵਿਜੈ, ਟਾਈਪ ਕਾਪੀ, ਸਿੱਖ ਰੈਫ਼ਰੈਨਸ ਲਾਇਬ੍ਰੇਰੀ, ਅਮ੍ਰਿਤਸਰ, ਨੰ. 8544.

30. ਸ਼ਬਦ ਸਲੋਕ, (ਸੰਪਾ.), ਪ੍ਰੋ. ਸੰਤ ਸਿੰਘ, ਸੇਖੋਂ, ਪਟਿਆਲਾ, 1969.

31. ਸ਼ੰਕਰਾਨੰਦ ਭਾਰਤੀ, ਜਪੁਜੀ ਟੀਕਾ, ਸ਼ਿਕਾਰਪੁਰ (ਸਿੰਧ), 1926.

32. ਸ੍ਰੀ ਗੁਰੂ ਗ੍ਰੰਥ ਸਾਹਿਬ

33. ਸ਼ੇਰ ਸਿੰਘ ਸੰਤ, ਗੁਰ ਬਿਲਾਸ ਬਾਬਾ ਸਾਹਬ ਸਿੰਘ ਬੇਦੀ, (ਹ. ਲਿ.), ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਨੰ. (ਅਜੇ ਦਰਜ ਨਹੀਂ)

34. ਹਜ਼ੂਰਾ ਸਿੰਘ, ਭਾਈ, ਨਿਕਟਹਰਿ, ਬੈਰਾੜ ਚਮਨ, (ਹ. ਲਿ), 1881, ਨਿਜੀ ਸੰਗ੍ਰਹਿ ।

35. ਹਰਨਾਮ ਸਿੰਘ, ਨਰੇਂਦਰ ਵਿਭੂਤੀ ਬਿਲਾਸ, (ਹ. ਲਿ.), 1872, ਪੰਜਾਬ ਸਰਕਾਰ ਪੁਰਾ ਲੇਖ ਵਿਭਾਗ, ਨੰ. 700.

36. ਹਰਭਜਨ ਸਿੰਘ, ਨਿਰਮਲਾ, ਅਦ੍ਵੈਤਾਮ੍ਰਿਤ, (ਹ. ਲਿ.), ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅਮ੍ਰਿਤਸਰ, ਨੰ. 175.

37. ਕਬਿੱਤ ਰਤਨਾਕਰ, (ਸੰਪਾ.) ਹੀਰਾ ਸਿੰਘ, ਸੰਤ, ਉਰੰਗਾਬਾਦ, (ਹ. ਲਿ.), 1892, ਸਿ. ਰੈ. ਲਾ., ਨੰ. 6508.

38. ਕੁਸ਼ਲ ਦਾਸ, ਸਵੈਯੇ, (ਹ. ਲਿ.), ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅਮ੍ਰਿਤਸਰ, ਨੰ. 598.

39. ਖਜ਼ਾਨ ਸਿੰਘ, ਸੰਤ, ਚਕ੍ਰਵਰਤੀ, ਸੰਮਨ ਮੂਸਨ ਕਾ ਪ੍ਰਸੰਗ, ਮੋਗਾ, 1937.

40. ਗਣੇਸ਼ ਸਿੰਘ, ਬੇਦੀ, ਸ੍ਰੀ ਗੁਰ ਬੰਸ ਬਿਨੋਦ, ਲਾਹੌਰ, ਸਾਲ ਦਰਜ ਨਹੀਂ ।

41. ਗਣੇਸ਼ ਸਿੰਘ, ਬੇਦੀ, ਸ਼ਿੰਗਾਰ ਸ਼ਤਕ, ਅਮ੍ਰਿਤਸਰ, ਸਾਲ ਦਰਜ ਨਹੀਂ ।

42. ਗਣੇਸ਼ ਸਿੰਘ, ਬੇਦੀ, ਬਿਕ੍ਰਮ ਬਿਲਾਸ, (ਹ. ਲਿ.), ਖਾ. ਕਾ., ਪਟਿਆਲਾ ।

43. ਚਿਦਾਨੰਦ ਘਨ, ਸੁਆਮੀ, ਚਿਦਘਨ ਚਮਨ, ਸੱਖਰ, 1910.

44. ਜਗਨਨਾਥ ਸਰਸਵਤੀ, ਅਦ੍ਵੈਤਾਮ੍ਰਿਤ, (ਹ. ਲਿ.), ਸਿੱਖ ਰੈਫ਼ਰੈਨਸ ਲਾਇਬ੍ਰੇਰੀ, ਹ. ਲਿ., ਨੰ. 6611.

45. ਜਵਾਹਰ ਸਿੰਘ, ਭਾਈ ਬੰਨੋ ਪ੍ਰਕਾਸ਼, (ਹ.ਲਿ.), ਸਿਖ ਰੈਫ਼ਰੈਨਸ ਲਾਇ-ਬ੍ਰੇਰੀ ਨੰ: 3621.

46. ਜੀਵਨ ਸਿੰਘ ਬੇਦੀ, ਨਾਮ ਚਰਿਤ, (ਹ. ਲਿ.), 1966, ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਨੰ. 571.

47. ਜੈਮਲ ਸਿੰਘ, ਗੁਰੂ ਨਾਨਕ ਸਸ਼ਿਕ, (ਹ. ਲਿ.), 1886, ਸਿੱਖ ਰੈਫ਼ਰੈਨਸ ਲਾਇਬ੍ਰੇਰੀ, ਅਮ੍ਰਿਤਸਰ, ਨੰ. 2403.

48. ਜੈਮਲ ਸਿੰਘ, (ਸੋਦਰਾ, ਵਜ਼ੀਰਾਬਾਦ ਨਿਵਾਸੀ), ਜਨਮ ਸਾਖੀ, 1886.

49. ਟਹਲ ਸਿੰਘ, ਅਲੰਕਾਰ ਸਾਗਰ ਸੁਧਾ, (ਹ. ਲਿ.), ਸਿੱਖ ਹਿਸਟਰੀ ਰੀਸਰਚ ਵਿਭਾਗ, ਖ਼ਾਲਸਾ ਕਾਲਜ, ਅਮ੍ਰਿਤਸਰ, ਨੰ. 2227.

50. ਤਾਰਾ ਸਿੰਘ, ਨਰੋਤਮ, ਗੁਰ ਭਾਵ ਦੀਪਿਕਾ, 1881 ਈ., ਲਾਹੌਰ।

51. ਤਾਰਾ ਸਿੰਘ, ਨਿਰਵੈਰ, ਪਰਮਾਰਥ ਪ੍ਰਕਾਸ਼, ਨੈਰੋਬੀ, 1933, ਸਿੱਖ ਰੈਫ਼ਰੈਨਸ ਲਾਇਬ੍ਰੇਰੀ, ਨੰ. 7035.

52. ਤਾਰਾ ਸਿੰਘ, ਨਿਰਵੈਰ, ਬਾਲੋਕੋ, ਪੰਚ ਕਕਾਰ, ਨੈਰੋਬੀ, ਸਿੱਖ ਰੈਫ਼ਰੈਨਸ ਲਾਇਬ੍ਰੇਰੀ ਅਮ੍ਰਿਤਸਰ, ਨੰ. 8890.

53. ਤੋਲਾ ਸਿੰਘ, ਭੱਲਾ, ਰਤਨਾਵਲੀ, (ਹ. ਲਿ.), ਸਿੱਖ ਰੈਫ਼ਰੈਨਸ ਲਾਇ-ਬ੍ਰੇਰੀ, ਅਮ੍ਰਿਤਸਰ, ਨੰ. 1151.

54. ਦਸਮ ਗ੍ਰੰਥ

55. ਦਲ ਸਿੰਘ, ਸੰਤ, ਗਉੜੀ ਰਾਗ ਦਾ ਟੀਕਾ, (ਹ. ਲਿ.), ਸਿੱਖ ਰੈਫਰੈਨਸ ਲਾਇਬ੍ਰੇਰੀ, ਅਮ੍ਰਿਤਸਰ, ਨੰ. 4284.

56. ਦਲ ਸਿੰਘ, ਬਾਬਾ, ਪੋਥੀ ਮਹਿਮਾ ਪ੍ਰਕਾਸ਼ ਦੇ ਅੰਤ ਉੱਤੇ, (ਹ. ਲਿ.), ਸਿੱਖ ਹਿਸਟਰੀ ਰੀਸਰਚ ਵਿਭਾਗ, ਖਾਲਸਾ ਕਾਲਜ, ਅਮ੍ਰਿਤਸਰ, ਨੰ. 2300.

57. ਦਿੱਤ ਸਿੰਘ, ਗਿਆਨੀ, ਸ੍ਰੀ ਗੁਰੂ ਨਾਨਕ ਪ੍ਰਬੋਧ, ਅਮ੍ਰਿਤਸਰ 1932.

58. ਦੇਵਾ ਸਿੰਘ, ਸੰਤ, ਏਕਾਦਸੀ ਮਹਾਤਮ, (ਹ. ਲਿ.) ਸਿੱਖ ਰੈਫ਼ਰੈਨਸ ਲਾਇਬ੍ਰੇਰੀ, ਨੰ: 800.

59. ਦੇਵਾ ਸਿੰਘ, ਸ੍ਰੀ ਨਾਨਕ ਨਿਰਬਾਣ ਅਸਤੋਤ੍ਰ, (ਹ. ਲਿ.), ਸਿੱਖ ਰੈਫਰੈਨਸ ਲਾਇਬ੍ਰੇਰੀ, ਅਮ੍ਰਿਤਸਰ, ਨੰ. 153.

60. ਦੇਵੀ ਦਿਆਲ, ਮੁਖਤਾਰ, ਏਕਾਦਸ ਗ੍ਰੰਥ, ਅਮ੍ਰਿਤਸਰ, 1887.

61. ਧਿਆਨ ਸਿੰਘ, ਭੂੰਦੜ, ਕੌਲਾਂ ਕਥਾ, (ਹ. ਲਿ.), ਅਸ਼ੋਕ ਸੰਗ੍ਰਹਿ।

62. ਨਉ ਨਿਧਿ ਰਾਇ, ਗੁਰ ਉਪਮਾ, (ਹ.ਲਿ.), ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ, ਹ. 525.

63. ਨਾਰਾਯਣ ਸਿੰਘ, ਸ੍ਰੀ ਗੁਰੂ ਨਾਨਕ ਦੇਵ ਅਸ਼ਟਕ, (ਹ. ਲਿ.), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, ਲਾਇਬ੍ਰੇਰੀ, ਨੰ. 365.

64. ਨਾਰਾਯਣ ਸਿੰਘ, ਦਸ਼ੇਸ਼ਟ ਗੁਰੂ ਦਸ਼ਕ, (ਹ. ਲਿ.), ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅਮ੍ਰਿਤਸਰ, ਨੰ. 366.

65. ਨਿਹਾਲ ਸਿੰਘ, ਸਿੱਖੀ ਪ੍ਰਭਾਕਰ ਲਾਹੌਰ, ਸਾਲ ਦਰਜ ਨਹੀਂ, ਪੰਨਾ 176.

66. ਨਿਹਾਲ ਸਿੰਘ, ਕਵੀਂਦ੍ਰ ਪ੍ਰਕਾਸ਼, (ਹ. ਲਿ.), ਸਿੱਖ ਰੈਫ਼ਰੈਂਨਸ ਲਾਇਬ੍ਰੇਰੀ ਅਮ੍ਰਿਤਸਰ, ਨੰ. 4805.

67. ਨਿਹਾਲ ਸਿੰਘ, ਸ੍ਰੀ ਜਗਤ ਗੁਰੂ ਪੰਥ ਪ੍ਰਬੋਧ ਨਾਟਕ, (ਹ. ਲਿ.), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, ਨੰ. (ਅਜੇ ਦਰਜ ਨਹੀਂ)

68. ਨਿਹਾਲ ਕਵਿ, ਮਿਸ੍ਰ, ਸਾਹਿਤ ਸ਼ਰੋਮਣੀ, (ਹ. ਲਿ.), ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਨੰ. 574.

69. ਨਿਹਾਲ ਕਵਿ, ਮਿਸ੍ਰ, ਜੋਤਿਕ ਪ੍ਰਕਾਸ਼ ਭਾਖਾ, (ਹ. ਲਿ), ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਨੰ. 633.

70. ਨਿੱਕਾ ਸਿੰਘ, ਬਨੂੜੀ, ਭਾਰਤੀ ਭੰਡਾਰ, ਭਾਗ 2, (ਹ. ਲਿ.), ਸੈਂਟਰਲ ਪੰਬਲਿਕ ਲਾਇਬ੍ਰੇਰੀ, ਪਟਿਆਲਾ, ਨੰ. 588.

71. ਨੰਦ ਲਾਲ, ਭਾਈ, ਜ਼ਿੰਦਗੀ ਨਾਮਾ, (ਅਨੁ.) ਸੁਮੇਰ ਸਿੰਘ, ਸਾਹਬਜ਼ਾਦੇ (ਹ.ਲਿ.), (ਗੁਰਮੁਖੀ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਲਾਇਬ੍ਰੇਰੀ, ਨੰ. 448.

72. ਪਰਮਾਨੰਦ ਉਦਾਸੀਨ, ਜਪੁਜੀ ਸਾਹਿਬ ਦਾ ਪਰਮਾਨੰਦੀ ਟੀਕਾ, (ਹਿੰਦੀ), ਲਖਨਊ, 1872.

73. ਪ੍ਰੀਤਮ ਦਾਸ, ਨਿਰਬਾਣ, ਉਦਾਸੀਨ ਸੰਪ੍ਰਦਾਇ, (ਗੁਰਮੁਖੀ), ਅਮ੍ਰਿਤਸਰ, 1921.

74. ਪੂਰਨ ਸਿੰਘ, ਸ੍ਰੀ ਅਮ੍ਰਿਤਸਰ ਜੀ ਕੀ ਉਸਤਤਿ, (ਹ. ਲਿ.), ਸਿੱਖ ਰੈਫ਼ਰੈਂਨਸ ਲਾਇਬ੍ਰੇਰੀ, ਅਮ੍ਰਿਤਸਰ, ਨੰ. 1696.

75. ਪ੍ਰੇਮ ਸਿੰਘ, ਸੰਤ ਰੇਣ, ਬਾਬਾ, ਗੁਰ ਪੁਰ ਪ੍ਰਕਾਸ਼, ਚੌਥਾ ਸੰਸਕਰਣ, ਅਮ੍ਰਿਤਸਰ, 1965.

76. ਬਸੰਤ ਸਿੰਘ, ਬਸੰਤ ਬਹਾਰ, (ਹ. ਲਿ.), ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਨੰ. 717.

77. ਬਸੰਤ ਸਿੰਘ, ਬਸੰਤ ਬਿਨੋਦ, (ਹ.ਲਿ.), ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਨੰ. 718.

78. ਬਿਸ਼ਨ ਸਿੰਘ, ਬਾਰਾਂਮਾਹਾ, (ਸੰਪਾ.), ਸੰਤ ਸਰਧਾ ਸਿੰਘ, ਅਮ੍ਰਿਤਸਰ,

1896, ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਦੁਰਲੱਭ 868.

79. ਬੀਰ ਸਿੰਘ, ਬਲ, ਸਿੰਘ ਸਾਗਰ ਗੁਰ ਬਿਲਾਸ, (ਹ. ਲਿ.), ਪੰਜਾਬ ਪੁਰਾਲੇਖ ਸੰਗ੍ਰਹਿ, ਨੰ: 675. (ਹੁਣ ਇਸ ਦਾ ਇਕ ਟਾਈਪ ਕੀਤਾ ਉਤਾਰਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਭੀ ਹੈ)।

80. ਬਿਸ਼ਨ ਦਾਸ, ਉਪਦੇਸ਼ ਚਿੰਤਾਮਣੀ, (ਹ.ਲਿ.) ਸਿੱਖ ਰੈਫ਼ਰੈਨਸ ਲਾਇਬ੍ਰੇਰੀ, ਅਮ੍ਰਿਤਸਰ, ਨੰ. 3747.

81. ਬਿਸ਼ਨ ਦਾਸ, ਸ੍ਰੀ ਬੇਦੀ ਬੰਸਜ ਹਰਿਨਾਮ ਸਿੰਘ ਉਰ ਕੀ ਸੰਕਾ ਜਾਮਿਨੀ ਨਿਵਾਰਨ ਪਤ੍ਰਿਕਾ, (ਹ.ਲਿ ), ਸਿੱਖ ਰੈਫ਼ਰੈਨਸ ਲਾਇਬ੍ਰੇਰੀ, ਨੰ. 1561.

82. ਬਿਧਿ ਦਾਸ, ਉਦਾਸੀ, ਭਗਤ ਸੁਧਾਸਰ, (ਹ. ਲਿ.), ਸਿੱਖ ਰੈਫ਼ਰੈਨਸ ਲਾਇਬ੍ਰੇਰੀ ਨੰ: 4211.

83. ਬੰਸੀ ਕਵੀ, ਸੀ ਗਰੂ ਪੰਥ ਬਿਨੋਦ, (ਹ. ਲਿ.), ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਨੰ. 2935 ਅਤੇ ਖ਼ਾਲਸਾ ਕਾਲਜ, ਅਮ੍ਰਿਤਸਰ ਲਾਇਬ੍ਰੇਰੀ, ਨੰ. 2261.

84. ਬੰਸੀਵਾਲ, (ਘਨੱਯਾ ਲਾਲ) ਸੰਤ, ਸ੍ਰੀ ਕਲਗੀਧਰ ਉਪਕਾਰ ਸਮੇਤ ਸੁਪਨ ਵੈਰਾਗ, ਲਾਹੌਰ, 1906.

85. ਬ੍ਰਹਮ ਕਵਿ, ਨਰੇਂਦ੍ਰ ਵਿਭੂਤੀ ਬਿਲਾਸ; (ਹ. ਲਿ.), ਪੰਜਾਬ ਸਰਕਾਰ ਪੁਰਾ ਲੇਖ ਸੰਗ੍ਰਹਿ, ਨੰ. 700.

86. ਭਾਈ ਗੁਰਦਾਸ, ਕਬਿੱਤ ਸਵੈਯੇ (ਟੀਕਾ), ਸੰਤ ਸੰਪੂਰਣ ਸਿੰਘ, ਲਾਹੌਰ, 1927, ਅਤੇ ਦੂਸਰਾ ਸਕੰਧ, (ਸੰਪਾ.), ਭਾਈ ਵੀਰ ਸਿੰਘ, ਅਮ੍ਰਿਤਸਰ, 1940.

87. ਮੁਰਲੀ ਕਵੀ, ਕਬਿੱਤ, (ਹ. ਲਿ.), ਖ਼ਾਲਸਾ ਕਾਲਜ, ਅਮ੍ਰਿਤਸਰ, ਨੰ. 2219.

88. ਮੂਲ ਸਿੰਘ, ਲਹਰੀ, ਨਰਿੰਦ੍ਰ ਬਿਲਾਸ, (ਹ. ਲਿ.), ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਨੰ. 521.

89. ਰਣ ਸਿੰਘ, ਬੇਦੀ, ਜਪ ਅਰਥ ਪ੍ਰਕਾਸ਼ਿਨੀ ਟੀਕਾ, (ਹ.ਲਿ), ਸਿੱਖ ਰੈਫ਼ਰੈਨਸ ਲਾਇਬ੍ਰੇਰੀ ਅਮ੍ਰਿਤਸਰ, ਨੰ. 534.

90. ਰਣ ਸਿੰਘ ਬੇਦੀ, ਸ਼ਬਦ ਭਾਵ ਦੀਪਿਕਾ, (ਹ.ਲਿ.) ਨਿਜੀ ਸੰਗ੍ਰਹਿ।

91. ਰਾਮਦਾਸ, ਬਾਵਾ, ਬਾਣੀ ਬਾਵਾ ਰਾਮਦਾਸ, (ਹ. ਲਿ.), ਗੁਰੂ ਨਾਨਕ ਦੇਵ ਯੂਨੀਵਰਸਿਟੀ, ਲਾਇਬ੍ਰੇਰੀ, ਨੰ. 263.

92. ਲੱਛਮੀ, ਬੀਬੀ, ਸ੍ਰੀ ਗੁਰ ਉਪਦੇਸ਼, ਸਿੱਖ ਰੈਫ਼ਰੈਨਸ ਲਾਇਬ੍ਰੇਰੀ ਅਮ੍ਰਿਤਸਰ, ਨੰ. 4824.

93. ਲਛਮੀ, ਬੀਬੀ, ਗਿਆਨ ਪ੍ਰਬੰਧ ਸਾਗਰ (ਜਨਮ ਸਾਖੀ), ਲਾਹੌਰ, (ਵਰ੍ਹਾ ਦਰਜ ਨਹੀਂ)।

## ਹਿੰਦੀ (ਦੇਵਨਾਗਰੀ ਲਿਪੀ)

1. ਸ਼ਮਸ਼ੇਰ ਸਿੰਘ, ਅਸ਼ੋਕ, ਪੈਪਸੂ ਕਾ ਪ੍ਰਾਚੀਨ ਹਿੰਦੀ ਸਾਹਿਤਯ, ਪਟਿਆਲਾ, 1956.

2. ਸ਼ਯਾਮ ਸੁੰਦਰ ਦਾਸ, (ਡਾ.), ਹਿੰਦੀ ਕੇ ਨਿਰ੍ਮਾਤਾ, ਭਾਗ 1, ਇਲਾਹਾਬਾਦ, 1940.

3. ਸਤਯਪਾਲ ਗੁਪ੍ਤ, ਪੰਜਾਬ ਕਾ ਹਿੰਦੀ ਸਾਹਿਤਯ, 1959.

4. ਪੈਪਸੂ ਮੇਂ ਹਿੰਦੀ ਕੀ ਪ੍ਰਗਤਿ, (ਸੰਪਾ.), ਸਤਯਪਾਲ ਗੁਪਤ, ਪਟਿਆਲਾ, 1956, ਪੰਨਾ 70-71, 134.

5. ਹਜ਼ਾਰੀ ਪ੍ਰਸਾਦ, ਦ੍ਵਿਵ, ਨਾਥ ਸੰਪ੍ਰਦਾਯ, ਦੂਜੀ ਵਾਰ, ਵਾਰਾਣਸੀ, 1966.

6. ਕੁਸ਼ਲ ਦਾਸ, ਗੁਰੂ ਨਾਨਕ ਸਤੋਤ੍ਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਦੁਰਲੱਭ ਨੰ. 435. ਲਾਹੌਰ, 1896.

7. ਮੈਥਿਲੀ ਸ਼ਰਣ ਗੁਪਤ, ਗੁਰੂ ਕੁਲ, ਝਾਂਸੀ, 1925.

8. ਰਜਨੀ ਕਾਂਤ ਗੁਪਤ, ਆਰਜਯ ਕੀਰਤੀ, ਦ੍ਵਿਤੀਯ ਖੰਡ, ਬੰਗ ਵਿਲਾਸ ਪ੍ਰੈਸ, ਬਾਂਕੀਪੁਰ ਪਟਨਾ, 1887 ।

9. ਰਤਨ ਹਰਿ, ਰਾਮ ਲਲਾਮ ਗੀਤ, (ਸੰਪਾ.), ਰਾਮ ਕ੍ਰਿਸ਼ਨ ਦਾਸ ਛਿੱਬਰ, ਲਾਹੌਰ, 1891.

10. ਰਾਹੁਲ ਸਾਂਕ੍ਰਿਤਯਾਯਨ, ਦੋਹਾ ਕੋਸ਼, ਪਟਨਾ, 1957.

11. ਰਾਹੁਲ ਸਾਂਕ੍ਰਿਤਯਾਯਨ, ਪੁਰਾਤਤ੍ਵ ਨਿਬੰਧਾਵਲੀ, ਇਲਾਹਾਬਾਦ, 1937.

12. ਰਾਘੋ ਦਾਸ, ਭਗਤ ਮਾਲ, 1660.

13. ਰਾਮ ਕੁਮਾਰ ਵਰ੍ਮਾ, ਹਿੰਦੀ ਸਾਹਿਤਯ ਕਾ ਆਲੋਚਨਾਤ੍ਮਕ ਇਤਿਹਾਸ, ਇਲਾਹਾਬਾਦ, ਦੂਜਾ ਸੰਸਕਰਣ, 1948.

14. ਰਾਮਦਾਸ, ਬਾਵਾ, ਪ੍ਰਸ੍ਤਾਰ ਪ੍ਰਕਾਸ਼ ਗ੍ਰੰਥ, ਲਖਨਊ, 1891.

15. ਰਾਮਿੰਦਰ ਸਿੰਘ, ਸੰਤ, ਦਸ ਗੁਰੂਦੇਵ ਪ੍ਰਭਾਕਰ, ਲਾਹੌਰ, 1928, ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਨੰ. 7247.

## ਅੰਗਰੇਜ਼ੀ

1. ਡਬਲਿਊ. ਐਚ. ਮੈਕਲਿਓਡ, ਗੁਰੂ ਨਾਨਕ ਐਂਡ ਦੀ ਸਿੱਖ ਰਿਲੀਜਨ, ਔਕਸਫੋਰਡ, 1968.

2. ਧਰਮਬੀਰ ਸਿੰਘ, ਜੌਲੀ, ਦੀ ਕੰਮਪਲੀਟ ਪੋਇਟੀਕਲ ਵਰਕਸ ਆਫ਼ ਬਾਬਾ ਸਾਧੂ ਜਨ, (ਅੰਗਰੇਜ਼ੀ), ਟਾਈਪ ਕੀਤਾ ਥੀਸਿਸ, ਚੰਡੀਗੜ੍ਹ 1962.

3. ਬੇਂਜਾਮਿਨ ਵਾਕਰ, ਹਿੰਦੂ ਵਰਲਡ, ਲੰਦਨ, 1968.

4. ਮੋਹਨ ਸਿੰਘ, ਡਾ. ਕਬੀਰ ਹਿਜ਼ ਬਾਇਓਗ੍ਰਾਫ਼ੀ ।

5. ਵੀ. ਸੀ. ਸ੍ਰੀ ਵਾਸਤਵਾ, ਸਨ ਵਰਸ਼ਿਪ ਇਨ ਏਸ਼ੀਐਂਟ ਇੰਡੀਆ, ਅਲਾਹਾਬਾਦ, 1972.

6. ਵੇਸਟਕਾਟ ਐਚ. ਜੀ., ਕਬੀਰ ਐਂਡ ਕਬੀਰ ਪੰਥ, ਕਲਕੱਤਾ, 1953.

## ਸੰਸਕ੍ਰਿਤ

1. ਸ੍ਰੀ ਮਦ ਭਾਗਵਤ ਅੱਠਵਾਂ ਸਕੰਧ, ਅਧਿਆਇ ਦੂਜਾ

2. ਹਰਿਵੰਸ਼ ਪੁਰਾਣ

3. ਮਨੁ ਸਿਮ੍ਰਿਤਿ

4. ਬ੍ਰਿਹਦਾਰਣਜਾਕ

5. ਮਹਾਭਾਰਤ

## ਕੋਸ਼, ਸਾਹਿੱਤ ਦੇ ਇਤਿਹਾਸ ਅਤੇ ਕੇਟੇਲਾਗ ਆਦਿ

1. ਏਨਸਾਈਕਲੋਪੀਡੀਆ ਆਫ਼ ਰਿਲੀਜਨ ਐਂਡ ਇਥਿਕਸ, (ਸੰਪਾ.), ਹੇਸਟਿੰਗਜ਼ ਆਦਿ, ਜਿਲਦ 12, ਨਵੰਬਰ 1961.

2. ਡਾਉਸਨ, ਏ ਕਲਾਸੀਕਲ ਡਿਕਸ਼ਨਰੀ ਆਫ਼ ਹਿੰਦੂ ਮਾਈਥੋਲੋਜੀ, (ਗਿਆਰਵਾਂ ਸੰਸਕਰਣ), ਲੰਦਨ, 1968.

3. ਮੋਨੀਅਰ ਵਿਲੀਅਮਜ਼, ਏ ਸੰਸਕ੍ਰਿਤ ਇੰਗਲਿਸ਼ ਡਿਕਸ਼ਨਰੀ, ਦਿੱਲੀ, (ਭਾਰਤੀ ਐਡੀਸ਼ਨ), 1970.

4. ਸ. ਹਾਈਮ, ਫਰਹੰਗਿ ਯਕ ਜਿਲਦੀ, ਫਾਰਸੀ ਬਾ ਇੰਗਲੇਸ਼ੀ, (ਫ਼ਾਰਸੀ-ਅੰਗਰੇਜ਼ੀ), ਕਿਤਾਬ ਫਰੋਸ਼ੀ, ਯਹੂਦਾ, ਬਰੋਖੇਮ, 1973.

5. ਆਨੰਦਰਾਜ ਮੁਖਲਿਸ, ਫਰਹੰਗਿ ਆਨੰਦ ਰਾਜ, ਜਿਲਦ 5, (ਫ਼ਾਰਸੀ), ਤਹਰਾਨ, 1335 ਖੁਰਸ਼ੀਦੀ ।

6. ਸੀਤਾ ਰਾਮ, ਲਾਲਸ, ਰਾਜਸਥਾਨੀ ਕੋਸ਼, ਜੋਧਪੁਰ, 1971.

7. ਸੰਖ੍ਰਿਪਤ ਹਿੰਦੀ ਸ਼ਬਦ ਸਾਗਰ, (ਹਿੰਦੀ)ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ, ਸਪ੍ਤਮ ਸੰਸਕਰਣ, 1971.

8. ਕਾਨ੍ਹ ਸਿੰਘ, ਭਾਈ, ਗੁਰ ਸ਼ਬਦ ਰਤਨਕਾਰ ਮਹਾਨ ਕੋਸ਼, (ਗੁਰਮੁਖੀ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਦੂਜਾ ਤੇ ਤੀਜਾ ਸੰਸਕਰਣ, 1960 ਤੇ 1974.

9. ਤੁਲਸੀ ਸ਼ਬਦ ਸਾਗਰ, (ਹੰਦੀ), (ਸੰਪਾ.), ਭੋਲਾ ਨਾਥ ਤਿਵਾਰੀ, ਇਲਾਹਾਬਾਦ, 1954.

10. ਪ੍ਰਾਸੰਗਿਕ ਕਥਾ ਕੋਸ਼ (ਹੰਦੀ) ।

11. ਕਾਲਕਾ ਪ੍ਰਸਾਦ ਵਗੈਰਾ, ਬ੍ਰਿਹਤ ਹਿੰਦੀ ਕੋਸ਼, (ਹਿੰਦੀ), ਵਾਰਾਣਸੀ, 1973.

12. ਹਿੰਦੀ ਵਿਸ਼ਵ ਕੋਸ਼, ਖੰਡ 10, (ਹਿੰਦੀ), ਨਾਗਰੀ ਪ੍ਰਚਾਰਿਣੀ ਸਭਾ, ਕਾਸ਼ੀ, (ਵਾਰਾਣਸੀ), 1966.

13. ਜੌਹਨ ਗੈਰੇਟ, ਏ ਕਲਾਸੀਕਲ ਡਿਕਸ਼ਨਰੀ ਆਫ਼ ਇੰਡੀਆ, (ਅੰਗਰੇਜ਼ੀ) ਭਾਰਤੀ ਐਡੀਸ਼ਨ, ਦਿੱਲੀ, ਪ੍ਰਕਾਸ਼ਨ ਦਾ ਸਾਲ ਦਰਜ ਨਹੀਂ ।

14. ਰਾਮ ਸ਼ੰਕਰ ਸ਼ੁਕਲ, ਰਸਾਲ, ਭਾਸ਼ਾ ਸ਼ਬਦ ਕੋਸ਼ (ਹਿੰਦੀ) ।

15. ਰਾਮ ਚੰਦਰ, ਵਰਮਾ, ਮਾਨਕ ਹਿੰਦੀ ਕੋਸ਼, ਜਿਲਦ 5, (ਹਿੰਦੀ) ਅਲਾਹਾ-ਬਾਦ, 1965.

16. ਏ. ਬੀ. ਕੀਥ, ਸੰਸਕ੍ਰਿਤ ਸਾਹਿਤਜ ਕਾ ਇਤਿਹਾਸ, (ਹਿੰਦੀ ਅਨੁਵਾਦ), (ਅਨੁ.) ਮੰਗਲ ਦੇਵ ਸ਼ਾਸਤਰੀ ।

17. ਹਿੰਦੀ ਸਾਹਿਤਜ (ਹਿੰਦੀ), ਭਾਰਤੀਯ ਹਿੰਦੀ ਪਰੀਸ਼ਦ, ਦੂਜਾ ਖੰਡ ।

18. ਹਿੰਦੁਈ ਸਾਹਿਤਜ ਕਾ ਇਤਿਹਾਸ, (ਹਿੰਦੀ), (ਅਨੁ.), ਲਕਸ਼ਮੀ ਸਾਗਰ, ਵਾਰਸ਼ਣੇਯ, (ਡਾ.), ਅਲਾਹਾਬਾਦ, 1953.

19. ਚੰਦਰ ਕਾਂਤ, ਬਾਲੀ, ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਜ ਕਾ ਇਤਿਹਾਸ, (ਹਿੰਦੀ), ਦਿੱਲੀ, 1962 ।

20. ਪੰਜਾਬੀ ਸਾਹਿਤ ਦਾ ਇਤਿਹਾਸ, ਭਾਗ ਦੂਜਾ, (ਪੰਜਾਬੀ) ਭਾਸ਼ਾ ਵਿਭਾਗ, ਪਟਿਆਲਾ, ਦੂਜਾ ਸੰਸਕਰਣ ।

21. ਪੰਜਾਬ ਯੂਨੀਵਰਸਿਟੀ, ਪੰਜਾਬੀ ਸਾਹਿੱਤ ਦਾ ਇਤਿਹਾਸ, (ਪੰਜਾਬੀ) (ਸੰਪਾ.), ਸੁਰਿੰਦਰ ਸਿੰਘ, ਕੋਹਲੀ, (ਡਾ.), ਚਡੀਗੜ੍ਹ, 1973.

22. ਮੋਹਨ ਸਿੰਘ, ਓਬਰਾ, ਪੰਜਾਬੀ ਅਦਬ ਦੀ ਮੁਖਤਸਰ ਤਾਰੀਖ, (ਗੁਰ-ਮੁਖੀ), ਅਮ੍ਰਿਤਸਰ, 1948, ਪੰਨਾ 69-70.

23. ਮੋਹਨ ਸਿੰਘ, ਦੀਵਾਨਾ, ਉਬਰਾਇ, ਪੰਜਾਬੀ ਸਾਹਿਤਯ ਦੀ ਇਤਿਹਾਸ ਰੇਖਾ, (ਪੰਜਾਬੀ) ਜਾਲੰਧਰ, 1959, ਪੰਨਾ 76-77.

24. ਭਾਰਤੀ ਭੰਡਾਰ, (ਗੁਰਮੁਖੀ ਲਿਪੀ, ਹਿੰਦੀ (ਸੰਪਾ.), ਬਿਸ਼ਨ ਸਿੰਘ ਬਨੂੜੀ, ਭਾਗ 1, (ਹ.ਲਿ.), ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ, ਨੰ:, 580.

25. ਸਾਡਾ ਹੱਥ ਲਿਖਤ ਪੰਜਾਬੀ ਸਾਹਿੱਤ, (ਪੰਜਾਬੀ) (ਸੰਪਾ.), ਸ਼ਮਸ਼ੇਰ ਸਿੰਘ, ਅਸ਼ੋਕ, ਅਮ੍ਰਿਤਸਰ, 1968.

26. ਪੰਜਾਬੀ ਹੱਥ ਲਿਖਤਾਂ ਦੀ ਸੂਚੀ, (ਪੰਜਾਬੀ) ਭਾਗ 1, 1960; ਭਾਗ ਦੂਜਾ, 1963.

27 ਹਸਤ ਲਿਖਿਤ ਹਿੰਦੀ ਗ੍ਰੰਥੋਂ ਕੀ ਖੋਜ ਕਾ ਸੰਖ੍ਰਿਪਤ ਵਿਵਰਣ. (ਹਿੰਦੀ), ਭਾਗ 1 ਤੇ 2, ਨਾਗਰੀ ਪ੍ਰਚਾਰਿਣੀ ਸਭਾ ਕਾਸ਼ੀ, (ਵਾਰਾਣਸੀ), 1964.

28. ਸਿੱਖ ਡਾਇਰੀ, (ਪੰਜਾਬੀ) (ਸੰਪਾ.), ਸ਼ਮਸ਼ੇਰ ਸਿੰਘ, ਅਸ਼ੋਕ, ਅਮ੍ਰਿਤਸਰ, 1969.

29. ਚੀਫਸ ਐਂਡ ਫੈਮਲੀਜ਼ ਆਫ ਨੋਟ ਇਨ ਦੀ ਪੰਜਾਬ, (ਅੰਗਰੇਜ਼ੀ), (ਸੰਪਾ.), ਲੇਪਲ ਗ੍ਰਿਫਿਨ, (ਸਰ) ਆਦਿ, ਜਿਲਦ 2, ਲਾਹੌਰ, 1940.

## ਟ੍ਰੈਕਟ ਤੇ ਪੱਤਰ-ਪਤ੍ਰਿਕਾਵਾਂ

1. ਅਗਿਆਤ, ਅਨੋਖਾ ਬਾਲਕ, (ਪੰਜਾਬੀ), ਟ੍ਰੈਕਟ ਨੰ. 213, ਖ਼ਾਲਸਾ ਟ੍ਰੈਕਟ ਸੋਸਾਇਟੀ, 1904.

2. ਬਲਬੀਰ ਸਿੰਘ (ਡਾ.), ਰਾਗ ਮਾਲਾ ਦਾ ਸਵਾਲ, (ਪੰਜਾਬੀ), ਅਮ੍ਰਿਤਸਰ, 1969.

3. ਬਲਬੀਰ ਸਿੰਘ, ਰਾਗ ਮਾਲਾ ਦਾ ਮਸਲਾ, (ਪੰਜਾਬੀ), ਅਮ੍ਰਿਤਸਰ, 1919.

4. ਇਤਿਹਾਸਿਕ ਪੱਤ੍ਰ, ਤ੍ਰੈ ਮਾਸਿਕ, (ਪੰਜਾਬੀ), ਅਮ੍ਰਿਤਸਰ, ਫਾਈਲਾਂ, 1943, ਤੇ 1951.

5. ਸਪੱਤ ਸਿੰਧੂ, ਮਾਸਿਕ, (ਹਿੰਦੀ), ਪਟਿਆਲਾ, ਵਰ੍ਹਾ 5, ਅੰਕ 1 ਤੇ 10, 1965.

6. ਸਰਸਵਤੀ, (ਹਿੰਦੀ, ਮਾਸਿਕ), ਅਲਾਹਾਬਾਦ, ਮਾਰਚ 1964.

7. ਨਾਗਰੀ ਪ੍ਰਚਾਰਿਣੀ ਪਤ੍ਰਿਕਾ (ਹਿੰਦੀ, ਤ੍ਰੈਮਾਸਿਕ), ਕਾਸ਼ੀ, ਵਰ੍ਹਾ 57 ਤੇ 67.

8. ਪੰਜਾਬੀ ਦੁਨੀਆ, ਮਾਸਿਕ, (ਪੰਜਾਬੀ), ਪਟਿਆਲਾ, ਫਾਈਲ 1970 ਤੇ 1973.

————